ੴ ਸਤਿਗੁਰ ਪ੍ਰਸਾਦਿ ॥





# ਅਰਦਾਸ

(ਭਾਗ ਪਹਿਲਾ)

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖ਼ਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

© ਪ੍ਰਕਾਸ਼ਕ

ISBN : 93-80323-41-1

ਦੂਜੀ ਐਡੀਸ਼ਨ ਜਨਵਰੀ 2012
ਭੇਟਾ : 300-00



ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ : 91-183-2542346, 2547974, 2557973
ਫੈਕਸ : 91-183-5017488
E.Mail: csjssales@hotmail.com
csjspurchase@yahoo.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*



੧ੴ ਵਾਹਿਗੁਰੂ ਜੀ ਕੀ ਫ਼ਤਹ ॥



# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਨੰਬਰ ਅ:3/10/3706 ਮਿਤੀ ੧੩-੩-੨੦੧੦

## ਸ਼ਲਾਘਾ ਯੋਗ ਕਾਰਜ

ਗਿਆਨੀ ਪਿੰਦਰਪਾਲ ਸਿੰਘ ਜੀ ਸਿੱਖ ਪੰਥ ਦੇ ਸਤਿਕਾਰਤ ਕਥਾਵਾਚਕ ਹਨ। ਇਹਨਾਂ ਨੇ ਵਰਤਮਾਨ ਮੀਡੀਏ ਦੁਆਰਾ ਗੁਰਬਾਣੀ ਵਿਚਾਰ ਘਰ-ਘਰ ਪਹੁੰਚਾਇਆ ਹੈ। ਇਨ੍ਹਾਂ ਵਿਚ ਕਥਾ ਰਸ ਤਾਂ ਹੈ ਹੀ ਪਰ ਸਭ ਤੋਂ ਵੱਡੀ ਗੱਲ ਕਿ ਸ਼ਰਧਾ ਭਾਵਨਾ ਤੇ ਗੁਰਬਾਣੀ ਉੱਪਰ ਦ੍ਰਿੜ ਨਿਸ਼ਚਾ ਪੈਦਾ ਕਰਨ ਤੇ ਕਰਵਾਉਣ ਦੀ ਵਿਚਾਰਕ ਸ਼ਕਤੀ ਹੈ। ਇਹ ਸਭ ਸਤਿਗੁਰਾਂ ਦੀ ਰਹਿਮਤ ਸਦਕਾ ਹੀ ਹੈ।

ਇਹਨਾਂ ਦੀ ਨਵ-ਪ੍ਰਕਾਸ਼ਿਤ ਪੁਸਤਕ 'ਅਰਦਾਸ' (ਜੋ ਕਿ ਦੋ ਭਾਗਾਂ ਵਿੱਚ ਸੰਪੂਰਨ ਹੋਈ ਹੈ) ਮੇਰੇ ਪਾਸ ਹੈ। ਪੰਥਕ ਅਰਦਾਸ ਸਬੰਧੀ ਜੇਕਰ ਕਿਸੇ ਜਗਿਆਸੂ ਨੇ ਹਰ ਪੱਖੋਂ ਅਧਿਐਨ ਕਰਨਾ ਹੋਵੇ ਤਾਂ ਇਹ ਦੋ ਭਾਗਾਂ ਵਿੱਚ ਸੰਪੂਰਨ ਪੁਸਤਕਾਂ ਹਨ। ਮੈਂ ਇਸ ਕਾਰਜ ਲਈ ਜਿਥੇ ਗਿਆਨੀ ਪਿੰਦਰਪਾਲ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਉਥੇ ਇਹਨਾਂ ਦੀਆਂ ਕੈਸੇਟਾਂ ਤੋਂ ਉਤਾਰਾ ਕਰਕੇ ਪੁਸਤਕ ਰੂਪ ਦੇਣ ਲਈ ਭਾਈ ਪਰਮਜੀਤ ਸਿੰਘ ਖ਼ਾਲਸਾ ਲੁਧਿਆਣਾ ਵਾਲਿਆਂ ਦੀ ਘਾਲਣਾ ਨੂੰ ਵੀ ਮੁਬਾਰਕ ਦਿੰਦਾ ਹਾਂ। ਇਸ ਦੇ ਨਾਲ-ਨਾਲ ਇਸ ਪੁਸਤਕ ਦੇ ਪ੍ਰਕਾਸ਼ਕ ਸ੍ਰ: ਹਰਿੰਦਰਪਾਲ ਸਿੰਘ ਤੇ ਸ੍ਰ: ਹਰਭਜਨ ਸਿੰਘ ਗਰੋਵਰ (ਭਾਈ ਚਤੁਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ) ਵੀ ਸਾਡੇ ਵਧਾਈ ਦੇ ਪਾਤਰ ਹਨ ਜੋ ਇਸ ਪੁਸਤਕ ਨੂੰ ਛਾਪ ਕੇ ਘਰ-ਘਰ ਤੱਕ ਪਹੁੰਚਾ ਰਹੇ ਹਨ। ਸਤਿਗੁਰੂ ਰਹਿਮਤ ਕਰਨ ਲੇਖਕ/ਪ੍ਰਕਾਸ਼ਕ ਗੁਰੂ ਪੰਥ ਦੀ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ,

ਗੁਰਬਚਨ ਸਿੰਘ

( ਗੁਰਬਚਨ ਸਿੰਘ )
ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

ਫ਼ੋਨ/ਫੈਕਸ ਦਫ਼ਤਰ : 91-183-2540820, ਪੀ.ਬੀ.ਐਕਸ : 91-183-2553957, 58, 59 ਐਕਸਟੈਨਸ਼ਨ : ਦਫ਼ਤਰ 434

# ਪ੍ਰਸੰਸਾ ਯੋਗ ਉਪਰਾਲਾ

'ਅਰਦਾਸ' ਸੰਕਤੀ ਰੂਪ ਵਿਚ ਹੋਵੇ ਜਾਂ ਵਿਅਕਤੀਗਤ ਰੂਪ ਵਿਚ ਹੋਵੇ, ਇਹ ਸਿੱਖ ਦੇ ਜੀਵਨ ਦਾ ਅਤੁੱਟ ਭਾਗ ਹੈ। ਇਕ ਵਿਦਵਾਨ ਨੇ ਬਹੁਤ ਸੁੰਦਰ ਲਿਖਿਆ ਹੈ, 'ਅਰਦਾਸ ਕਰਨਾ ਭਾਵਨਾ ਦੇ ਪਵਿੱਤਰ ਜਲ ਵਿਚ ਇਸ਼ਨਾਨ ਕਰਨਾ ਹੈ।' ਜੋ ਅਰਦਾਸ ਨਿੱਤ ਦਿਨ ਕੀਤੀ ਜਾਂਦੀ ਹੈ, ਉਹ ਕੀ ਹੈ?

ਇਸ ਸੰਬੰਧੀ ਗਿਆਨੀ ਪਿੰਦਰਪਾਲ ਸਿੰਘ ਜੀ ਨੇ ਬਹੁਤ ਹੀ ਵਿਸਤਾਰ ਸਹਿਤ ਚਾਨਣਾ ਪਾਇਆ ਹੈ। ਇਹ ਦੋ ਭਾਗਾਂ ਵਿਚ ਛਪੀ ਵੱਡ-ਅਕਾਰੀ ਪੁਸਤਕ ਸਭਨਾ ਲਈ ਪੜ੍ਹਨਯੋਗ ਤੇ ਸਾਂਭਣਯੋਗ ਹੈ। ਲੇਖਕ ਨੇ ਹਰ ਨੁਕਤੇ ਨੂੰ ਬਹੁਤ ਹੀ ਦੀਰਘਤਾ ਤੇ ਸਪੱਸ਼ਟਤਾ ਦੇ ਨਾਲ ਪੇਸ਼ ਕੀਤਾ ਹੈ। ਇਸ ਤਰ੍ਹਾਂ ਦਾ ਕੀਤਾ ਕਾਰਜ ਸਦੀਵ ਕਾਲ ਹੁੰਦਾ ਹੈ। ਜਦ ਤੱਕ ਅਰਦਾਸ ਕਰਨ ਵਾਲੇ ਇਸ ਧਰਤੀ 'ਤੇ ਰਹਿਣਗੇ, ਤਦ ਤੱਕ ਅਰਦਾਸ ਦੀਆਂ ਭਾਵਨਾਵਾਂ ਨੂੰ ਜਾਨਣ ਵਾਲੇ ਜਗਿਆਸੂ ਜਨਾਂ ਲਈ ਇਹ ਪੁਸਤਕ ਪ੍ਰੇਰਨਾ ਸ੍ਰੋਤ ਹੋਵੇਗੀ। ਮੈਂ ਇਸ ਪੁਸਤਕ ਦੇ ਲੇਖਕ ਗਿ. ਪਿੰਦਰਪਾਲ ਸਿੰਘ ਜੀ, ਪੁਸਤਕੀ ਰੂਪ ਦੇਣ ਵਾਲੇ ਭਾਈ ਪਰਮਜੀਤ ਸਿੰਘ ਖਾਲਸਾ ਅਤੇ ਇਸ ਵਧੀਆ ਕਾਰਜ ਦੇ ਪ੍ਰਕਾਸ਼ਕ 'ਭਾਈ ਚਤਰ ਸਿੰਘ ਜੀਵਨ ਸਿੰਘ' ਫਰਮ ਵਾਲਿਆਂ ਨੂੰ ਹਾਰਦਿਕ ਵਧਾਈ ਦਿੰਦਾ ਹਾਂ। ਇਸ ਪੁਸਤਕ 'ਅਰਦਾਸ' ਲਈ ਮੇਰੀ ਵੀ ਅਰਦਾਸ ਹੈ ਕਿ ਇਹ ਗੁਰਮੁਖ ਪਿਆਰੇ ਸਦਾ ਕਾਰਜਸ਼ੀਲ ਰਹਿਣ।

ਗੁਰੂ ਪੰਥ ਦਾ ਦਾਸ

ਤ੍ਰਿਲੋਚਨ ਸਿੰਘ

ਸਿੰਘ ਸਾਹਿਬ ਜੱਥੇਦਾਰ ਸ੍ਰੀ ਕੇਸਗੜ੍ਹ ਸਾਹਿਬ



# ਦੋ ਸ਼ਬਦ

ਇਸ ਪੁਸਤਕ ਵਿਚ ਭਾਈ ਪਿੰਦਰਪਾਲ ਸਿੰਘ ਜੀ ਨੇ ਦਸਿਆ ਹੈ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਹਜ਼ੂਰ ਨੇ ਸਾਰੀ ਅੰਮ੍ਰਿਤ ਗੁਰਬਾਣੀ ਦੇ ਰਾਹੀਂ ਮਨੁੱਖ ਨੂੰ ਇਕ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ ਕਿ ਜੇ ਤੂੰ ਆਪਣੇ ਜੀਵਨ ਵਿਚ ਕੁਝ ਕਮਾਈ ਕਰਨੀ ਚਾਹੁੰਦਾ ਹੈਂ ਤਾਂ ਕੇਵਲ ਇਕ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਜੁਗਤ ਸਿਖ ਲੈ ਤੇ ਜੇ ਤੂੰ ਮਾਲਕ ਦੇ ਚਰਨਾਂ ਵਿਚ ਅਰਦਾਸ ਕਰੇਂਗਾ ਤਾਂ ਤੇਰੀ ਅਰਦਾਸ ਸਵੀਕਾਰ ਹੋਵੇਗੀ। ਅਸੀਂ ਅਕਸਰ ਇਹ ਸ਼ਬਦ ਆਪਣੀ ਜ਼ਿੰਦਗੀ ਵਿਚ ਕਈ ਵਾਰੀ ਵਰਤਦੇ ਹਾਂ। ਚਾਹੇ ਕੋਈ ਸਾਡਾ ਦੁਨਿਆਵੀ ਕਾਰਜ ਰੁੱਕ ਜਾਏ ਤਾਂ ਅਸੀਂ ਸ਼ਬਦ ਵਰਤਦੇ ਹਾਂ ਗੁਰੂ ਚਰਨਾਂ ਵਿਚ ਅਰਦਾਸ ਕਰੋ। ਜੇ ਕਿਤੇ ਸਰੀਰ ਨੂੰ ਰੋਗ ਲੱਗ ਜਾਏ ਤਾਂ ਵੀ ਸਾਡੇ ਮੂੰਹ 'ਤੇ ਇਹ ਸ਼ਬਦ ਆਉਂਦਾ ਹੈ ਕਿ ਸਤਿਗੁਰੂ ਦੇ ਚਰਨਾਂ ਵਿਚ ਜੋਦੜੀ ਕਰੋ। ਜੇ ਕਿਤੇ ਸੰਸਾਰ ਦੇ ਅੰਦਰ ਕੋਈ ਤਰੱਕੀ, ਕੋਈ ਪੱਦਵੀ ਦੀ ਲੋਚਾ ਹੋਵੇ ਤਾਂ ਵੀ ਅਸੀਂ ਸ਼ਬਦ ਵਰਤਦੇ ਹਾਂ ਕਿ ਗੁਰੂ ਚਰਨਾਂ ਵਿਚ ਅਰਦਾਸ ਕਰੋ। ਗੁਰਮੁਖ ਵਿਦਵਾਨ ਕਹਿੰਦੇ ਹਨ ਕਿ ਅਰਦਾਸ ਸਾਡੀ ਆਤਮਾ ਦੀ ਬਿਹਬਲਤਾ ਹੈ, ਅਰਦਾਸ ਸਾਡੀ ਅੰਦਰ ਦੀ ਤੜਪ ਹੈ ਤੇ ਉਹ ਤੜਪ, ਉਹ ਬਿਹਬਲਤਾ ਜਿਹੜੀ ਮਾਲਕ ਦੀ ਹਜ਼ੂਰੀ ਵਿਚ ਜਾ ਕੇ ਸੁਣਾਈ ਦੇਵੇ ਤੇ ਮੇਰੇ ਮਾਲਕ ਦੇ ਚਰਨਾਂ ਵਿਚ ਜੀਵ ਅਰਦਾਸ ਕਰੇ ਹੇ ਪਿਤਾ ! ਤਾਂ ਇਸ ਦੇ ਅੰਦਰ ਦੀ ਆਵਾਜ਼ ਸੁਣ ਕੇ ਮੇਰਾ ਮਾਲਕ ਇਸ ਦੀ ਬੇਨਤੀ ਸੁਣ ਕੇ ਕਿਵਾੜ ਖੋਲ੍ਹ ਦਿੰਦਾ ਹੈ ਕਿ ਆ ਮੇਰੇ ਪੁੱਤਰ, ਤੈਨੂੰ ਕੀ ਲੋੜ ਪੈ ਗਈ।

ਕਹਿੰਦੇ ਹਨ, ਹੇ ਮੇਰੇ ਨਿਰੰਕਾਰ ! ਮੈਂ ਤੇਰੇ ਚਰਨਾਂ ਵਿਚ ਇਕ ਬੇਨਤੀ ਕਰਨ ਆਇਆ ਹਾਂ ਤੇ ਆਪਣੇ ਗੋਸ਼ ਨੂੰ ਦੇਖ ਕੇ ਮੇਰੀ ਅਰਦਾਸ ਨੂੰ ਸੁਣੀ। ਇਸ ਦਾ ਮਤਲਬ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਆਏ ਸਿੱਖਾ ! ਤੇਰੀ ਅਰਦਾਸ ਮਾਲਕ ਸੁਣਦਾ ਪਿਆ ਹੈ। ਅਰਜ਼ ਦਾ ਅਰਥ ਹੈ ਬੇਨਤੀ ਤੇ ਦਾਸ ਦਾ ਅਰਥ ਹੈ ਪੇਸ਼ ਕਰਨਾ। ਅਰਦਾਸ ਦਾ ਅਰਥ ਹੋ ਗਿਆ ਆਪਣੇ ਅੰਦਰ ਦੀ ਵੇਦਨਾ, ਆਪਣੇ ਅੰਦਰ ਦੀ ਤੜਪ, ਆਪਣੇ ਅੰਦਰ ਦੀ ਬਿਹਬਲਤਾ ਆਪਣੇ ਗੁਰੂ ਦੇ ਚਰਨਾਂ ਵਿਚ ਰੱਖ ਦੇਣੀ।

ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

—ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਤਤਕਰਾ

# ਅਰਦਾਸ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਹਜ਼ੂਰ ਨੇ ਸਾਰੀ ਅੰਮ੍ਰਿਤ ਗੁਰਬਾਣੀ ਦੇ ਰਾਹੀਂ ਮਨੁੱਖ ਨੂੰ ਇਕ ਗੱਲ ਚੰਗੀ ਤਰ੍ਹਾਂ ਸਮਝਾ ਦਿੱਤੀ ਹੈ ਕਿ ਜੇ ਤੂੰ ਆਪਣੇ ਜੀਵਨ ਵਿਚ ਕੁਝ ਕਮਾਈ ਕਰਨੀ ਚਾਹੁੰਦਾ ਹੈਂ ਤਾਂ ਕੇਵਲ ਇਕ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਜੁਗਤ ਸਿਖ ਲੈ ਤੇ ਜੇ ਤੂੰ ਮਾਲਕ ਦੇ ਚਰਨਾਂ ਵਿਚ ਅਰਦਾਸ ਕਰੇਂਗਾ ਤਾਂ ਤੇਰੀ ਅਰਦਾਸ ਸਵੀਕਾਰ ਹੋਵੇਗੀ। ਅਸੀਂ ਅਕਸਰ ਇਹ ਸ਼ਬਦ ਆਪਣੀ ਜ਼ਿੰਦਗੀ ਵਿਚ ਕਈ ਵਾਰੀ ਵਰਤਦੇ ਹਾਂ। ਚਾਹੇ ਕੋਈ ਸਾਡਾ ਦੁਨਿਆਵੀ ਕਾਰਜ ਰੁੱਕ ਜਾਏ ਤਾਂ ਅਸੀਂ ਸ਼ਬਦ ਵਰਤਦੇ ਹਾਂ ਗੁਰੂ ਚਰਨਾਂ ਵਿਚ ਅਰਦਾਸ ਕਰੋ। ਜੇ ਕਿਤੇ ਸਰੀਰ ਨੂੰ ਰੋਗ ਲੱਗ ਜਾਏ ਤਾਂ ਵੀ ਸਾਡੇ ਮੂੰਹ 'ਤੇ ਇਹ ਸ਼ਬਦ ਆਉਂਦਾ ਹੈ ਕਿ ਸਤਿਗੁਰੂ ਦੇ ਚਰਨਾਂ ਵਿਚ ਜੋਦੜੀ ਕਰੋ। ਜੇ ਕਿਤੇ ਸੰਸਾਰ ਦੇ ਅੰਦਰ ਕੋਈ ਤਰੱਕੀ, ਕੋਈ ਪੱਦਵੀ ਦੀ ਲੋਚਾ ਹੋਵੇ ਤਾਂ ਵੀ ਅਸੀਂ ਸ਼ਬਦ ਵਰਤਦੇ ਹਾਂ ਕਿ ਗੁਰੂ ਚਰਨਾਂ ਵਿਚ ਅਰਦਾਸ ਕਰੋ। ਗੁਰਮੁਖ ਵਿਦਵਾਨ ਕਹਿੰਦੇ ਹਨ ਕਿ ਅਰਦਾਸ ਸਾਡੀ ਆਤਮਾ ਦੀ ਬਿਹਬਲਤਾ ਹੈ, ਅਰਦਾਸ ਸਾਡੀ ਅੰਦਰ ਦੀ ਤੜਪ ਹੈ ਤੇ ਉਹ ਤੜਪ, ਉਹ ਬਿਹਬਲਤਾ ਜਿਹੜੀ ਮਾਲਕ ਦੀ ਹਜ਼ੂਰੀ ਵਿਚ ਜਾ ਕੇ ਸੁਣਾਈ ਦੇਵੇ ਤੇ ਮੇਰੇ ਮਾਲਕ ਦੇ ਚਰਨਾਂ ਵਿਚ ਜੀਵ ਅਰਦਾਸ ਕਰੇ ਹੇ ਪਿਤਾ ! ਤਾਂ ਇਸ ਦੇ ਅੰਦਰ ਦੀ ਆਵਾਜ਼ ਸੁਣ ਕੇ ਮੇਰਾ ਮਾਲਕ ਇਸ ਦੀ ਬੇਨਤੀ ਸੁਣ ਕੇ ਕਿਵਾੜ ਖੋਲ੍ਹ ਦਿੰਦਾ ਹੈ ਕਿ ਆ ਮੇਰੇ ਪੁੱਤਰ, ਤੈਨੂੰ ਕੀ ਲੋੜ ਪੈ ਗਈ।

ਧੰਨ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਹਜ਼ੂਰ ਕਹਿੰਦੇ ਹਨ ਕਿ ਕਦੀ ਅੰਦਰੋਂ ਅਰਦਾਸ ਕਰਨ ਦੀ ਜਾਚ ਆ ਜਾਏ। ਹਜ਼ੂਰ ਕਹਿੰਦੇ ਹਨ-

*ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥*

(ਅੰਗ ੯੧)

ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਹੇ ਮੇਰੇ ਮਾਲਕ ਜੀ ! ਮੈਂ ਤੇਰੇ ਦਰ ਦਾ ਢਾਡੀ

ਹਾਂ ਤੇ ਹੇ ਕ੍ਰਿਪਾਲੂ ! ਮੈਂ ਤੇਰੇ ਚਰਨਾਂ ਵਿਚ ਆਇਆ ਹਾਂ। ਤਾਂ ਕਹਿੰਦੇ ਹਨ ਕਿ ਜਦੋਂ ਮੈਂ ਆਪਣੇ ਹਿਰਦੇ ਨਾਲ ਜੁੜ ਕੇ ਬਿਹਬਲ ਹੋ ਕੇ ਅਰਦਾਸ ਕੀਤੀ ਤਾਂ ਮਾਲਕ ਨੇ ਅੰਦਰੋਂ ਆਵਾਜ਼ ਦਿੱਤੀ, ਆ ਸੱਜਣਾ, ਤੂੰ ਕਿਹੜੀ ਪੁਕਾਰ ਲੈ ਕੇ ਆਇਆ ਹੈਂ।

*ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥*
*ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥*

(ਅੰਗ ੯੧)

ਇਸ ਦਾ ਮਤਲਬ ਹੈ ਕਿ ਅਰਦਾਸ ਸੁਣੀ ਜਾ ਰਹੀ ਹੈ ਤੇ ਅੱਗੋਂ ਉੱਤਰ ਵੀ ਮਿਲਦਾ ਹੈ। ਭਗਤ ਨਾਮਦੇਵ ਜੀ ਦੇ ਬਚਨ ਹਨ-

*ਪਹਿਲ ਪੁਰਸਾਬਿਰਾ॥ ਅਥੋਨ ਪੁਰਸਾਦਮਰਾ॥ ਅਸਗਾ ਅਸ ਉਸਗਾ॥*
*ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥੧॥ ਰਹਾਉ॥*
*ਨਾਚੰਤੀ ਗੋਪੀ ਜੰਨਾ॥ ਨਈਆ ਤੇ ਬੈਰੇ ਕੰਨਾ॥ ਤਰਕੁ ਨ ਚਾ॥*
*ਭ੍ਰਮੀਆ ਚਾ॥ ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥੨॥*
*ਪਿੰਧੀ ਉਭਕਲੇ ਸੰਸਾਰਾ॥ ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*

(ਅੰਗ ੬੯੩)

ਕਹਿੰਦੇ ਹਨ ਜਿਵੇਂ ਖੂਹ ਦੀਆਂ ਟਿੰਡਾਂ ਪਾਣੀ ਨਾਲ ਭਰੀਆਂ ਜਾਂਦੀਆਂ ਹਨ ਤੇ ਉੱਪਰ ਆ ਕੇ ਖ਼ਾਲੀ ਹੁੰਦੀਆਂ ਹਨ। ਗੇੜਾ ਫਿਰ ਬੱਝ ਗਿਆ, ਫਿਰ ਖੂਹ ਵਿਚ ਗਈਆਂ ਤੇ ਭਰੀਆਂ ਬਾਹਰ ਆਈਆਂ ਤੇ ਫਿਰ ਖ਼ਾਲੀ ਹੋ ਗਈਆਂ। ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਮੇਰੇ ਮਾਲਕਾ ! ਪਤਾ ਨਹੀਂ ਕਿੰਨੇ ਕੁ ਸੰਸਾਰ ਸਮੁੰਦਰ ਦੇ ਅੰਦਰ ਜਨਮਾਂ ਦੀਆਂ ਟੁੱਭੀਆਂ ਮਾਰੀਆਂ ਹਨ। ਅੱਜ ਅਖ਼ੀਰ 'ਤੇ ਤੇਰੇ ਦਰ 'ਤੇ ਡਿੱਗਾ ਹਾਂ। ਤੂੰ ਮੇਰੇ ਉੱਪਰ ਰਹਿਮਤ ਕਰ ਦੇ। ਅੱਗੋਂ ਆਵਾਜ਼ ਆਉਂਦੀ ਹੈ-

*ਤੂ ਕੁਨੁ ਰੇ।*

ਤੂੰ ਕੌਣ ਹੈਂ ਜਿਸ ਨੇ ਮੇਰੇ ਘਰ ਦੇ ਦਰਵਾਜ਼ੇ ਨੂੰ ਖੜਕਾਇਆ ਹੈ ?

*ਤੂ ਕੁਨੁ ਰੇ॥ ਮੈ ਜੀ॥ ਨਾਮਾ॥ ਹੋ ਜੀ॥*

ਹੇ ਮੇਰੇ ਮਾਲਕ ਜੀ ! ਜੇ ਤੂੰ ਪੁੱਛ ਰਿਹਾ ਹੈਂ ਕਿ ਤੂੰ ਕੌਣ ਹੈਂ, ਤੇਰੇ ਆਉਣ ਦਾ ਮਕਸਦ ਕੀ ਹੈ ਤਾਂ ਇਕ ਕ੍ਰਿਪਾ ਕਰ ਮੇਰੇ 'ਤੇ-

*ਆਲਾ ਤੇ ਨਿਵਾਰਣਾ ਜਮ ਕਾਰਣਾ॥ ੩॥*

(ਅੰਗ ੬੯੩)

ਹੇ ਮੇਰੇ ਮਾਲਕਾ ! ਮੈਨੂੰ ਜਮਦੂਤ ਦੇ ਦੁੱਖ ਤੋਂ ਤੇ ਸੰਸਾਰ ਦੇ ਝਮੇਲਿਆਂ ਤੋਂ ਬਚਾ ਲੈ।

ਮੈਂ ਭਟਕ-ਭਟਕ ਕੇ ਤੇਰੇ ਦਰ 'ਤੇ ਅਰਦਾਸ ਕਰਨ ਆਇਆ ਹਾਂ।

ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਅਰਦਾਸ ਕਰ ਅੰਦਰੋਂ ਟਿੱਕ ਕੇ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਮਹਾਨ ਕੋਸ਼ ਵਿਚ ਅਰਦਾਸ ਦੇ ਦੋ ਅਰਥ ਕੀਤੇ ਹਨ। ਪਹਿਲਾ ਸ਼ਬਦ ਹੈ ਕਿ ਅਰਦਾਸ ਦਾ ਅਰਥ ਕੀ ਹੈ ? ਉਹਨਾਂ ਨੇ ਕਿਹਾ ਹੈ ਕਿ ਅਰਦਾਸ ਸ਼ਬਦ ਫ਼ਾਰਸੀ ਦਾ ਹੈ। ਇਹ ਸ਼ਬਦ ਅਸਲ ਵਿਚ ਹੈ ਅਰਦ ਦਾਸੁ। ਇਹ ਉਸ ਦਾ ਸੰਖੇਪਿਆ ਹੋਇਆ ਰੂਪ ਹੈ ਅਰਦਾਸ। ਕਹਿਣ ਲੱਗੇ ਜਦੋਂ ਸੰਧੀ ਛੇਦ ਕਰੀਏ ਤਾਂ ਸ਼ਬਦ ਬਣਨਗੇ ਅਰਜ਼ ਦਾਸ। ਅਰਜ਼ ਦਾ ਅਰਥ ਹੈ ਬੇਨਤੀ ਤੇ ਦਾਸ ਦਾ ਅਰਥ ਕਰਦੇ ਹਨ ਪੇਸ਼ ਕਰਨਾ। ਜਿਸ ਨੂੰ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਸ਼ਬਦ ਵਰਤਿਆ ਹੈ ਤਿਲੰਗ ਰਾਗ ਵਿਚ। ਉਹ ਕਹਿੰਦੇ ਹਨ-

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

(ਅੰਗ ੭੨੧)

ਕਹਿੰਦੇ ਹਨ, ਹੇ ਮੇਰੇ ਨਿਰੰਕਾਰ ! ਮੈਂ ਤੇਰੇ ਚਰਨਾਂ ਵਿਚ ਇਕ ਬੇਨਤੀ ਕਰਨ ਆਇਆ ਹਾਂ ਤੇ ਆਪਣੇ ਗੋਸ਼ ਨੂੰ ਦੇਖ ਕੇ ਮੇਰੀ ਅਰਦਾਸ ਨੂੰ ਸੁਣੀ। ਇਸ ਦਾ ਮਤਲਬ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਆਏ ਸਿੱਖਾ ! ਤੇਰੀ ਅਰਦਾਸ ਮਾਲਕ ਸੁਣਦਾ ਪਿਆ ਹੈ। ਅਰਜ਼ ਦਾ ਅਰਥ ਹੈ ਬੇਨਤੀ ਤੇ ਦਾਸ ਦਾ ਅਰਥ ਹੈ ਪੇਸ਼ ਕਰਨਾ। ਅਰਦਾਸ ਦਾ ਅਰਥ ਹੋ ਗਿਆ ਆਪਣੇ ਅੰਦਰ ਦੀ ਵੇਦਨਾ, ਆਪਣੇ ਅੰਦਰ ਦੀ ਤੜਪ, ਆਪਣੇ ਅੰਦਰ ਦੀ ਬਿਹਬਲਤਾ ਆਪਣੇ ਗੁਰੂ ਦੇ ਚਰਨਾਂ ਵਿਚ ਰੱਖ ਦੇਣੀ। ਦੂਜੇ ਕੁਝ ਵਿਦਵਾਨਾਂ ਨੇ ਇਸ ਦੇ ਅਰਥ ਕੀਤੇ ਹਨ ਕਿ ਇਹ ਸੰਸਕ੍ਰਿਤ ਦੇ ਦੋ ਅੱਖਰਾਂ ਦਾ ਸੁਮੇਲ ਹੈ—ਅਰਦਿੰਗ ਆਸ। ਇਸ ਦਾ ਅਰਥ ਉਹ ਕਰਦੇ ਹਨ ਕਿ ਮੰਗਣ ਦੀ ਇਕ ਕਿਰਿਆ। ਭਾਵੇਂ ਫ਼ਾਰਸੀ ਦਾ ਕੋਈ ਸ਼ਬਦ ਮੰਨੇ ਭਾਵੇਂ ਸੰਸਕ੍ਰਿਤ ਦਾ ਕੋਈ ਸ਼ਬਦ ਮੰਨੇ, ਪਰ ਸਿੱਖ ਲਈ ਅਰਦਾਸ ਦਾ ਭਾਵ ਹੈ ਆਪਣੇ ਅੰਦਰ ਦੀ ਵੇਦਨਾ, ਆਪਣੇ ਅੰਦਰ ਦੀ ਤੜਪ ਨੂੰ ਗੁਰੂ ਦੇ ਸਾਹਮਣੇ ਰੱਖ ਦੇਣਾ।

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ। ਉਹ ਕਹਿੰਦੇ ਹਨ ਕਿ ਜਿਹੜੀ ਅਰਦਾਸ ਮਨੁੱਖ ਨੇ ਜਨਮ ਤੋਂ ਪਹਿਲਾਂ ਕੀਤੀ ਹੈ, ਜਨਮ ਤੋਂ ਬਾਅਦ ਕੋਈ ਟਾਵਾਂ-ਟਾਵਾਂ ਮਨੁੱਖ ਹੀ ਹੈ ਜਿਹੜਾ ਉਹੋ ਜਿਹੀ ਅਰਦਾਸ ਕਰਦਾ ਹੈ। ਸਾਹਿਬ ਕਹਿੰਦੇ ਹਨ ਕਿ ਹਕੀਕਤ ਇਹ ਹੈ ਕਿ ਅਰਦਾਸ ਦਾ ਜਨਮ ਮਨੁੱਖ ਦੇ ਜਨਮ ਤੋਂ ਪਹਿਲਾਂ ਹੋ ਚੁੱਕਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸ ਅਰਦਾਸ ਵਿਚ ਇਸ ਦੀ ਮੰਗ ਕੁਝ ਹੋਰ ਤਰੀਕੇ ਵਿਚ ਹੈ। ਇਥੇ ਕੇਵਲ ਸਿੱਖ ਲਈ ਸ਼ਬਦ ਨਹੀਂ ਵਰਤੇ। ਕੋਈ ਵੀ ਮਨੁੱਖ ਅਜਿਹਾ ਨਹੀਂ ਚਾਹੇ ਹਿੰਦੂ ਹੈ, ਮੁਸਲਮਾਨ ਹੈ, ਪਾਰਸੀ ਹੈ, ਈਸਾਈ ਹੈ, ਯਹੂਦੀ ਹੈ, ਕੋਈ ਵੀ ਕਿਸੇ ਫ਼ਿਰਕੇ ਨਾਲ ਸਬੰਧਿਤ ਹੈ, ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਕੋਈ ਵੀ ਮਨੁੱਖ ਅਜਿਹਾ ਨਹੀਂ ਹੈ ਜਿਸ ਨੂੰ ਦੇਹ ਮਿਲੀ ਹੋਵੇ ਤੇ ਉਸ ਨੇ ਜਨਮ ਤੋਂ ਪਹਿਲਾਂ ਅਰਦਾਸ ਨਾ ਕੀਤੀ ਹੋਵੇ। ਇਸ ਦੀ ਖਾਣ ਲਈ ਮੰਗ ਨਹੀਂ ਸੀ, ਇਸ ਨੂੰ ਤਨ ਢੱਕਣ ਲਈ ਬਸਤਰ ਦੀ ਲੋੜ ਨਹੀਂ

ਸੀ, ਇਸ ਜੀਵ ਨੂੰ ਕੋਈ ਆਪਣੇ ਸਰੀਰ ਦੇ ਸੁਆਦ ਲਈ ਕੁਝ ਨਹੀਂ ਸੀ ਚਾਹੀਦਾ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਉਹ ਅਰਦਾਸ ਮਨੁੱਖ ਨੇ ਮਾਤਾ ਦੇ ਉਦਰ ਵਿਚ ਕੀਤੀ। ਹਜ਼ੂਰ ਕਹਿੰਦੇ ਹਨ ਕਿ ਪਤਾ ਨਹੀਂ ਇਸ ਦੇ ਵਰਗੇ ਕਿੰਨੇ ਕੁ ਜੀਵ ਆਏ, ਪਰ ਕੇਵਲ ਇਕ ਜੀਵ ਅਜਿਹਾ ਸੀ ਜਿਸ ਨੂੰ ਰੱਬ ਨੇ ਮਨੁੱਖ ਦਾ ਚੋਲਾ ਦੇ ਦਿੱਤਾ। ਹਜ਼ੂਰ ਕਹਿੰਦੇ ਹਨ ਕਿ ਐ ਜੀਵ ! ਕਿੰਨੇ ਕੁ ਜੀਵ ਆਏ, ਉਹ ਖ਼ਤਮ ਹੋ ਗਏ, ਪਰ ਇਕ ਤੂੰ ਭਾਗਾਂ ਵਾਲਾ ਹੈਂ ਜਿਸ ਨੂੰ ਚੋਲਾ ਮਿਲ ਗਿਆ, ਬਾਕੀ ਚੋਲਾ ਮਿਲਣ ਤੋਂ ਬਿਨਾਂ ਹੀ ਬਿਨਸ ਗਏ।

ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜਦੋਂ ਮਨੁੱਖ ਮਾਤਾ ਦੇ ਉਦਰ ਵਿਚ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਤਾਬਿਕ ਭਾਵੇਂ ਜੀਵ ਦੇ ਅੰਦਰ ਸ਼ੁਰੂ ਤੋਂ ਹੀ ਜਾਨ ਹੈ ਪਰ ਹਜ਼ੂਰ ਕਹਿੰਦੇ ਹਨ ਕਿ ਇਸ ਦੇ ਸਰੀਰ ਦੀ ਬਣਤਰ ਬਣਦਿਆਂ ਜੋ ਮਾਲਕ ਦੇ ਘਰ ਦਾ ਢਾਂਚਾ ਹੈ, ਛੇ ਮਹੀਨੇ ਵਿਚ ਮਨੁੱਖ ਦੇ ਸਰੀਰ ਦੀ ਪੂਰੀ ਬਣਤਰ ਬਣ ਗਈ। ਇਸ ਮਾਲਕ ਨੇ ਕ੍ਰਿਪਾ ਕਰਕੇ ਤਨ ਬਣਾਇਆ, ਪਰ ਕਹਿੰਦੇ ਹਨ, ਦੇਖ ਉਥੇ ਤੇਰੇ ਕੋਲ ਸ਼ਬਦ ਕੋਈ ਨਹੀਂ ਸੀ, ਤੇਰੇ ਕੋਲ ਕੇਵਲ ਇਕ ਅਰਦਾਸ ਸੀ, ਜਿਸ ਅਰਦਾਸ ਦੀ ਬਰਕਤ ਨਾਲ ਮਾਤਾ ਦੇ ਉਦਰ ਵਿਚ ਤੱਤੇ ਸੇਕ ਵਿਚੋਂ ਮਾਲਕ ਨੇ ਉਸ ਅੱਗ ਵਿਚੋਂ ਤੇਰੀ ਇਸ ਚਮੜੀ ਨੂੰ, ਤੇਰੇ ਇਸ ਮਾਸ ਦੇ ਲੋਥੜੇ ਨੂੰ ਬਚਾਇਆ। ਸਾਹਿਬ ਕਹਿੰਦੇ ਹਨ ਕਿ ਉਹ ਅਰਦਾਸ ਕਦੀ ਜਨਮ ਤੋਂ ਬਾਅਦ ਕਰਨ ਦੀ ਜਾਚ ਆ ਜਾਂਦੀ ਤਾਂ ਇਸ ਅਰਦਾਸ ਵਿਚ ਹੀ ਤੇਰਾ ਪਾਰ ਉਤਾਰਾ ਹੋ ਜਾਂਦਾ। ਸਾਹਿਬ ਕਹਿਣ ਲੱਗੇ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*

(ਅੰਗ ੭੪)

ਕਹਿੰਦੇ ਹਨ, ਉਦੋਂ ਤੂੰ ਮਾਲਕ ਦੇ ਚਰਨਾਂ ਵਿਚ ਅਰਦਾਸ ਕਰਦਾ ਹੈਂ, ਪਰ ਇੱਥੇ ਰੁੱਕਣਾ ਪਏਗਾ। ਉਹ ਅਰਦਾਸ ਦੇ ਸ਼ਬਦ ਕਿਹੜੇ ਸਨ ? ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਥੇ ਅੱਖਰ ਕੋਈ ਨਹੀਂ, ਕੇਵਲ ਇਕ ਅੰਦਰ ਦੀ ਲਿਵ ਸੀ ਜਿਹੜੀ ਲਿਵ ਹੀ ਅਰਦਾਸ ਬਣ ਗਈ। ਉਸ ਨੂੰ ਸਿਮਰਨ ਕਹਿ ਲਉ, ਉਸ ਨੂੰ ਅਰਦਾਸ ਕਹਿ ਲਉ, ਉਸ ਨੂੰ ਲਿਵ ਕਹਿ ਲਉ, ਉਸ ਲਿਵ ਨੇ, ਉਸ ਅਰਦਾਸ ਨੇ ਉਸ ਅੱਗ ਵਿਚੋਂ ਬਚਾਇਆ, ਪਰ ਕਹਿਣ ਲੱਗੇ ਕਿ ਖੇਦ ਇਸ ਚੀਜ਼ ਦਾ ਹੈ ਕਿ-

*ਵਿਚਹੁ ਗਰਭੈ ਨਿਕਲਿ ਆਇਆ॥*
*ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥*

(ਅੰਗ ੧੦੦੭)

ਹਜ਼ੂਰ ਕਹਿਣ ਲੱਗੇ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*
*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥*
*ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥*

(ਅੰਗ ੭੪)

ਸਾਹਿਬ ਕਹਿੰਦੇ ਹਨ, ਉਸ ਅਰਦਾਸ ਦੇ ਸ਼ਬਦ ਨੇ ਤੈਨੂੰ ਬਚਾਇਆ। ਗੁਰੂ ਅਰਜਨ ਸਾਹਿਬ ਜੀ ਦਾ ਬਚਨ ਪੜ੍ਹੋ। ਸਾਹਿਬ ਨੇ ਝਲਕਾਰਾ ਦਿੱਤਾ ਹੈ ਬਾਣੀ ਵਿਚ-

*ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥*
*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥*
*ਮਾਧੌ ਤੂ ਠਾਕੁਰੁ ਸਿਰਿ ਮੋਰਾ ॥*
*ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥*

(ਅੰਗ ੬੧੩)

ਸ਼ਬਦ ਭਾਵੇਂ ਅਸੀਂ ਕਹੇ ਕਿ ਮੈਂ ਗੁਰੂ ਚਰਨਾਂ ਵਿਚ ਅਰਦਾਸ ਕਰਦਾ ਹਾਂ। ਲਫ਼ਜ਼ ਤਾਂ ਦੁਹਰਾਉਂਦਾ ਰਿਹਾ, ਪਰ ਅਰਦਾਸ ਤੈਨੂੰ ਉਸ ਦਿਨ ਹੀ ਵਿਸਰ ਗਈ ਸੀ ਜਿਸ ਦਿਨ ਰੱਬ ਦੀ ਦਿੱਤੀ ਹੋਈ ਦਾਤ ਨੂੰ ਤਾਂ ਤੂੰ ਪਹਾੜ ਸਮਝ ਲਿਆ ਤੇ ਜਿਸ ਦਾਤੇ ਦੀ ਕ੍ਰਿਪਾ ਨਾਲ ਤੂੰ ਬਚਿਆ ਹੈਂ, ਉਸ ਨੂੰ ਇਕ ਤਿਣਕਾ ਸਮਝਿਆ। ਤੈਨੂੰ ਉਸ ਦਿਨ ਹੀ ਅਰਦਾਸ ਭੁੱਲ ਗਈ ਸੀ। ਕਹਿਣ ਲੱਗੇ-

*ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥*
*ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥ ੨ ॥*

(ਅੰਗ ੬੧੩)

ਹੇ ਮੇਰੇ ਮਾਲਕ ! ਉਹ ਦਿਨ ਭੁੱਲ ਗਏ ਜਿਸ ਦਿਨ ਦਾਤਾਰ ਨੂੰ ਭੁੱਲ ਕੇ ਕੇਵਲ ਦਾਤ ਨਾਲ ਨੇਹ ਪਾ ਲਿਆ। ਡਾਕਟਰ ਨੇਕੀ ਨੇ ਅਰਦਾਸ ਦੇ ਆਰੰਭ ਵਿਚ ਇਕ ਬਚਨ ਕਿਹਾ। ਕਹਿੰਦੇ ਹਨ, ਜਦੋਂ ਕੋਈ ਅਰਦਾਸ ਦਾ ਵਿਸ਼ਲੇਸ਼ਣ ਕਰਦਾ ਹੈ ਤਾਂ ਉਹ ਕਹਿੰਦੇ ਹਨ ਕਿ ਇਕ ਹਿੰਦੂ ਵਿਦਵਾਨ ਸੱਜਣ ਜਿਸ ਦਾ ਨਾਮ ਸੀ ਡਾਕਟਰ ਨਵਰਤਨ ਕਪੂਰ, ਉਹਨਾਂ ਨੇ ਅਰਦਾਸ ਦੇ ਅਰਥ ਬੜੇ ਸੋਹਣੇ ਕੀਤੇ ਹਨ। ਉਹ ਕਹਿੰਦੇ ਹਨ, ਜਦੋਂ ਅਸੀਂ ਅਰਦਾਸ ਸ਼ਬਦ ਵਰਤਦੇ ਹਾਂ ਤਾਂ ਇਹ ਚਾਰ ਅੱਖਰਾਂ ਦਾ ਸੁਮੇਲ ਹੈ—ਅ, ਰ, ਦ ਤੇ ਸ। ਹਕੀਕਤ ਇਹ ਹੈ ਕਿ ਅਰਦਾਸ ਦਾ ਇਕ ਇਕ ਲਫ਼ਜ਼ ਮਾਨੋ ਮੇਰੇ ਕਰਤੇ ਦੇ ਗੁਣਾਂ ਦੀ ਵਿਆਖਿਆ ਪਿਆ ਕਰਦਾ ਹੈ। ਕਹਿੰਦੇ ਹਨ, ਜਦੋਂ ਅਸੀਂ ਅਰਦਾਸ ਵਿਚ ਪਹਿਲਾ ਅੱਖਰ ਪੜ੍ਹਦੇ ਹਾਂ 'ਅ' ਤਾਂ ਇਸ ਦਾ ਮਤਲਬ ਇਹ ਹੈ ਕਿ ਸ਼ਬਦਾਂ ਦੀ ਹੇਰਾ ਫੇਰੀ ਨਾ ਕਰੀਂ, ਅਰਦਾਸ ਕਰਨ

ਲੱਗਿਆਂ ਛੱਲ ਨਾ ਕਰੀਂ, ਚੇਤੇ ਕਰੀਂ ਜਿਸ ਦੇ ਚਰਨਾਂ ਵਿਚ ਤੂੰ ਬੋਲ ਕੇ ਅਰਦਾਸ ਕਰਨ ਆਇਆ ਹੈਂ, ਉਹ ਤੇਰੇ ਅੰਦਰ ਦੇ ਫੁਰਨਿਆਂ ਨੂੰ ਜਾਣਦਾ ਹੈ ਕਿ ਤੂੰ ਆਪਣੇ ਮਨ ਦੇ ਭਾਂਡੇ ਵਿਚ ਕਿਹੋ ਜਿਹੇ ਫੁਰਨੇ ਲੈ ਕੇ ਆਇਆ ਹੈਂ। ਉਹ ਅੰਤਰਜਾਮੀ ਹੈ। ਸਾਹਿਬ ਨੇ ਤਾਂ ਹੀ ਅੰਮ੍ਰਿਤ ਬਾਣੀ ਵਿਚ ਕਿਹਾ ਹੈ–

*ਸੁਣਿ ਸੁਆਮੀ ਅਰਦਾਸਿ ਜਨ ਤੁਮ੍ਹ ਅੰਤਰਜਾਮੀ॥*

(ਅੰਗ ੮੧੯)

ਹੇ ਮੇਰੇ ਮਾਲਕ ! ਤੂੰ ਅੰਦਰ ਦੀਆਂ ਜਾਣਦਾ ਹੈਂ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਪੜ੍ਹਦੇ ਹਾਂ ਕਿ ਤੂੰ ਜਿੰਨਾ ਮਰਜ਼ੀ ਪਾਪਾਂ ਦੇ ਪਰਦੇ ਪਾਉਣ ਦਾ ਯਤਨ ਕਰੇਂ, ਪਰ ਅਰਦਾਸ ਕਰਨ ਵਾਲਿਆ ! ਪਹਿਲਾ 'ਅ' ਅੱਖਰ ਹੀ ਕਹਿ ਰਿਹਾ ਹੈ ਕਿ ਉਹ ਤੇਰੇ ਅੰਦਰ ਨੂੰ ਜਾਣਦਾ ਪਿਆ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ–

*ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥*
*ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥*

(ਅੰਗ ੧੫੬)

'ਅ' ਦਾ ਅਰਥ ਉਹ ਅੰਤਰਜਾਮੀ ਹੈ। ਜਦੋਂ ਤੂੰ 'ਰ' ਸ਼ਬਦ ਨਾਲ ਪੜ੍ਹਦਾ ਹੈਂ ਤਾਂ ਇਸ ਦਾ ਭਾਵ ਇਹ ਹੈ ਕਿ ਜੇ ਉਹ ਅੰਤਰਜਾਮੀ ਹੈ ਤਾਂ ਚੇਤੇ ਰੱਖੀਂ, ਉਹ ਕੇਵਲ ਸੁਣ ਕੇ ਅਣ-ਸੁਣੀ ਨਹੀਂ ਕਰਦਾ, ਤੂੰ ਅਰਦਾਸ ਕਰਦਾ ਪਿਆ ਹੈਂ, 'ਰ' ਕਹਿ ਰਿਹਾ ਹੈਂ, ਉਹ ਰੱਖਵਾਲਾ ਵੀ ਹੈ। ਜਿਸ ਦੇ ਚਰਨਾਂ ਵਿਚ ਤੂੰ ਬੇਨਤੀ ਕੀਤੀ ਹੈ, ਤੂੰ ਕਿਤੇ ਵੀ ਜਾਈਂ, ਉਹ ਕ੍ਰਿਪਾ ਕਰਕੇ ਤੇਰੀ ਰੱਖਿਆ ਵੀ ਕਰੇਗਾ। ਸਾਹਿਬ ਨੇ ਬਾਣੀ ਵਿਚ ਬਚਨ ਵੀ ਕਹੇ ਹਨ ਕਿ ਮੇਰੇ ਮਾਲਕ ਜੀ ! ਤੂੰ ਹੀ ਮੇਰੀ ਹਰ ਇਕ ਥਾਂ 'ਤੇ ਰੱਖਿਆ ਪਿਆ ਕਰਦਾ ਹੈਂ। ਕਹਿਣ ਲੱਗੇ–

*ਰਾਖਾ ਏਕੁ ਹਮਾਰਾ ਸੁਆਮੀ॥*
*ਸਗਲ ਘਟਾ ਕਾ ਅੰਤਰਜਾਮੀ॥*

(ਅੰਗ ੧੧੩੬)

ਉਹ ਰਾਖਾ ਵੀ ਹੈ, ਉਹ ਅੰਦਰ ਨੂੰ ਵੀ ਜਾਣਦਾ ਪਿਆ ਹੈ। ਜਦੋਂ ਤੂੰ 'ਦਾ' ਸ਼ਬਦ ਵਰਤਦਾ ਪਿਆ ਹੈਂ ਤਾਂ ਇਸ ਦਾ ਭਾਵ ਇਹ ਹੈ ਕਿ, ਹੇ ਮਨੁੱਖ ! ਜੇ ਤੂੰ ਇਸ ਦੇ ਚਰਨਾਂ ਵਿਚ ਆ ਗਿਆ ਹੈਂ ਤਾਂ ਉਹ ਕੇਵਲ ਤੇਰੀ ਰੱਖਿਆ ਹੀ ਨਹੀਂ ਕਰਦਾ, ਉਹ ਤੈਨੂੰ ਦਾਤਾਂ ਦੇਣ ਵਾਲਾ ਦਾਤਾਰ ਵੀ ਹੈ। ਜੇ ਕਿਤੋਂ ਵੀ ਝੋਲੀ ਵਿਚ ਖ਼ੈਰ ਨਹੀਂ ਪਈ, ਤੂੰ ਅਰਦਾਸ ਕਰੀਂ। 'ਦਾ' ਅੱਖਰ ਕਹਿੰਦਾ ਪਿਆ ਹੈ ਕਿ–

*ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥*

(ਅੰਗ ੬੫੨)

'ਦਾ' ਅੱਖਰ ਕਹਿ ਰਿਹਾ ਹੈ, ਮੇਰੇ ਮਾਲਕ ਜੀ ! ਤੇਰੀਆਂ ਰਹਿਮਤਾਂ ਨਾਲ ਮੈਂ ਝੋਲੀ ਭਰੀ ਹੈ। ਕਹਿਣ ਲੱਗੇ ਕਿ ਉਹ ਦਾਤਾਰ ਵੀ ਹੈ। ਅਖ਼ੀਰ 'ਤੇ ਅਰਦਾਸ ਦਾ ਸ਼ਬਦ ਹੈ 'ਸ'। ਕਹਿਣ ਲੱਗੇ 'ਸ' ਦਾ ਅਰਥ ਹੈ ਸਹਾਰਾ। ਜਿਹੜਾ ਅੰਤਰਜਾਮੀ ਹੈ, ਜਿਹੜਾ ਰੱਖਿਆ ਕਰਨ ਵਾਲਾ ਹੈ, ਜਿਹੜਾ ਦਾਤਾਂ ਦੇਣ ਵਾਲਾ ਹੈ ਤੇ ਸਾਹਿਬ ਕਹਿਣ ਲੱਗੇ, ਉਸ ਦੇ ਵਰਗਾ ਸਹਾਰਾ ਵੀ ਕਿਸੇ ਨੇ ਨਹੀਂ ਦੇਣਾ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹੀਏ। ਬੜੀ ਵਾਰੀ ਹਜ਼ੂਰ ਦਾ ਇਹ ਬਚਨ ਵਾਚਿਆ ਹੈ ਕਿ ਡਿੱਗੇ ਨੂੰ ਲਤਾੜਨ ਵਾਲੇ ਸਮਾਜ ਵਿਚ ਬੜੇ ਹਨ। ਮਨੁੱਖ ਜੀਵਨ ਤੋਂ ਡਿੱਗ ਜਾਏ, ਉਸ ਤੋਂ ਨਫ਼ਰਤ ਕਰਨ ਵਾਲੇ ਬੜੇ ਹਨ ਤੇ ਕਈ ਵਾਰੀ ਸੋਚਦਾ ਹਾਂ, ਮੇਰੇ ਮਾਲਕਾ ! ਤੇਰੇ ਵਰਗਾ ਸਹਾਰਾ ਦੇਣ ਵਾਲਾ ਦੁਨੀਆਂ ਵਿਚ ਕੋਈ ਨਹੀਂ। 'ਸ' ਕਹਿ ਰਿਹਾ ਹੈ ਕਿ ਜਿਸ ਦਾ ਕੋਈ ਵੀ ਨਹੀਂ, ਉਸ ਨੂੰ ਸਹਾਰਾ ਮਾਲਕ ਦਿੰਦਾ ਹੈ। ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਗਨਕਾ ਸ਼ਬਦ ਪੜ੍ਹਦੇ ਹਾਂ, ਹਾਲਾਂਕਿ ਗਨਕਾ ਇਕ ਔਰਤ ਦਾ ਨਾਮ ਹੈ। ਇਕ ਵਿਦਵਾਨ ਨੇ ਅਰਥ ਕੀਤੇ ਹਨ ਕਿ ਜਿਸ ਦੇ ਅਣਗਿਣਤ ਪਤੀ ਹਨ। ਉਸ ਨੂੰ ਸਹਾਰਾ ਕਿਸ ਨੇ ਦਿੱਤਾ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕੇਵਲ ਮੇਰੇ ਇਕ ਵਾਹਿਗੁਰੂ ਦਾ ਨਾਮ ਅਜਿਹਾ ਹੈ ਕਿ ਜਿਸ ਦਾ ਜੀਵਨ ਵੀ ਗ਼ਰਕ ਜਾਏ, ਕਦੀ ਇਕ ਘੜੀ ਵੀ ਉਹ ਜੁੜ ਜਾਏ ਤਾਂ ਉਸ ਦੇ ਲਈ ਨਾਮ ਵੀ ਸਹਾਰਾ ਬਣ ਜਾਂਦਾ ਹੈ। ਇਸ ਲਈ ਭਾਈ ਗੁਰਦਾਸ ਨੇ ਇਕ ਸ਼ਬਦ ਵਰਤਿਆ ਸੀ-

*ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ।*
*ਮਹਾਂ ਪੁਰਖ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ।*

ਕਿਸੇ ਵੀ ਸਹਾਰਾ ਨਾ ਦਿੱਤਾ-

*ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸਨੋ ਦਿਤੋਨੁ ਤੋਤਾ।*
*ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।*
*ਲਿਵ ਲਾਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ।*
*ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।*

(ਵਾਰ ੧੦, ਪਉੜੀ ੨੧)

ਕਹਿੰਦੇ ਹਨ ਕਿ ਨਾਮ ਅਜਿਹਾ ਮੰਤਰ ਹੈ ਜਿਸ ਨੇ ਇਸ ਦੇ ਗ਼ਰਕ ਚੁੱਕੇ ਜੀਵਨ ਨੂੰ ਵੀ ਸਹਾਰਾ ਦੇ ਦਿੱਤਾ ਹੈ। ਉਹ ਅੰਤਰਜਾਮੀ ਹੈ। ਤੇਰੀ ਰੱਖਿਆ ਕਰਨ ਵਾਲਾ ਹੈ। ਤੈਨੂੰ ਦਾਤਾਂ ਦੇਣ ਵਾਲਾ ਹੈ ਤੇ ਚੇਤੇ ਰੱਖੀਂ ਤੇਰਾ ਉਹ ਸਹਾਰਾ ਬਣ ਜਾਂਦਾ ਹੈ।

ਸਿਆਣੇ ਗੁਰਮੁਖਾਂ ਨੇ ਤਿੰਨ ਅੱਖਰ ਵਰਤੇ ਹਨ। ਅੱਖਰ ਭਾਵੇਂ ਉਹਨਾਂ ਵੱਖ-ਵੱਖ ਕੀਤੇ ਹਨ, ਪਰ ਭਾਵ ਇਕੋ ਹੈ। ਕਹਿੰਦੇ ਹਨ, ਅਰਦਾਸ ਕਰਨ ਲੱਗਿਆਂ ਮਨੁੱਖ ਨੂੰ ਤਿੰਨ ਗੁਣ ਮੇਰੇ ਮਾਲਕ ਨੇ ਦਿੱਤੇ ਹੋਣੇ ਚਾਹੀਦੇ ਹਨ। ਪੁੱਛਿਆ ਕਿਹੜੇ ? ਕਹਿੰਦੇ ਹਨ, ਪਹਿਲੀ ਗੱਲ,

ਅਰਦਾਸ ਕਰਨ ਵਾਲੇ ਦੇ ਅੰਦਰ ਨਿਮਰਤਾ ਹੋਵੇ। ਇਹ ਨਹੀਂ ਕਿ ਇਕ ਪਾਸੇ ਅਰਦਾਸ ਕਰੇ ਤੇ ਦੂਜੇ ਪਾਸੇ ਹੰਕਾਰੀ ਬਣ ਜਾਏ। ਦੂਜਾ, ਜਿਸ ਨੇ ਅਰਦਾਸ ਕਰਨੀ ਹੈ, ਉਸ ਕੋਲ ਸਿਦਕ ਵੀ ਹੋਵੇ ਤੇ ਤੀਜਾ ਬਚਨ ਕਹਿੰਦੇ ਹਨ ਕਿ ਜੇ ਤੇਰੇ ਕੋਲ ਸਿਦਕ ਹੈ ਅਰਦਾਸ ਕਰਨ ਵਾਲਿਆ ! ਤਾਂ ਆਪਾ ਸਮਰਪਿਤ ਕਰਨ ਦੀ ਵੀ ਤੈਨੂੰ ਜਾਚ ਆਉਂਦੀ ਹੋਵੇ।

ਧੰਨ ਗੁਰੂ ਗ੍ਰੰਥ ਸਾਹਿਬ ਨੇ ਇਕ ਬਚਨ ਕਿਹਾ ਹੈ ਕਿ ਜਦੋਂ ਕੋਈ ਝੁੱਕੇ ਹੋਏ ਹਿਰਦੇ ਨਾਲ ਅਰਦਾਸ ਕਰਦਾ ਹੈ ਤਾਂ ਉਦੋਂ ਮਾਲਕ ਉਸ ਡਿੱਗੇ ਹੋਏ ਨੂੰ ਚੁੱਕ ਵੀ ਲੈਂਦਾ ਹੈ ਤੇ ਜੇ ਕੋਈ ਆਕੜ ਕੇ ਆਵੇ, ਸ਼ਬਦ ਅਰਦਾਸ ਦੇ ਵਰਤੇ, ਪਰ ਅੰਦਰ ਹੰਕਾਰ ਹੋਵੇ ਤਾਂ ਸਾਹਿਬ ਕਹਿੰਦੇ ਹਨ ਕਿ ਜੇ ਤੂੰ ਉੱਚਾ ਖਲੋਵੇਂਗਾ ਤਾਂ ਉੱਚੇਪਣ ਨੇ ਤੈਨੂੰ ਪਾਤਾਲ ਵਿਚ ਸੁੱਟ ਦੇਣਾ ਹੈ। ਪਰ ਜਿਸ ਨੂੰ ਨਿਮਰਤਾ ਵਿਚ ਝੁੱਕਣ ਦੀ ਜਾਚ ਆ ਜਾਏ ਤਾਂ ਸੱਜਣਾ, ਮੇਰਾ ਮਾਲਕ ਉਦੋਂ ਤੈਨੂੰ ਤੱਤੀ ਵਾ ਨਹੀਂ ਲੱਗਣ ਦਿੰਦਾ। ਅਰਦਾਸ ਵਿਚ ਪਹਿਲਾ ਸ਼ਬਦ ਹੈ ਨਿਮਰਤਾ। ਕਬੀਰ ਸਾਹਿਬ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਹੈ। ਸਿਆਣੇ ਲੋਕ ਕਈ ਅਰਥ ਬੜੇ ਪਿਆਰੇ ਕਰਦੇ ਹਨ। ਉਹ ਕਹਿੰਦੇ ਹਨ ਕਿ ਨਿਮਰਤਾ ਵਾਲਾ ਹੀ ਅਰਦਾਸ ਵਿਚੋਂ ਫਲ ਲੈਂਦਾ ਹੈ। ਉਹ ਕਹਿਣ ਲੱਗੇ ਕਿ ਰੇਤ ਪਈ ਹੈ ਤੇ ਰੇਤ ਵਿਚ ਕਿਸੇ ਨੇ ਖੰਡ ਦੇ ਦਾਣੇ ਸੁੱਟ ਕੇ ਰੇਤ ਵਿਚ ਮਿਲਾ ਦਿੱਤੇ। ਕਹਿੰਦੇ ਹਨ ਕਿ ਇਕ ਹਾਥੀ ਵੀ ਚਾਹੁੰਦਾ ਹੈ ਕਿ ਮੈਂ ਉਸ ਰੇਤ ਵਿਚੋਂ ਖੰਡ ਦੇ ਦਾਣਿਆਂ ਨੂੰ ਚੁਣ ਕੇ ਖਾਵਾਂ। ਕਹਿਣ ਲੱਗੇ, ਜਿੰਨਾ ਮਰਜ਼ੀ ਯਤਨ ਕਰ ਲਈਂ, ਜੇ ਹਾਥੀ ਬਣ ਕੇ ਆਵੇਂਗਾ ਤਾਂ ਕੋਈ ਵੀ ਮਿਠਾਸ ਨਹੀਂ ਮਿਲਣੀ। ਕੀੜੀ ਬਣ ਕੇ ਕਿਤੇ ਅਰਦਾਸ ਕਰਨ ਦੀ ਜਾਚ ਸਿਖੀਂ। ਜਿਸ ਦਿਨ ਨਿਮਰਤਾ ਆ ਗਈ, ਉਸ ਦਿਨ ਅਰਦਾਸ ਦਾ ਰੱਸ ਤੈਨੂੰ ਆ ਜਾਣਾ ਹੈ। ਸਾਹਿਬ ਨੇ ਕਿਹਾ-

*ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥*
*ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥*

(ਅੰਗ ੧੩੭੭)

ਨਿਮਰਤਾ ਤੋਂ ਬਿਨਾਂ ਅਰਦਾਸ ਫਲੀਭੂਤ ਨਹੀਂ ਹੁੰਦੀ। ਦੂਜਾ ਬਚਨ, ਜੇ ਅਰਦਾਸ ਕਰਨ ਤੁਰਿਆ ਹੈਂ ਤਾਂ ਸਿਦਕ ਰੱਖੀਂ। ਕਈਆਂ ਗੁਰਮੁਖਾਂ ਨੇ ਇਸ ਅੱਖਰ ਨੂੰ ਵਿਸ਼ਵਾਸ ਕਿਹਾ ਹੈ। ਕਈਆਂ ਨੇ ਸਿਦਕ ਸ਼ਬਦ ਵਰਤਿਆ ਹੈ। ਗਿਆਨੀ ਹਰਬੰਸ ਸਿੰਘ ਨੇ ਇਕ ਸ਼ਬਦ ਕਿਹਾ। ਕਹਿੰਦੇ ਹਨ, ਕਿਸੇ ਇਲਾਕੇ ਵਿਚ ਕਾਲ ਪੈ ਗਿਆ ਤੇ ਚਾਰ ਚੁਫੇਰੇ ਹਾਹਾਕਾਰ ਮੱਚ ਗਈ। ਕਿਸੇ ਦਾਨੇ ਨੇ ਪਿੰਡ ਦੇ ਚੌਧਰੀ ਨੂੰ ਕਿਹਾ ਕਿ ਸਾਰੇ ਲੋਕ ਇਕੱਠੇ ਹੋਵੋ ਤੇ ਉਸ ਰੱਬ ਦੇ ਚਰਨਾਂ ਵਿਚ ਬੇਨਤੀ ਕਰੋ ਕਿ ਮੀਂਹ ਪੈ ਜਾਏ। ਦਿਨ ਮੁਕੱਰਰ ਕੀਤਾ ਗਿਆ। ਪਿੰਡ ਤੋਂ ਬਾਹਰ ਜਾ ਕੇ ਜਿਹੜੀ ਅਰਦਾਸ ਮੁਕੱਰਰ ਕੀਤੀ ਸੀ, ਜਦੋਂ ਉਥੇ ਅਰਦਾਸ ਲਈ ਪਹੁੰਚੇ ਤਾਂ ਸਾਹਮਣੇ ਇਕ ਫ਼ਕੀਰ ਲੰਘਿਆ। ਚੌਧਰੀ ਜਦੋਂ ਅਰਦਾਸ ਕਰਨ ਲਈ ਪਹੁੰਚਿਆ ਤਾਂ ਫ਼ਕੀਰ ਪੁੱਛਦਾ ਹੈ ਤੁਸੀਂ ਸਾਰਾ ਪਿੰਡ ਇਕੱਠਾ ਹੋ ਕੇ ਕੀ ਕਰਨ ਲਈ ਆਏ ਹੋ ? ਉਸ ਨੇ ਉੱਤਰ

ਦਿੱਤਾ ਕਿ ਮੀਂਹ ਲਈ ਅਰਦਾਸ ਕਰਨ ਲਈ। ਫ਼ਕੀਰ ਖਿੜਖਿੜਾ ਕੇ ਕਹਿਣ ਲੱਗਾ, ਝੂਠ ਬੋਲਦੇ ਹੋ, ਤੁਸੀਂ ਅਰਦਾਸ ਕਰਨ ਲਈ ਨਹੀਂ ਆਏ। ਕਹਿੰਦਾ ਹੈ, ਕਿਉਂ ? ਦੇਖ ਅਸੀਂ ਸਾਰਾ ਪਿੰਡ ਅਰਦਾਸ ਕਰਨ ਲਈ ਆਏ ਹਾਂ। ਕਹਿਣ ਲੱਗੇ, ਅਰਦਾਸ ਮੀਂਹ ਲਈ ਕਰਨ ਆਏ ਹੋ ਤਾਂ ਛੱਤਰੀਆਂ ਕਿੱਥੇ ਹਨ ? ਉਹਨਾਂ ਕਿਹਾ ਕਿ ਮੀਂਹ ਕੋਈ ਪੈ ਰਿਹਾ ਹੈ ? ਤਾਂ ਉਹ ਕਹਿੰਦਾ ਹੈ ਕਿ ਫਿਰ ਇਹ ਅਰਦਾਸ ਨਹੀਂ ਸੁਣੀ ਜਾਣੀ। ਜੇ ਪਹਿਲਾਂ ਹੀ ਮਨ ਡੱਕੇ-ਡੋਲੇ ਖਾਂਦਾ ਪਿਆ ਹੈ, ਜੇ ਸਿਦਕ ਹੁੰਦਾ ਤਾਂ ਘਰੋਂ ਛੱਤਰੀਆਂ ਲੈ ਕੇ ਆਉਂਦੇ। ਸਾਡੀ ਪੁਕਾਰ ਸੁਣੀ ਗਈ ਤਾਂ ਮੀਂਹ ਜ਼ਰੂਰ ਪਏਗਾ।

ਭਾਈ ਗੁਰਦਾਸ ਜੀ ਕਹਿਣ ਲੱਗੇ, ਤਿੰਨ ਗੱਲਾਂ ਅਰਦਾਸ ਵਿਚ ਚੇਤੇ ਰੱਖੀਂ। ਪਹਿਲੀ ਗੱਲ ਇਹ ਕਿ ਭਿਖਾਰੀ ਵਾਲਾ ਸਿਦਕ ਤੇਰੇ ਕੋਲ ਹੋਵੇ। ਦੂਜੀ ਗੱਲ, ਘਰ ਵਿਚ ਬੱਝੇ ਹੋਏ ਕੁੱਤੇ ਵਰਗਾ ਸਿਦਕ ਹੋਵੇ। ਜੇ ਸਾਈਂ ਦੇ ਚਰਨਾਂ ਵਿਚ ਅਰਦਾਸ ਕਰਨ ਆਇਆ ਹੈਂ ਤਾਂ ਗੁਰਮੁਖਾ, ਪੈਰਾਂ ਵਿਚ ਪਾਈ ਹੋਈ ਜੁੱਤੀ ਵਰਗਾ ਸਿਦਕ ਹੋਵੇ। ਪੁੱਛਿਆ ਮਹਾਰਾਜ, ਇਸ ਦਾ ਅਰਦਾਸ ਨਾਲ ਕੀ ਸੰਬੰਧ ਹੈ ? ਭਾਈ ਗੁਰਦਾਸ ਕਹਿੰਦੇ ਹਨ ਕਿ ਭਿਖਾਰੀ ਦਾ ਸਿਦਕ ਕਦੀ ਦੇਖਿਆ ਹੈ ? ਉਹ ਰੋਜ਼ ਸੂਰਜ ਚੜ੍ਹਦਾ ਹੈ ਤਾਂ ਗਲ ਵਿਚ ਝੋਲੀ ਪਾ ਕੇ ਪਿੰਡਾਂ ਵਿਚ ਮੰਗਣ ਤੁਰਦਾ ਹੈ। ਪਤਾ ਨਹੀਂ ਕਿੰਨੇ ਕੁਬੋਲ, ਕਿੰਨੀਆਂ ਕੁ ਗਾਲ੍ਹਾਂ, ਕਿੰਨੇ ਕੁ ਅਪਸ਼ਬਦ ਉਸ ਨੂੰ ਸੁਣਨੇ ਪੈਂਦੇ ਹਨ। ਕੀ ਕਦੀ ਭਿਖਾਰੀ ਨੇ ਇਹ ਕਿਹਾ ਹੈ ਕਿ ਅੱਜ ਤੋਂ ਬਾਅਦ ਮੈਂ ਝੋਲੀ ਲਾਹ ਦੇਣੀ ਹੈ, ਮੈਂ ਮੰਗਣ ਨਹੀਂ ਜਾਣਾ। ਮੈਂ ਭਿਖਾਰੀ ਨਹੀਂ ਬਣਨਾ। ਕਹਿਣ ਲੱਗੇ ਜੇ ਮੰਗਣ ਤੁਰਿਆ ਹੈ ਤਾਂ ਫਿਰ ਭਿਖਾਰੀ ਜਾਂ ਜੋ ਮਰਜ਼ੀ ਸੰਸਾਰ ਕਹੇ, ਪਰ ਉਹ ਸਿਦਕ ਵਾਲੇ ਨੇ ਬੂਹੇ ਅੱਗੇ ਜਾ ਕੇ ਸਦ ਜ਼ਰੂਰ ਦੇਣੀ ਹੈ। ਕਹਿੰਦੇ ਹਨ, ਘਰ ਵਿਚ ਕੁੱਤਾ ਰੱਖਿਆ ਹੈ। ਕਦੀ ਉਸ ਦਾ ਸਿਦਕ ਦੇਖਿਆ ਹੈ। ਭਾਵੇਂ ਉਸ ਨੂੰ ਕੋਈ ਆਪਣੇ ਵੱਲੋਂ ਸ਼ਬਦ ਵੀ ਭੈੜੇ ਵਰਤੇ, ਉਹ ਠੋਕਰਾਂ ਖਾ ਕੇ ਵੀ ਤੇਰਾ ਘਰ ਨਹੀਂ ਛੱਡਦਾ ਪਿਆ ਤੇ ਇਕ ਦਿਨ ਬੂਹਾ ਖੋਲ੍ਹ ਕੇ ਦਰ ਉੱਪਰ ਬੈਠੇ ਕੁੱਤੇ ਨੂੰ ਵੀ ਥਾਂ ਮਿਲ ਜਾਂਦੀ ਹੈ। ਜੇ ਸਿਦਕ ਦੀ ਜਾਚ ਸਿਖਣੀ ਹੈ ਤਾਂ ਅਰਦਾਸ ਕਰਨ ਲੱਗਿਆਂ ਕੂਕਰ ਕੋਲੋਂ ਸਿਖੀਂ। ਸਾਰਾ ਦਿਨ ਜੁੱਤੀ ਪੈਰਾਂ ਵਿਚ ਰੁਲਦੀ ਪਈ ਹੈ। ਜਦੋਂ ਘਰ ਆਉਂਦਾ ਹੈ ਤਾਂ ਜੁੱਤੀ ਬਾਹਰ ਉਤਾਰਦਾ ਹੈ। ਜੁੱਤੀ ਸਿਦਕ ਨਾਲ ਫਿਰ ਵੀ ਬਾਹਰ ਬੈਠੀ ਹੈ, ਪਰ ਉਸ ਨੂੰ ਆਸ ਹੈ ਕਿ ਜਦੋਂ ਮਾਲਕ ਨਿਕਲੇਗਾ, ਘੱਟੋ-ਘੱਟ ਉਸ ਦੇ ਚਰਨ ਮੇਰੇ ਵਿਚ ਤਾਂ ਸਪਰਸ਼ ਕਰਨਗੇ। ਕਹਿੰਦੇ ਹਨ, ਜੇ ਅਰਦਾਸ ਕਰਨੀ ਹੈ ਤਾਂ ਸਿਦਕ ਇਹੋ ਜਿਹਾ ਰੱਖੀਂ। ਭਾਈ ਗੁਰਦਾਸ ਦੇ ਬਚਨ ਹਨ-

*ਆਵਤ ਹੈ ਜਾ ਕੈ ਭੀਖ ਮਾਗਨਿ ਭਿਖਾਰੀ ਦੀਨ,*
*ਦੇਖਤ ਅਧੀਨਹਿ ਨਿਰਾਸੋ ਨ ਬਿਡਾਰਿ ਹੈ॥*
*ਬੈਠਤ ਹੈ ਜਾ ਕੈ ਦੁਆਰ ਆਸਾ ਕੈ ਬਿਡਾਰ ਸ੍ਵਾਨ,*
*ਅੰਤ ਕਰੁਨਾ ਕੈ ਤੋਰਿ ਟੂਕ ਤਾਹਿ ਡਾਰਿ ਹੈ॥*

*ਪਾਇਨ ਕੀ ਪਨਹੀ ਰਹਤ ਪਰਹਰੀ ਪਰੀ,*
*ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ॥*
*ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ,*
*ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ॥*

(ਕਬਿੱਤ ਸਵੱਯੇ ਭਾ: ਗੁਰਦਾਸ)

ਕਦੀ ਤਾਂ ਸਿਦਕ ਵਾਲਿਆ ! ਤੇਰੇ ਉੱਪਰ ਮੇਹਰ ਹੋਵੇਗੀ। ਤੀਜਾ ਸ਼ਬਦ ਹੈ ਜੇ ਅਰਦਾਸ ਕਰਨ ਤੁਰਿਆ ਹੈਂ ਤਾਂ ਆਤਮ ਸਮਰਪਣ ਦੀ ਜਾਚ ਤੇਰੇ ਕੋਲ ਹੋਵੇ। ਅਸੀਂ ਅਰਦਾਸ ਤਾਂ ਕਰਦੇ ਹਾਂ ਪਰ ਆਪਣੇ ਪੱਲਿਉਂ ਕੁਝ ਛੱਡਣ ਲਈ ਤਿਆਰ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਨੇ ਇਕ ਬਚਨ ਕਿਹਾ ਹੈ ਕਿ ਜੇ ਤੂੰ ਅਰਦਾਸ ਕਰਨ ਆਇਆ ਹੈਂ ਤਾਂ ਇੰਨਾ ਕੁ ਸਮਰਪਿਤ ਹੋ ਜਾਈਂ ਕਿ ਆਪਣੇ ਪ੍ਰਾਣ ਮਾਲਕ ਦੇ ਚਰਨਾਂ ਵਿਚ ਭੇਟ ਚਾੜ੍ਹ ਦੇਈਂ। ਜੇ ਅਰਦਾਸ ਕਰਨ ਆਇਆ ਹੈਂ ਤਾਂ ਆਪਣਾ ਤਨ ਮਨ ਧਨ ਹੀ ਮਾਲਕ ਨੂੰ ਅਰਪਨ ਕਰ ਦੇ ਤੇ ਸਮਰਪਿਤ ਕਰਕੇ ਕਹਿ ਮੇਰੇ ਮਾਲਕ ! ਮੇਰੇ ਲਈ ਕੋਈ ਹੋਰ ਹੁਕਮ ਹੈ ? ਸਾਹਿਬ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸਿਦਕ, ਨਿਮਰਤਾ ਤੇ ਆਪਣੇ ਆਪ ਨੂੰ ਜੇ ਸਮਰਪਿਤ ਕਰ ਦੇਵੇਂਗਾ ਤਾਂ ਮਾਲਕ ਦੇ ਚਰਨਾਂ ਵਿਚ ਤੇਰੀ ਅਰਦਾਸ ਜ਼ਰੂਰ ਕਬੂਲ ਹੋਵੇਗੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ। ਪਿਆਰਿਉ ! ਆਪਾਂ ਵੀ ਅੱਜ ਦੇ ਅੱਖਰ ਸਮਝ ਲਈਏ ਕਿ ਇਹ ਅੰਦਰ ਦੀ ਜਾਣਦਾ ਹੈ, ਮੇਰੀ ਰੱਖਿਆ ਕਰਨ ਵਾਲਾ ਹੈ, ਮੈਨੂੰ ਦਾਤਾਂ ਦੇਣ ਵਾਲਾ ਹੈ। ਇਸ ਤੋਂ ਬਿਨਾਂ ਸਹਾਰਾ ਮੇਰਾ ਕੋਈ ਨਹੀਂ। ਮੇਰਾ ਫ਼ਰਜ਼ ਬਣਦਾ ਹੈ ਕਿ ਨਿਮਰਤਾ ਤੇ ਸਿਦਕ ਨਾਲ ਆਤਮ ਸਮਰਪਿਤ ਕਰਾਂ। ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪ੍ਰਿਥਮ ਭਗੌਤੀ ਸਿਮਰਿ ਕੈ

## ੧ੴ ਵਾਹਿਗੁਰੂ ਜੀ ਕੀ ਫਤਹਿ॥
## ਸ੍ਰੀ ਭਗੌਤੀ ਜੀ ਸਹਾਇ॥ ਵਾਰ ਸ੍ਰੀ ਭਗੌਤੀ ਜੀ ਕੀ ਪਾਤਿਸ਼ਾਹੀ ੧੦॥
## ਪ੍ਰਿਥਮ ਭਗੌਤੀ ਸਿਮਰਿ ਕੈ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਅੰਦਰ ਹਜ਼ੂਰ ਨੇ ਮਨੁੱਖ ਨੂੰ ਉਸ ਪ੍ਰਭੂ ਦੇ ਚਰਨਾਂ ਵਿਚ ਜਿੱਥੇ ਅਰਦਾਸ ਕਰਨ ਦੀ ਜੁਗਤ ਦੱਸੀ ਹੈ, ਉਥੇ ਗੁਰੂ ਦੇਵ ਨੇ ਪਹਿਲਾਂ ਇਹ ਵੀ ਕਿਹਾ ਹੈ ਕਿ ਅਰਦਾਸ ਕਰਨੀ ਕਿਸ ਦੇ ਚਰਨਾਂ ਵਿਚ ਹੈ। ਸਾਹਿਬ ਜੀ ਦੇ ਅੰਮ੍ਰਿਤ ਬਚਨ ਜਦੋਂ ਪੜ੍ਹਦੇ ਹਾਂ ਤਾਂ ਹਜ਼ੂਰ ਨੇ ਬਚਨ ਕੀਤਾ ਹੈ-

*ਹਰਿ ਇਕੋ ਦਾਤਾ ਸੇਵੀਐ*

ਜੇ ਤੂੰ ਅਰਦਾਸ ਕਰਨ ਤੁਰਿਆ ਹੈਂ ਤਾਂ ਚੇਤੇ ਰੱਖੀਂ-

*ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥*
*ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥*
*ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥*

(ਅੰਗ ੫੯੦)

ਹਜ਼ੂਰ ਕਹਿੰਦੇ ਹਨ ਕਿ ਜੇ ਤੂੰ ਮੰਗਣ ਤੁਰਿਆ ਹੈਂ, ਸਿਮਰਨ ਕਰਨ ਤੁਰਿਆ ਹੈਂ ਤਾਂ ਕੇਵਲ ਇਕ ਦਾਤੇ ਨੂੰ ਸਿਮਰੀਂ। ਹਜ਼ੂਰ ਕਹਿੰਦੇ ਹਨ, ਜੇ ਇਕ ਦੇ ਪਾਸੋਂ ਝੋਲੀ ਅੱਡ ਕੇ ਮੰਗੇਂਗਾ ਤਾਂ ਮਨ ਚਿੰਦੇ ਫਲ ਪ੍ਰਾਪਤ ਹੋਣਗੇ। ਜੇ ਇਕ ਨਿਰੰਕਾਰ ਨੂੰ ਛੱਡ ਕੇ ਕਿਸੇ ਦੂਜੇ ਦੀ ਟੇਕ ਲੈਂਦਾ ਹੈਂ ਤਾਂ ਸਾਹਿਬ ਕਹਿੰਦੇ ਹਨ ਕਿ ਮਾਲਕ ਨੂੰ ਛੱਡ ਕੇ ਹੋਰ ਅੱਗੇ ਝੋਲੀ ਫੈਲਾਉਣ ਵਾਲਾ ਅਖ਼ੀਰ ਵਿਚ ਸ਼ਰਮਸਾਰ ਹੁੰਦਾ ਹੈ। ਧੰਨ ਗੁਰੂ ਰਾਮਦਾਸ ਜੀ ਨੇ ਧਨਾਸਰੀ ਰਾਗ ਵਿਚ ਅੰਮ੍ਰਿਤ ਬਚਨ ਕਿਹਾ ਹੈ। ਸਾਹਿਬ ਕਹਿੰਦੇ ਹਨ-

*ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ॥*
*ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ॥ ੧॥*

ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਹੇ ਮੇਰੇ ਮਾਲਕ ਜੀ ! ਜਿਸ ਦਾ ਇਹ ਤਨ ਹੈ, ਇਹ ਮਨ ਹੈ, ਇਹ ਧਨ ਹੈ, ਮੇਰਾ ਦਾਤਾ ਕੇਵਲ ਇਕ ਉਹੀ ਹੈ ਤੇ ਸਾਹਿਬ ਕਹਿੰਦੇ ਹਨ, ਮੇਰੇ ਦੁੱਖ ਤੇ ਸੁੱਖ ਨੂੰ ਸੁਣਨ ਵਾਲਾ ਵੀ ਉਹ ਹੀ ਹੈ ਤੇ ਜਦੋਂ ਉਸਨੇ ਮੇਰੇ ਦੁੱਖ ਸੁੱਖ ਨੂੰ ਸੁਣਿਆ ਤਾਂ ਇਹ ਸਭ ਤੋਂ ਚੰਗੀ ਬਿੱਦ ਬਣ ਗਈ। ਅੱਗੇ ਸਾਹਿਬ ਕਹਿੰਦੇ ਹਨ-

*ਜੀਅ ਕੀ ਏਕੈ ਹੀ ਪਹਿ ਮਾਨੀ॥*

ਇਸ ਦਾ ਅਰਥ ਹੈ ਕਿ ਤੇਰੇ ਅੰਦਰ ਦੀ ਬੇਹਬਲਤਾ ਕੇਵਲ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰ ਉੱਪਰ ਕਬੂਲ ਹੋਵੇਗੀ, ਉਸ ਤੋਂ ਬਿਨਾਂ ਕਿਸੇ ਹੋਰ ਅੱਗੇ ਜਾ ਕੇ ਝੁੱਕਣ ਲਈ ਜਿੰਨੇ ਵੀ ਤੂੰ ਯਤਨ ਕਰੇਂਗਾ, ਸਾਰੇ ਨਿਸਫਲ ਹਨ। ਸਾਹਿਬ ਕਹਿ ਰਹੇ ਹਨ-

*ਜੀਅ ਕੀ ਏਕੈ ਹੀ ਪਹਿ ਮਾਨੀ॥*
*ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ॥*

(ਅੰਗ ੬੭੧)

ਉਸ ਇਕ ਤੋਂ ਬਿਨਾਂ ਜਿੰਨੇ ਵੀ ਤੂੰ ਯਤਨ ਕਰੇਂਗਾ, ਸਾਹਿਬ ਕਹਿੰਦੇ ਹਨ ਕਿ ਉਸ ਦੀ ਕੀਮਤ ਤਿਲ ਜਿੰਨੀ ਵੀ ਨਹੀਂ ਪੈਣੀ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਜਿਸ ਮਾਲਕ ਦੇ ਚਰਨਾਂ ਵਿਚ ਤੇਰੀ ਅਰਦਾਸ ਸੁਣੀ ਜਾਣੀ ਹੈ, ਤੂੰ ਉਸ ਮਾਲਕ ਦੇ ਚਰਨਾਂ ਵਿਚ ਬੇਨਤੀ ਕਿਉਂ ਨਹੀਂ ਕਰਦਾ ? ਸੂਹੀ ਰਾਗ ਅੰਦਰ ਧੰਨ ਗੁਰੂ ਰਾਮਦਾਸ ਜੀ ਨੇ ਫਿਰ ਇਸੇ ਅਰਦਾਸ ਵਾਲੇ ਬਚਨ ਦੀ ਵਿਆਖਿਆ ਕੀਤੀ ਹੈ। ਹਜ਼ੂਰ ਕਹਿੰਦੇ ਹਨ ਕਿ ਮੈਂ ਆਪਣੇ ਮਾਲਕ ਦੇ ਚਰਨਾਂ ਵਿਚ ਇਸ ਕਰਕੇ ਅਰਦਾਸ ਕਰਨ ਆਇਆ ਹਾਂ ਕਿ ਉਸ ਦੇ ਵਰਗੇ ਬੱਲ ਵਰਗਾ ਮੈਨੂੰ ਹੋਰ ਕੋਈ ਦਿੱਸਿਆ ਨਹੀਂ। ਪੁੱਛਿਆ, ਧੰਨ ਗੁਰੂ ਰਾਮਦਾਸ ਜੀ, ਤੁਸੀਂ ਕਹਿੰਦੇ ਹੋ ਕਿ-

*ਜੀਅ ਕੀ ਏਕੈ ਹੀ ਪਹਿ ਮਾਨੀ॥*

ਕੇਵਲ ਜਿੰਦ ਦੀ ਅਰਦਾਸ ਇਕ ਦੇ ਦਰ ਉੱਪਰ ਸੁਣੀ ਜਾਂਦੀ ਹੈ ਤੇ ਉਸ ਇਕ ਵਿਚ ਕਿੰਨੀ ਕੁ ਤਾਕਤ ਹੈ ? ਗੁਰੂ ਰਾਮਦਾਸ ਜੀ ਨੇ ਅਰਦਾਸ ਵਿਚ ਸ਼ਬਦ ਵਰਤੇ ਹਨ-

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥*

(ਅੰਗ ੭੩੫)

ਜੇ ਅਰਦਾਸ ਕਰਨੀ ਹੈ ਤਾਂ ਉਸ ਮਾਲਕ ਦੇ ਚਰਨਾਂ ਵਿਚ ਕਰ। ਤਾਣ ਦਾ ਅਰਥ ਹੈ ਜਿਹੜਾ ਬੱਲ ਦੇਣ ਵਾਲਾ, ਜਿਹੜਾ ਰਹਿਮਤਾਂ ਕਰਨ ਵਾਲਾ ਹੈ। ਕਹਿਣ ਲੱਗੇ-

*ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ*

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਮੈਨੂੰ ਹੋਰ ਕੋਈ ਥਾਂ ਨਹੀਂ ਦਿੱਸਦੀ ਜਿਸ ਕੋਲ ਜਾ ਕੇ ਆਪਣੇ ਅੰਦਰ ਦੀ ਵੇਦਨਾ ਦੱਸਾਂ, ਕਿਉਂਕਿ ਤੇਰੇ ਨਾਲੋਂ ਵੱਧ ਤਾਕਤ ਵਾਲਾ ਕੋਈ ਹੋਰ ਹੈ ਨਹੀਂ।

*ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥*

(ਅੰਗ ੭੩੫)

ਹਜ਼ੂਰ ਕਹਿੰਦੇ ਹਨ ਕਿ ਮੇਰਾ ਦੁੱਖ ਸੁੱਖ ਤੇਰੇ ਚਰਨਾਂ ਵਿਚ ਹੈ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਮਨੁੱਖ ਕੋਲ ਏਨੀ ਤਾਕਤ ਨਹੀਂ। ਮਨੁੱਖ ਅੱਗੇ ਕਦੀ ਵੀ ਝੋਲੀ ਅੱਡ ਕੇ ਮੰਗੀਂ ਨਾ। ਦੇਖ ਉਸ ਮਾਲਕ ਕੋਲ ਇੰਨੀ ਕੁ ਤਾਕਤ ਹੈ ਕਿ-

*ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ॥*

ਜਿਸ ਕੋਲ ਇੰਨਾ ਬੱਲ ਹੋਵੇ ਕਿ ਦੋ ਵਿਰੋਧੀ ਤੱਤਾਂ ਨੂੰ ਰੱਖਣ ਦੀ ਉਸ ਦੀ ਸਮਰੱਥਾ ਹੈ ਪਰ ਮਨੁੱਖ ਕੋਲ ਇੰਨੀ ਤਾਕਤ ਨਹੀਂ। ਜੇ ਬੇਨਤੀ ਕਰਨੀ ਹੈ ਤਾਂ ਇਹੋ ਜਿਹੇ ਮਾਲਕ ਦੇ ਚਰਨਾਂ ਵਿਚ ਕਰੀਂ, ਜਿਸ ਨੇ ਪਾਣੀ ਨੂੰ ਧਰਤੀ ਵਿਚ, ਧਰਤੀ ਨੂੰ ਪਾਣੀ ਵਿਚ ਤੇ ਲੱਕੜ ਅੱਗ ਵਿਚ ਟਿਕਾਅ ਕੇ ਰੱਖੀ ਤੇ ਅੱਗ ਲੱਕੜ ਵਿਚ ਟਿਕਾਅ ਦਿੱਤੀ। ਕਹਿਣ ਲੱਗੇ-

*ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ॥*
*ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ॥*

(ਅੰਗ ੭੩੫)

ਉਸ ਮਾਲਕ ਦੇ ਚਰਨਾਂ ਵਿਚ ਬੇਨਤੀ ਕਰ। ਹਜ਼ੂਰ ਕਹਿੰਦੇ ਹਨ ਕਿ ਆਮ ਤੌਰ 'ਤੇ ਮਨੁੱਖ ਨੂੰ ਜਦੋਂ ਕੋਈ ਲੋੜ ਭਾਸਦੀ ਹੈ ਤਾਂ ਕਈ ਵਾਰੀ ਉਹ ਮਾਲਕ ਦੇ ਚਰਨਾਂ ਵਿਚ ਬੇਨਤੀ ਕਰਨ ਦੀ ਥਾਂ ਆਪਣੇ ਤੋਂ ਤਾਕਤ ਵਾਲੇ ਮਨੁੱਖ ਅੱਗੇ ਝੁੱਕਣ ਦਾ ਯਤਨ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ। ਗੁਰੂ ਨਾਨਕ ਸਾਹਿਬ ਜੀ ਦਾ ਬਚਨ ਹੈ ਤੇ ਮਾਝ ਕੀ ਵਾਰ ਵਿਚ ਹੈ। ਸਾਹਿਬ ਕਹਿੰਦੇ ਹਨ-

*ਨ ਰਿਜਕੁ ਦਸਤ ਆ ਕਸੇ॥*

ਕਹਿੰਦੇ ਹਨ, ਦੇਖ ਮੇਰੇ ਮਨਾਂ ! ਜੇ ਰੱਬ ਨੇ ਤੇਰੇ ਤੋਂ ਵੱਧ ਕਿਸੇ ਨੂੰ ਦਿੱਤਾ ਹੈ ਤਾਂ ਮੱਤ ਸਮਝੀਂ ਕਿ ਜੇ ਤੂੰ ਕਿਸੇ ਦੀ ਚਾਕਰੀ ਕਰਦਾ ਹੈਂ ਤਾਂ ਰੋਟੀ ਕੇਵਲ ਤੇਰੀ ਉਸ ਦੇ ਹੱਥ ਵਿਚ ਹੈ। ਸਾਹਿਬ ਕਹਿੰਦੇ ਹਨ ਕਿ ਜੇ ਤੂੰ ਮੈਨੂੰ ਪੁੱਛ ਕੇ ਦੇਖੇਂ ਤਾਂ ਰਿਜ਼ਕ ਕੇਵਲ ਉਸ ਮਾਲਕ ਦੇ ਹੱਥ ਵਿਚ ਹੈ।

*ਹਮਾ ਰਾ ਏਕੁ ਆਸ ਵਸੇ॥*

ਕਹਿੰਦੇ ਹਨ ਕਿ ਸਾਡੇ ਅੰਦਰ ਸਾਨੂੰ ਕੇਵਲ ਇਕ ਦੀ ਆਸ ਹੈ ਤੇ ਉਹ ਆਸ ਕਿਸ ਦੀ ਹੈ ? ਸਾਹਿਬ ਕਹਿਣ ਲੱਗੇ-

*ਅਸਤਿ ਏਕੁ ਦਿਗਰ ਕੁਈ॥*
*ਏਕ ਤੁਈ ਏਕੁ ਤੁਈ॥*

(ਅੰਗ ੧੪੪)

ਕੇਵਲ ਇਕ ਉਹ ਹੀ ਹੈ ਜਿਸ ਦੇ ਹੱਥ ਵਿਚ ਰਿਜ਼ਕ ਹੈ। ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਜੇ ਅਰਦਾਸ ਕਰਨੀ ਹੈ ਗੁਰਮੁਖਾ, ਤਾਂ ਚੇਤੇ ਰੱਖੀਂ ਭਿਖਾਰੀਆਂ ਕੋਲੋਂ ਮੰਗਦੇ ਚੰਗੇ ਨਹੀਂ ਲੱਗੀਦਾ। ਮੰਗੀਂ ਉਸ ਕੋਲੋਂ ਜਿਸ ਦੇ ਦਰ ਦੇ ਸਾਰੇ ਭਿਖਾਰੀ ਹਨ। ਸਾਹਿਬ ਦੇ ਅੰਮ੍ਰਿਤ ਬਚਨ ਹਨ-

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥*
*ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥*

(ਅੰਗ ੧੪੨੮)

ਉਸ ਦਾਤੇ ਨੂੰ ਜੱਪ ਜਿਸ ਨੇ ਤੇਰੀ ਝੋਲੀ ਵਿਚ ਦਾਤ ਪਾ ਦੇਣੀ ਹੈ। ਇਹੀ ਬਚਨ ਸਾਹਿਬ ਨੇ ਬਾਣੀ ਵਿਚ ਕਹੇ ਹਨ। ਜਦੋਂ ਕਬੀਰ ਸਾਹਿਬ ਦੇ ਅੰਮ੍ਰਿਤ ਬਚਨ ਪੜ੍ਹਦੇ ਹਾਂ, ਗੁਰੂ ਗ੍ਰੰਥ ਸਾਹਿਬ ਵਿਚ ਜਿੰਨੇ ਵੀ ਭਗਤ ਹਨ ਗੁਰਮੁਖੋ ! ਹਰ ਇਕ ਨੇ ਕੇਵਲ ਮਾਲਕ ਦੀ ਟੇਕ ਲਈ ਹੈ, ਕਿਸੇ ਮਨੁੱਖ ਦੀ ਮੁਥਾਜੀ ਨਹੀਂ ਕੀਤੀ। ਕਬੀਰ ਜੀ ਦੇ ਬਾਰੇ ਜਦੋਂ ਪੜ੍ਹਦੇ ਹਾਂ ਤਾਂ ਇਥੋਂ ਤੱਕ ਕਿ ਉੱਚੀ ਜਾਤ ਵਾਲੇ ਉਸ ਨੂੰ ਕੌਡੀ ਦਾ ਜੁਲਾਹਾ ਤੱਕ ਸ਼ਬਦ ਵਰਤਦੇ ਹਨ, ਪਰ ਜਦੋਂ ਉਸ ਮਹਾਂ ਪੁਰਸ਼ ਦੇ ਅੰਦਰ ਨੂੰ ਦੇਖੋ ਤਾਂ ਜਿਸ ਨੇ ਝੋਲੀ ਅੱਡੀ, ਅਰਦਾਸ ਕੀਤੀ, ਕੇਵਲ ਇਕ ਦੇ ਚਰਨਾਂ ਵਿਚ। ਉਹਨਾਂ ਦੇ ਅੰਮ੍ਰਿਤ ਬਚਨ ਪੜ੍ਹੋ। ਹਮੇਸ਼ਾ ਅਸੀਂ ਇਹ ਸ਼ਬਦ ਪੜ੍ਹਦੇ ਹਾਂ। ਜਦੋਂ ਗੁਰੂ ਦੇਵ ਦੇ ਦਰਸ਼ਨ ਕਰਨੇ ਹੋਣ ਤੇ ਉਸ ਸ਼ਬਦ ਦੇ ਇਕ ਇਕ ਬਚਨ ਨੂੰ ਵਾਚੋ। ਜੇ ਅਰਦਾਸ ਕਰਨ ਦੀ ਜਾਚ ਸਿੱਖਣੀ ਹੈ ਤਾਂ ਕਬੀਰ ਸਾਹਿਬ ਦੇ ਸ਼ਬਦ ਤੋਂ ਦ੍ਰਿੜ੍ਹਤਾ ਲਉ। ਉਹਨਾਂ ਦਾ ਅੰਮ੍ਰਿਤ ਬਚਨ ਆਉਂਦਾ ਹੈ-

*ਦਰਮਾਦੇ ਠਾਢੇ ਦਰਬਾਰਿ॥*

ਹੇ ਮੇਰੇ ਮਾਲਕ ! ਜੇ ਮੈਂ ਲੋੜਵੰਦ ਹਾਂ ਤਾਂ ਕੇਵਲ ਤੇਰੇ ਦਰ ਦਾ ਹਾਂ, ਤੇਰੇ ਤੋਂ ਬਿਨਾਂ ਕਿਸੇ ਹੋਰ ਦਰ ਦਾ ਨਹੀਂ।

*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥*

(ਅੰਗ ੮੫੬)

ਕਹਿੰਦੇ ਹਨ, ਮੈਂ ਤੇਰੇ ਦਰ 'ਤੇ ਤਾਂ ਮੰਗਤਾ ਬਣ ਕੇ ਆਇਆ ਹਾਂ। ਮੈਂ ਤੇਰੇ ਬਾਰੇ ਇਕ ਗੱਲ ਸੁਣੀ ਹੈ ਕਿ ਤੂੰ ਧਨੀਆਂ ਤੋਂ ਵੱਧ ਧਨੀ ਹੈਂ ਤੇ ਜਦੋਂ ਕੋਈ ਤੇਰੇ ਦਰ 'ਤੇ ਝੋਲੀ ਅੱਡਦਾ

ਹੈ ਤਾਂ ਤੂੰ ਉਸ ਦੀ ਝੋਲੀ ਵਿਚ ਦਾਤ ਪਾ ਕੇ ਪ੍ਰਸੰਨ ਹੁੰਦਾ ਹੈਂ। ਉਥੇ ਭਗਤ ਸਾਹਿਬ ਨੇ ਇਹੀ ਬੇਨਤੀ ਕੀਤੀ ਹੈ ਕਿ ਜੇ ਮੰਗਣਾ ਹੈ ਤਾਂ ਫਿਰ ਕਹੀਂ-

*ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਹਾਰ॥*
*ਮਾਗਉ ਕਾਹਿ ਰੰਕ ਸਭ ਦੇਖਉ*

ਕਹਿੰਦੇ ਹਨ, ਕਿਸ ਦਰ ਤੋਂ ਜਾ ਕੇ ਮੰਗਾਂ ? ਮੈਨੂੰ ਸਮਝ ਪੈ ਗਈ ਹੈ ਕਿ ਤੇਰੇ ਤੋਂ ਬਿਨਾਂ ਦਾਤਾ ਕੋਈ ਨਹੀਂ।

*ਤੁਮ੍ਹ ਹੀ ਤੇ ਮੇਰੋ ਨਿਸਤਾਰੁ॥ ੧॥*

ਕਹਿੰਦੇ ਹਨ, ਫਿਰ ਕਈਆਂ ਨੂੰ ਤਾਰਿਆ ਹੈ-

*ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥*
*ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥*

(ਅੰਗ ੮੫੬)

ਤੂੰ ਚਾਰ ਪਦਾਰਥ ਦਿੰਦਿਆਂ ਦੇਰੀ ਨਹੀਂ ਕਰਦਾ। ਭਗਤ ਸਾਹਿਬ ਨੇ ਇਕ ਹੋਰ ਬਚਨ ਕਿਹਾ। ਕਹਿਣ ਲੱਗੇ, ਦੇਖੋ, ਜੇ ਮੰਗਣ ਹੀ ਲੱਗਾ ਹੈਂ, ਕਈ ਵਾਰੀ ਵੈਸੇ ਉਹ ਸ਼ਬਦ ਪੜ੍ਹੇ ਹਨ। ਕਹਿੰਦੇ ਹਨ, ਐ ਮਾਲਕ ! ਕਿਸੇ ਮਨੁੱਖ ਦੇ ਦਰ ਉੱਪਰ ਜਾ ਕੇ ਮੰਗਾਂ ਤਾਂ ਸੋਚਦਾ ਹਾਂ ਕਿ ਇਥੋਂ ਮੰਗਣ ਨਾਲੋਂ ਤਾਂ ਮੌਤ ਚੰਗੀ ਹੈ। ਜਦੋਂ ਮਨੁੱਖ ਦੇ ਦਰ ਉੱਪਰ ਅਰਦਾਸ ਕਰੀਏ ਤਾਂ ਉਹੀ ਭਗਤ ਸਾਹਿਬ ਕਹਿੰਦੇ ਹਨ-

*ਰੇ ਜੀਅ ਨਿਲਜ ਲਾਜ ਤੁੋਹਿ ਨਾਹੀ॥*

ਹੇ ਜਿੰਦੇ ! ਤੈਨੂੰ ਕੋਈ ਸ਼ਰਮ ਨਹੀਂ। ਕਹਿੰਦੇ ਹਨ-

*ਹਰਿ ਤਜਿ ਕਤ ਕਾਹੂ ਕੇ ਜਾਂਹੀ॥੧॥ਰਹਾਉ॥*

ਉਸ ਕਰਤੇ ਪੁਰਖ ਵਾਹਿਗੁਰੂ ਨੂੰ ਛੱਡ ਕੇ ਜਿੰਦੇ ! ਕਿਸੇ ਹੋਰ ਦੇ ਦਰ ਉੱਪਰ ਮੰਗਣ ਜਾਂਦੀ ਪਈ ਹੈਂ-

*ਜਾ ਕੋ ਠਾਕੁਰੁ ਊਚਾ ਹੋਈ॥*
*ਸੋ ਜਨੁ ਪਰ ਘਰ ਜਾਤ ਨ ਸੋਹੀ॥ ੧॥*

(ਅੰਗ ੩੩੦)

ਜਿਸ ਦਾ ਮਾਲਕ ਇੰਨਾ ਸਮਰੱਥ ਹੋਵੇ ਤਾਂ ਉਹ ਕਿਸੇ ਹੋਰ ਦੇ ਦਰ ਉੱਪਰ ਜਾ ਕੇ ਮੰਗੇ ਤਾਂ ਉਸ ਨੂੰ ਲਾਜ ਆਉਣੀ ਚਾਹੀਦੀ ਹੈ। ਦੂਜੇ ਪਾਸੇ ਸੋਰਠਿ ਰਾਗ ਪੜ੍ਹੀਏ। ਇਕ ਪਾਸੇ ਕਹਿੰਦੇ ਹਨ ਕਿ ਦੂਜੇ ਦਰ ਤੋਂ ਮੰਗਣ ਜਾਂਦਾ ਹੈਂ ਤਾਂ ਸ਼ਰਮ ਆਉਂਦੀ ਹੈ ਤੇ ਜਦੋਂ ਮਾਲਕ ਦੇ ਚਰਨਾਂ ਵਿਚ ਮੰਗਣ ਗਿਆ ਤਾਂ ਕਹਿਣ ਲੱਗੇ, ਮਾਲਕਾ !

*ਮਾਧੋ ਕੈਸੀ ਬਨੈ ਤੁਮ ਸੰਗੇ॥*

(ਅੰਗ ੬੫੬)

ਇਥੇ ਵੀ ਸੰਗੇ ਦਾ ਅਰਥ ਸ਼ਰਮ ਹੈ। ਕਹਿੰਦੇ ਹਨ, ਕਿਸੇ ਦੂਜੇ ਦਰ ਤੋਂ ਮੰਗਾਂ ਤਾਂ ਜਿੰਦ ਨੂੰ ਸ਼ਰਮ ਆਉਂਦੀ ਹੈ ਤੇ ਜਦੋਂ ਦੇਣ ਵਾਲਾ ਤੂੰ ਹੋਵੇਂ, ਜੇ ਆਪ ਨਹੀਂ ਦੇਵੇਂਗਾ ਤਾਂ ਮੈਨੂੰ ਕੋਈ ਸ਼ਰਮ ਨਹੀਂ, ਮੈਂ ਆਪਣੀ ਜ਼ਬਾਨ ਤੋਂ ਬੋਲ ਕੇ ਤੇਰੇ ਕੋਲੋਂ ਮੰਗ ਲਵਾਂਗਾ। ਇਸ ਦਾ ਮਤਲਬ ਹੈ ਕਿ ਭਗਤ ਨੂੰ ਸੰਗ ਆਉਂਦੀ ਹੈ ਮਨੁੱਖ ਦੇ ਦਰ 'ਤੇ ਮੰਗਦਿਆਂ, ਨਿਰੰਕਾਰ ਦੇ ਦਰ ਤੋਂ ਮੰਗਦਿਆਂ ਸ਼ਰਮ ਨਹੀਂ। ਕਹਿੰਦੇ ਹਨ-

*ਮਾਧੋ ਕੈਸੀ ਬਨੈ ਤੁਮ ਸੰਗੇ॥*
*ਆਪਿ ਨ ਦੇਹੁ ਤ ਲੇਵਉ ਮੰਗੇ॥ ਰਹਾਉ॥*
*ਦੁਇ ਸੇਰ ਮਾਂਗਉ ਚੂਨਾ॥*
*ਪਾਉ ਘੀਉ ਸੰਗਿ ਲੂਨਾ॥*
*ਅਧ ਸੇਰੁ ਮਾਂਗਉ ਦਾਲੇ॥*
*ਮੋ ਕਉ ਦੋਨਉ ਵਖਤ ਜਿਵਾਲੇ॥੨॥*
*ਖਾਟ ਮਾਂਗਉ ਚਉਪਾਈ॥*
*ਸਿਰਹਾਨਾ ਅਵਰ ਤੁਲਾਈ॥*
*ਊਪਰ ਕਉ ਮਾਂਗਉ ਖੀਂਧਾ॥*
*ਤੇਰੀ ਭਗਤਿ ਕਰੈ ਜਨੁ ਥੀਧਾ॥੩॥*

(ਅੰਗ ੬੫੬)

ਛੋਟੀਆਂ ਛੋਟੀਆਂ ਵਸਤੂਆਂ ਮੰਗ ਕੇ ਵੀ ਸ਼ਰਮ ਨਹੀਂ ਕਿਉਂਕਿ ਮੇਰੇ ਮਾਲਕ ! ਮੈਂ ਤੇਰੇ ਤੋਂ ਬਿਨਾਂ ਕਿਸੇ ਹੋਰ ਦਰ 'ਤੇ ਅਰਦਾਸ ਨਹੀਂ ਕਰਨੀ। ਤੀਜਾ ਪ੍ਰਮਾਣ ਹੈ ਉਹਨਾਂ ਦੇ ਅੰਮ੍ਰਿਤ ਬਚਨ ਵਿਚੋਂ ਤੇ ਇੰਝ ਲੱਗਦਾ ਹੈ ਜਿਵੇਂ ਕਿਸੇ ਹੰਕਾਰੀ ਬੰਦੇ ਨੇ ਕਬੀਰ ਸਾਹਿਬ ਨਾਲ ਕੋਈ ਮਸ਼ਕਰੀ ਕੀਤੀ ਹੋਵੇ। ਕਬੀਰ ਸਾਹਿਬ ਦੇ ਅੰਮ੍ਰਿਤ ਬਚਨਾਂ ਵਿਚ ਉਹਨਾਂ ਨੇ ਇਕ ਬਚਨ ਕਿਹਾ ਹੈ ਕਿ ਹੰਕਾਰ ਵਿਚ ਮਸਤ ਹੋਏ ਬੰਦੇ ! ਕਿਸ ਦਾ ਮਾਣ ਕਰਦਾ ਹੈਂ ਕਿ ਤੇਰੇ ਘਰ ਅੰਦਰ ਹਾਥੀ ਘੋੜੇ ਹਨ! ਤੇਰੇ ਘਰ ਅੰਦਰ ਲੱਖਾਂ ਦੇ ਹਿਸਾਬ ਨਾਲ ਲਸ਼ਕਰ ਹੈ, ਪਰ ਇਕ ਗੱਲ ਚੇਤੇ ਰੱਖੀਂ ਕਿ-

*ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ॥*

ਕਹਿੰਦੇ ਹਨ, ਆਪਣੇ ਹਿਰਦੇ ਨੂੰ ਪੁੱਛ ਕੇ ਦੇਖ-

*ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ*

ਤੇਰੇ ਘਰ ਅੰਦਰ ਲੱਖਾਂ ਕਰੋੜਾਂ ਹਾਥੀ ਹੋਣਗੇ ਪਰ ਪਿਆਰਿਆ–

*ਹਮ ਘਰਿ ਏਕੁ ਮੁਰਾਰੀ॥*

(ਅੰਗ ੩੩੯)

ਮੇਰੇ ਘਰ ਵਿਚ ਉਹ ਪ੍ਰਮੇਸ਼ਰ ਟਿੱਕਿਆ ਹੈ ਜਿਹੜਾ ਤੇਰੇ ਵਰਗੇ ਕਰੋੜਾਂ ਨੂੰ ਅੱਖ ਝਮਕਣ ਵਿਚ ਬਣਾ ਵੀ ਸਕਦਾ ਹੈ ਤੇ ਖ਼ਤਮ ਵੀ ਕਰ ਸਕਦਾ ਹੈ। ਇਸ ਦਾ ਮਤਲਬ ਕਿ ਭਗਤ ਨੂੰ ਇੰਨਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਜੇ ਅਰਦਾਸ ਕਰਨੀ ਹੈ ਤਾਂ ਕੇਵਲ ਇਕ ਮਾਲਕ ਦੇ ਚਰਨਾਂ ਵਿਚ ਹੀ ਕਰਨੀ ਹੈ। ਭਾਈ ਗੁਰਦਾਸ ਜੀ ਨੇ ਬਚਨ ਕਿਹਾ ਹੈ–

*ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ।*
*ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ।*

(ਵਾਰ ੨੭, ਪਉੜੀ ੧੫)

ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਨੂੰ ਪੜ੍ਹੋ। ਗੁਰੂ ਦੇਵ ਏਮਨਾਬਾਦ ਬਾਬਰ ਨੂੰ ਮਿਲੇ ਹਨ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਤੱਕ ਮਿਸਲਾਂ ਦਾ ਸਮਾਂ ਦੇਖੀਏ। ਸਿੱਖਾਂ ਅੰਦਰ ਇੰਨੀ ਕੁ ਦ੍ਰਿੜ੍ਹਤਾ ਗੁਰੂ ਨੇ ਭਰੀ ਸੀ ਕਿ ਮਾਲਕ ਦੇ ਦਰ ਤੋਂ ਬਿਨਾਂ ਕਿਸੇ ਹੋਰ ਦਰ ਉੱਪਰ ਅਰਦਾਸ ਨਹੀਂ ਕਰਦੇ। ਧੰਨ ਗੁਰੂ ਨਾਨਕ ਸਾਹਿਬ ਜੀ ਏਮਨਾਬਾਦ ਬਾਬਰ ਨੂੰ ਮਿਲੇ ਹਨ। ਇਥੇ ਗੁਰੂ ਸਾਹਿਬ ਦੇ ਜਦੋਂ ਦੀਦਾਰ ਕੀਤੇ ਤਾਂ ਉਸ ਨੇ ਇਕ ਸ਼ਬਦ ਵਰਤਿਆ ਸੀ ਕਿ ਫ਼ਕੀਰ ਬਾਬਾ ! ਇਕ ਤਾਂ ਮੈਨੂੰ ਪਤਾ ਹੁੰਦਾ ਜੇ ਤੇਰੇ ਵਰਗਾ ਮਹਾਂਪੁਰਸ਼ ਇਸ ਧਰਤੀ ਉੱਪਰ ਹੈ ਤਾਂ ਮੈਂ ਕਦੀ ਇਥੇ ਵਾਰ ਨਹੀਂ ਕਰਦਾ। ਦੂਜੀ ਗੱਲ ਉਸ ਨੇ ਕਹੀ ਕਿ ਹੇ ਫ਼ਕੀਰ ! ਦੇਖ ਅੱਜ ਮੇਰੇ ਕੋਲ ਏਮਨਾਬਾਦ ਦੀ ਦੌਲਤ ਦੇ ਢੇਰ ਪਏ ਹਨ, ਤੂੰ ਜੋ ਵੀ ਮੰਗੇਂਗਾ, ਮੂੰਹੋਂ ਮੰਗੀ ਮੁਰਾਦ ਤੇਰੀ ਝੋਲੀ ਵਿਚ ਪਾਵਾਂਗਾ, ਕੁਝ ਮੰਗ ਤਾਂ ਸਹੀ। ਸਾਹਿਬ ਕਹਿੰਦੇ ਹਨ ਕਿ ਮੰਗਣਾ ਹੋਵੇਗਾ ਤਾਂ ਇਕ ਕੋਲੋਂ ਮੰਗਾਂਗਾ, ਮੰਗਤਿਆਂ ਦੇ ਦਰ ਤੋਂ ਮੰਗਦੇ ਹੋਏ ਚੰਗੇ ਨਹੀਂ ਲੱਗੀਦਾ। ਸਾਹਿਬ ਨੇ ਅਗਲਾ ਬਚਨ ਕਿਹਾ, ਕੇਵਲ ਮੰਗਤਿਆਂ ਦੇ ਦਰ ਦਾ ਮੰਗਤਾ ਨਹੀਂ, ਤੂੰ ਉਹ ਬੇਸਬਰ ਮੰਗਤਾ ਹੈਂ ਜਿਸ ਦੇ ਅੰਦਰ ਨੂੰ ਤ੍ਰਿਪਤੀ ਨਹੀਂ। ਕਹਿੰਦੇ ਹਨ, ਤੇਰੇ ਵਰਗੇ ਲੁਟੇਰੇ ਤੋਂ ਮੰਗਣ ਵਾਲਾ ਫ਼ਕੀਰ ਸਭ ਤੋਂ ਵੱਧ ਮੂਰਖ ਹੈ। ਜੇ ਮੰਗਣਾ ਹੋਵੇਗਾ ਤਾਂ ਮੈਂ ਇਕੋ ਬੇਨਤੀ ਕਰਾਂਗਾ–

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*

(ਅੰਗ ੨੫੭)

ਤੇਰੇ ਦਰ ਤੋਂ ਮੰਗਣਾ ਆਪਣੀ ਮੂਰਖਤਾਈ ਹੈ। ਜੇ ਬਾਬਰ ਨੂੰ ਬਾਬਾ ਜੀ ਮਿਲਦੇ ਹਨ ਤਾਂ ਕਹਿੰਦੇ ਹਨ ਕਿ ਤੇਰੇ ਦਰ ਤੋਂ ਮੰਗਣ ਵਾਲਾ ਬੁੱਧੀਹੀਣ ਹੋਵੇਗਾ ਤੇ ਜਦੋਂ ਮੇਰਾ ਉਹੀ ਬਾਬਾ

ਕਿਰਪਾਨ ਪਾ ਲੈਂਦਾ ਹੈ, ਕਲਗੀ ਸਜਾ ਲੈਂਦਾ ਹੈ, ਉਥੇ ਏਮਨਾਬਾਦ ਹਿੰਦੁਸਤਾਨ ਦੇ ਤਖ਼ਤ ਉੱਪਰ ਬੈਠਣ ਵਾਲੇ ਨੂੰ ਕਹਿੰਦਾ ਹੈ ਕਿ ਤੂੰ ਮੰਗਤਿਆਂ ਦਾ ਮੰਗਤਾ ਹੈਂ ਤੇ ਜਦੋਂ ਜ਼ਫ਼ਰਨਾਮਾ ਲਿਖਦੇ ਹਨ ਤਾਂ ਇਕ ਸ਼ਬਦ ਵਰਤਦੇ ਹਨ ਤੇ ਇੰਨੇ ਕੁ ਸਿੱਧੇ ਲਫ਼ਜ਼ ਵਰਤੇ ਹਨ ਕਿ ਔਰੰਗਜ਼ੇਬ ਦੀ ਰੱਤੀ ਭਰ ਵੀ ਪ੍ਰਵਾਹ ਨਹੀਂ। ਆਮ ਕੋਈ ਬਾਦਸ਼ਾਹ ਨੂੰ ਚਿੱਠੀ ਲਿਖਦਾ ਹੈ। ਜੇ ਲੜਾਈ ਹੋਈ ਹੁੰਦੀ ਤਾਂ ਸੁਲਾਹ ਕਰਨ ਲਈ ਕਹਿੰਦਾ ਹੈ ਬਾਦਸ਼ਾਹ ! ਮੈਂ ਤਾਂ ਬਿਲਕੁਲ ਵੀ ਤੇਰੇ ਸਿਪਾਹੀਆਂ ਦਾ ਕੁਝ ਨਹੀਂ ਵਿਗਾੜਿਆ। ਮੈਂ ਤਾਂ ਯਤਨ ਕੀਤਾ ਸੀ ਸੁਲਾਹ ਲਈ।

ਮੇਰੇ ਗੁਰੂ ਗੋਬਿੰਦ ਸਿੰਘ ਜੀ ਜਦੋਂ ਚਿੱਠੀ ਲਿਖਦੇ ਹਨ ਤਾਂ ਉਸ ਦੇ ਵਿਚ ਇਕ ਸ਼ਬਦ ਲਿਖਿਆ ਹੈ। ਕਹਿਣ ਲੱਗੇ, ਔਰੰਗਜ਼ੇਬ ! ਮੈਨੂੰ ਜ਼ਿੰਦਗੀ ਵਿਚ ਇਕ ਅਫ਼ਸੋਸ ਹੈ। ਕਹਾਂਗੇ ਕਿ ਉਹ ਅਫ਼ਸੋਸ ਕਿਹੜਾ ? ਕਹਿੰਦੇ ਹਨ ਕਿ ਜਦੋਂ ਚਮਕੌਰ ਦੀ ਜੰਗ ਹੁੰਦੀ ਪਈ ਸੀ ਤਾਂ ਤੇਰੇ ਟਿੱਡੀ ਦੱਲ ਦੇ ਦੋ ਆਦਮੀਆਂ ਨੇ ਚਮਕੌਰ ਦੀ ਗੜ੍ਹੀ ਨੂੰ ਪੌੜੀ ਲਾ ਕੇ ਮੈਨੂੰ ਜੀਊਂਦਿਆਂ ਫੜਨ ਦਾ ਯਤਨ ਕੀਤਾ। ਇਕ ਨੂੰ ਤੀਰ ਬਖ਼ਸ਼ਿਆ, ਇਕ ਦੇ ਸਿਰ ਉੱਪਰ ਗੁਰਜ ਟਿਕਾਅ ਦਿੱਤੀ। ਮੈਨੂੰ ਸਿਰਫ਼ ਇਕ ਅਫ਼ਸੋਸ ਹੈ ਕਿ ਤੇਰੀ ਫ਼ੌਜ ਦਾ ਤੀਜਾ ਜਰਨੈਲ ਖ਼ਵਾਜਾ ਮਖਦੂਦ ਉਹ ਦੋ ਸਾਥੀਆਂ ਨੂੰ ਡਿੱਗਦਿਆਂ ਦੇਖਕੇ ਦੌੜ ਗਿਆ। ਜੇ ਕਿਤੇ ਉਸ ਦਾ ਚਿਹਰਾ ਮੈਨੂੰ ਦਿੱਸ ਪੈਂਦਾ ਤਾਂ ਇਕ ਤੀਰ ਮੈਂ ਉਸ ਦੀ ਛਾਤੀ ਵਿਚ ਵੀ ਮਾਰ ਦੇਣਾ ਸੀ। ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਮੁਖ਼ਾਤਿਬ ਕਰਕੇ ਕਹੇ। ਇਸ ਦਾ ਮਤਲਬ ਹੈ ਕਿ ਭੈਅ ਨਹੀਂ। ਸਾਹਿਬ ਕਹਿਣ ਲੱਗੇ, ਹੇ ਮੇਰੇ ਵਾਹਿਗੁਰੂ ! ਤੂੰ ਆਪਣੇ ਦਰ 'ਤੇ ਡਿੱਗਿਆਂ ਹੋਇਆਂ ਦੀ ਲਾਜ ਰੱਖਣ ਵਾਲਾ ਹੈਂ। ਹਾਲਾਂਕਿ ਔਰੰਗਜ਼ੇਬ ਨੂੰ ਲੋਕ ਦਸਤਗੀਰ ਤੇ ਆਲਮਗੀਰ ਕਹਿੰਦੇ ਹਨ, ਪਰ ਮੇਰਾ ਦਸਵਾਂ ਨਾਨਕ ਧੰਨ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਵਾਹਿਗੁਰੂ ! ਕ੍ਰਿਪਾ ਕਰ, ਮੇਰੀ ਬਾਂਹ ਤੂੰ ਫੜਨੀ ਹੈ। ਤੂੰ ਡਿੱਗਿਆਂ ਹੋਇਆਂ ਦੀਆਂ ਬਾਹਾਂ ਵੀ ਫੜ ਲੈਂਦਾ ਹੈਂ। ਕਹਿੰਦੇ ਹਨ, ਹੇ ਵਾਹਿਗੁਰੂ ! ਤੂੰ ਗੁਨਾਹ ਵੀ ਬਖ਼ਸ਼ਦਾ ਹੈਂ। ਤੇਰੇ ਦਰ ਤੋਂ ਜੀਵਾਂ ਨੂੰ ਰਿਜ਼ਕ ਮਿਲਦਾ ਹੈ। ਤੂੰ ਇੰਨਾ ਬਖ਼ਸ਼ਿੰਦ ਹੈਂ ਕਿ ਜਿਹੜਾ ਇਕ ਵਾਰੀ ਤੇਰੇ ਚਰਨਾਂ ਵਿਚ ਢਹਿ ਪਵੇ, ਤੂੰ ਉਸ ਦੇ ਦਿਲ ਨੂੰ ਅੱਤ ਦਾ ਪਿਆਰਾ ਲੱਗਦਾ ਹੈਂ। ਇਸ ਦਾ ਮਤਲਬ ਜੇ ਮੰਗਣਾ ਹੈ ਤਾਂ ਕੇਵਲ ਇਕ ਦਾਤੇ ਦੇ ਚਰਨਾਂ ਵਿਚ ਅਰਦਾਸ ਕਰੀਂ, ਉਸ ਤੋਂ ਬਿਨਾਂ ਹੋਰ ਕਿਸੇ ਅੱਗੇ ਨਹੀਂ।

ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਕਿਸੇ ਬੰਦੇ ਦੇ ਦਰ 'ਤੇ ਬੇਨਤੀ ਨਾ ਕਰੀਂ। ਪੁੱਛਿਆ ਮਹਾਰਾਜ ! ਉਸ ਕੋਲ ਦੌਲਤ ਹੈ, ਉਸ ਦੇ ਘਰ ਅੰਦਰ ਸੁੱਖ ਬੜਾ ਹੈ। ਕਹਿੰਦੇ ਹਨ, ਨਹੀਂ, ਕੇਵਲ ਉਸ ਦੇ ਹੱਸਦੇ ਹੋਏ ਚਿਹਰੇ ਨੂੰ ਨਾ ਦੇਖੀਂ, ਸਾਹਿਬ ਕਹਿੰਦੇ ਹਨ-

*ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥*

ਜਿਸ ਬੰਦੇ ਅੱਗੇ ਮੈਂ ਬੇਨਤੀ ਕਰਨ ਚੱਲਿਆ ਹਾਂ, ਹਜ਼ੂਰ ਕਹਿੰਦੇ ਹਨ, ਉਹ ਤਾਂ ਪਹਿਲਾਂ ਹੀ ਆਪਣੇ ਦੁੱਖ ਨਾਲ ਭਰਿਆ ਪਿਆ ਹੈ। ਕਹਿਣ ਲੱਗੇ-

*ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥ ੧ ॥*

(ਅੰਗ ੪੯੭)

ਜੇ ਬੇਨਤੀ ਕਰਨੀ ਹੈ ਤਾਂ ਇਕ ਮਾਲਕ ਦੇ ਚਰਨਾਂ ਵਿੱਚ ਕਰੋ।

ਸਵਾਲ ਪੈਦਾ ਹੋਵੇਗਾ ਕਿ ਅਰਦਾਸ ਸਿੱਖਾਂ ਨੇ ਕਦੋਂ ਤੋਂ ਆਰੰਭ ਕੀਤੀ ? ਗੁਰੂ ਗ੍ਰੰਥ ਸਾਹਬਿ ਜੀ ਦੀ ਬਾਣੀ ਦੇ ਮੁਤਾਬਿਕ ਗੁਰੂ ਸਾਹਿਬ ਆਪ ਅਰਦਾਸ ਕਰਦੇ ਸਨ। ਕਹਿੰਦੇ ਹਨ, ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜਦੋਂ ਤਲਵੰਡੀ ਤੋਂ ਸੁਲਤਾਨਪੁਰ ਨੂੰ ਆਏ ਹਨ ਤਾਂ ਰਾਏ ਬੁਲਾਰ ਨੇ ਤੋਰਦਿਆਂ ਹਜ਼ੂਰ ਨੂੰ ਇਕ ਦਿਨ ਪਹਿਲਾਂ ਆਪਣੇ ਘਰ ਆਉਣ ਦੀ ਬੇਨਤੀ ਕੀਤੀ ਸੀ। ਜਦੋਂ ਸਤਿਗੁਰੂ ਵਿਦਿਆ ਹੋਣ ਲੱਗੇ ਤਾਂ ਇਸ ਬਜ਼ੁਰਗ ਨੇ ਪੱਲਾ ਪਾ ਕੇ ਇਕ ਬੇਨਤੀ ਕੀਤੀ ਸੀ ਕਿ ਹੇ ਗੁਰੂ ਨਾਨਕ ਸਾਹਿਬ ! ਇਸ ਬੁੱਢੇ ਪ੍ਰਤੀ ਕੋਈ ਆਪਣਾ ਉਪਦੇਸ਼ ਦੇ ਦਿਉ। ਪਤਾ ਨਹੀਂ ਕਦੋਂ ਪਰਤ ਕੇ ਆਉਗੇ ਤੇ ਦੀਦਾਰ ਹੋਣਗੇ। ਤੇ ਸਾਹਿਬ ਨੇ ਆਪਣੇ ਸਿੱਖ ਨੂੰ ਪਹਿਲਾ ਉਪਦੇਸ਼ ਦਿੱਤਾ ਸੀ ਕਿ ਰਾਏ ਜੀ, ਧਿਆਨ ਰੱਖਿਉ ਅੱਲ੍ਹਾ ਦੇ ਚਰਨਾਂ ਦਾ। ਜਿੱਥੇ ਆਪਣਾ ਬੱਲ, ਆਪਣੀ ਸਿਆਣਪ, ਆਪਣੀ ਚਤੁਰਾਈ ਕੰਮ ਨਾ ਦੇਵੇ ਤਾਂ ਪੱਲਾ ਪਾ ਕੇ ਨਿਰੰਕਾਰ ਦੇ ਚਰਨਾਂ ਵਿਚ ਜੋਦੜੀ ਕਰਿਉ ਤਾਂ ਮੇਰਾ ਮਾਲਕ ਬਹੁੜੀ ਕਰੇਗਾ।

ਸਾਹਿਬ ਕਲਗੀਧਰ ਜੀ ਦਾ ਵੇਲਾ ਆਉਂਦਾ ਹੈ। ਕਈ ਕਹਿੰਦੇ ਹਨ ਕਿ ਜਿਹੜੀ ਅਰਦਾਸ ਅਸੀਂ ਹੁਣ ਕਰਦੇ ਹਾਂ, ਇਸ ਦਾ ਮੁੱਢ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਬੰਨ੍ਹਿਆ ਸੀ। ਗੁਰੂ ਸਾਹਿਬ ਕਹਿਣ ਲੱਗੇ ਕਿ ਤੇਰੀ ਅਰਦਾਸ ਦੀ ਮੁਦਰਾ ਕੀ ਹੋਵੇ ? ਕਹਿੰਦੇ ਹਨ-

*ਦੁਇ ਕਰਿ ਜੋੜਿ ਕਰਉ ਅਰਦਾਸਿ ॥*
*ਤੁਧੁ ਭਾਵੈ ਤਾ ਆਣਹਿ ਰਾਸਿ ॥*

(ਅੰਗ ੭੩੭)

ਜਦੋਂ ਤੂੰ ਅਰਦਾਸ ਕਰਨੀ ਹੈ ਤਾਂ ਆਪਣੇ ਦੋਨੋਂ ਹੱਥ ਜੋੜ ਕੇ ਕਰੀਂ। ਸਾਹਿਬ ਕਹਿੰਦੇ ਹਨ-

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥*

(ਅੰਗ ੧੦੯੩)

ਇਕ ਤਾਂ ਹੱਥ ਜੋੜ ਕੇ ਅਰਦਾਸ ਕਰਨੀ ਹੈ ਤੇ ਦੂਜਾ ਖਲੋ ਕੇ ਅਰਦਾਸ ਕਰਨੀ ਹੈ। ਗੁਰਮੁਖ ਇਹ ਵੀ ਕਹਿੰਦੇ ਹਨ ਕਿ ਮੰਨ ਲਉ ਕੋਈ ਬੀਮਾਰ ਹੈ, ਮੰਜੇ ਉੱਪਰ ਲੇਟਿਆ ਹੈ ਤਾਂ ਉਹ ਬੈਠ ਕੇ ਵੀ ਅਰਦਾਸ ਵਿਚ ਸ਼ਾਮਿਲ ਹੋ ਸਕਦਾ ਹੈ। ਉਹ ਲੰਮਾ ਪਿਆ ਹੋਇਆ ਵੀ ਮਾਲਕ ਦੇ ਚਰਨਾਂ ਵਿਚ ਜੋਦੜੀ ਕਰ ਸਕਦਾ ਹੈ।

ਜਦੋਂ ਅਸੀਂ ਅਰਦਾਸ ਕਰਦੇ ਹਾਂ ਤਾਂ ਸਭ ਤੋਂ ਪਹਿਲਾਂ ਧੰਨ ਗੁਰੂ ਅਰਜਨ ਦੇਵ ਜੀ ਦੀ ਅਸਟਪਦੀ ਚੌਥੀ ਵਿਚੋਂ ਅੱਠਵਾਂ ਪਦਾ ਪੜ੍ਹਿਆ ਜਾਂਦਾ ਹੈ। ਪਹਿਲਾ ਬਚਨ ਆਉਂਦਾ ਹੈ-

ਤੂ ਠਾਕੁਰੁ ਤੁਮ ਪਹਿ ਅਰਦਾਸਿ॥
ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
ਕੋਇ ਨ ਜਾਨੈ ਤੁਮਰਾ ਅੰਤੁ॥
ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥
ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥
ਨਾਨਕ ਦਾਸ ਸਦਾ ਕੁਰਬਾਨੀ॥

(ਅੰਗ ੨੬੮)

ਇਹ ਸਾਰੀ ਅਰਦਾਸ ਦਾ ਨਿਚੋੜ ਹੈ। ਫਿਰ ਇਸ ਅਰਦਾਸ ਤੋਂ ਬਾਅਦ ਪਉੜੀ ਹੈ ਜਿਹੜੀ ਆਰੰਭ ਵਿਚ ਪੜ੍ਹਦੇ ਹਾਂ ਚੰਡੀ ਕੀ ਵਾਰ ਦੀ। ਸਤਿਗੁਰੂ ਜੀ ਨੇ ਜਦੋਂ ਆਰੰਭਤਾ ਕੀਤੀ ਤਾਂ ਆਰੰਭ ਕਰਦੇ ਹਨ-

ੴ ਵਾਹਿਗੁਰੂ ਜੀ ਕੀ ਫਤਹਿ॥

## ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦॥

ਭਗੌਤੀ ਦਾ ਅਰਥ ਕਈ ਸੱਜਣ ਕਰਦੇ ਹਨ ਦੇਵੀ। ਜੇ ਮੇਰੇ ਗੁਰੂ ਗੋਬਿੰਦ ਸਿੰਘ ਜੀ ਕਿਸੇ ਆਮ ਸ਼ਕਤੀ ਦੇ ਉਪਾਸ਼ਕ ਹੁੰਦੇ ਤਾਂ ਫਿਰ ਮੇਰਾ ਸਤਿਗੁਰੂ ਜਦੋਂ ਵੀ ਕੋਈ ਕਵੀ ਕਵਿਤਾ ਰੱਚਦਾ ਹੈ ਤਾਂ ਆਪਣੇ ਇਸ਼ਟ ਦਾ ਮੰਗਲ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਸ਼ਬਦ ਸਾਹਿਬ ਲਈ ਕਿਉਂ ਵਰਤੇ ਕਿ ੴ ? ਇਸ ਦਾ ਮਤਲਬ ਸੀ ਕਿ ਫਿਸਲ ਨਾ ਜਾਈਂ। ਮੈਂ ਉਸੇ ਨਿਧਾਨ ਦੀ ਗੱਲ ਕਰਦਾ ਪਿਆ ਹਾਂ ਜਿਹੜੀ ਬਾਬੇ ਨੇ ਮੂਲ ਮੰਤਰ ਵਿਚ ਕੀਤੀ ਸੀ। ਉਥੇ ਵੀ ੴ ਤੋਂ ਉੱਤਪਤੀ ਹੋਈ, ਇਥੇ ਵੀ ੴ ਤੋਂ ਉੱਤਪਤੀ ਹੋਈ। ਹਜ਼ੂਰ ਜਦੋਂ ਅਕਾਲ ਪੁਰਖ ਦਾ ਮੰਗਲ ਕਰਦੇ ਹਨ ਤਾਂ ਸਭ ਤੋਂ ਪਹਿਲਾਂ ਇਕ ਸ਼ਬਦ ਵਰਤਦੇ ਹਨ। ਇਸ ਦਾ ਮਤਲਬ ਹੈ ਕਿ ਕੇਵਲ ਤੂੰ ਉਸ ਦੇ ਚਰਨਾਂ ਵਿਚ ਜੁੜੀਂ ਜਿਹੜਾ ਕੇਵਲ ਇਕ ਹੈ ਤੇ ਨਾਲ ਸ਼ਬਦ ਹੈ ਜਿਹੜਾ ਅਦੁੱਤੀ ਹੈ। ਦੇਖੋ ਸੂਰਜ ਵੀ ਇਕ ਹੈ ਤੇ ਜੇ ਕਹੀਏ ਰੱਬ ਵੀ ਕੇਵਲ ਇਕ

ਹੈ ਤਾਂ ਕਹਿਣ ਵਾਲਾ ਕਹਿ ਦੇਵੇਗਾ ਕਿ ਧਰਤੀ ਦਾ ਸੂਰਜ ਵੀ ਇਕ ਹੈ ਤਾਂ ਕੀ ਇਹ ਵੀ ਰੱਬ ਹੈ ? ਧਰਤੀ ਦਾ ਚੰਦਰਮਾ ਇਕ ਹੈ ਤਾਂ ਕੀ ਇਹ ਵੀ ਰੱਬ ਹੈ ? ਇਕ ਦਾ ਮਤਲਬ ਹੈ ਜਿਸ ਦੇ ਵਰਗਾ ਕਰੋੜਾਂ ਬ੍ਰਹਿਮੰਡਾਂ ਵਿਚ ਹੋਰ ਕੋਈ ਨਹੀਂ। ਸੂਰਜਾਂ ਵਰਗੇ ਪਤਾ ਨਹੀਂ ਕਿੰਨੇ ਕੁ ਸੂਰਜ ਹਨ, ਚੰਦਰਮਾ ਕਿੰਨੇ ਕੁ ਹਨ। ਇਕ ਦਾ ਮਤਲਬ ਹੈ ਜਿਹੜਾ ਕੇਵਲ ਇਕ ਹੈ, ਜਿਸ ਦੇ ਵਰਗਾ ਹੋਰ ਕੋਈ ਨਹੀਂ। ਹਜ਼ੂਰ ਕਹਿੰਦੇ ਹਨ, ੧ੴ ਤੇ ਸਿੱਖ ਫ਼ਤਹਿ ਤੋਂ ਆਰੰਭ ਕਰਦਾ ਹੈ ਤੇ ਅਰਦਾਸ ਫ਼ਤਹਿ 'ਤੇ ਸੰਪੂਰਨ ਕਰਦਾ ਹੈ। ਜੇ ਤੂੰ ਬਿਜ਼ਨਸ ਲਈ ਬੇਨਤੀ ਕਰਨ ਚੱਲਿਆ ਹੈਂ ਤਾਂ ਫ਼ਤਹਿ ਹੋਵੇਗੀ ਤੇ ਤੇਰੇ ਸ਼ੁਕਰ ਵਿਚ ਇਹ ਆਵੇ ਕਿ ਤੇਰੀ ਫ਼ਤਹਿ ਨਹੀਂ, ਵਾਹਿਗੁਰੂ ਜੀ ਦੀ ਫ਼ਤਹਿ ਹੈ। ਜੇ ਤੂੰ ਮੈਦਾਨੇ ਜੰਗ ਵਿਚ ਚੱਲਿਆ ਹੈਂ ਤਾਂ ਜਿੱਤ ਕੇ ਆਵੇਂਗਾ। ਫਿਰ ਇਹ ਨਾ ਕਹੀਂ ਕਿ ਮੈਂ ਜਿੱਤ ਕੇ ਆਇਆ ਹਾਂ। ਵਾਹਿਗੁਰੂ ਜੀ ਦੀ ਫ਼ਤਹਿ ਹੈ। ਗੁਰੂ ਸਾਹਿਬ ਕਹਿਣ ਲੱਗੇ, ਸਿੱਖਾ ! ਅਰਦਾਸ ਤੋਂ ਪਹਿਲਾਂ ਇਕ ਦੇ ਚਰਨਾਂ ਵਿਚ ਬੰਦਨਾ ਕਰੀਂ।

ੴ ਵਾਹਿਗੁਰੂ ਜੀ ਕੀ ਫਤਹਿ ॥

ਟੇਕ ਲੈ ਕੇ ਤੁਰੀਂ ਉਸ ਫ਼ਤਹਿ ਦੀ।

ਸ੍ਰੀ ਭਗੌਤੀ ਜੀ ਸਹਾਇ ॥

ਭਗੌਤੀ ਦਾ ਅਰਥ ਇੱਥੇ ਉਹਨਾਂ ਅਕਾਲ ਪੁਰਖ ਵੀ ਕੀਤਾ ਹੈ। ਪ੍ਰਮੇਸ਼ਰ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਸ ਪਉੜੀ ਵਿਚ ਜਿੱਥੇ ਪਿਤਾ ਕਹਿ ਕੇ ਪੁਲਿੰਗ ਰੂਪ ਵਿਚ ਸੰਬੋਧਨ ਕੀਤਾ ਹੈ, ਉਥੇ ਮਾਤਾ ਰੂਪ ਵਿਚ ਇਸਤਰੀ ਲਿੰਗ ਵਿਚ ਵੀ ਸੰਬੋਧਨ ਕੀਤਾ ਹੈ। ਭਾਈ ਗੁਰਦਾਸ ਜੀ ਦੀ ਇਕ ਪਉੜੀ ਪੜ੍ਹਿਉ। ਭਾਈ ਸਾਹਿਬ ਕਹਿੰਦੇ ਹਨ-

*ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।*

(ਵਾਰ ੧, ਪਉੜੀ ੩੯)

ਹੁਣ ਇੱਥੇ ਆਈ ਸ਼ਬਦ ਕਿਉਂ ਆਇਆ ?

ੴ ਵਾਹਿਗੁਰੂ ਜੀ ਕੀ ਫਤਹਿ ॥

ਸ੍ਰੀ ਭਗੌਤੀ ਜੀ ਸਹਾਇ ॥

ਸਿੱਖ ਦੀ ਸਹਾਇਤਾ ਕੇਵਲ ਅਕਾਲ ਪੁਰਖ ਕਰਦਾ ਹੈ, ਕੋਈ ਦੇਵੀ ਦੇਵਤਾ ਨਹੀਂ।

ਵਾਰ ਸ੍ਰੀ ਭਗੌਤੀ ਜੀ ਕੀ

ਉਸ ਅਕਾਲ ਸ਼ਕਤੀ ਦੀ ਵਾਰ ਹੈ।

ਵਾਰ ਸ੍ਰੀ ਭਗੌਤੀ ਜੀ ਕੀ ਪਾਤਿਸ਼ਾਹੀ ੧੦ ॥

ਇੱਥੇ ਪਾਠ ਪਾਤਿਸ਼ਾਹੀ ਦੱਸ ਨਹੀਂ ਕਰਨਾ। ਇੱਥੇ ਪਾਠ ਕਰਨਾ ਹੈ ਪਾਤਿਸ਼ਾਹੀ ਦੱਸਵੀਂ। ਇਸ ਦਾ ਭਾਵ ਕਿ ਦੱਸਵੇਂ ਪਾਤਿਸ਼ਾਹ ਦੇ ਕਹੇ ਹੋਏ ਬਚਨ ਹਨ। ਫਿਰ ਸਾਹਿਬ ਕਹਿੰਦੇ ਹਨ-

**ਪ੍ਰਿਥਮ ਭਗੌਤੀ ਸਿਮਰਿ ਕੈ**

ਉਸ ਅਕਾਲ ਪੁਰਖ ਨੂੰ ਸਿਮਰ ਕੇ ਹਜ਼ੂਰ ਕਹਿੰਦੇ ਹਨ-

**ਗੁਰ ਨਾਨਕ ਲਈਂ ਧਿਆਇ॥**

ਮੈਂ ਗੁਰੂ ਨਾਨਕ ਜੀ ਨੂੰ ਧਿਆਉਂਦਾ ਹਾਂ। ਕਿਵੇਂ ਧਿਆਉਣਾ ਹੈ, ਇਹ ਸਾਹਿਬ ਦੀ ਅੰਮ੍ਰਿਤ ਬਾਣੀ ਵਿਚੋਂ ਅਰਜ਼ ਕਰਾਂਗਾ। ਇਹ ਅਸੀਂ ਕੱਲ ਤੋਂ ਆਰੰਭ ਕਰਾਂਗੇ। ਸਾਧ ਸੰਗਤ ਜੀ ! ਹੋਈਆਂ ਬੇਅੰਤ ਭੁੱਲਾਂ ਆਪ ਕ੍ਰਿਪਾ ਕਰਕੇ ਬਖ਼ਸ਼ ਦੇਣਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਗੁਰ ਨਾਨਕ ਲਈਂ ਧਿਆਇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਅੰਦਰ ਉਸ ਪਰੀਪੂਰਨ ਪ੍ਰਮੇਸ਼ਰ ਜੀ ਦੀ ਵਿਚਾਰ, ਉਸ ਦੇ ਨਾਮ ਦੀ ਚਰਚਾ ਤੇ ਉਸ ਦੇ ਨਾਮ ਨੂੰ ਜੱਪਦਿਆਂ ਹੋਇਆਂ ਕਿਹੜੇ ਪ੍ਰਹੇਜ਼ ਕਰਨੇ ਹਨ, ਹਜ਼ੂਰ ਨੇ ਕ੍ਰਿਪਾ ਕਰਕੇ ਅੰਮ੍ਰਿਤ ਬਾਣੀ ਵਿਚ ਦਰਜ ਕੀਤੇ ਹਨ। ਸਤਿਗੁਰੂ ਨੇ ਜਿੱਥੇ ਸ਼ਬਦ ੧ੴ ਵਰਤਿਆ ਹੈ, ਜਿਥੇ ਬਾਣੀ ਦੇ ਅੰਦਰ ਹਜ਼ੂਰ ਨੇ ਨਿਰੰਕਾਰ ਤੇ ਨਿਰਗੁਣ ਸ਼ਬਦ ਵਰਤੇ ਹਨ, ਉਥੇ ਪ੍ਰਮੇਸ਼ਰ ਲਈ ਗੁਪਤ ਸ਼ਬਦ ਵੀ ਹਜ਼ੂਰ ਨੇ ਵਰਤੇ ਹਨ। ਕਈ ਵਾਰੀ ਅਸੀਂ ਸੋਚਦੇ ਹਾਂ ਕਿ ਜਿਹੜਾ ਨਿਰੰਕਾਰ ਹੈ, ਉਹ ਇਹਨਾਂ ਨੇਤਰਾਂ ਨਾਲ ਦਿੱਸਦਾ ਨਹੀਂ, ਉਹ ਅਦ੍ਰਿਸ਼ਟ ਹੈ ਤਾਂ ਉਸ ਅਦ੍ਰਿਸ਼ਟ ਦੇ ਚਰਨਾਂ ਵਿਚ ਸਾਡੀ ਬੇਨਤੀ, ਸਾਡੀ ਫ਼ਰਿਆਦ ਕਿਵੇਂ ਸੁਣੀ ਜਾਏਗੀ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਕ੍ਰਿਪਾ ਕੀਤੀ ਹੈ। ਕਹਿਣ ਲੱਗੇ, ਉਸ ਨਿਰੰਕਾਰ ਨੇ ਇਕ ਕਾਨੂੰਨ ਬਣਾ ਦਿੱਤਾ ਹੈ ਕਿ ਆਦਿ ਤੋਂ ਲੈ ਕੇ ਅੱਜ ਤੱਕ ਜਿਸ ਨੇ ਵੀ ਨਿਰੰਕਾਰ ਨੂੰ ਪਾਇਆ ਹੈ ਤੇ ਨਿਰੰਕਾਰ ਨੂੰ ਮਿਲਣ ਦਾ ਇਕੋ ਜ਼ਰੀਆ ਹੈ, ਉਹ ਹੈ ਪੂਰਾ ਗੁਰੂ। ਗੁਰੂ ਤੋਂ ਬਿਨਾਂ ਉਸ ਦੀ ਪ੍ਰਾਪਤੀ ਨਹੀਂ। ਇਹੀ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਸਭ ਤੋਂ ਪਹਿਲਾਂ ਆਦਿ ਗੁਰੂ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਧਿਆਉਣਾ ਕੀਤਾ ਹੈ।

ਸਭ ਤੋਂ ਪਹਿਲੀ ਗੱਲ ਹੈ ਗੁਰੂ ਦੀ ਲੋੜ ਸਬੰਧੀ। ਆਸਾ ਦੀ ਵਾਰ ਵਿਚ ਮੇਰੇ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਸਭ ਤੋਂ ਪਹਿਲੇ ਬਚਨ ਜਿਹੜੇ ਆਰੰਭ ਕੀਤੇ ਹਨ, ਉਸ ਦੇ ਵਿਚ ਹਜ਼ੂਰ ਰਹਿਮਤ ਕਰਕੇ ਕਹਿੰਦੇ ਹਨ ਕਿ ਗੁਰੂ ਜੀ ਦੇ ਚਰਨਾਂ ਵਿਚ ਇਸ ਕਰਕੇ ਜੁੜਨਾ ਹੈ ਕਿਉਂਕਿ ਗੁਰੂ ਕੋਲ ਇੰਨੀ ਕੁ ਤਾਕਤ ਹੈ ਕਿ ਜੇ ਸਤਿਗੁਰੂ ਚਾਹੁਣ ਤਾਂ ਇਕ ਨਿਮਖ ਵਿਚ ਅੱਖ ਝਮਕਣ ਦੀ ਦੇਰ ਅੰਦਰ ਆਮ ਮਨੁੱਖ ਨੂੰ ਜਿਸ ਦੇ ਜੀਵਨ ਦਾ ਪੱਧਰ ਬਹੁਤ ਨੀਵਾਂ ਹੈ, ਜੇ ਗੁਰੂ ਚਾਹੇ ਤਾਂ ਉਸ ਨੂੰ ਵੀ ਦੈਵੀ ਗੁਣਾਂ ਨਾਲ ਭਰਪੂਰ ਸੰਤ, ਭਗਤ, ਮਹਾਂਪੁਰਸ਼ ਬਣਾ ਦਿੰਦਾ ਹੈ।

ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਸ਼ਬਦ ਤੁਸੀਂ ਹਰ ਇਕ ਸ਼ਬਦ ਵਿਚ

ਪੜ੍ਹੋਗੇ— ਗੁਰ ਪ੍ਰਸਾਦਿ ਜਾਂ ਗੁਰੂ ਕ੍ਰਿਪਾ ਜਾਂ ਗੁਰ ਪ੍ਰਸਾਦੀ ਤੇ ਚੌਥਾ ਸ਼ਬਦ ਨਾਲ ਆਉਂਦਾ ਹੈ ਮਇਆ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜੇ ਉਸ ਨਿਰਾਕਾਰ ਤੱਕ, ਉਸ ਨਿਰਗੁਣ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਤੇਰੀ ਜ਼ਿੰਦਗੀ ਵਿਚ ਗੁਰ ਪ੍ਰਸਾਦਿ ਅਤੀ ਜ਼ਰੂਰੀ ਹੈ। ਗੁਰ ਪ੍ਰਸਾਦੀ ਦਾ ਅਰਥ ਵੀ ਇਹੀ ਹੈ, ਗੁਰੂ ਕ੍ਰਿਪਾ ਦਾ ਅਰਥ ਵੀ ਇਹੀ ਹੈ ਤੇ ਗੁਰੂ ਮਇਆ ਦਾ ਅਰਥ ਵੀ ਇਹੀ ਹੈ। ਜੁੜਨਾ ਸਿੱਖ ਨੇ ਇਕ ਦੇ ਨਾਲ ਹੈ, ਪਰ ਮਾਲਕ ਦੇ ਬਣਾਏ ਹੋਏ ਕਾਨੂੰਨ ਦੇ ਅਨੁਸਾਰ ਗੁਰੂ ਕ੍ਰਿਪਾ ਤੋਂ ਬਿਨਾਂ ਉਸ ਇਕ ਦੀ ਪ੍ਰਾਪਤੀ ਨਹੀਂ। ਸਤਿਗੁਰੂ ਕਹਿਣ ਲੱਗੇ, ਸਿੱਖਾ, ਤੈਨੂੰ ਕਿਉਂ ਕਹਿੰਦਾ ਪਿਆ ਹਾਂ ਕਿ ਗੁਰੂ ਦੀ ਲੋੜ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਕਹਿੰਦੇ ਹਾਂ ਕਿ ਤੈਨੂੰ ਪਤਾ ਹੈ ਕਿ ਮੈਂ ਇਕ ਦਿਨ ਵਿਚ ਆਪਣੇ ਗੁਰੂ ਤੋਂ ਸੈਂਕੜੇ ਵਾਰੀ ਕੁਰਬਾਨ ਜਾਂਦਾ ਹਾਂ। ਜੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਗੁਰੂ ਤੋਂ ਸੈਂਕੜੇ ਵਾਰੀ ਕੁਰਬਾਨ ਹਾਂ ਤਾਂ ਉਸੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਆਦਿ ਗੁਰੂ ਧੰਨ ਗੁਰੂ ਨਾਨਕ ਸਾਹਿਬ ਜੀ ਤੋਂ ਕੁਰਬਾਨ ਜਾ ਕੇ ਉਹਨਾਂ ਨੂੰ ਆਰੰਭ ਵਿਚ ਧਿਆਉਂਦੇ ਪਏ ਹਨ ਕਿ ਸਿੱਖਾ, ਤੇਰੀ ਅਰਦਾਸ ਗੁਰੂ ਨਾਨਕ ਜੀ ਦੇ ਧਿਆਉਣ ਤੋਂ ਸ਼ੁਰੂ ਹੋਵੇ। ਸਾਹਿਬ ਨੇ ਅੰਮ੍ਰਿਤ ਬਚਨ ਕਹੇ ਹਨ-

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ ੧॥*

(ਆਸਾ ਦੀ ਵਾਰ)

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*

ਇਸ ਕਰਕੇ ਧਿਆਉਂਦੇ ਪਏ ਹਾਂ ਮੇਰੇ ਸਤਿਗੁਰੂ ਕਿ ਤੇਰੇ ਕੋਲ ਇੰਨੀ ਕੁ ਸਮਰੱਥਾ ਹੈ ਕਿ ਇਕ ਖਿਨ ਦੇ ਅੰਦਰ ਤੂੰ ਆਮ ਮਨੁੱਖ 'ਤੇ ਵੀ ਜੇ ਨਦਰ ਕਰੇਂ ਤਾਂ ਸੰਤ ਮਹਾਂਪੁਰਸ਼ ਬਣਾ ਸਕਦਾ ਹੈਂ। ਸਾਹਿਬ ਨੇ ਆਰੰਭ ਵਿਚ ਕਿਹਾ ਹੈ ਕਿ ਗੁਰੂ ਤੋਂ ਕੁਰਬਾਨ ਜਾ। ਜਦੋਂ ਗੁਰੂ ਨਾਨਕ ਸਾਹਿਬ ਜੀ ਦਾ ਇਹ ਬਚਨ ਪੜ੍ਹਿਆ ਤਾਂ ਆਸਾ ਦੀ ਵਾਰ ਵਿਚੋਂ ਚਾਰ ਪ੍ਰਮਾਣ ਆਪ ਨਾਲ ਸਾਂਝੇ ਕਰਨੇ ਹਨ। ਪਹਿਲਾ ਸ਼ਬਦ ਸਾਹਿਬ ਨੇ ਕਿਹਾ ਹੈ-

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ ੧॥*

ਦੂਜਾ ਬਚਨ ਗੁਰੂ ਅੰਗਦ ਸਾਹਿਬ ਨੇ ਆਪਣੀ ਰਹਿਮਤ ਕਰਕੇ ਉਚਾਰਨ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਇਸ ਸਲੋਕ ਦੀ ਮਾਨੋ ਗੁਰੂ ਅੰਗਦ ਸਾਹਿਬ ਜੀ ਦਾ ਸਲੋਕ ਵਿਆਖਿਆ ਪਿਆ ਕਰਦਾ ਸੀ ਕਿ ਧਰਤੀ ਦੇ ਲੋਕੋ ! ਜੋ ਗੁਰੂ ਨਾਨਕ ਸਾਹਿਬ ਕਹਿ ਰਹੇ ਹਨ ਕਿ ਗੁਰੂ ਤੋਂ ਕੁਰਬਾਨ ਜਾਉ ਅਤੇ ਕਹਿੰਦੇ ਹਨ ਕਿ ਮੇਰੀ ਜ਼ਿੰਦਗੀ ਦਾ ਤਜਰਬਾ ਜੇ ਕਿ ਜਿੰਨੇ ਮਰਜ਼ੀ ਬਾਹਰ ਦੇ ਕਰਮ ਕਾਂਡ ਕਰ ਲਉ, ਜਿੰਨੀ ਦੇਰ ਤੱਕ ਪੂਰਾ ਗੁਰੂ ਨਹੀਂ ਮਿਲਦਾ, ਉੱਨੀ ਦੇਰ ਤੱਕ ਅੰਦਰ ਦਾ ਹਨੇਰਾ ਕਦੀ ਦੂਰ ਨਹੀਂ

ਹੋਣਾ। ਗੁਰੂ ਦੀ ਲੋੜ ਅਤੀ ਜ਼ਰੂਰੀ ਹੈ। ਸਾਹਿਬ ਨੇ ਦੂਜਾ ਬਚਨ ਕਿਹਾ-

*ਜੇ ਸਉ ਚੰਦਾ ਉਗਵਹਿ*

ਜੇ ਸੈਂਕੜੇ ਚੰਦਰਮਾ ਪੈਦਾ ਹੋ ਜਾਣ।

*ਸੂਰਜ ਚੜਹਿ ਹਜਾਰ॥*

*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ੨॥*

(ਆਸਾ ਦੀ ਵਾਰ)

ਗੁਰੂ ਨੂੰ ਧਿਆਉਣ ਤੋਂ ਬਿਨਾਂ ਅੰਦਰ ਦਾ ਹਨੇਰਾ ਦੂਰ ਨਹੀਂ ਹੋਣਾ। ਸਾਹਿਬ ਕਹਿੰਦੇ ਹਨ ਕਿ ਸੈਂਕੜੇ ਚੰਦਰਮਾ ਤੇ ਹਜ਼ਾਰਾਂ ਸੂਰਜ ਹਨ, ਪਰ ਅੰਦਰ ਨੂੰ ਰੌਸ਼ਨੀ ਨਹੀਂ ਦੇ ਸਕਦੇ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਇਸੇ ਵਾਰ ਦੇ ਅੰਦਰ ਦੋ ਪਉੜੀਆਂ ਦਾ ਪਾਠ ਆਪ ਨਾਲ ਸਾਂਝਾ ਕਰਨਾ ਹੈ। ਸਾਹਿਬ ਕਹਿਣ ਲੱਗੇ-

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*

ਕਹਿੰਦੇ ਹਨ ਅੱਜ ਤੱਕ ਪੂਰੇ ਗੁਰੂ ਤੋਂ ਬਿਨਾਂ ਕਿਸੇ ਨੂੰ ਸਾਈਂ ਨਹੀਂ ਮਿਲਿਆ ਤੇ ਜੇ ਅਗਾਂਹ ਵੀ ਦੇਖੇਂਗਾ ਤੇ ਹੁਣ ਵੀ ਦੇਖੇਂਗਾ ਤਾਂ ਪੂਰੇ ਗੁਰੂ ਤੋਂ ਬਿਨਾਂ ਕਿਸੇ ਨੂੰ ਮਾਲਕ ਦੀ ਪ੍ਰਾਪਤੀ ਨਹੀਂ। ਅਗਲਾ ਸਵਾਲ ਸੀ ਮੇਰੇ ਦਾਤਾ ਜੀ ! ਕੀ ਨਿਰੰਕਾਰ ਨਾਲ ਕੋਈ ਸਿੱਧਾ ਨਹੀਂ ਜੁੜ ਸਕਦਾ ਹੈ ? ਧੰਨ ਗੁਰੂ ਨਾਨਕ ਸਾਹਿਬ ਨੇ ਅਗਲਾ ਬਚਨ ਕੀਤਾ, ਕੀ ਤੇਰੇ ਕੋਲ ਉਹ ਨੇਤਰ ਹਨ ਨਿਰਗੁਣ ਤੇ ਨਿਰਾਕਾਰ ਨੂੰ ਦੇਖਣ ਦੇ ? ਸਾਹਿਬ ਕਹਿੰਦੇ ਹਨ ਕਿ ਉਹ ਨਿਰੰਕਾਰ ਗੁਰੂ ਦੇ ਅੰਦਰ ਬੈਠਾ ਹੈ ਤੇ ਮੈਂ ਤੇਰੇ ਤਨ ਵਿਚ ਗੁਪਤ ਨਹੀਂ, ਦੁਨੀਆਂ ਵਿਚ ਉੱਚੀ ਬੋਲ ਕੇ ਕਹਿੰਦਾ ਹਾਂ ਕਿ ਜੇ ਕਿਸੇ ਨੇ ਸਾਈਂ ਦਾ ਦੀਦਾਰ ਕਰਨਾ ਹੈ ਤਾਂ ਆਪਣੇ ਗੁਰੂ ਨੂੰ ਜ਼ਰੂਰ ਧਿਆ। ਸਾਹਿਬ ਨੇ ਅੰਮ੍ਰਿਤ ਬਚਨ ਕਿਹਾ-

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*

*ਸਤਿਗੁਰ ਵਿਚਿ ਆਪੁ ਰਖਿਓਨੁ*

ਇਥੇ ਆਪੁ ਦਾ ਅਰਥ ਹੈ ਉਸ ਕਰਤੇ ਪੁਰਖ ਨੇ ਨੇਮ ਬਣਾਇਆ ਹੈ ਕਿ ਆਪਣੇ ਆਪ ਨੂੰ ਸਤਿਗੁਰੂ ਦੇ ਵਿਚ ਟਿਕਾਅ ਦਿੰਦਾ ਹੈ। ਅਗਲਾ ਬਚਨ ਹੈ-

*ਕਰਿ ਪਰਗਟੁ ਆਖਿ ਸੁਣਾਇਆ॥*

ਸਾਹਿਬ ਕਹਿੰਦੇ ਹਨ ਕਿ ਲੁਕਾ ਕੇ ਨਹੀਂ, ਇਹ ਗੱਲ ਸਾਰੇ ਸੰਸਾਰ ਦੇ ਸਾਹਮਣੇ ਉੱਚੀ ਆਵਾਜ਼ ਵਿਚ ਕਹਿੰਦਾ ਹਾਂ ਕਿ ਸਤਿਗੁਰੂ ਅੰਦਰ ਨਿਰੰਕਾਰ ਹੈ। ਜੇ ਨਿਰੰਕਾਰ ਨੂੰ ਮਿਲਣਾ ਹੈ ਤਾਂ ਗੁਰੂ ਨੂੰ ਧਿਆਈਂ। ਮਹਾਰਾਜ ! ਜੇ ਗੁਰੂ ਨੂੰ ਮਿਲੀਏ ਫਿਰ ਕੀ ਹੋਵੇਗਾ ? ਤਾਂ ਧੰਨ ਗੁਰੂ ਨਾਨਕ ਸਾਹਿਬ ਕਹਿਣ ਲੱਗੇ-

*ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨ ਵਿਚਹੁ ਮੋਹੁ ਚੁਕਾਇਆ॥*

ਸਤਿਗੁਰੂ ਨੂੰ ਮਿਲੇਂਗਾ ਤਾਂ ਉਹ ਸਦਾ ਲਈ ਤੇਰੀਆਂ ਜ਼ੰਜੀਰਾਂ, ਤੇਰੇ ਬੰਧਨਾਂ ਨੂੰ ਕੱਟ ਦੇਵੇਗਾ। ਤੇਰੇ ਅੰਦਰੋਂ ਮੋਹ ਵਾਲੀਆਂ ਤੰਦਾਂ ਨੂੰ ਤੋੜ ਦੇਵੇਗਾ। ਗੁਰੂ ਜੀ ਨੇ ਸੰਸਾਰ ਦੇ ਝੰਮੇਲਿਆਂ ਤੋਂ ਉੱਪਰ ਉਠ ਕੇ ਕਿਹਾ, ਸਿੱਖਾ !

*ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥*

ਜੇ ਉਸ ਨੂੰ ਪਾਉਣਾ ਚਾਹੁੰਦਾ ਹੈਂ ਅਤੇ ਜੇ ਗੁਰੂ ਨਾਲ ਜੁੜੇਂਗਾ ਤਾਂ ਫਿਰ ਤੂੰ ਵੀ ਕਹੇਂਗਾ-

*ਜਗਜੀਵਨੁ ਦਾਤਾ ਪਾਇਆ॥*

(ਆਸਾ ਦੀ ਵਾਰ)

ਚੌਥਾ ਪ੍ਰਮਾਣ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਪਉੜੀ ਲਈਏ। ਕਹਿਣ ਲੱਗੇ ਇੰਨੀ ਗੱਲ ਦ੍ਰਿੜ੍ਹ ਕਰ ਲਈਂ ਕਿ ਸਾਈਂ ਦੀ ਨਜ਼ਰ ਤੋਂ ਬਿਨਾਂ ਕਦੀ ਗੁਰੂ ਕਿਸੇ ਨੂੰ ਮਿਲਿਆ ਨਹੀਂ। ਜੇ ਤੂੰ ਸੋਚੇਂ ਕਿ ਮੇਰੀ ਆਪਣੀ ਸਿਆਣਪ ਨਾਲ ਮੈਂ ਗੁਰੂ ਵਾਲਾ ਬਣ ਗਿਆ ਹਾਂ ਅਤੇ ਜੇ ਤੂੰ ਸੋਚੇਂ ਕਿ ਮੇਰੇ ਕੋਲ ਆਪਣਾ ਗਿਆਨ ਸੀ ਤਾਂ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜਿਸ ਦਿਨ ਮੁਰਸ਼ਦ ਮਿਲ ਜਾਏ, ਪੂਰਾ ਗੁਰੂ ਮਿਲ ਜਾਏ ਤਾਂ ਉਸ ਦਿਨ ਸ਼ੁਕਰਾਨੇ ਵਿਚ ਜੁੜ ਕੇ ਕਹਿ ਦੇਵੀਂ, ਦਾਤਾ ! ਜੇ ਗੁਰੂ ਮਿਲਿਆ ਹੈ ਤਾਂ ਤੇਰੀ ਨਦਰ ਦੇ ਨਾਲ, ਨਹੀਂ ਤਾਂ ਕਈ ਜਨਮ ਹੋ ਗਏ ਸਨ ਭਟਕਦਿਆਂ। ਜੇ ਆਪਣੀ ਸਿਆਣਪ ਹੁੰਦੀ ਤਾਂ ਕੀ ਪਹਿਲਾਂ ਮੇਰੇ ਅੰਦਰ ਨੂੰ ਟਿਕਾਅ ਨਾ ਮਿਲ ਜਾਂਦਾ ? ਸਾਹਿਬ ਕਹਿਣ ਲੱਗੇ-

*ਨਦਰਿ ਕਰਹਿ ਜੇ ਆਪਣੀ*

ਹੇ ਮੇਰੇ ਵਾਹਿਗੁਰੂ ਜੀ ! ਜੇ ਤੁਸੀਂ ਆਪਣੀ ਨਦਰ ਕਰੋ ਤਾਂ ਤੁਹਾਡੀ ਕ੍ਰਿਪਾ ਹੋ ਜਾਏ।

*ਤਾ ਨਦਰੀ ਸਤਿਗੁਰੁ ਪਾਇਆ॥*

ਤੇਰੀ ਨਦਰਿ ਦੇ ਨਾਲ ਹੀ ਪੂਰਾ ਗੁਰੂ ਮਿਲਦਾ ਹੈ ਤੇ ਸਾਹਿਬ ਕਹਿਣ ਲੱਗੇ, ਹੇ ਜਗਿਆਸੂ !-

*ਏਹੁ ਜੀਉ ਬਹੁਤੇ ਜਨਮ ਭਰੰਮਿਆ ਸਤਿਗੁਰਿ ਸਬਦੁ ਸੁਣਾਇਆ॥*

ਕਹਿੰਦੇ ਹਨ, ਇਸ ਜਿੰਦ ਨੇ ਪਤਾ ਨਹੀਂ ਕਿੰਨੇ ਜਨਮਾਂ ਵਿਚ ਭਟਕਣਾ ਕੀਤੀ ਹੈ ਤੇ ਜਦੋਂ ਪੂਰਾ ਸਤਿਗੁਰੂ ਮਿਲਿਆ ਤਾਂ ਸਤਿਗੁਰੂ ਨੇ ਕ੍ਰਿਪਾ ਕਰਕੇ ਸ਼ਬਦ ਸੁਣਾਇਆ ਹੈ ਤੇ ਇਸ ਗੁਰੂ ਨਾਨਕ ਨੇ ਸ਼ਬਦ ਸੁਣਾਇਆ ਹੋਵੇ ਤਾਂ ਗੁਰੂ ਕੇ ਸਿੱਖੋ ! ਸਭ ਤੋਂ ਪਹਿਲਾਂ ਗੁਰੂ ਨਾਨਕ ਨੂੰ ਧਿਆਈਂ। ਹਜ਼ੂਰ ਕਹਿੰਦੇ ਹਨ-

*ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥*
*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥*
*ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥*

(ਆਸਾ ਦੀ ਵਾਰ)

ਹੇ ਸਾਰੀ ਧਰਤੀ ਦੇ ਲੋਕੋ ! ਇਕ ਗੱਲ ਮੇਰੀ ਧਿਆਨ ਨਾਲ ਸੁਣ ਲਵੋ। ਸਤਿਗੁਰ ਵਰਗਾ ਦਾਤਾ ਸੰਸਾਰ 'ਤੇ ਕੋਈ ਨਹੀਂ ਤੇ ਇਸ ਕਰਕੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੈਂ ਬੋਲ ਕੇ ਤੈਨੂੰ ਕਹਿੰਦਾ ਹਾਂ ਕਿ ਗੁਰੂ ਤੋਂ ਬਿਨਾਂ ਜ਼ਿੰਦਗੀ ਦਾ ਪਾਰ ਉਤਾਰਾ ਨਹੀਂ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਧੰਨ ਗੁਰੂ ਰਾਮਦਾਸ ਜੀ ਦਾ ਇਕ ਬਚਨ ਆਉਂਦਾ ਹੈ। ਆਪ ਕਹਿੰਦੇ ਹਨ ਕਿ ਹਰ ਇਕ ਜਗਿਆਸੂ ਦਾ ਸਵਾਲ ਹੈ ਕਿ ਮੇਰੀ ਆਤਮਾ ਨੂੰ ਸੁੱਖ ਮਿਲੇ। ਹਰ ਬੰਦਾ ਸੁੱਖ ਦੀ ਭਾਲ ਕਰਦਾ ਹੈ। ਇਹ ਗੱਲ ਵੱਖਰੀ ਹੈ ਕਿ ਕੁਝ ਮਨੁੱਖ ਦੁਨੀਆਂ ਦੀ ਸਹੂਲਤ ਵਿਚੋਂ ਅੰਦਰ ਦਾ ਸੁੱਖ ਭਾਲਦੇ ਹਨ ਤੇ ਕਈਆਂ ਨੂੰ ਸਮਝ ਪੈ ਜਾਂਦੀ ਹੈ ਤਾਂ ਮਾਲਕ ਦੀ ਕ੍ਰਿਪਾ ਨਾਲ ਅੰਦਰ ਦਾ ਸੁੱਖ ਨਾਮ ਵਿਚੋਂ ਭਾਲਣ ਤੁਰਦੇ ਹਨ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਸੰਤ ਜਨੋਂ ! ਜੇ ਤੁਹਾਡੇ ਮਨ ਅੰਦਰ ਆਤਮਕ ਸੁੱਖ ਦੀ ਇਕ ਇੱਛਾ ਹੈ ਤਾਂ ਮੈਂ ਆਪਣੀ ਬਾਂਹ ਉੱਚੀ ਕਰਕੇ ਕਹਿੰਦਾ ਹਾਂ-

*ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ॥*

ਕੁਕੀਜੈ ਦਾ ਅਰਥ ਹੁੰਦਾ ਹੈ ਕੂਕ ਮਾਰਨੀ, ਉੱਚੀ ਪੁਕਾਰਨਾ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਹੇ ਸੰਤ ਜਨੋਂ ! ਗੁਰੂ ਉੱਚੀ ਬਾਂਹ ਕੱਢ ਕੇ ਪੁਕਾਰ ਕੇ ਕਹਿ ਰਿਹਾ ਹੈ ਕਿ-

*ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ*

ਜੇ ਅੰਦਰ ਦਾ ਸੁੱਖ ਤੁਸੀਂ ਰੋਜ਼ ਚਾਹੁੰਦੇ ਹੋ-

*ਤਾਂ ਸਤਿਗੁਰ ਸਰਨਿ ਪਵੀਜੈ॥*

(ਅੰਗ ੧੩੨੬)

ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਪੈ ਜਾਉ। ਗੁਰੂ ਦੀ ਸ਼ਰਨ ਤੋਂ ਬਿਨਾਂ ਆਤਮਾ ਦਾ ਸੁੱਖ ਨਹੀਂ। ਭੱਟਾਂ ਨੇ ਇਕ ਅੰਮ੍ਰਿਤ ਬਚਨ ਕਿਹਾ ਹੈ ਕਿ ਜੇ ਤੂੰ ਸੁਰਤ ਦੀ ਸਿੱਧੀ ਸਫਲਤਾ ਚਾਹੁੰਦਾ ਹੈਂ ਕਿ ਤੇਰੀ ਸੁਰਤ ਸ਼ਬਦ ਵਿਚ ਟਿੱਕ ਜਾਏ ਤੇ ਤਾਂ ਵੀ ਗੁਰੂ ਦੇ ਚਰਨਾਂ ਦੀ ਟੇਕ ਲਈਂ। ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਅੰਦਰ ਚਾਨਣ ਹੋ ਜਾਏ, ਤਾਂ ਵੀ ਗੁਰੂ ਦੇ ਚਰਨਾਂ ਦੀ ਟੇਕ ਲਈਂ ਤੇ ਕਹਿੰਦੇ ਹਨ ਜਿਸ ਬੰਦੇ ਨੇ ਸਰੀਰ ਲੈ ਲਿਆ ਹੈ, ਦੁਨੀਆਂ ਦੇ ਧਨ ਪਦਾਰਥ ਲੈ ਲਏ ਹਨ, ਪਰ ਗੁਰੂ ਨੂੰ ਧਾਰਨ ਨਹੀਂ ਕੀਤਾ ਤਾਂ ਭੱਟ ਕਹਿੰਦੇ ਹਨ ਕਿ ਉਸ ਦਾ ਤਾਂ ਸੰਸਾਰ 'ਤੇ ਆਉਣਾ ਹੀ ਨਿਹਫਲ ਹੈ। ਭੱਟਾਂ ਨੇ ਕਿਹਾ ਹੈ-

*ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥*

ਬਾਹਰ ਦੀ ਸਮਝ ਤਾਂ ਪੈ ਸਕਦੀ ਹੈ ਪਰ ਅੰਦਰ ਦੀ ਸਮਝ ਗੁਰੂ ਨੂੰ ਧਿਆਉਣ ਤੋਂ ਬਿਨਾਂ ਨਹੀਂ।

*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥*
*ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥*

ਗੁਰ ਕਰੁ ਸਚੁ ਬੀਚਾਰੁ ਦਾ ਅਰਥ ਇਹ ਹੈ ਕਿ ਸਭ ਤੋਂ ਸੱਚੀ ਵਿਚਾਰ ਇਹ ਹੈ ਕਿ ਗੁਰੂ ਨੂੰ ਧਾਰਨ ਕਰ ਲੈ, ਹੇ ਮੇਰੇ ਮਨਾ ! ਗੁਰੂ ਨੂੰ ਧਾਰਨ ਕਰਕੇ ਫਿਰ ਆਪਣੀ ਰਸਨਾ ਤੋਂ ਗੁਰੂ ਗੁਰੂ ਕਰਿਆ ਕਰ।

*ਗੁਰੁ ਕਰੁ ਸਬਦੁ ਸਪੁੰਨ ਅਘਨ ਕਟਹਿ ਸਭਿ ਤੇਰੇ॥*
*ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ ਕਹਿ॥*
*ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ*

ਜਿਨ੍ਹਾਂ ਨੇ ਗੁਰੂ ਦੇਖਿਆ ਨਹੀਂ ਤੇ ਧਾਰਨ ਨਹੀਂ ਕੀਤਾ, ਸਾਹਿਬ ਕਹਿੰਦੇ ਹਨ-

*ਤੇ ਅਕਯਥ ਸੰਸਾਰ ਮਹਿ॥*

(ਅੰਗ ੧੩੯੯)

ਉਹਨਾਂ ਦਾ ਸੰਸਾਰ ਉੱਪਰ ਆਉਣਾ ਵਿਅਰਥ ਹੈ। ਦੂਜਾ ਸਵਾਲ ਸੀ ਕਿ ਗੁਰੂ ਹੈ ਕੌਣ ? ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਬਚਨ ਕਿਹਾ। ਮਾਝ ਕੀ ਵਾਰ ਦਾ ਪਹਿਲਾ ਸਲੋਕ ਪੜ੍ਹੀਏ ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ ਹੈ ਕਿ ਗੁਰੂ ਕੋਲ ਤਾਂ ਬੇਅੰਤ ਗੁਣ ਹਨ, ਪਰ ਉਹ ਕਹਿੰਦੇ ਹਨ ਕਿ ਜਿਹੜਾ ਗੁਰੂ ਹੈ, ਪਹਿਲੀ ਗੱਲ, ਗੁਰੂ ਕਦੀ ਮੰਗਤਾ ਨਹੀਂ ਹੁੰਦਾ। ਦੂਜੀ ਗੱਲ, ਗੁਰੂ ਕੋਲ ਵਿਕਾਰਾਂ ਦੀ ਤਪਸ਼ ਨਹੀਂ, ਉਹ ਮਾਨੋ ਠੰਢ ਦਾ ਘਰ ਹੈ। ਤੀਜਾ ਗੁਣ ਇਹ ਹੈ ਕਿ ਗੁਰੂ ਕੋਲ ਉਹ ਚਿਰਾਗ਼ ਹੈ ਕਿ ਸ਼ਬਦ ਦਾ ਦੀਵਾ ਬਾਲ ਕੇ ਜਗਿਆਸੂ ਦੇ ਅੰਦਰ ਦਾ ਕਰੋੜਾਂ ਜਨਮਾਂ ਦਾ ਹਨੇਰਾ ਦੂਰ ਕਰ ਦਿੰਦਾ ਹੈ। ਹਜ਼ੂਰ ਕਹਿਣ ਲੱਗੇ-

*ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥*
*ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥*

(ਅੰਗ ੧੩੭)

ਅੰਮ੍ਰਿਤ ਪਦਾਰਥ ਦਾ ਅਰਥ ਹੈ ਕਿ ਜਿਸ ਪਦਾਰਥ ਨੇ ਕਦੀ ਨਿਖੁਟਣਾ ਨਹੀਂ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜਿਸ ਦਿਨ ਮਨ ਗੁਰੂ ਦੇ ਚਰਨਾਂ ਵਿਚ ਜੁੜ ਜਾਏ, ਉਸ ਦਿਨ ਅੰਦਰ ਨੂੰ ਸੁੱਖ ਮਿਲਦਾ ਹੈ। ਇਸ ਦਾ ਮਤਲਬ ਗੁਰੂ ਦਾਤਾ ਹੈ, ਗੁਰੂ ਅੰਦਰ ਨੂੰ ਠੰਢ ਦਿੰਦਾ ਹੈ ਤੇ ਸਤਿਗੁਰੂ ਅੰਦਰ ਨੂੰ ਚਾਨਣ ਦਿੰਦੇ ਹਨ। ਸਾਹਿਬ ਨੇ ਇਕ ਹੋਰ ਅੰਮ੍ਰਿਤ ਬਚਨ ਕਿਹਾ ਹੈ ਕਿ ਗੁਰੂ ਕਦੀ ਅੰਦਰ ਦੀ ਦੁਬਿਧਾ ਨਹੀਂ ਪਾਉਂਦਾ। ਹਜ਼ੂਰ ਨੇ ਬਚਨ ਕੀਤਾ ਹੈ-

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥*

ਤੂੰ ਗੁਰੂ ਉਸ ਨੂੰ ਸਮਝੀਂ ਜਿਸ ਨੂੰ ਮਿਲ ਕੇ ਤੇਰੇ ਅੰਦਰ ਆਨੰਦ ਆਉਂਦਾ ਹੈ।

*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥*

(ਅੰਗ ੧੬੮)

ਜਿਸ ਨੂੰ ਮਿਲ ਕੇ ਅੰਦਰ ਦੀ ਪਰਮ ਪੱਦਵੀ ਮਿਲ ਜਾਏ, ਗੁਰੂ ਉਹ ਹੈ। ਭਾਈ ਗੁਰਦਾਸ ਜੀ ਦੀ ਇਕ ਪਉੜੀ ਨੂੰ ਹਰ ਇਕ ਗੁਰੂ ਸਾਹਿਬਾਨ ਜੀ ਦੇ ਜੀਵਨ ਨਾਲ ਅਸੀਂ ਢਾਲ ਸਕਦੇ ਹਾਂ। ਭਾਈ ਸਾਹਿਬ ਕਹਿੰਦੇ ਹਨ ਕਿ ਜਿਹੜੇ ਗੁਰੂ ਨਾਨਕ ਸਾਹਿਬ ਜੀ ਨੇ ਪਹਿਲੀ ਗੱਲ ਇਹ ਕਹੀ ਹੈ ਕਿ ਸਾਧ ਜ਼ਰੂਰ ਹਨ ਪਰ ਇਹ ਉਹ ਸਾਧ ਨਹੀਂ ਜਿਹੜਾ ਸਾਧ ਦੁਕਾਨ ਖੋਲ੍ਹਦਾ ਹੈ ਤੇ ਲੋਕ ਦੌਲਤ ਲੈ ਕੇ ਆਉਂਦੇ ਹਨ ਤੇ ਖਰੇ ਸਿੱਕਿਆਂ ਨੂੰ ਆਪਣੀ ਗੋਲਕ ਵਿਚ ਪਾ ਲੈਂਦਾ ਹੈ ਤੇ ਜਿਹੜੇ ਖੋਟੇ ਸਿੱਕੇ ਹਨ, ਉਹਨਾਂ ਨੂੰ ਉਹ ਗੋਲਕ ਵਿਚ ਰੱਖਦਾ ਨਹੀਂ ਤੇ ਖੋਟੇ ਸਿੱਕੇ ਲਿਆਉਣ ਵਾਲਿਆਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੰਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਆਮ ਦੁਕਾਨ 'ਤੇ ਖੋਟੇ ਸਿੱਕੇ ਵਾਲਿਆਂ ਨੂੰ ਧੱਕੇ ਪੈਂਦੇ ਹਨ ਪਰ ਗੁਰੂ ਨਾਨਕ ਸਾਹਿਬ ਸ਼ਾਹ ਹਨ। ਦੁਕਾਨ ਮੇਰੇ ਗੁਰੂ ਦੀ ਸਾਧ ਸੰਗਤ ਹੈ ਤੇ ਜਦੋਂ ਸਤਿਗੁਰੂ ਦੇ ਚਰਨਾਂ ਵਿਚ ਕੋਈ ਖੋਟੇ ਮਨ ਵਾਲਾ ਵੀ ਆ ਜਾਏਗਾ ਤਾਂ ਕਦੀ ਵੀ ਆਪਣੀ ਸੰਗਤ ਵਿਚੋਂ ਬਾਹਰ ਨਹੀਂ ਉਹ ਧੱਕਦਾ ਬਲਕਿ ਸਤਿਗੁਰੂ ਖੋਟਿਆਂ ਨੂੰ ਵੀ ਆਪਣੇ ਸੀਨੇ ਨਾਲ ਲਾ ਲੈਂਦਾ ਹੈ। ਚੇਤੇ ਰੱਖੋ, ਇਸ ਦੇ ਦਰ ਉੱਪਰ ਔਗੁਣਾਂ ਵਾਲੇ ਵੀ ਆਉਣ ਤਾਂ ਇਹ ਕਦੀ ਰੋਕਦਾ ਨਹੀਂ। ਔਗੁਣਾਂ ਨਾਲ ਭਰੇ ਹੋਏ ਨੂੰ ਵੀ ਕਹਿੰਦੇ ਹਨ ਕਿ ਸੱਜਣਾ, ਆ ਤੇਰੇ ਕੋਲ ਘੱਟੋ-ਘੱਟ ਭਾਂਡਾ ਤਾਂ ਹੈ ਨਾ, ਤੇਰੇ ਔਗੁਣ ਕੱਢ ਕੇ ਮੈਂ ਇਹਨਾਂ ਅੰਦਰ ਗੁਣ ਟਿਕਾਅ ਦੇਵਾਂਗਾ। ਇਸ ਕਰਕੇ ਗੁਰੂ ਨਾਨਕ ਨੂੰ ਧਿਆਉਣਾ ਹੈ। ਭਾਈ ਸਾਹਿਬ ਕਹਿਣ ਲੱਗੇ-

*ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ॥*
*ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।*

(ਭਾਈ ਗੁਰਦਾਸ)

ਇਸ ਕਰਕੇ ਗੁਰੂ ਨਾਨਕ ਸਾਹਿਬ ਜੀ ਨੂੰ ਧਿਆਈਂ। ਇਹ ਬਚਨਾਂ ਦੇ ਝੂਠੇ ਨਹੀਂ, ਬਚਨਾਂ ਦੇ ਪੂਰੇ ਹਨ। ਜੇ ਕਹਿ ਦਿੱਤਾ ਕਿ ਤੇਰੀ ਬਾਂਹ ਪਕੜਾਂਗਾ ਤਾਂ ਚੇਤੇ ਰੱਖੀਂ ਕਿਸੇ ਵੀ ਥਾਂ 'ਤੇ ਮੁਸੀਬਤ ਵਿਚ ਫੱਸ ਜਾਏਂ ਤਾਂ ਬਚਨ ਦਾ ਪੂਰਾ ਗੁਰੂ ਤੇਰੀ ਬਾਂਹ ਫੜ ਕੇ ਉਸ ਮੁਸੀਬਤ ਵਿਚੋਂ ਤੈਨੂੰ ਜ਼ਰੂਰ ਕਢੇਗਾ। ਲੋਕ ਕਹਿੰਦੇ ਹਨ ਸਿੰਬਲ ਮਾੜਾ ਹੈ। ਕਹਿਣ ਲੱਗੇ ਕਿ ਐ ਸਿੰਬਲ ! ਤੋਤੇ ਤੇਰੇ ਕੋਲੋਂ ਨਿਰਾਸ਼ ਗਏ, ਮਨੁੱਖ ਤੇਰੇ ਤੋਂ ਨਿਰਾਸ਼ ਗਏ। ਕਹਿ ਦਿੱਤਾ ਕਿ ਤੇਰੇ ਫੁੱਲ ਤੇ ਪੱਤੇ ਕਿਸੇ ਕੰਮ ਨਹੀਂ, ਪਰ ਇੰਨਾ ਨਿਰਾਸ਼ ਨਾ ਹੋ ਜਾਈਂ। ਜੇ ਸਿੰਬਲ ਵੀ ਅਸਲ ਹੈ ਤਾਂ ਗੁਰੂ ਨਾਨਕ ਸਾਹਿਬ ਕੋਲ ਉਹ ਨਾਮ ਦੀ ਮਹਿਕ ਹੈ ਜਿਹੜੇ ਅਸਲ ਗਏ ਹੋਏ ਮਨੁੱਖਾਂ ਨੂੰ ਵੀ ਨਾਮ ਨਾਲ ਭਰਪੂਰ ਕਰ ਦਿੰਦੇ ਹਨ। ਅਗਲਾ ਬਚਨ ਕੀਤਾ ਕਿ ਲੋਕ ਬਾਂਸ ਤੋਂ ਨਫ਼ਰਤ ਕਰਦੇ ਹਨ ਕਿ ਬਾਂਸ ਜਿੱਥੇ ਖਲੋ ਜਾਏ ਉਥੇ ਰਗੜ ਕੇ ਅੱਗ ਪੈਦਾ ਕਰਕੇ ਨਾਲਦਿਆਂ ਨੂੰ ਵੀ ਸਾੜ ਦਿੰਦਾ ਹੈ। ਸਾਹਿਬ ਕਹਿੰਦੇ ਹਨ ਕਿ ਜੇ ਬਾਂਸ ਦੀ ਤਰ੍ਹਾਂ ਖਲੋਤਾ ਹੈਂ ਤਾਂ ਭਾਈ ਗੁਰਦਾਸ ਕਹਿੰਦੇ ਹਨ ਕਿ ਤੂੰ ਆ ਤਾਂ ਸਹੀ, ਤੈਨੂੰ ਵੀ ਗੁਰੂ ਕ੍ਰਿਪਾ ਕਰਕੇ ਮਹਿਕ ਨਾਲ ਭਰਪੂਰ ਕਰੇਗਾ। ਭਾਈ ਸਾਹਿਬ ਕਹਿੰਦੇ ਹਨ ਕਿ ਸੱਜਣਾ, ਜੇ ਇਕ ਮਨੁੱਖ ਉੱਲੂ ਦੀ ਤਰ੍ਹਾਂ ਅਗਿਆਨੀ ਹੋਵੇ, ਤਾਂ ਇਸ ਦਾ ਮਤਲਬ ਕਿ ਜਿਸ ਨੂੰ ਸੂਝ ਕੋਈ ਨਹੀਂ, ਚਾਨਣ ਨੂੰ ਵੀ ਹਨੇਰਾ ਜਾਣੇ, ਜੇ

ਸਤਿਗੁਰੂ ਕੋਲ ਆ ਜਾਏ ਤਾਂ ਉਸ ਅਗਿਆਨੀ ਨੂੰ ਵੀ ਗੁਰੂ ਰਹਿਮਤ ਕਰਕੇ ਤਿੰਨਾਂ ਭਵਨਾਂ ਦੀ ਸੋਝੀ ਦੇ ਦਿੰਦਾ ਹੈ ਤੇ ਜਿਹੜਾ ਸੰਖ ਦੀ ਤਰ੍ਹਾਂ ਸੱਖਣਾ ਹੋਵੇ, ਜੇ ਗੁਰੂ ਨਾਨਕ ਸਾਹਿਬ ਦੇ ਦਰ ਉੱਪਰ ਆ ਜਾਏ ਤਾਂ ਸੰਖ ਨੂੰ ਕੀਮਤੀ ਮੋਤੀ ਬਣਾਉਂਦਾ ਹੈ ਤੇ ਭਾਈ ਸਾਹਿਬ ਕਹਿੰਦੇ ਹਨ ਕਿ ਜਿਸ ਕੋਲ ਇੰਨੀਆਂ ਰਹਿਮਤਾਂ ਹੋਣ ਤਾਂ ਆਪਣੀ ਜ਼ਿੰਦਗੀ ਵਿਚ ਸਭ ਤੋਂ ਪਹਿਲਾਂ ਉਸ ਗੁਰੂ ਨਾਨਕ ਨੂੰ ਧਿਆਈਂ। ਭਾਈ ਗੁਰਦਾਸ ਨੇ ਬਚਨ ਕੀਤੇ-

*ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ।*
*ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।*
*ਸਫਲੁ ਕਰੈ ਸਿੰਮਲੁ ਬਿਰਖ ਸੋਵਰਨੁ ਮਨੂਰਾ।*
*ਵਾਸਿ ਸੁਵਾਸੁ ਨਿਵਾਸੁ ਕਰਿ ਕਾਉ ਹੰਸੁ ਨ ਊਰਾ।*
*ਘੁਘੂ ਸੁਝ ਸੁਝਾਇਦਾ ਸੰਖ ਮੋਤੀ ਚੂਰਾ।*
*ਵੇਦ ਕਤੇਬਹੁ ਬਾਹਰਾ ਗੁਰ ਸਬਦਿ ਹਜੂਰਾ।*

(ਵਾਰ ੧੩, ਪਉੜੀ ੨੧)

ਉਸ ਗੁਰੂ ਨਾਨਕ ਨੂੰ ਜੇ ਧਿਆਉਣਾ ਹੈ ਤਾਂ ਸ਼ਬਦ ਵਿਚ ਹਾਜ਼ਰਾ ਹਜ਼ੂਰ ਹੈ, ਇਸ ਕਰਕੇ ਅਰਦਾਸ ਕਰਨ ਤੋਂ ਪਹਿਲਾਂ, ਸਾਈਂ ਦੇ ਚਰਨਾਂ ਵਿਚ ਜੁੜਨ ਤੋਂ ਪਹਿਲਾਂ ਗੁਰੂ ਸਾਹਿਬ ਨੂੰ ਧਿਆ। ਜਿਸ ਗੁਰੂ ਕੋਲ ਇੰਨੇ ਗੁਣ ਹਨ, ਆਉ ਉਸ ਗੁਰੂ ਜੀ ਦੇ ਪਵਿੱਤਰ ਇਤਿਹਾਸ ਵਿਚੋਂ ਕੁਝ ਆਪ ਨਾਲ ਸਾਂਝ ਪਾਉਣੀ ਹੈ।

ਜਦੋਂ ਗੁਰਮੁਖਾਂ ਕਿਹਾ ਕਿ ਅਰਦਾਸ ਦੀ ਕਥਾ ਸੁਣਾਉ ਤਾਂ ਮੈਂ ਅਰਜ਼ ਕੀਤੀ ਸੀ ਕਿ ਪੂਰੀ ਸਿੱਖੀ ਦਾ ਸਿਧਾਂਤ ਹੈ ਅਰਦਾਸ। ਅੱਜ ਤੋਂ ਆਮ ਤੌਰ 'ਤੇ ਜਿਹੜੇ ਆਪਣੀ ਬੁੱਧੀ ਦੇ ਤੱਲ ਉੱਪਰ ਜੀਉਂਦੇ ਹਨ, ਮੇਰੇ ਸਤਿਗੁਰੂ ਬਚਾਅ ਲਈਂ, ਪਤਾ ਨਹੀਂ ਕਿੰਨੇ ਕੁ ਹੰਕਾਰ ਵਿਚ ਹਨ ਕਿ ਉਹ ਗੁਰੂ ਨਾਨਕ ਨੂੰ ਵੀ ਗੁਰੂ ਦੀ ਤਰ੍ਹਾਂ ਪੂਰਾ ਅਦਬ ਨਹੀਂ ਦਿੰਦੇ। ਭਾਈ ਗੁਰਦਾਸ ਕਹਿੰਦੇ ਹਨ ਕਿ ਦੁਨੀਆਂ ਦੇ ਲੋਕੋ ! ਗੁਰੂ ਨਾਨਕ ਨੂੰ ਇਸ ਕਰਕੇ ਧਿਆਇਆ ਜੇ ਕਿ ਉਸ ਦੇ ਉਪਦੇਸ਼ ਨੇ ਲੋਕਾਂ ਦੇ ਅੰਦਰ ਦੇ ਵਿਤਕਰੇ ਮਿਟਾਅ ਦਿੱਤੇ। ਬਾਬਾ ਜੀ ਦੇ ਆਉਣ ਤੋਂ ਪਹਿਲਾਂ ਭਾਈ ਗੁਰਦਾਸ ਜੀ ਦੀ ਪਉੜੀ ਹੈ-

*ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*

ਇਸ ਦਾ ਮਤਲਬ ਕਿ ਧਰਮ ਅਸਥਾਨਾਂ ਵਿਚ ਵੀ ਅੱਗ ਦੀ ਲਾਟ ਪਈ ਨਿਕਲਦੀ ਸੀ। ਕਹਿ ਦੇਣਾ ਬੜਾ ਸੌਖਾ ਹੈ ਪਰ ਕਦੀ ਆਪਣੇ ਗਿਰੀਬਾਨ ਵਿਚ ਵੀ ਸਿੱਖਾ, ਝਾਤੀ ਮਾਰ ਲਈਂ, ਕਿਤੇ ਉਹ ਸ਼ਬਦ ਤੇਰੇ ਉੱਪਰ ਤਾਂ ਲਾਗੂ ਨਹੀਂ ਹੁੰਦਾ ਪਿਆ-

*ਖਹਿ ਮਰਦੇ ਬਾਮ੍ਹਣਿ ਮਉਲਾਣੇ। ਸਿਰੋਂ ਨ ਮਿਟੇ ਆਵਣਿ ਜਾਣੇ॥ ੨੧॥*

(ਵਾਰ ੧, ਪਉੜੀ ੨੧)

ਭਾਈ ਗੁਰਦਾਸ ਜੀ ਨੂੰ ਪੁੱਛੀਏ ਕਿ ਫਿਰ ਕ੍ਰਿਪਾ ਕੀ ਹੋਈ ? ਗੁਰੂ ਨਾਨਕ ਸਾਹਿਬ ਨੂੰ ਧਿਆਈਏ ਕਿਵੇਂ ? ਉਥੇ ਭਾਈ ਸਾਹਿਬ ਨੇ ਇਕ ਬਚਨ ਕਿਹਾ ਕਿ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਕੇਵਲ ਅਰਦਾਸ ਕਰਕੇ ਹੋਈ। ਅਸੀਂ ਕਹਾਂਗੇ ਜੀ ਅਰਦਾਸ ਕਿਸ ਨੇ ਕੀਤੀ ? ਭਾਈ ਗੁਰਦਾਸ ਕਹਿੰਦੇ ਹਨ ਕਿ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਅਰਦਾਸ ਕੀਤੀ। ਕਹਿੰਦੇ ਹਨ ਉਸ ਨਿਰੰਕਾਰ ਦੇ ਦਰ ਉੱਪਰ ਜਿਸ ਦਿਨ ਧਰਤੀ ਦੇ ਉਤੇ ਧਰਮ ਦੀ ਗ਼ੁਲਾਮੀ ਹੋਈ ਤੇ ਜਗਿਆਸੂ ਲੋਕ ਤੜਪ ਉੱਠੇ ਤਾਂ ਉਹਨਾਂ ਦੇ ਅੰਦਰ ਦੀ ਹੂਕ, ਉਹਨਾਂ ਦੀ ਪੁਕਾਰ ਸਾਈਂ ਦੇ ਦਰ ਉੱਪਰ ਸੁਣੀ ਤਾਂ ਗੁਰੂ ਨਾਨਕ ਸਾਹਿਬ ਆਏ। ਕਹਿੰਦੇ ਹਨ-

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*
*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।*

ਜਿਹੜੇ ਅੰਦਰ ਅੱਗ ਨਾਲ ਸੜੇ ਪਏ ਸਨ, ਮੇਰੇ ਬਾਬਾ ਜੀ ! ਜਦੋਂ ਤੁਸੀਂ ਆਏ ਤਾਂ ਸਾਈਂ ਦੇ ਦਰ 'ਤੇ ਪੁਕਾਰ ਸੁਣੀ ਗਈ। ਚੇਤੇ ਰੱਖਿਉ, ਅਸੀਂ ਕਰਮਾਂ ਦੇ ਬੱਧੇ ਆਉਂਦੇ ਹਾਂ, ਮੇਰੇ ਸਾਹਿਬ ਨੂੰ ਭੇਜਿਆ ਗਿਆ।

*ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।*

ਲੋਕਾਂ ਨੇ ਰੱਬ ਦੀ ਤਾਕਤ ਨੂੰ ਵੰਡਿਆ ਹੋਇਆ ਸੀ। ਕੋਈ ਪਉਣ ਨੂੰ, ਕੋਈ ਪਾਣੀ ਨੂੰ, ਕੋਈ ਸੂਰਜ ਨੂੰ, ਕੋਈ ਧਰਤੀ ਨੂੰ, ਕੋਈ ਬਨਸਪਤੀ ਨੂੰ ਮੰਨਦਾ ਸੀ। ਬਾਬੇ ਨਾਨਕ ਨੇ ਕਲਿਯੁਗ ਵਿਚ ਆ ਕੇ ਇਕ ਢੰਡੋਰਾ ਦਿੱਤਾ, ਉਏ ਲੋਕੋ ! ਅੰਦਰ ਨੂੰ ਖਿੰਡਾਉ ਨਾ, ਕੇਵਲ ਇਕ ਦੇ ਚਰਨਾਂ ਵਿਚ ਜੁੜ ਜਾਉ। ਇਸ ਕਰਕੇ ਇਕ ਦੇ ਚਰਨਾਂ ਵਿਚ ਅਰਦਾਸ ਕਰਨ ਲੱਗਿਆਂ ਉਸ ਨੂੰ ਧਿਆਈਂ ਜਿਸ ਨੇ ਇਕ ਦੇ ਚਰਨਾਂ ਨਾਲ ਜੋੜਿਆ ਹੈ।

*ਚਾਰੇ ਪੈਰ ਧਰੱਮ ਦੇ*
*ਚਾਰਿ ਵਰਨਿ ਇਕੁ ਵਰਨੁ ਕਰਾਇਆ।*
*ਰਾਣਾ ਰੰਕੁ ਬਰਾਬਰੀ*

ਗੁਰੂ ਨਾਨਕ ਦੇ ਘਰ ਵਿਚ ਇਕ ਨਵੀਂ ਆਵਾਜ਼ ਉੱਠੀ ਸੀ। ਬਾਦਸ਼ਾਹ ਗ਼ਰੀਬ ਦਾ ਖ਼ੂਨ ਪਿਆ ਪੀਂਦਾ ਸੀ। ਤਾਕਤ ਵਾਲਾ ਛੋਟੇ ਨੂੰ ਦਬਾਈ ਜਾ ਰਿਹਾ ਸੀ ਤੇ ਮੇਰੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ-

### ਰਾਣਾ ਰੰਕੁ ਬਰਾਬਰੀ

ਜਿਹੜਾ ਮਲਕ ਭਾਗੋ ਅੱਗੇ ਕਦੀ ਕਿਸੇ ਗ਼ਰੀਬ ਨੂੰ ਘਰ ਨਹੀਂ ਸੀ ਵੜਨ ਦਿੰਦਾ, ਉਹ ਮਲਕ ਭਾਗੋ ਭਾਈ ਲਾਲੋ ਦੇ ਚਰਨਾਂ ਵਿਚ ਮੱਥੇ ਟੇਕ ਕੇ ਗੁਰੂ ਨਾਨਕ ਦਾ ਉਪਦੇਸ਼ ਮੰਗਣ ਆ ਗਿਆ ਸੀ। ਸਾਹਿਬ ਕਹਿਣ ਲੱਗੇ-

*ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।*
*ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।*

ਇਕ ਨਵੀਂ ਖੇਡ ਗੁਰੂ ਨਾਨਕ ਸਾਹਿਬ ਨੇ ਸ਼ੁਰੂ ਕੀਤੀ। ਅੱਜ ਤੱਕ ਗੁਰੂ ਸਾਰੀ ਜ਼ਿੰਦਗੀ ਗੁਰੂ ਰਿਹਾ ਤੇ ਚੇਲਾ ਸਾਰੀ ਜ਼ਿੰਦਗੀ ਕੇਵਲ ਮੱਥੇ ਟੇਕਦਾ ਰਿਹਾ। ਇਥੇ ਉਲਟੀ ਗੰਗਾ ਵਹਿ ਗਈ ਕਿ ਜਿਹੜਾ ਲਹਿਣਾ ਅੱਜ ਤੱਕ ਮੱਥੇ ਟੇਕਦਾ ਸੀ, ਗੁਰੂ ਨਾਨਕ ਸਾਹਿਬ ਨੇ ਇਕ ਦਿਨ ਤਖ਼ਤ ਉੱਪਰ ਬਿਠਾ ਕੇ ਕਿਹਾ ਲਹਿਣਿਆ ! ਅੱਜ ਤੋਂ ਬਾਅਦ ਤੂੰ ਮੇਰਾ ਅੰਗ ਹੈਂ, ਮੈਂ ਤੇਰੇ ਚਰਨਾਂ ਵਿਚ ਮੱਥਾ ਟੇਕ ਦਿੱਤਾ ਹੈ ਤਾਂ ਧਿਆਈਂ ਇਹੋ ਜਿਹਾ ਗੁਰੂ ਕਿੱਥੋਂ ਲੱਭਣਾ ਹੈ। ਅਗਲੀ ਪੰਗਤੀ ਹੈ-

*ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰੁ ਸੁਣਾਇਆ।*
*ਕਲਿ ਤਾਰਣ ਗੁਰੁ ਨਾਨਕ ਆਇਆ॥ ੨੩॥*

(ਵਾਰ ੧, ਪਉੜੀ ੨੩)

ਜਿਹੜਾ ਦੁਨੀਆਂ ਨੂੰ ਤਾਰਨ ਆਇਆ ਹੈ, ਸਭ ਤੋਂ ਪਹਿਲਾਂ ਉਸ ਦੇ ਚਰਨਾਂ ਵਿਚ ਧਿਆਨ ਟਿਕਾਅ।

ਕਵੀ ਸੰਤੋਖ ਸਿੰਘ ਨੇ ਇਕ ਬਚਨ ਕਿਹਾ ਹੈ ਕਿ ਤਲਵੰਡੀ ਅੰਦਰ ਕੋਈ ਨਵੀਂ ਤਬਦੀਲੀ ਆਉਣ ਲੱਗ ਪਈ ਹੈ। ਭਾਈ ਸੰਤੋਖ ਸਿੰਘ ਕਹਿੰਦੇ ਹਨ ਕਿ ਤਲਵੰਡੀ ਸ਼ਹਿਰ ਦੇ ਅੰਦਰ ਮੀਂਹ ਪਿਆ ਹੈ ਤੇ ਮੀਂਹ ਤੋਂ ਬਾਅਦ ਪੂਰਾ ਦਾ ਪੂਰਾ ਸ਼ਹਿਰ ਤੇ ਬਨਸਪਤੀ ਇੰਝ ਧੋ ਕੇ ਕਿਸੇ ਨੇ ਸਾਫ਼ ਕਰ ਦਿੱਤੀ ਹੈ ਕਿ ਜਿਵੇਂ ਬਾਦਸ਼ਾਹ ਦੇ ਆਉਣ ਤੋਂ ਪਹਿਲਾਂ ਕਿਸੇ ਨਗਰ ਨੂੰ ਸਜਾਇਆ ਗਿਆ ਹੋਵੇ। ਭਾਈ ਸਾਹਿਬ ਕਹਿੰਦੇ ਹਨ ਕਿ ਇਸ ਤਲਵੰਡੀ ਵਿਚ ਇਕ ਘਰ ਹੈ ਬਾਬਾ ਕਲਿਆਣ ਦਾਸ ਜੀ ਦਾ। ਕਹਿੰਦੇ ਹਨ, ਇਹਨਾਂ ਦੇ ਘਰ ਇਕ ਬੱਚੀ ਹੈ, ਜਿਹੜੀ ਰੋਜ਼ ਵਿਹੜੇ ਵਿਚ ਖੇਡਦੀ ਹੈ ਤੇ ਗੁਰੂ ਨਾਨਕ ਸਾਹਿਬ ਨੇ ਮਾਂ ਤ੍ਰਿਪਤਾ ਦੀ ਗੋਦ ਚੁਣੀ। ਇਥੇ ਗੁਰਮੁਖ ਭਿੱਜ ਕੇ ਕਹਿੰਦਾ ਹੈ ਕਿ ਦੁਨੀਆਂ ਦੇ ਲੋਕੋ ! ਜਿਸ ਦੀ ਮਾਂ ਤ੍ਰਿਪਤਾ ਹੋਵੇ, ਜਿਸ ਦਾ ਪੁੱਤਰ ਤ੍ਰਿਪਤ ਹੋਇਆ ਆਵੇ ਤੇ ਜਿਸ ਦੀ ਪਹਿਲੀ ਨਜ਼ਰ ਪੈਣ ਨਾਲ ਦਾਈ ਵੀ ਤ੍ਰਿਪਤ ਹੋ ਜਾਏ, ਇਸ ਤੋਂ ਵੱਡੀ ਰਹਿਮਤ ਕਿੱਥੋਂ ਮਿਲੇਗੀ। ਕਵੀ ਜੀ ਕਹਿੰਦੇ ਹਨ ਕਿ ਮਾਤਾ ਤ੍ਰਿਪਤਾ ਜੀ ਨੇ ਹਜ਼ੂਰ ਦੀ ਆਮਦ ਤੋਂ ਪਹਿਲਾਂ ਤਨ ਦੇ ਗਹਿਣੇ ਉਤਾਰ ਦਿੱਤੇ। ਕਵੀ ਜੀ ਕਹਿੰਦੇ ਹਨ ਕਿ ਜਿੱਥੇ ਮਾਂ ਤ੍ਰਿਪਤਾ ਬੈਠਦੀ ਹੈ, ਉਥੇ ਇਕੋ ਦੱਮ ਮਹਿਕ ਪਸਰ ਜਾਂਦੀ ਹੈ। ਇਥੇ ਭਾਈ

ਸਾਹਿਬ ਕਹਿੰਦੇ ਹਨ ਕਿ ਉਹਨਾਂ ਗਹਿਣੇ ਉਤਾਰ ਦਿੱਤੇ ਪਰ ਮਾਂ ਦੀ ਸੁੰਦਰਤਾ ਦੀ ਕੋਈ ਮਿਸਾਲ ਨਹੀਂ। ਕਹਿੰਦੇ ਹਨ, ਜੇ ਕੋਈ ਇਹ ਗੱਲ ਸੁਣ ਕੇ ਸ਼ੱਕ ਕਰਕੇ ਕਹੇ ਕਿ ਕਵੀ ਸੰਤੋਖ ਸਿੰਘ ਝੂਠ ਬੋਲਦਾ ਹੈ ਤਾਂ ਕਹਿੰਦੇ ਹਨ ਕਿ ਨਹੀਂ ਭਾਈ— ਜਿਸ ਨੇ ਕਰੋੜਾਂ ਬ੍ਰਹਿਮੰਡਾਂ ਨੂੰ ਚਾਨਣ ਦੇਣਾ ਹੈ ਤੇ ਜਿਹੜਾ ਉਸ ਸਰੀਰ ਦੇ ਮਾਧਿਅਮ ਰਾਹੀਂ ਇਸ ਸੰਸਾਰ 'ਤੇ ਆ ਰਿਹਾ ਹੈ, ਉਸ ਸਰੀਰ ਦੀ ਉਪਮਾ ਵੀ ਕੋਈ ਬਿਆਨ ਨਹੀਂ ਕਰ ਸਕਦਾ। ਗੁਰੂ ਨਾਨਕ ਸਾਹਿਬ ਨੂੰ ਧਿਆ। ਸਾਹਿਬ ਦੀ ਜਦੋਂ ਆਮਦ ਹੋਈ ਤਾਂ ਸਭ ਤੋਂ ਪਹਿਲਾਂ ਜਿਸ ਉੱਪਰ ਨਦਰ ਪਈ ਤਾਂ ਉਸ ਦਾਈ ਨੇ ਦੋ ਸ਼ਬਦ ਕਹੇ। ਕਹਿੰਦੀ ਹੈ ਕਿ ਇਕ ਤਾਂ ਮੇਰੇ ਅੰਦਰ ਨੂੰ ਟਿਕਾਅ ਮਿਲਿਆ ਹੈ ਤੇ ਦੂਜਾ ਕਿਹਾ, ਅੱਜ ਤੱਕ ਜਿੰਨੇ ਵੀ ਜੀਵ ਸੰਸਾਰ ਉੱਪਰ ਆਉਂਦੇ ਹਨ, ਰੋਂਦੇ ਹੋਏ ਆਉਂਦੇ ਹਨ। ਇਹ ਪਹਿਲਾ ਬੱਚਾ ਆਇਆ ਹੈ ਜਿਹੜਾ ਮੈਨੂੰ ਦੇਖ ਕੇ ਮੁਸਕੁਰਾਇਆ ਹੈ। ਇਸ ਦੀ ਮੁਸਕੁਰਾਹਟ ਨੇ ਕਰੋੜਾਂ ਜਨਮਾਂ ਦੀ ਭੁੱਖ ਮਿਟਾਅ ਦਿੱਤੀ। ਬਾਬੇ ਕਾਲੂ ਨੂੰ ਕਹਿਣ ਲੱਗੀ, ਬਾਬਾ ! ਤੇਰੇ ਟੱਕਿਆਂ ਦੀ ਮੈਨੂੰ ਹੁਣ ਲੋੜ ਨਹੀਂ। ਹੁਣ ਤੇਰੇ ਘਰ ਆਏ ਪੁੱਤਰ ਨੇ ਕਰੋੜਾਂ ਜਨਮਾਂ ਦੀ ਭੁੱਖ ਦੂਰ ਕਰ ਦਿੱਤੀ ਹੈ। ਜਿਸ ਗੁਰੂ ਦੀ ਪਹਿਲੀ ਨਜ਼ਰ ਇਕ ਔਰਤ ਦੀ ਭੁੱਖ ਨੂੰ ਮਿਟਾਅ ਦਿੰਦੀ ਹੈ ਤੇ ਤੂੰ ਵੀ ਉਸ ਗੁਰੂ ਨਾਨਕ ਨੂੰ ਧਿਆ।

ਗੁਰੂ ਨਾਨਕ ਜੀ ਦੇ ਸਬੰਧ ਅੰਦਰ ਧੰਨ ਗੁਰੂ ਅੰਗਦ ਦੇਵ ਜੀ ਨੇ ਇਕ ਬਚਨ ਕਿਹਾ ਹੈ। ਹਜ਼ੂਰ ਕਹਿੰਦੇ ਹਨ, ਜਿਸ ਨੇ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਚਰਨ ਕਮਲਾਂ ਵਿਖੇ ਟਿੱਕ ਕੇ ਗੁਰੂ ਨਾਨਕ ਸਾਹਿਬ ਤੋਂ ਗੁਰਮਤਿ ਨਾਮ ਦਾ ਉਪਦੇਸ਼ ਲੈ ਲਿਆ ਹੈ, ਉਸ ਨੂੰ ਹਜ਼ੂਰ ਨੇ ਕ੍ਰਿਪਾ ਕਰਕੇ ਉਸ ਸੱਚੇ ਮਾਲਕ ਦੇ ਸ਼ਬਦ ਵਿਚ ਜੋੜ ਦਿੱਤਾ ਹੈ। ਧੰਨ ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਨਾਲ ਜੁੜਨ ਵਾਲਾ, ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਲੈਣ ਵਾਲਾ, ਉਸ ਨੂੰ ਦੂਜੇ ਪਾਸੇ ਭਟਕਣ ਦੀ ਲੋੜ ਨਹੀਂ। ਜਿਸ ਨੇ ਗੁਰੂ ਨਾਨਕ ਸਾਹਿਬ ਨੂੰ ਧਿਆਇਆ ਹੈ, ਉਸ ਦੇ ਅੰਦਰ ਨੂੰ ਮਾਲਕ ਟਿਕਾਅ ਦਿੰਦਾ ਹੈ। ਸਾਹਿਬ ਦੇ ਬਚਨ ਆਉਂਦੇ ਹਨ–

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥*

(ਅੰਗ ੧੫੦)

ਭਾਈ ਗੁਰਦਾਸ ਜੀ ਦੀ ਬਾਣੀ ਵਿਚੋਂ ਪੜ੍ਹੀਏ ਕਿ ਗੁਰੂ ਦੇਵ ਕੀ ਉਪਦੇਸ਼ ਦੇ ਕੇ ਗਏ ਹਨ ਤੇ ਕਿਹੜੇ ਢੰਗ ਨਾਲ ਗੁਰੂ ਨਾਨਕ ਸਾਹਿਬ ਜੀ ਨੇ ਉਸ ਸੱਚ ਦਾ ਉਪਦੇਸ਼ ਦੇ ਕੇ ਸਿੱਖਾਂ ਉੱਪਰ ਰਹਿਮਤ ਕਰਕੇ ਇਕ ਨਿਰਾਲਾ ਤੇ ਨਿਵੇਕਲਾਪਣ ਦੇ ਦਿੱਤਾ। ਕਹਿਣ ਲੱਗੇ–

*ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ।*
*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।*
*ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧॥* (ਵਾਰ ੨੪, ਪਉੜੀ ੧)

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਕ੍ਰਿਪਾ ਕੀਤੀ ਕਿ ਜਿਹੜਾ ਸਤਿ ਸਰੂਪ ਪ੍ਰਮੇਸ਼ਰ ਹੈ, ਜਿਸ ਦਾ ਨਾਮ ਸੱਚਾ ਹੈ, ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਨੇ ਜਪਾਇਆ ਹੈ। ਕਰਤਾਪੁਰ ਸਾਹਿਬ ਦੀ ਧਰਤੀ 'ਤੇ ਸੱਚਖੰਡਿ ਹੈ ਤੇ ਉਸ ਦੇ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਸ਼ਬਦ ਕਮਾਉਣ ਲਈ ਵਾਹਿਗੁਰੂ ਦਾ ਨਾਮ ਦਿੱਤਾ ਹੈ। ਉਥੇ ਭਾਈ ਸਾਹਿਬ ਕਹਿੰਦੇ ਹਨ ਕਿ—

*ਵਾਹਿਗੁਰੂ ਗੁਰ ਸਬਦੁ ਸੁਣਾਇਆ।*

ਇਸ ਸਿੱਖਿਆ ਨੂੰ ਤੂੰ ਧਾਰਨ ਕਰ ਲੈ, ਗੁਰੂ ਨਾਨਕ ਸਾਹਿਬ ਦੇ ਇਸ ਸ਼ਬਦ ਨੂੰ ਤੂੰ ਧਿਆ ਲੈ ਤੇ ਤੈਨੂੰ ਕਿਸੇ ਹੋਰ ਸਿੱਖਿਆ ਦੀ ਜ਼ਰੂਰਤ ਨਹੀਂ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਸਬੰਧ ਵਿਚ ਭਾਈ ਸਾਹਿਬ ਨੇ ਅਗਲਾ ਅੰਮ੍ਰਿਤ ਬਚਨ ਕਿਹਾ। ਕਹਿਣ ਲੱਗੇ-

*ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ।*

ਕਹਿੰਦੇ ਹਨ, ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ! ਜਦੋਂ ਤੁਸੀਂ ਗੁਰੂ ਸ਼ਬਦ ਦਿੱਤਾ, ਜਿਨ੍ਹਾਂ ਨੂੰ ਤੁਸੀਂ ਸ਼ਬਦ ਜਪਾਇਆ ਤਾਂ ਭਾਈ ਸਾਹਿਬ ਕਹਿੰਦੇ ਹਨ ਕਿ ਇੰਨੀ ਵੱਡੀ ਕ੍ਰਿਪਾ ਕਰ ਦਿੱਤੀ ਕਿ ਜਿੱਥੇ ਅੱਗੇ ਇਕ ਦੂਜੇ ਦਾ ਨਾਮ ਸੁਣਨ ਲਈ ਤਿਆਰ ਨਹੀਂ ਸਨ, ਇਕ ਕਾਫ਼ਰ ਕਹਿ ਰਿਹਾ ਸੀ, ਦੂਜਾ ਸ਼ਬਦ ਮਲੇਛ ਵਰਤ ਰਿਹਾ ਸੀ। ਇਕ ਕਹਿੰਦਾ ਸੀ ਰਹੀਮ ਕਹਾਂਗੇ ਤਾਂ ਰੱਬ ਖ਼ੁਸ਼ ਹੁੰਦਾ ਹੈ ਤੇ ਦੂਜਾ ਕਹਿੰਦਾ ਸੀ ਜੇ ਰਾਮ ਕਹਾਂਗੇ ਫਿਰ ਰੱਬ ਪ੍ਰਸੰਨ ਹੁੰਦਾ ਹੈ। ਇਕ ਕਹਿੰਦਾ ਸੀ ਜੇ ਹਰੀ ਨੂੰ ਰੀਝਾਉਣਾ ਹੈ ਤਾਂ ਦੱਖਣ ਵਾਲੇ ਪਾਸੇ ਨੂੰ ਝੁੱਕੀਂ। ਦੂਜਾ ਕਹਿੰਦਾ ਹੈ ਕਿ ਪੱਛਮ ਵਾਲੇ ਪਾਸੇ ਸਿੱਜਦੇ ਕਰੀਂ। ਇਕ ਕਹਿੰਦਾ ਸੀ ਰੱਬ ਕੇਵਲ ਮਸੀਤ ਦੇ ਅੰਦਰ ਹੈ ਤੇ ਦੂਜਾ ਕਹਿੰਦਾ ਸੀ ਨਹੀਂ, ਰੱਬ ਕੇਵਲ ਦੇਵਆਲਿਆਂ ਦੇ ਅੰਦਰ ਹੈ। ਇਕ ਦੇ ਸ਼ਬਦ ਸਨ ਕਿ ਜਨੇਊ ਤੋਂ ਬਿਨਾਂ ਗੁਜ਼ਾਰਾ ਨਹੀਂ ਤਾਂ ਦੂਜਾ ਕਹਿ ਰਿਹਾ ਸੀ ਕਿ ਜੇ ਤੂੰ ਇਸਲਾਮ ਦੀ ਸ਼ਰਹਾ ਦਾ ਬੰਦੀ ਨਹੀਂ ਤਾਂ ਤੈਨੂੰ ਬੰਦਗੀ ਕਰਨ ਦਾ ਕੋਈ ਹੱਕ ਨਹੀਂ। ਪਰ ਕਹਿੰਦੇ ਹਨ ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ! ਕਿੰਨੀ ਕੁ ਕ੍ਰਿਪਾ ਕੀਤੀ ਜੇ ਕਿ ਜਿਹੜੇ ਇਕ ਦੂਜੇ ਦੇ ਸ਼ਬਦ ਤੋਂ, ਇਕ ਦੂਜੇ ਦੇ ਚਿੰਨ੍ਹ ਤੋਂ, ਇਕ ਦੂਜੇ ਦੇ ਧਰਮ ਅਸਥਾਨ ਤੋਂ ਨਫ਼ਰਤ ਕਰਦੇ ਸਨ, ਹੁਣ ਤਿਲਕ ਵਾਲੇ ਦੇ ਘਰ ਵਿਚ ਵੀ ਤੈਨੂੰ ਗਾਇਆ ਜਾਂਦਾ ਹੈ ਤੇ ਜਿਹੜਾ ਮਸੀਤ ਦੀ ਗੱਲ ਕਰਦਾ ਸੀ, ਉਸ ਦੇ ਘਰ ਵਿਚ ਵੀ ਤੈਨੂੰ ਗਾਇਆ ਜਾਂਦਾ ਹੈ। ਭਾਈ ਸਾਹਿਬ ਨੇ ਬਚਨ ਕੀਤੇ-

*ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮਕਾ ਕਾਬਾ।*
*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*

ਹੇ ਸਤਿਗੁਰੂ ! ਘਰ ਘਰ ਦੇ ਅੰਦਰ ਰਬਾਬ ਨਾਲ ਕੀਰਤਨ ਪਿਆ ਹੁੰਦਾ ਹੈ। ਕੈਂਸੀਆਂ ਪਈਆਂ ਵੱਜਦੀਆਂ ਹਨ। ਅਗਲਾ ਬਚਨ ਭਾਈ ਸਾਹਿਬ ਨੇ ਕਿਹਾ-

## ਭਗਤਿ ਵਛਲੁ ਹੋਇ ਆਇਆ

ਧੰਨ ਗੁਰੂ ਨਾਨਕ ਸੱਚੇ ਪਾਤਿਸ਼ਾਹ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਨ ਆਏ ਹਨ ਤੇ ਨਾਲ ਸ਼ਬਦ ਕਿਹਾ-

*ਪਤਿਤ ਉਧਾਰਣੁ ਅਜਬੁ ਅਜਾਬਾ।*

(ਵਾਰ ੨੪, ਪਉੜੀ ੪)

ਹੇ ਗੁਰੂ ਨਾਨਕ ਸਾਹਿਬ ! ਜਿੱਥੇ ਭਗਤੀ ਕਰਨ ਵਾਲਿਆਂ ਨਾਲ ਨੇਹ ਕਰਦੇ ਹੋ, ਉੱਥੇ ਜੇ ਪਾਪੀ ਵੀ ਤੈਨੂੰ ਧਿਆ ਲਵੇ ਤਾਂ ਤੇਰੇ ਸ਼ਬਦ ਵਿਚ ਇੰਨੀ ਕੁ ਬਰਕਤ ਹੈ ਕਿ ਸਤਿਗੁਰੂ ਜੀ ! ਪਤਿਤ ਵੀ ਤੈਨੂੰ ਧਿਆ ਕੇ ਸੰਸਾਰ ਤੋਂ ਤਰ ਜਾਂਦੇ ਹਨ। ਪਹਿਲੀ ਗੱਲ ਕਿ ਹਜ਼ੂਰ ਭਗਤ ਵਛਲ ਹਨ ਤੇ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ, ਹੇ ਅਕਾਲ ਪੁਰਖ ਜੀ ! ਲੋਕ ਮਸਤ ਹੁੰਦੇ ਹਨ ਦੁਨੀਆਂ ਦਾ ਕੋਈ ਨਸ਼ਾ ਚੱਖ ਕੇ। ਕਹਿੰਦੇ ਹਨ, ਬਸ ਤੇਰਾ ਜਿਹੜਾ ਨਿਰਮਲ ਭਾਉ ਹੈ, ਮੈਂ ਉਸ ਨੂੰ ਭੰਗ ਦੀ ਤਰ੍ਹਾਂ ਵਰਤਦਾ ਪਿਆ ਹਾਂ ਤੇ ਭੰਗ ਖਾਣ ਵਾਲਿਆਂ ਦੇ ਕੋਲ ਪੋਟਲੀ ਹੈ ਜਿਸ ਦੇ ਵਿਚ ਉਹਨਾਂ ਨੇ ਭੰਗ ਪਾਈ ਹੈ। ਭਾਈ ਗੁਰਦਾਸ ਜੀ ਦੇ ਬਚਨਾਂ ਅਨੁਸਾਰ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਤੇਰਾ ਨਿਰਮਲ ਭਾਉ ਭੰਗ ਹੈ ਤੇ ਮੇਰਾ ਜਿਹੜਾ ਅੰਦਰ ਵਾਲਾ ਚਿੱਤ ਹੈ, ਇਸ ਨੂੰ ਮਾਨੋ ਪੋਟਲੀ ਬਣਾਇਆ ਹੈ, ਜਿਸ ਦੇ ਵਿਚ ਤੇਰੇ ਭੈਅ ਦੀ ਭੰਗ ਟਿਕਾਈ ਹੋਈ ਹੈ। ਸਾਹਿਬ ਕਹਿੰਦੇ ਹਨ-

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥*
*ਮੈ ਦੇਵਾਨਾ ਭਇਆ ਅਤੀਤੁ॥*
*ਕਰ ਕਾਸਾ ਦਰਸਨ ਕੀ ਭੂਖ॥*

ਤੇਰੇ ਦਰਸ਼ਨਾਂ ਦੀ ਤਾਂਘ ਹੈ ਤੇ ਹੱਥ ਦੇ ਵਿਚ ਖੱਪਰ ਲੈ ਕੇ ਤੁਰਿਆ ਹੈ। ਕੋਈ ਭਗਤੀ ਕਰਨ ਵਾਲਾ ਸਾਈਂ ਦੇ ਰੰਗ ਵਿਚ ਗੱਤਿਆ ਹੋਵੇ ਤੇ ਮੇਰੇ ਕਾਸੇ ਦੇ ਵਿਚ ਰੱਬ ਦੀ ਭਗਤੀ ਦਾ ਕੋਈ ਖ਼ੈਰ ਪਾ ਦੇਵੇ। ਸਾਹਿਬ ਕਹਿੰਦੇ ਹਨ-

*ਕਰ ਕਾਸਾ ਦਰਸਨ ਕੀ ਭੂਖ॥*
*ਮੈ ਦਰਿ ਮਾਗਉ ਨੀਤਾ ਨੀਤ॥੧॥*
*ਤਉ ਦਰਸਨ ਕੀ ਕਰਉ ਸਮਾਇ॥*
*ਮੈ ਦਰਿ ਮਾਗਤੁ ਭੀਖਿਆ ਪਾਇ॥੧॥ ਰਹਾਉ॥*

(ਅੰਗ ੭੨੧)

ਮੈਨੂੰ ਦਰ 'ਤੇ ਡਿੱਗੇ ਹੋਏ ਦੀ ਝੋਲੀ ਵਿਚ ਕੋਈ ਭਗਤੀ ਦੀ ਖ਼ੈਰ ਪਾ ਦੇਵੇ। ਮੇਰੀ ਜ਼ਿੰਦਗੀ ਦਾ ਮਕਸਦ ਸਾਈਂ ਦੀ ਯਾਦ ਵਿਚ ਜੁੜਨਾ ਹੈ। ਸਾਹਿਬ ਕਹਿੰਦੇ ਹਨ-

*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥*

(ਅੰਗ ੭੨੧)

ਕਹਿੰਦੇ ਹਨ ਗੁਰਮੁਖੋ ! ਭਗਤੀ ਵਾਲਾ ਹਰ ਥਾਂ 'ਤੇ ਪ੍ਰਵਾਨ ਹੈ ਤੇ ਪੁੱਛਿਆ ਸਤਿਗੁਰੂ ! ਜੇ ਕੋਈ ਨੀਵੀਂ ਜਾਤ ਵਾਲਾ ਹੋਵੇ ਤਾਂ ਉਹ ਵੀ ਪ੍ਰਵਾਨ ਹੈ ? ਤਾਂ ਭਾਈ ਗੁਰਦਾਸ ਜੀ ਦੇ ਅੰਮ੍ਰਿਤ ਬਚਨ ਹਨ-

*ਭਗਤਿ ਵਛਲੁ ਹੋਇ ਆਇਆ*

ਹਜ਼ੂਰ ਕਹਿੰਦੇ ਹਨ ਕਿ ਜਿਹੜਾ ਉੱਚੀ ਜਾਤ ਵਿਚ ਹੋ ਕੇ ਭਗਤੀ ਕਰਦਾ ਹੈ, ਉਸ ਨੂੰ ਵੀ ਸ਼ਾਬਾਸ਼ ਹੈ, ਪਰ ਜਿਹੜਾ ਨੀਵੀਂ ਜਾਤ ਵਿਚ ਪੈਦਾ ਹੋ ਕੇ ਮਾਲਕ ਦੇ ਚਰਨਾਂ ਵਿਚ ਜੁੜਿਆ ਹੈ ਤਾਂ ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਇਹੋ ਜਿਹੇ ਭਗਤ ਦੇ ਚਰਨਾਂ ਦੇ ਜੋੜੇ ਬਣਾ ਲਈਂ, ਮੈਂ ਆਪਣੀ ਚਮੜੀ ਵੀ ਉਸ ਦੇ ਚਰਨਾਂ ਵਿਚ ਭੇਟ ਕਰ ਦਿਆਂ। ਸਾਹਿਬ ਕਹਿਣ ਲੱਗੇ-

*ਜਾਤਿ ਕੁਲੀਨੁ ਸੇਵਕੁ ਜੇ ਹੋਇ॥*
*ਤਾ ਕਾ ਕਹਣਾ ਕਹਹੁ ਨ ਕੋਇ॥*
*ਵਿਚਿ ਸਨਾਤੀ ਸੇਵਕੁ ਹੋਇ॥*
*ਨਾਨਕ ਪਣ੍ਹੀਆ ਪਹਿਰੈ ਸੋਇ॥*

(ਅੰਗ ੧੨੫੬)

ਕਹਿੰਦੇ ਹਨ ਉਸ ਦੇ ਚਰਨਾਂ ਦੀ ਜੁੱਤੀ ਬਣਾਉਣ ਲਈ ਮੈਂ ਆਪਣੇ ਆਪ ਨੂੰ ਪੇਸ਼ ਕਰਾਂ। ਹਜ਼ੂਰ ਕਹਿੰਦੇ ਹਨ ਕਿ ਕੇਸਰ, ਫੁੱਲ ਤੇ ਜਿਹੜਾ ਸੋਨਾ ਹੈ, ਇਸ ਨੂੰ ਲੋਕ ਆਪਣੇ ਤਨ ਉੱਪਰ ਪਾਉਂਦੇ ਹਨ ਤੇ ਹਰ ਕੋਈ ਇਸ ਨੂੰ ਸਵੀਕਾਰ ਕਰਦਾ ਹੈ।

*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥*

(ਅੰਗ ੭੨੧)

ਸਤਿਗੁਰੂ ! ਭਗਤੀ ਵਾਲੇ ਉੱਚੇ ਕਿਵੇਂ ਹਨ ? ਹਜ਼ੂਰ ਕਹਿੰਦੇ ਹਨ, ਦੇਖ ਪਾਣੀ ਦੀ ਤੂੰ ਭਿੱਟ ਮੰਨ ਲੈ, ਸੁੱਚ ਭਿੱਟ ਮੰਨੀ ਜਾਂਦੀ ਹੈ। ਤਨ ਦੇ ਪਰਛਾਵੇਂ ਦੀ ਸੁੱਚ ਭਿੱਟ ਮੰਨ ਲੈ। ਚੌਂਕੇ ਉੱਪਰ ਕੋਈ ਆ ਜਾਵੇ ਤਾਂ ਉਸ ਦੀ ਸੁੱਚ ਭਿੱਟ ਮੰਨ ਲੈ। ਹਜ਼ੂਰ ਕਹਿੰਦੇ ਹਨ ਕਿ ਕਦੀ ਦੇਖਿਆ ਹੈ ਕਿ ਜਿਸ ਕੀਮਤੀ ਰੇਸ਼ਮ ਦੇ ਕੱਪੜੇ ਤੂੰ ਪਾਉਂਦਾ ਹੈਂ, ਰੇਸ਼ਮ ਤਾਂ ਇਕ ਕੀੜੇ ਵਿਚੋਂ ਪੈਦਾ ਹੋਇਆ ਹੈ, ਇਸ ਦੀ ਕੋਈ ਭਿੱਟ ਨਹੀਂ। ਉੱਚੀ ਜਾਤ ਵਾਲਾ ਰੇਸ਼ਮ ਨੂੰ ਸੁੱਚਿਆਂ ਮੰਨਦਾ ਹੈ। ਸਾਹਿਬ ਕਹਿੰਦੇ ਹਨ, ਪੁਰਾਤਨ ਸਮੇਂ ਘਿਉ ਵਾਲੇ ਕੁੱਪੇ ਕੱਚੇ ਚਮੜੇ ਦੇ ਬਣਨੇ ਤੇ ਉਸ ਦੇ ਵਿਚ ਘਿਉ ਪਾਉਣਾ ਤੇ ਹਜ਼ੂਰ ਕਹਿੰਦੇ ਹਨ, ਕੀ ਉਸ ਚਮੜੇ ਦੇ ਕੁੱਪੇ ਵਿਚ ਪਾਇਆ

ਹੋਇਆ ਘਿਉ ਭਿੱਟਿਆ ਨਹੀਂ ? ਕਹਿਣਾ ਕਿ ਕੋਈ ਗੱਲ ਨਹੀਂ, ਭਾਵੇਂ ਕੱਚੇ ਚਮੜੇ ਦੇ ਕੁੱਪੇ ਵਿਚ ਘਿਉ ਪਿਆ ਹੈ, ਪਰ ਘਿਉ ਕਦੀ ਭਿੱਟਦਾ ਨਹੀਂ। ਕਹਿੰਦੇ ਹਨ, ਜੇ ਰੇਸ਼ਮ ਦੇ ਕੀੜੇ ਵਿਚੋਂ ਨਿਕਲਿਆ ਹੋਇਆ ਰੇਸ਼ਮ ਭਿੱਟਦਾ ਨਹੀਂ, ਜੇ ਘਿਉ ਕੱਚੇ ਮਾਸ ਦੇ ਕੁੱਪੇ ਵਿਚ ਪਾਇਆ ਹੋਇਆ ਨਹੀਂ ਭਿੱਟਦਾ ਤਾਂ ਜਿਸ ਹਿਰਦੇ ਵਿਚ ਨਿਰੰਕਾਰ ਦੀ ਭਗਤੀ ਟਿੱਕ ਜਾਏ ਪਿਆਰਿਆ ! ਉਹ ਹਿਰਦਾ ਕਿਸੇ ਵੀ ਜਾਤ ਦਾ ਹੋਵੇ, ਉਹ ਕਦੀ ਭਿੱਟਿਆ ਹੋਇਆ ਨਹੀਂ ਹੋ ਸਕਦਾ। ਸਾਹਿਬ ਕਹਿਣ ਲੱਗੇ-

*ਘਿਅ ਪਟ ਭਾਂਡਾ ਕਹੈ ਨ ਕੋਇ॥*
*ਐਸਾ ਭਗਤੁ ਵਰਨ ਮਹਿ ਹੋਇ॥*
*ਤੇਰੈ ਨਾਮਿ ਰਹੇ ਲਿਵ ਲਾਇ॥*

ਜਿਹੜਾ ਤੇਰੇ ਨਾਮ ਵਿਚ ਝੁੱਕ ਗਿਆ ਹੈ, ਜਿਸ ਦੀ ਲਿਵ ਜੁੜ ਗਈ ਹੈ, ਸਾਹਿਬ ਕਹਿੰਦੇ ਹਨ-

*ਨਾਨਕ ਤਿਨ ਦਰਿ ਭੀਖਿਆ ਪਾਇ॥ ੩॥*

(ਅੰਗ ੭੨੧)

ਮੈਂ ਉਹਨਾਂ ਦੇ ਦਰ ਤੋਂ ਖ਼ੈਰ ਮੰਗਣ ਆਇਆ ਹਾਂ, ਜਿਹੜੇ ਤੇਰੀ ਭਗਤੀ ਵਿਚ ਜੁੜੇ ਹਨ। ਅਗਲਾ ਸ਼ਬਦ ਵਰਤਿਆ-

*ਪਤਿਤ ਉਧਾਰਣੁ ਅਜਬੁ ਅਜਾਬਾ।*

ਗੁਰੂ ਨਾਨਕ ਸਾਹਿਬ ਜੀ ਕੇਵਲ ਭਗਤੀ ਨੂੰ ਨੇਹ ਨਹੀਂ। ਦੇਖ ਪਾਪੀ ਖੰਦੇ ! ਜੇਕਰ ਸੰਸਾਰ 'ਤੇ ਲੋਕ ਨਫ਼ਰਤ ਕਰਦੇ ਹਨ, ਜੇਕਰ ਆਪਣੇ ਤੇਰਾ ਸਾਥ ਛੱਡ ਜਾਂਦੇ ਹਨ ਤਾਂ ਭਾਈ ਗੁਰਦਾਸ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਨੂੰ ਧਿਆਈਂ। ਉਹ ਪਾਪੀਆਂ ਨੂੰ ਵੀ ਪਵਿੱਤਰ ਕਰਨ ਲਈ ਆਏ ਹਨ।

ਮਨੁੱਖ ਦਾ ਪਾਪ ਕਰ ਕਰ ਕੇ ਤਨ ਤੱਪ ਗਿਆ ਹੈ। ਉਸ ਦੇ ਸਰੀਰ ਵਿਚੋਂ ਖ਼ੂਨ ਸਿੰਮਦਾ ਹੈ। ਉਸ ਦੇ ਪਰਿਵਾਰ ਨੇ, ਪਿੰਡ ਦੇ ਲੋਕਾਂ ਨੇ ਮਿੱਟੀ ਦਾ ਭਾਂਡਾ ਬਣਾ ਦਿੱਤਾ ਹੈ ਕਿ ਇਸ ਦੇ ਹੱਥ ਨੂੰ ਵੀ ਕੋਈ ਟੱਚ ਨਾ ਕਰੇ। ਰੋਟੀ ਵੀ ਇਸ ਨੂੰ ਕੋਈ ਕੁੱਤਿਆਂ ਦੀ ਤਰ੍ਹਾਂ ਦੂਰੋਂ ਭੰਵਾਅ ਕੇ ਸੁੱਟੇ। ਇਥੋਂ ਤੱਕ ਕਿ ਪਿੰਡ ਦੇ ਬਾਹਰ ਕੁੱਲੀ ਬਣਾ ਦਿੱਤੀ ਹੈ ਕਿ ਪਿੰਡ ਵਿਚ ਰਹੇਗਾ ਤਾਂ ਪਿੰਡ ਦੇ ਅੰਦਰ ਬੀਮਾਰੀ ਫੈਲੇਗੀ। ਇਹੋ ਜਿਹੇ ਪਾਪੀ ਨੂੰ ਪਰਿਵਾਰ ਦੇ ਲੋਕ ਵੀ ਛੱਡ ਗਏ, ਪਰ ਮੇਰੇ ਬਾਬੇ ਨੇ ਉਸ ਪਾਪੀ ਦੇ ਬੂਹੇ ਨੂੰ ਜਾ ਖੜਕਾਇਆ ਤੇ ਅੰਦਰੋਂ ਸਿਰਫ਼ ਇਹੀ ਆਵਾਜ਼ ਆਈ ਸੀ ਕਿ ਹੇ ਅਤਿੱਥੀ, ਹੇ ਅਜਨਬੀ ! ਸ਼ਾਇਦ ਤੈਨੂੰ ਪਤਾ ਨਹੀਂ ਕਿ ਮੈਂ ਸਿਰ ਤੋਂ ਪੈਰਾਂ ਤੱਕ ਰੋਗ ਨਾਲ ਗ੍ਰਸਿਆ ਹੋਇਆ ਹਾਂ। ਮੈਨੂੰ ਤਾਂ ਆਪਣੇ ਛੱਡ ਕੇ ਚਲੇ ਗਏ ਹਨ ਤਾਂ ਬਾਹਰੋਂ ਆਵਾਜ਼ ਆਈ ਸੀ, ਸੱਜਣਾ ! ਆਪਣੇ ਛੱਡ ਕੇ ਜਾ ਸਕਦੇ ਹਨ, ਪਰ ਜਿਸ ਨਿਰੰਕਾਰ ਨੇ

ਮੈਨੂੰ ਭੇਜਿਆ ਹੈ, ਉਹ ਤੇਰੇ ਵਰਗੇ ਡਿੱਗਿਆਂ ਹੋਇਆਂ ਨੂੰ ਵੀ ਆਪਣੇ ਗਲੇ ਨਾਲ ਲਾ ਲੈਂਦਾ ਹੈ। ਜਦੋਂ ਕਿਵਾੜ ਖੁੱਲ੍ਹਿਆ ਤਾਂ ਸਰੀਰ ਸਾਰਾ ਪੈਰਾਂ ਤੱਕ ਰੋਗੀ ਹੈ ਤੇ ਸਾਹਿਬ ਨੇ ਉਥੇ ਇਕ ਬਚਨ ਕਿਹਾ, ਮਰਦਾਨਿਆ ! ਧਨਾਸਰੀ ਰਾਗ ਵਿਚ ਤਾਰ ਨੂੰ ਛੇੜ। ਮਰਦਾਨੇ ਨੇ ਤਾਰ ਛੇੜੀ ਤਾਂ ਹਜ਼ੂਰ ਦੇ ਪਵਿੱਤਰ ਮੁਖ 'ਤੇ ਇਲਾਹੀ ਨੂਰ ਆਇਆ ਤੇ ਮੁਖ ਵਿਚੋਂ ਬਚਨ ਨਿਕਲੇ ਕੋੜ੍ਹੀ ਨੂੰ ਮੁਖ਼ਾਤਿਬ ਕਰਕੇ। ਕਹਿਣ ਲੱਗੇ-

*ਜੀਉ ਤਪਤੁ ਹੈ ਬਾਰੋ ਬਾਰ॥*
*ਤਪਿ ਤਪਿ ਖਪੈ ਬਹੁਤੁ ਬੇਕਾਰ॥*
*ਜੈ ਤਨਿ ਬਾਣੀ ਵਿਸਰਿ ਜਾਇ॥*
*ਜਿਉ ਪਕਾ ਰੋਗੀ ਵਿਲਲਾਇ॥੧॥*
*ਬਹੁਤਾ ਬੋਲਣੁ ਝਖਣੁ ਹੋਇ॥*
*ਵਿਣੁ ਬੋਲੇ ਜਾਣੈ ਸਭੁ ਸੋਇ॥ ੧ ॥ ਰਹਾਉ॥*
*ਜਿਨਿ ਕਨ ਕੀਤੇ ਅਖੀ ਨਾਕੁ॥*
*ਜਿਨਿ ਜਿਹਵਾ ਦਿਤੀ ਬੋਲੇ ਤਾਤੁ॥*
*ਜਿਨਿ ਮਨੁ ਰਾਖਿਆ ਅਗਨੀ ਪਾਇ॥*
*ਵਾਜੈ ਪਵਣੁ ਆਖੈ ਸਭ ਜਾਇ॥੨॥*
*ਜੇਤਾ ਮੋਹੁ ਪਰੀਤਿ ਸੁਆਦ॥*
*ਸਭਾ ਕਾਲਖ ਦਾਗਾ ਦਾਗ॥*
*ਦਾਗ ਦੋਸ ਮੁਹਿ ਚਲਿਆ ਲਾਇ॥*
*ਦਰਗਹ ਬੈਸਣ ਨਾਹੀ ਜਾਇ॥੩॥*

ਸਾਹਿਬ ਕਹਿੰਦੇ ਹਨ, ਇਸ ਮਨੁੱਖ ਦੇ ਕੀਤੇ ਹੋਏ ਕਰਮਾਂ ਕਰਕੇ ਇਸ ਦੇ ਦੋਸ਼ ਇਸ ਦੇ ਮੱਥੇ ਉੱਪਰ ਕਾਲਖ ਬਣ ਕੇ ਲੱਗ ਗਏ ਹਨ। ਕਹਿੰਦੇ ਹਨ, ਇਹੋ ਜਿਹੇ ਪਾਪੀ ਨੂੰ ਰੱਬ ਦੀ ਦਰਗਾਹ ਵਿਚ ਥਾਂ ਨਹੀਂ ਤੇ ਜਦੋਂ ਕੋੜ੍ਹੀ ਦੇ ਨੇਤਰ ਭਿੱਜ ਗਏ ਨੀਰ ਨਾਲ ਤਾਂ ਸਾਹਿਬ ਕਹਿੰਦੇ ਹਨ, ਘਬਰਾ ਨਾ-

*ਕਰਮਿ ਮਿਲੈ ਆਖਣੁ ਤੇਰਾ ਨਾਉ॥*
*ਜਿਤੁ ਲਗਿ ਤਰਣਾ ਹੋਰੁ ਨਹੀ ਥਾਉ॥*

ਜੇਕਰ ਕੋਈ ਮਨੁੱਖ ਦੁਨੀਆਂ ਦੇ ਪਾਪਾਂ ਦੇ ਵਿਕਾਰਾਂ ਦੇ ਸਮੁੰਦਰ ਵਿਚ ਡੁੱਬ ਗਿਆ ਹੈ, ਇੰਨਾ ਭਰਿਸ਼ਟਿਆ ਗਿਆ ਹੈ ਕਿ ਆਪਣੇ ਪਰਿਵਾਰ ਦੇ ਲੋਕ ਵੀ ਛੱਡ ਗਏ ਤਾਂ ਸਾਹਿਬ ਕਹਿੰਦੇ ਹਨ ਕਿ ਤੂੰ ਨਿਰੰਕਾਰ ਦੇ ਨਾਮ ਦੀ ਟੇਕ ਲੈ। ਉਸ ਦੇ ਸ਼ਬਦ ਵਿਚ ਜੁੜ ਤਾਂ ਸਹੀ।

ਦੇਖ ਉਹ ਡੁੱਬਿਆਂ ਹੋਇਆਂ ਨੂੰ ਵੀ ਤਾਰਨ ਆਇਆ ਹੈ।

*ਜੇ ਕੋ ਡੂਬੈ ਫਿਰਿ ਹੋਵੈ ਸਾਰ॥*

*ਨਾਨਕ ਸਾਚਾ ਸਰਬ ਦਾਤਾਰ॥੪॥*

(ਅੰਗ ੬੬੧)

ਜਦੋਂ ਇਹੋ ਜਿਹੇ ਰੋਗੀ ਉੱਪਰ ਸਾਹਿਬ ਨੇ ਨਦਰ ਕੀਤੀ ਹੋਵੇਗੀ ਤਾਂ ਕੀ ਉਸ ਰੋਗੀ ਦਾ ਹਿਰਦਾ ਲੋਕਾਂ ਨੂੰ ਕੂਕ ਕੇ ਨਹੀਂ ਕਹੇਗਾ ਕਿ–

ਗੁਰ ਨਾਨਕ ਲਈਂ ਧਿਆਇ॥

ਧਰਤੀ ਦੇ ਲੋਕੋ ! ਜੇ ਪਾਪਾਂ ਤੋਂ ਮੁਕਤ ਹੋਣਾ ਜੇ ਤਾਂ ਗੁਰੂ ਨਾਨਕ ਸਾਹਿਬ ਦੇ ਸ਼ਬਦ ਨਾਲ ਜੁੜਿਉ। ਭਾਈ ਸਾਹਿਬ ਕਹਿਣ ਲੱਗੇ–

*ਪਤਿਤ ਉਧਾਰਣੁ ਅਜਬ ਅਜਾਬਾ।*

*ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ।*

ਸਤਿਗੁਰੂ ਨੇ ਚਾਰ ਵਰਨਾਂ ਵਿਚ ਫੱਸੇ ਹੋਏ ਲੋਕਾਂ ਨੂੰ ਕੇਵਲ ਇਕ ਸਾਧ ਸੰਗਤ ਵਿਚ ਟਿਕਾਅ ਦਿੱਤਾ ਹੈ ਕਿ ਜੇ ਇਸ ਭਵ ਸਾਗਰ ਨੂੰ ਤਰਨਾ ਹੈ ਤਾਂ ਸਾਧ ਸੰਗਤ ਦਾ ਲੜ ਨਾ ਛੱਡਿਉ। ਕਹਿਣ ਲੱਗੇ–

*ਚੰਦਨ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*

ਚੇਤੇ ਰੱਖੀਂ, ਇਸ ਸੰਗਤ ਵਿਚ ਪਹਿਲੇ, ਦੂਜੇ, ਤੀਜੇ ਦਰਜੇ ਦੀ ਨਫ਼ਰਤ ਨਹੀਂ। ਕਹਿੰਦੇ ਹਨ, ਚੰਦਨ ਦੇ ਸਾਹਮਣੇ ਅਰਿੰਡ ਆ ਜਾਏ ਤਾਂ ਉਹ ਉਸ ਨੂੰ ਵੀ ਮਹਿਕ ਦਿੰਦਾ ਪਿਆ ਹੈ। ਜੇ ਕਿਤੇ ਧਰਤੀ ਉੱਪਰ ਉੱਗਿਆ ਹੋਇਆ ਘਾਹ ਆ ਜਾਏ ਤਾਂ ਉਹ ਉਸ ਨੂੰ ਵੀ ਮਹਿਕ ਦਿੰਦਾ ਹੈ ਤੇ ਜੇ ਕਿਤੇ ਚੰਦਨ ਦੇ ਸਾਹਮਣੇ ਹੋਰ ਕੋਈ ਰੁੱਖ ਆ ਜਾਏ ਤਾਂ ਉਹ ਉਸ ਨੂੰ ਵੀ ਮਹਿਕ ਦਿੰਦਾ ਹੈ। ਇਸ ਦਰ ਉੱਪਰ ਕੋਈ ਵੀ ਆ ਜਾਏ, ਇੱਥੇ ਦੂਜਾ, ਤੀਜਾ ਦਰਜਾ ਨਹੀਂ, ਇੱਥੇ ਕੇਵਲ ਸ਼ਬਦ ਦੀ ਕਮਾਈ ਤੇ ਸਾਧ ਸੰਗਤ ਵਿਚ ਜੁੜਿਆ ਜਾਂਦਾ ਹੈ।

*ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ।*

ਹੇ ਗੁਰੂ ਨਾਨਕ ਸਾਹਿਬ ਜੀ ! ਜੇ ਕੋਈ ਤੁਹਾਡੇ ਸਾਹਮਣੇ ਆਉਂਦਾ ਹੈ ਤਾਂ ਕਿੰਨੀ ਕੁ ਤੇਰੇ ਕੋਲ ਰਹਿਮਤ ਹੈ ? ਭਾਈ ਸਾਹਿਬ ਉਥੇ ਕਹਿਣ ਲੱਗੇ, ਗੁਰੂ ਨਾਨਕ ਸਾਹਿਬ ਨੂੰ ਧਿਆਈਂ, ਜਿਸ ਕੋਲ ਇੰਨੀ ਕੁ ਸਮਰੱਥਾ ਹੈ–

*ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਦੀ ਕਰੈ ਜਵਾਬਾ।*

ਇਥੇ ਕੁਦਰਤ ਦਾ ਅਰਥ ਹੈ ਸ਼ਕਤੀ। ਕਿਸੇ ਦੀ ਤਾਕਤ ਨਹੀਂ ਕਿ ਤੇਰੇ ਸਾਹਮਣੇ ਖਲੋ

ਕੇ ਕੋਈ ਜੱਵਾਬ ਦੇ ਸਕੇ। ਕਹਿਣ ਤੋਂ ਮੁਰਾਦ ਹੈ ਕਿ ਤੇਰੇ ਇਸ ਰੂਹਾਨੀਅਤ ਗਿਆਨ ਦੇ ਸਾਹਮਣੇ ਸਾਰਿਆਂ ਨੂੰ ਆਪਣੇ ਸਿਰ ਝੁਕਾਣੇ ਪੈ ਗਏ ਹਨ। ਕਿਉਂ ਧਿਆਉਣਾ ਹੈਂ, ਕਿਉਂਕਿ-

*ਜਾਹਰ ਪੀਰ ਜਗਤ ਗੁਰ ਬਾਬਾ॥ ੪॥*

(ਵਾਰ ੨੪, ਪਉੜੀ ੪)

ਜਾਹਰ ਦਾ ਅਰਥ ਹੈ ਪ੍ਰਤੱਖ। ਜਿਹੜਾ ਗੁਰੂ ਵਿਚ ਪ੍ਰਤੱਖ ਹੈ, ਕੋਈ ਉਸ ਨੂੰ ਪੀਰ ਕਹਿ ਕੇ ਨਮਸਕਾਰ ਕਰਦਾ ਹੈ, ਕੋਈ ਗੁਰੂ ਕਹਿ ਕੇ ਝੁੱਕਦਾ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਵੀ ਕਹਿੰਦੇ ਹਨ ਅਤੇ ਜਿਸ ਨੂੰ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਇਹ ਜ਼ਾਹਿਰਾ ਪੀਰ ਹੈ ਤੇ ਤੂੰ ਵੀ ਸਭ ਤੋਂ ਪਹਿਲਾਂ ਆਪਣੀ ਜ਼ਿੰਦਗੀ ਵਿਚ ਇਹੋ ਕਹੀਂ-

ਗੁਰ ਨਾਨਕ ਲਈਂ ਧਿਆਇ॥

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੈਨੂੰ ਉਸ ਅਕਾਲ ਪੁਰਖ ਨੇ ਆਪਣਾ ਢਾਡੀ ਬਣਾ ਕੇ ਆਪਣੇ ਕੋਲ ਬੁਲਾਇਆ ਹੈ ਅਤੇ ਇਸ ਢਾਡੀ ਉੱਪਰ ਰਹਿਮਤ ਕੀਤੀ ਹੈ।

ਆਮ ਤੌਰ 'ਤੇ ਪੁਰਾਤਨ ਸਮੇਂ ਸਿਫ਼ਤਾਂ ਕਰਨ ਵਾਲੇ ਕਿਤੇ ਬਾਦਸ਼ਾਹ ਦੀ ਸਿਫ਼ਤ ਕਰਨ ਵਾਲਾ ਕੋਈ ਢਾਡੀ ਜਾਂਦਾ ਸੀ ਤਾਂ ਬਾਦਸ਼ਾਹ ਉਸ ਨੂੰ ਆਪਣੇ ਕੋਲੋਂ ਪਾਉਣ ਲਈ ਬਸਤਰ, ਖਾਣ ਲਈ ਭੋਜਨ ਤੇ ਵਰਤਣ ਲਈ ਦੌਲਤ ਦਿੰਦਾ ਸੀ। ਕਹਿੰਦੇ ਹਨ, ਹੇ ਮੇਰੇ ਵਾਹਿਗੁਰੂ! ਮੈਂ ਤਾਂ ਕਿਸੇ ਕੰਮ ਆਉਣ ਵਾਲਾ ਨਹੀਂ, ਪਰ ਤੁਸੀਂ ਕ੍ਰਿਪਾ ਕੀਤੀ ਤੇ ਮੈਨੂੰ ਢਾਡੀ ਵਿਕਾਰ ਨੂੰ ਇਕ ਕਾਰ ਵਿਚ ਲਾ ਦਿੱਤਾ ਤੇ ਕਹਿੰਦੇ ਹਨ, ਜਦੋਂ ਕਾਰ ਵਿਚ ਲਾਇਆ ਤਾਂ ਉਹ ਕਿਹੜੀ ਕਾਰ ਹੈ ? ਹਜ਼ੂਰ ਕਹਿੰਦੇ ਹਨ-

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*

ਮੈਨੂੰ ਬੇਕਾਰ ਢਾਡੀ ਨੂੰ ਇਕ ਕਾਰ ਵਿਚ ਲਾ ਦਿੱਤਾ। ਕਹਿਣ ਲੱਗੇ-

*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*

ਧੁਰ ਦਰਗਾਹ ਤੋਂ ਇਹ ਫ਼ੁਰਮਾਣ ਆਇਆ ਹੈ ਕਿ ਰਾਤ ਹੋਵੇ ਜਾਂ ਦਿਨ ਹੋਵੇ, ਸਵੇਰ ਹੋਵੇ ਜਾਂ ਸ਼ਾਮ ਹੋਵੇ, ਤੇਰੇ ਲਈ ਇਕੋ ਕਾਰ ਹੈ। ਕਹਿੰਦੇ ਹਨ-

*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*

ਕਹਿੰਦੇ ਹਨ, ਮੈਨੂੰ ਢਾਡੀ ਨੂੰ ਅਕਾਲ ਪੁਰਖ ਨੇ ਆਪਣੀ ਦਰਗਾਹ ਵਿਚ ਬੁਲਾਇਆ ਹੈ।

*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*

ਕਹਿੰਦੇ ਹਨ, ਆਮ ਤੌਰ 'ਤੇ ਕੋਈ ਸਿਫ਼ਤ ਕਰਦਾ ਹੈ ਤੇ ਉਸ ਨੂੰ ਬਾਦਸ਼ਾਹ ਤਨ ਢੱਕਣ

ਲਈ ਕੱਪੜੇ ਦਿੰਦਾ ਹੈ। ਪਰ ਮੇਰੇ ਮਾਲਕਾ ! ਜਦੋਂ ਮੈਂ ਤੇਰਾ ਢਾਡੀ ਬਣ ਕੇ ਤੁਰਿਆ ਤਾਂ ਤੂੰ ਆਪਣੀ ਸਿਫ਼ਤ ਸਲਾਹ ਦਾ ਕੱਪੜਾ ਮੇਰੇ ਤਨ ਉੱਪਰ ਪਾ ਦਿੱਤਾ ਹੈ। ਹਜ਼ੂਰ ਕਹਿੰਦੇ ਹਨ-

*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*

ਜਿੱਥੇ ਸਿਫ਼ਤ ਸਲਾਹ ਦਾ ਕੱਪੜਾ ਦਿੱਤਾ, ਉਥੇ ਕਿਹਾ ਲੈ ਢਾਡੀ, ਦੁਨੀਆਂ ਦੇ ਬਾਦਸ਼ਾਹ ਥਾਲ ਪਰੋਸ ਕੇ ਢਾਡੀ ਨੂੰ ਭੋਜਨ ਦਿੰਦੇ ਹਨ ਤੇ ਮੈਂ ਤੈਨੂੰ ਜ਼ਿੰਦਗੀ ਵਿਚ ਉਹ ਭੋਜਨ ਦਿੰਦਾ ਹਾਂ ਜਿਹੜਾ ਆਪ ਛਕੇਂਗਾ ਤੇ ਤ੍ਰਿਪਤ ਹੋਵੇਂਗਾ ਤੇ ਇਸ ਭੋਜਨ ਨੂੰ ਅੱਗੇ ਵੀ ਵੰਡੀਂ। ਜਿਹੜਾ ਛਕੇਗਾ ਉਸ ਦੇ ਅੰਦਰ ਵੀ ਤ੍ਰਿਪਤੀ ਆ ਜਾਏਗੀ। ਹਜ਼ੂਰ ਕਹਿੰਦੇ ਹਨ-

*ਗੁਰਮਤੀ ਖਾਧਾ ਰਜਿ*

ਗੁਰੂ ਦੀ ਮੱਤ ਨਾਲ ਉਸ ਭੋਜਨ ਨੂੰ ਰੱਜ ਕੇ ਖਾਧਾ ਹੈ।

*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*
*ਢਾਢੀ ਕਰੇ ਪਸਾਉ*

ਪਸਾਉ ਦਾ ਅਰਥ ਹੈ ਪ੍ਰਚਾਰ ਕਰਾਂਗੇ। ਕਹਿੰਦੇ ਹਨ, ਮੈਨੂੰ ਢਾਡੀ ਨੂੰ ਸਿਫ਼ਤ ਸਲਾਹ ਦੇ ਕੱਪੜੇ ਦਿੱਤੇ। ਮੈਨੂੰ ਢਾਡੀ ਨੂੰ ਵਾਹਿਗੁਰੂ ਨੇ ਨਾਮ ਦਾ ਭੋਜਨ ਦਿੱਤਾ। ਮੈਨੂੰ ਢਾਡੀ ਨੂੰ ਨਾਮ ਦੀ ਕਾਰ ਵਿਚ ਲਾਇਆ। ਕਹਿਣ ਲੱਗੇ-

*ਢਾਢੀ ਕਰੇ ਪਸਾਉ ਸਬਦੁ ਵਜਾਇਆ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥*

(ਅੰਗ ੧੫੦)

ਸ਼ਬਦ ਦੀ ਚੋਟ ਨਾਲ ਪ੍ਰਚਾਰ ਕਰੀਂ ਤੇ ਜਿਹੜਾ ਸ਼ਬਦ ਗੁਰੂ ਨਾਨਕ ਲੈ ਕੇ ਆਇਆ ਹੈ ਤੇ ਮੇਰੇ ਗੁਰੂ ਕਲਗੀ ਵਾਲੇ ਕਹਿੰਦੇ ਹਨ ਕਿ ਉਸ ਦੇ ਬਖ਼ਸ਼ੇ ਹੋਏ ਸ਼ਬਦ ਦਾ ਰੱਸ ਮਾਣਨ ਵਾਲਿਆ ! ਪਹਿਲਾਂ ਉਸ ਨੂੰ ਧਿਆਈਂ ਜਿਸ ਨੇ ਸ਼ਬਦ ਤੇਰੀ ਝੋਲੀ ਵਿਚ ਪਾ ਦਿੱਤਾ ਹੈ।

ਸਾਹਿਬ ਬਾਰੇ ਜਦੋਂ ਪੁਰਾਤਨ ਜਨਮ ਸਾਖੀ ਵਿਚ ਬਚਨ ਕਹੇ ਸਾਖੀਕਾਰ ਨੇ ਤਾਂ ਉਸ ਨੇ ਤਿੰਨ ਸ਼ਬਦ ਕਹੇ। ਕਹਿੰਦੇ ਹਨ, ਗੁਰੂ ਨਾਨਕ ਸਾਹਿਬ ਨੂੰ ਪ੍ਰਮਾਤਮਾ ਦੇ ਦਰ ਤੋਂ ਤਿੰਨ ਬਚਨ ਮੇਰੇ ਮਾਲਕ ਨੇ ਕਹੇ ਸਨ। ਪਹਿਲਾ ਬਚਨ ਕਿਹਾ ਸੀ-

*ਨਾਨਕ ਜਿਸ ਊਪਰ ਤੇਰੀ ਨਦਰ, ਉਸ ਊਪਰ ਮੇਰੀ ਨਦਰ।*

ਜੇ ਇਹ ਪ੍ਰਮਾਤਮਾ ਦੇ ਘਰੋਂ ਆਵਾਜ਼ ਪਈ ਆਉਂਦੀ ਹੈ ਕਿ, ਹੇ ਗੁਰੂ ਨਾਨਕ ! ਜਿਸ ਉੱਪਰ ਤੁਹਾਡੀ ਨਦਰ ਹੋ ਜਾਏ। ਕਹਿਣ ਲੱਗੇ-

*ਜਿਸ ਊਪਰ ਤੇਰਾ ਕਰਮ।*

ਕਰਮ ਦਾ ਇੱਥੇ ਅਰਥ ਬਖ਼ਸ਼ਿਸ਼ ਹੈ।

*ਜਿਸ ਊਪਰ ਤੇਰਾ ਕਰਮ, ਉਸ ਊਪਰ ਮੇਰਾ ਕਰਮ।*
*ਮੇਰਾ ਨਾਉ ਪਾਰਬ੍ਰਹਮ ਪ੍ਰਮੇਸ਼ਰ ਤੇ ਤੇਰਾ ਨਾਉ ਗੁਰ ਪ੍ਰਮੇਸ਼ਰ।*

ਜੇ ਗੁਰ ਪ੍ਰਮੇਸ਼ਰ ਹੈ ਤਾਂ ਫਿਰ ਕਲਗੀ ਵਾਲੇ ਕਹਿੰਦੇ ਹਨ-

**ਗੁਰ ਨਾਨਕ ਲਈਂ ਧਿਆਇ॥**

ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥*

(ਅੰਗ ੮੬੪)

ਉਹ ਸ਼ਬਦ ਜਿਸ ਸ਼ਬਦ ਨੂੰ ਸਾਹਿਬ ਨੇ ਭੋਜਨ ਕਿਹਾ ਹੈ, ਉਹ ਸ਼ਬਦ ਜਿਸ ਨੂੰ ਸਾਹਿਬ ਨੇ ਸੁੰਦਰ ਸਿਫ਼ਤ ਸਲਾਹ ਦਾ ਕੱਪੜਾ ਕਿਹਾ ਹੈ ਤੇ ਜਦੋਂ ਉਸ ਸ਼ਬਦ ਨੂੰ ਲੈ ਕੇ ਮੇਰੇ ਗੁਰੂ ਨਾਨਕ ਸਾਹਿਬ ਤੁਰੇ ਹਨ ਤਾਂ ਕਿਉਂ ਨਾ ਧਿਆਵਾਂ ਗੁਰੂ ਨਾਨਕ ਨੂੰ ਜਿਸ ਨੇ ਕਰਮ-ਕਾਂਡਾਂ ਤੋਂ ਬਚਾ ਕੇ ਇਕ ਸੌਖਾ ਜਿਹਾ ਰਸਤਾ ਨਾਮ ਦਾ ਦੱਸ ਦਿੱਤਾ। ਭਾਈ ਸਾਹਿਬ ਦੀ ਤੀਸਰੀ ਉਦਾਹਰਨ ਹੈ ਉਹਨਾਂ ਦੀ ਬਾਣੀ ਵਿਚੋਂ। ਕਹਿਣ ਲੱਗੇ-

*ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ।*

ਭਾਈ ਸਾਹਿਬ ਕਹਿੰਦੇ ਹਨ, ਜਦੋਂ ਸਿੱਧਾਂ ਨੂੰ ਗੁਰੂ ਜੀ ਮਿਲਦੇ ਹਨ ਤਾਂ ਉਹਨਾਂ ਦੇ ਮਨ ਵਿਚ ਇਹੀ ਸੀ ਕਿ ਇਹ ਬਾਲਕ ਕਿਸੇ ਤਰੀਕੇ ਨਾਲ ਸਾਡੇ ਬਚਨ ਨੂੰ, ਸਾਡੀ ਮੱਤ ਨੂੰ ਗ੍ਰਹਿਣ ਕਰ ਲਏ।

*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।*
*ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।*
*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।*

ਕਿਉਂ ਧਿਆਉਣਾ ਹੈ ਹਜ਼ੂਰ ਨੂੰ ? ਕਹਿਣ ਲੱਗੇ ਹਜ਼ੂਰ ਨੂੰ ਖੱਪੜ ਦਿੱਤਾ ਸੀ ਕਿ ਮਾਇਆ ਦੀ ਚਮਕ, ਹੀਰੇ ਮੋਤੀਆਂ ਦੀ ਚਮਕ ਨਾਲ ਸ਼ਾਇਦ ਗੁਰੂ ਨਾਨਕ ਸਾਹਿਬ ਭਰਮ ਜਾਣਗੇ। ਇਥੇ ਭਾਈ ਗੁਰਦਾਸ ਕਹਿੰਦੇ ਹਨ ਕਿ ਜਦੋਂ ਸਾਹਿਬ ਖੱਪੜ ਲੈ ਕੇ ਤੁਰੇ ਤਾਂ ਉਹਨਾਂ ਆਪਣੀ ਅਜ਼ਮਤ ਨਾਲ ਪੱਥਰਾਂ ਨੂੰ ਹੀਰੇ ਮੋਤੀ ਬਣਾ ਦਿੱਤਾ ਤੇ ਵਾਪਿਸ ਆ ਗਏ। ਇਥੇ ਭਾਈ ਸਾਹਿਬ ਕਹਿਣ ਲੱਗੇ-

*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।*
*ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।*

ਜਿਸ ਨੂੰ ਭਾਈ ਗੁਰਦਾਸ ਅਗੰਮ ਅਗਾਧ ਪੁਰਖ ਕਹਿੰਦੇ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਪ੍ਰਿਥਮ ਉਸ ਨੂੰ ਧਿਆ। ਹਜ਼ੂਰ ਕਹਿ ਰਹੇ ਹਨ-

*ਕੇਹੜਾ ਝਲੇ ਗੁਰੂ ਕੀ ਝਾਲਾ।*

*ਫਿਰਿ ਆਇਆ ਗੁਰ ਨਾਥ ਜੀ ਪਾਣੀ ਠਹੁੜ ਨਹੀ ਉਸਿ ਤਾਲਾ।*

*ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।*

ਜਿਸ ਨੇ ਸ਼ਬਦ ਦੀ ਬਰਕਤ ਨਾਲ ਤੈਨੂੰ ਕੰਨ ਪਾਟੇ ਜੋਗੀਆਂ ਵਿਚ ਰਲਣ ਤੋਂ ਬਚਾਅ ਲਿਆ। ਇਸ ਕਰਕੇ-

## ਗੁਰ ਨਾਨਕ ਲਈਂ ਧਿਆਇ॥

ਅਖ਼ੀਰ ਦੀ ਤੁੱਕ ਹੈ-

*ਕਲਿਜੁਗਿ ਨਾਨਕ ਨਾਮੁ ਸੁਖਾਲਾ॥ ੩੧॥*

(ਵਾਰ ੧, ਪਉੜੀ ੩੧)

ਕਹਿੰਦੇ ਹਨ, ਕਲਿਯੁਗ ਦਾ ਸਮਾਂ ਆ ਗਿਆ ਹੈ ਤੇ ਸਿੱਖਾ ! ਤੇਰੇ ਲਈ ਇਕ ਰਾਹ ਹੈ, ਜੇ ਭਵ ਸਾਗਰ ਨੂੰ ਤਰਨਾ ਹੈ ਤਾਂ ਕੇਵਲ ਨਾਮ ਨਾਲ ਜੁੜ ਜਾਈਂ ਤੇ ਜਿਸ ਨੇ ਕਲਿ ਦੇ ਦੁਫੇੜਿਆਂ ਵਿਚੋਂ ਤੈਨੂੰ ਨਾਮ ਨਾਲ ਜੋੜ ਦਿੱਤਾ ਹੈ, ਸਭ ਤੋਂ ਪਹਿਲਾਂ ਉਸ ਗੁਰੂ ਨਾਨਕ ਨੂੰ ਧਿਆ। ਗੁਰੂ ਰਾਮਦਾਸ ਜੀ ਕਹਿੰਦੇ ਹਨ-

*ਧਨੁ ਧੰਨੁ ਗੁਰੂ ਨਾਨਕੁ ਸਮਦਰਸੀ*

ਕਹਿੰਦੇ ਹਨ, ਉਸ ਗੁਰੂ ਨਾਨਕ ਸਾਹਿਬ ਨੂੰ ਧੰਨ ਕਹਿ। ਸਮਦਰਸੀ ਦਾ ਅਰਥ ਹੈ ਜਿਸ ਦੇ ਦੇਖਣ ਵਿਚ ਕੋਈ ਦਵੈਸ਼ ਨਹੀਂ।

*ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥*

ਕਹਿੰਦੇ ਹਨ, ਗੁਰੂ ਨਾਨਕ ਸਾਹਿਬ ਨੂੰ ਧੰਨ ਕਹਿ ਤੇ ਗੁਰੂ ਰਾਮਦਾਸ ਜੀ ਨੂੰ ਪੁੱਛਿਆ ਕਿਉਂ ? ਕਹਿੰਦੇ ਹਨ, ਕੋਈ ਦੇਵਾਨਾ ਕਹਿ ਜਾਏ, ਕੋਈ ਬੇਤਾਲਾ ਕਹਿ ਜਾਏ, ਤਾਂ ਵੀ ਕੋਈ ਅਸਰ ਨਹੀਂ ਤੇ ਜੇ ਕੋਈ ਸਿਫ਼ਤ ਵਿਚ ਜੁੜ ਜਾਏ ਤਾਂ ਵੀ ਬਾਬੇ ਉੱਪਰ ਕੋਈ ਅਸਰ ਨਹੀਂ।

*ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥*

(ਅੰਗ ੧੨੬੪)

ਤਰੀ ਦਾ ਅਰਥ ਹੈ ਜਿਸ ਨੇ ਆਪ ਉਸ ਨੂੰ ਤਾਰ ਲਿਆ ਹੈ ਤੇ ਤਰਾਂਤ ਦਾ ਅਰਥ ਹੈ ਜਿਸ ਨੇ ਗੁਰੂ ਨਾਨਕ ਨੂੰ ਧਿਆਇਆ ਹੈ, ਗੁਰੂ ਕ੍ਰਿਪਾ ਕਰਕੇ ਉਸ ਨੂੰ ਵੀ ਇਸ ਤੋਂ ਤਾਰ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਅਰਜਨ ਸਾਹਿਬ ਜੀ ਦੇ ਬਚਨ ਹਨ-

*ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥*
*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਅੰਗ ੭੫੦)

ਗੁਰੂ ਨਾਨਕ ਸਾਹਿਬ ਜੀ ਨੂੰ ਪ੍ਰਿਥਮ ਵਿਚ ਧਿਆ। ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਜੁੜ। ਭਾਈ ਨੰਦ ਲਾਲ ਜੀ ਕਹਿਣ ਲੱਗੇ ਕਿ ਦੋ ਨੂਨ ਲੱਗਦੇ ਹਨ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਨਾਲ। ਇਸ ਦੇ ਅਰਥ ਮੈਂ ਅਨੁਭਵ ਨਾਲ ਕੀਤੇ ਹਨ। ਪੁੱਛਿਆ ਤੁਹਾਡੇ ਅਨੁਭਵ ਵਿਚ ਕੀ ਹੈ ? ਕਹਿੰਦੇ ਹਨ, ਮੈਂ ਬਾਦਸ਼ਾਹਾਂ ਦੇ ਦਰ ਦੀ ਚਾਕਰੀ ਵੀ ਕੀਤੀ ਹੈ ਤੇ ਮੈਂ ਪਾਤਿਸ਼ਾਹ ਦੇ ਦਰ ਦਾ ਗੋਲਾ ਵੀ ਬਣਿਆ ਹਾਂ। ਕਹਿੰਦੇ ਹਨ, ਦੋ ਨੱਨੇ ਹਨ, ਇਕ ਕੰਨਾ ਹੈ ਤੇ ਅਖ਼ੀਰ ਵਿਚ ਕੱਕਾ ਹੈ। ਕਹਿੰਦੇ ਹਨ, ਮੇਰੇ ਗੁਰੂ ਨਾਨਕ ਸਾਹਿਬ ! ਜਿਹੜੇ ਤੇਰੇ ਨਾਮ ਨਾਲ ਪਹਿਲਾ ਨੱਨਾ ਲੱਗਾ ਹੈ, ਇਹ ਕਹਿ ਰਿਹਾ ਹੈ ਨਾਈਮ ਤੇ ਨਾਈਮ ਦਾ ਅਰਥ ਹੈ ਨਿਆਮਤਾਂ ਵੰਡਣ ਵਾਲਾ। ਪਹਿਲਾਂ ਨਨਾ ਕਹਿ ਰਿਹਾ ਹੈ ਕਿ ਜੇ ਤੇਰੀ ਝੋਲੀ ਵਿਚ ਕਿਤੇ ਵੀ ਖ਼ੈਰ ਨਹੀਂ ਪਈ ਤਾਂ ਭਾਈ ਨੰਦ ਲਾਲ ਕਹਿੰਦੇ ਹਨ, ਤੂੰ ਭਾਵਨਾ ਨਾਲ ਝੋਲੀ ਅੱਡ, ਇੱਥੇ ਖ਼ਾਲੀ ਝੋਲੀਆਂ ਭਰੀਆਂ ਜਾਂਦੀਆਂ ਹਨ। ਦੂਜਾ ਨਨਾ ਕਹਿੰਦਾ ਹੈ ਨਸੀਰ, ਨਸੀਰ ਦਾ ਅਰਥ ਹੁੰਦਾ ਹੈ ਮਦਦਗਾਰ। ਪਿਆਰਿਆ ! ਇੱਥੇ ਚੜ੍ਹੇ ਹੋਏ ਨੂੰ ਢਾਹੁਣ ਵਾਲੇ ਮਿਲਣਗੇ, ਡਿੱਗੇ ਹੋਏ ਨੂੰ ਲਤਾੜਨ ਵਾਲੇ ਮਿਲਣਗੇ, ਪਰ ਕਦੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਵਿਚ ਜੁੜ ਕੇ ਦੇਖ, ਜਿਸ ਨੂੰ ਕਿਤੋਂ ਕੋਈ ਮਦਦ ਨਹੀਂ ਮਿਲੀ, ਆ ਸਾਹਿਬ ਦੇ ਚਰਨਾਂ ਵਿਚ, ਇਹ ਡਿੱਗਿਆਂ ਹੋਇਆਂ ਦੇ ਮਦਦਗਾਰ ਬਣ ਕੇ ਆਏ ਹਨ। ਅਲਫ਼ ਦਾ ਭਾਵ ਹੈ ਆਹਦ। ਅਲਫ਼ ਕਹਿ ਰਿਹਾ ਹੈ ਕਿ ਇਹ ਤੈਨੂੰ ਦੇਵ ਪੂਜਾ ਵਿਚ ਪਾਉਣ ਨਹੀਂ ਆਏ, ਇਹ ਕੇਵਲ ਇਕ ਨੂੰ ਪੂਜਦੇ ਹਨ ਤੇ ਮਨੁੱਖ ਦੀਆਂ ਪਾਈਆਂ ਹੋਈਆਂ ਵੰਡੀਆਂ ਨੂੰ ਤੋੜ ਕੇ ਗੁਰੂ ਨਾਨਕ ਕੇਵਲ ਇਕ ਦਾ ਬਣ ਕੇ ਆਇਆ ਹੈ ਤੇ ਇਕ ਦੇ ਚਰਨਾਂ ਵਿਚ ਤੈਨੂੰ ਜੋੜ ਕੇ ਜਾਏਗਾ। ਅਖ਼ੀਰ ਵਿਚ ਆਉਂਦਾ ਹੈ— ਕਾਫ਼। ਅਖਰੀ ਕਬੀਰ। ਕਬੀਰ ਦਾ ਅਰਥ ਹੈ ਵੱਡਾ। ਦੁਨੀਆਂ ਵਿਚ ਜਿੱਥੇ ਮਰਜ਼ੀ ਚਲਾ ਜਾਈਂ, ਭਾਈ ਨੰਦ ਲਾਲ ਕਹਿੰਦੇ ਹਨ, ਇਸ ਤੋਂ ਵੱਡਾ ਕੋਈ ਹੋਰ ਘਰ ਨਹੀਂ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਜੇ ਜ਼ਿੰਦਗੀ ਵਿਚ ਕਾਮਯਾਬ ਹੋਣਾ ਚਾਹੁੰਦਾ ਹੈਂ ਤਾਂ ਸਭ ਤੋਂ ਪਹਿਲਾਂ-

ਗੁਰ ਨਾਨਕ ਲਈਂ ਧਿਆਇ॥

ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਨੂੰ ਧਿਆਈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਫਿਰ ਅੰਗਦ ਗੁਰ ਤੇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਗੁਰੂ ਦੇਵ ਜੀ ਨੇ ਤਿੰਨ ਗੁਰੂ ਸਾਹਿਬਾਨ ਦੀ ਸਹਾਇਤਾ ਮੰਗੀ। ਕਹਿਣ ਲੱਗੇ-

*ਪ੍ਰਿਥਮੀ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*
*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥*

ਧੰਨ ਗੁਰੂ ਅੰਗਦ ਸਾਹਿਬ ! ਧੰਨ ਗੁਰੂ ਅਮਰਦਾਸ ! ਹੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ! ਮੈਂ ਆਪ ਜੀ ਦੇ ਦਰ ਉੱਪਰ ਆਪ ਜੀ ਦੀ ਸਹਾਇਤਾ ਲਈ ਪੁਕਾਰਦਾ ਹਾਂ। ਗੁਰੂ ਨਾਨਕ ਜੀ ਦੀ ਸਿਫ਼ਤ ਕਰਦਿਆਂ ਸੱਤਾ ਤੇ ਬਲਵੰਡ ਜੀ ਨੇ ਆਪਣੀ ਵਾਰ ਅੰਦਰ ਇਕ ਬਚਨ ਕਿਹਾ ਹੈ। ਉਹ ਕਹਿੰਦੇ ਹਨ, ਹੇ ਸੰਸਾਰ ਦੇ ਲੋਕੋ ! ਜਿਸ ਦੀ ਵਡਿਆਈ, ਜਿਸ ਦੀ ਉਪਮਾ ਨੂੰ ਕਰਤਾ ਪੁਰਖ ਉੱਚਾ ਕਰਨਾ ਚਾਹੇ ਤਾਂ ਸੰਸਾਰ ਦੇ ਮਨੁੱਖ ਕੋਲ ਕੋਈ ਸ਼ਬਦ ਨਹੀਂ ਕਿ ਉਸ ਉਪਮਾ ਨੂੰ ਜੋਖ ਕੇ ਕੋਈ ਕਹਿ ਦੇਵੇ ਕਿ ਉਸ ਦੀ ਵਡਿਆਈ ਇੰਨੀ ਕੁ ਹੈ। ਬਾਬਾ ਸੱਤਾ ਜੀ ਨੂੰ ਪੁੱਛਿਆ ਕਿ ਕਿੰਨ੍ਹਾਂ ਦੇ ਨਾਮ ਦੀ ਗੱਲ ਕਰਦੇ ਹੋ ? ਸੱਤਾ ਬਲਵੰਡ ਸਾਹਿਬ ਨੇ ਬਚਨ ਕਿਹਾ-

*ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥*

ਜਿਸ ਦੇ ਨਾਮ ਨੂੰ ਉਸ ਕਰਤਾਰ ਨੇ ਉੱਚਿਆਂ ਕਰਨਾ ਹੈ, ਸਾਡੇ ਕੋਲ ਕਿਹੜੇ ਅੱਖਰ ਹਨ ਜਿੰਨ੍ਹਾਂ ਨਾਲ ਜੋਖ ਕੇ ਕਹਿ ਦੇਵਾਂਗੇ ਕਿ ਵਡਿਆਈ ਇੰਨੀ ਕੁ ਹੈ। ਕਹਿਣ ਲੱਗੇ-

*ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥*
*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤਿ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*

ਸੱਤਾ ਬਲਵੰਡ ਸਾਹਿਬ ਕਹਿੰਦੇ ਹਨ ਕਿ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਜਿੰਨ੍ਹਾਂ ਗੁਣਾਂ ਨੂੰ ਲੋਕ ਲੋਚਦੇ ਹਨ—ਸਤਿ, ਸੰਤੋਖ, ਦਇਆ, ਧਰਮ, ਖਿਮਾ, ਧੀਰਜ—

ਇਹ ਗੁਣ ਤਾਂ ਭੈਣ ਭਰਾਵਾਂ ਦੀ ਤਰ੍ਹਾਂ ਤੇਰੇ ਨਾਲ ਹਨ ਤੇ ਗੁਰੂ ਨਾਨਕ ਸਾਹਿਬ ਜੀ ! ਭਾਈ ਲਹਿਣਾ ਜੀ ਤੇਰੇ ਦਰ ਉੱਪਰ ਆਏ ਹਨ। ਉਹਨਾਂ ਦੇ ਸਿਰ ਉੱਪਰ ਤੂੰ ਸਿਫ਼ਤ ਸਲਾਹ ਦਾ ਛੱਤਰ ਧਰ ਦਿੱਤਾ ਤੇ ਇੰਨੀ ਕੁ ਕ੍ਰਿਪਾ ਕੀਤੀ ਕਿ ਆਪਣੇ ਜੀਉਂਦੇ ਜੀਅ ਆਪਣੇ ਚੇਲੇ ਦੇ ਚਰਨਾਂ ਵਿਚ ਨਮਸਕਾਰ ਕਰਕੇ ਉਸ ਨੂੰ ਚੇਲੇ ਤੋਂ ਗੁਰੂ ਬਣਾ ਦਿੱਤਾ। ਅੱਗੇ ਬਚਨ ਹੈ-

*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥੧॥* (ਅੰਗ ੯੬੬)

ਕਹਿੰਦੇ ਹਨ ਧੰਨ ਗੁਰੂ ਨਾਨਕ ਸਾਹਿਬ ਜੀ ! ਆਪ ਜੀ ਦੇ ਹੱਥ ਵਿਚ ਇਕ ਖੜਗ ਹੈ। ਜਦੋਂ ਭਾਈ ਲਹਿਣਾ ਜੀ ਤੁਹਾਡੇ ਦਰ ਉੱਪਰ ਆਏ ਤਾਂ ਤੁਸੀਂ ਗੁਰਮਤਿ ਦੀ ਕ੍ਰਿਪਾਨ ਪੂਰੇ ਜ਼ੋਰ ਨਾਲ ਚਲਾਈ ਤੇ ਅੰਦਰ ਦੀਆਂ ਬੁਰਾਈਆਂ ਨੂੰ ਕੱਟ ਕੇ ਆਪਣੇ ਜੀਊਂਦੇ ਜੀਅ ਲਹਿਣੇ ਨੂੰ ਆਪਣੀ ਥਾਂ ਥਾਪ ਕੇ ਨਮਸਕਾਰ ਉਹਨਾਂ ਦੇ ਚਰਨਾਂ ਵਿਚ ਕਰ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਜੇ ਸਹਾਇਤਾ ਮੰਗਣੀ ਹੈ ਤਾਂ ਗੁਰੂ ਅੰਗਦ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕਰੋ। ਬਾਬ ਫੇਰੂ ਦੇ ਘਰ ਅੰਦਰ ਸੰਨ 1504 ਨੂੰ ਇਕ ਬਾਲਕ ਦਾ ਜਨਮ ਹੋਇਆ ਹੈ। ਉਸ ਦਾ ਨਾਮ ਰੱਖਿਆ ਗਿਆ ਸੀ ਲਹਿਣਾ। ਪਿਤਾ ਦੇ ਨਾਲ ਕਾਰੋਬਾਰ ਕਰਦੇ ਰਹੇ। ਸਮਾਂ ਆਇਆ ਪਰਤ ਕੇ ਫਿਰ ਨਾਂਗੇ ਦੀ ਸਰਾਂ ਵਿਚ ਉਜਾੜਾ ਪਿਆ। ਬਾਬਾ ਫੇਰੂ ਨੇ ਆਪਣੇ ਪੁੱਤਰ ਨੂੰ ਲੈ ਕੇ ਨਾਂਗੇ ਦੀ ਸਰਾਂ ਤੋਂ ਹਰੀ ਕੇ ਪੱਤਣ ਨੇੜੇ ਆ ਕੇ ਆਪਣਾ ਵਸੇਬਾ ਕੀਤਾ। ਕੁਝ ਦਿਨ ਇੱਥੇ ਦੁਕਾਨ ਚਲਾਈ। ਸਮਾਂ ਲੰਘਿਆ ਤਾਂ ਬਾਬੇ ਫੇਰੂ ਦੇ ਪੁੱਤਰ ਭਾਈ ਲਹਿਣਾ ਦੀ ਸ਼ਾਦੀ ਭਾਈ ਦੇਵੀ ਚੰਦ ਜੀ ਦੀ ਬੱਚੀ ਬੀਬੀ ਖੀਵੀ ਦੇ ਨਾਲ ਖਡੂਰ ਦੀ ਧਰਤੀ 'ਤੇ ਹੋਈ।

ਬਾਬੇ ਫੇਰੂ ਨੇ ਇਕ ਸੰਗ ਬਣਾ ਲਿਆ। ਪੈਰਾਂ ਵਿਚ ਘੁੰਗਰੂ ਪਾਉਣੇ ਤੇ ਜਵਾਲਾ ਜੀ ਜਾ ਕੇ ਨੱਚ ਕੇ ਦੇਵੀ ਦੀਆਂ ਭੇਟਾਂ ਗਾਇਨ ਕਰਨੀਆਂ। ਸਮਾਂ ਲੰਘੀ ਗਿਆ। ਬਾਬਾ ਫੇਰੂ ਜੀ ਚਲਾਣਾ ਕਰ ਗਏ। ਮਗਰੋਂ ਦੇਵੀ ਦੀ ਪੂਜਾ ਵਾਲੇ ਸੰਗ ਦੀ ਜਿਹੜੀ ਜੱਥੇਦਾਰੀ ਸੀ, ਉਹਨਾਂ ਦੇ ਪੁੱਤਰ ਭਾਈ ਲਹਿਣੇ ਨੂੰ ਆਗੂ ਥਾਪ ਦਿੱਤਾ। ਭਾਈ ਲਹਿਣਾ ਸਾਹਿਬ ਖਡੂਰ ਸਾਹਿਬ ਦੀ ਧਰਤੀ ਉੱਪਰ ਆਏ। ਇਕ ਛੋਟੀ ਜਿਹੀ ਦੁਕਾਨ ਬਣਾ ਲਈ। ਆਪਣੀ ਕਿਰਤ-ਕਮਾਈ ਕਰਨੀ। ਉਸ ਕਿਰਤ ਕਮਾਈ ਵਿਚੋਂ ਆਪਣੇ ਪਰਿਵਾਰ ਦਾ ਗੁਜ਼ਾਰਾ ਕਰਨਾ। ਦੇਵੀ ਦੀਆਂ ਭੇਟਾਂ ਗਾਉਣੀਆਂ। ਸਾਲ ਬਾਅਦ ਦੇਵੀ ਦੀ ਹਜ਼ੂਰੀ ਵਿਚ ਹਾਜ਼ਰੀ ਭਰਨੀ। ਪਤਾ ਨਹੀਂ ਦੇਵੀ ਦੀਆਂ ਭੇਟਾਂ ਗਾ ਕੇ ਅੰਦਰ ਨੂੰ ਟਿਕਾਅ, ਇਕਾਗਰਤਾ ਤੇ ਰੱਸ ਨਾ ਮਿਲਿਆ। ਕਹਿੰਦੇ ਹਨ, ਅੱਜ ਭਾਈ ਲਹਿਣਾ ਜੀ ਆਪਣੇ ਘਰੋਂ ਬਾਹਰ ਨਿਕਲੇ ਹਨ। ਗਲੀ ਵਿਚ ਇਕ ਬੜੀ ਸੁਰੀਲੀ ਆਵਾਜ਼ ਪਈ ਆਉਂਦੀ ਹੈ ਤੇ ਕੋਈ ਅੰਦਰੋਂ ਜੁੜਿਆ ਹੋਇਆ ਹਿਰਦਾ, ਲੰਘਦਾ ਹੋਇਆ ਗਲੀ ਵਿਚੋਂ ਉੱਚੀ-ਉੱਚੀ ਗਾਉਂਦਾ ਪਿਆ ਹੈ-

*ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥*
*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*
*ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥*
*ਕਿਛੁ ਲਾਹੇ ਉਪਰਿ ਘਾਲੀਐ॥* (ਆਸਾ ਦੀ ਵਾਰ)

ਉਹ ਸੱਜਣ ਪ੍ਰੇਮ ਨਾਲ ਭਿੱਜ ਕੇ ਬਾਣੀ ਗਾਈ ਜਾਂਦਾ ਹੈ ਤੇ ਭਾਈ ਲਹਿਣਾ ਤੇਜ਼ੀ ਨਾਲ ਪਿੱਛੇ ਦੌੜ ਕੇ ਪਹੁੰਚੇ ਤੇ ਜਦੋਂ ਉਸ ਸੱਜਣ ਨੇ 24ਵੀਂ ਪਉੜੀ ਦਾ ਭੋਗ ਪਾਇਆ-

*ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥*

ਤਾਂ ਭਾਈ ਲਹਿਣੇ ਦਾ ਪਤਾ ਨਹੀਂ ਅੰਦਰ ਇਕੋ ਦੱਮ ਵਹਿ ਤੁਰਿਆ ਤੇ ਸੋਚਿਆ ਕਿ ਜਿਸ ਟਿਕਾਅ ਦੀ ਭਾਲ ਵਿਚ ਮੈਂ ਕਈ ਸਾਲ ਲਾ ਦਿੱਤੇ ਹਨ, ਇੰਝ ਲੱਗਦਾ ਹੈ ਜਿਵੇਂ ਉਸ ਦਰ ਤੋਂ ਮੈਨੂੰ ਬੁਲਾਵਾ ਆ ਗਿਆ ਹੈ ਤੇ ਇਸ ਦੀ ਜ਼ਬਾਨ ਵਿਚੋਂ ਉਹ ਸ਼ਬਦ ਮੈਨੂੰ ਉਸ ਦਰ 'ਤੇ ਲੈਣ ਲਈ ਆਏ ਹਨ। ਕਹਿੰਦੇ ਹਨ ਉਸ ਗੁਰਮੁਖ ਦਾ ਨਾਮ ਸੀ ਭਾਈ ਜੋਧ। ਭਾਈ ਲਹਿਣਾ ਜੀ ਉਸ ਨੂੰ ਕਹਿੰਦੇ ਹਨ, ਐ ਭਾਈ ਜੋਧ ਜੀ ! ਤੁਸੀਂ ਆਪਣੇ ਮੁਖ ਤੋਂ ਜੋ ਗਾ ਰਹੇ ਸੀ, ਪਤਾ ਨਹੀਂ ਮੇਰੇ ਅੰਦਰ ਨੂੰ ਧੂ ਪਈ ਹੈ ਇਹ ਬਚਨ ਸੁਣ ਕੇ। ਤੁਸੀਂ ਬੋਲਦੇ ਕੀ ਪਏ ਸੀ ? ਭਾਈ ਜੋਧ ਕਹਿੰਦਾ ਹੈ, ਲਹਿਣਾ ਜੀ ! ਇਹ ਕੋਈ ਆਮ ਬੋਲ ਨਹੀਂ, ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਹੈ ਤੇ ਸਾਨੂੰ ਸਿੱਖਾਂ ਨੂੰ ਹੁਕਮ ਹੈ ਕਿ ਅੰਮ੍ਰਿਤ ਵੇਲੇ ਉੱਠ ਕੇ ਘਰ ਵਿਚ ਬੈਠ ਕੇ ਬਾਣੀ ਪੜ੍ਹਨੀ ਹੈ ਤੇ ਜਦੋਂ ਅੰਮ੍ਰਿਤ ਵੇਲੇ ਗਲੀ ਵਿਚੋਂ ਲੰਘੋ, ਉਦੋਂ ਵੀ ਉੱਚੀ ਗੁਰੂ ਕੀ ਬਾਣੀ ਗਾਇਨ ਕਰੀ ਜਾਉ। ਭਾਈ ਲਹਿਣਾ ਜੀ ਕਹਿੰਦੇ ਹਨ, ਮੈਨੂੰ ਦੱਸ ਜਿਹੜਾ ਤੂੰ ਬਚਨ ਗਾਉਂਦਾ ਪਿਆ ਸੀ ਇਸ ਦਾ ਅਰਥ ਕੀ ਹੈ ? ਭਾਈ ਸਾਹਿਬ ਕਹਿੰਦੇ ਹਨ ਕਿ ਮੇਰਾ ਗੁਰੂ ਬਚਨ ਪਿਆ ਕਰਦਾ ਹੈ ਕਿ ਹੇ ਮਨੁੱਖ ! ਜਿਸ ਦਾ ਸਿਮਰਨ ਕਰਨ ਦੇ ਨਾਲ ਸੁੱਖ ਮਿਲਦਾ ਹੋਵੇ ਤਾਂ ਉਸ ਸਾਹਿਬ ਦੇ ਨਾਮ ਦੀ ਸੰਭਾਲ ਕਰਨੀ ਚਾਹੀਦੀ ਹੈ। ਭਾਈ ਲਹਿਣਾ ਜੀ ਕਹਿੰਦੇ ਹਨ ਕਿ ਜੇ ਇਕ ਪਉੜੀ ਸੁਣ ਕੇ ਸੁੱਖ ਮਿਲਿਆ ਹੈ ਤਾਂ ਫਿਰ ਮੈਨੂੰ ਉਸ ਸਾਹਿਬ ਦੇ ਦਰ 'ਤੇ ਛੱਡ ਆ, ਜਿਸ ਸਾਹਿਬ ਦੇ ਦਰ 'ਤੇ ਰਿਹਾਂ ਮੈਨੂੰ ਸਦਾ ਲਈ ਸੁੱਖ ਮਿਲ ਜਾਏਗਾ।

ਸ਼ਬਦ ਸੁਣ ਕੇ ਭਾਈ ਲਹਿਣਾ ਜੀ ਦੁਕਾਨ 'ਤੇ ਚਲੇ ਗਏ ਹਨ, ਪਰ ਪਤਾ ਨਹੀਂ ਅੱਜ ਗਾਹਕਾਂ ਨਾਲ ਗੱਲਾਂ ਕਰਦੇ ਹਨ ਤੇ ਅੰਦਰ ਵਾਲਾ ਚਿੱਤ ਪਰਤ ਕੇ ਬਾਹਰ ਉਡਾਰੀ ਮਾਰਦਾ ਹੈ। ਰਾਤ ਪਈ ਤਾਂ ਗੁਰਮੁਖ ਪਿਆਰੇ ਭਾਈ ਵੀਰ ਸਿੰਘ ਕਹਿੰਦੇ ਹਨ ਕਿ ਅਸਲ ਵਿਚ ਇਹ ਸ਼ਬਦ ਦੇ ਤੀਰ ਕੇਵਲ ਕਹਿਣ ਮਾਤਰ ਨਹੀਂ ਸਨ। ਰਾਤ ਨੂੰ ਸੁੱਤਿਆਂ ਇਕੋ ਦੱਮ ਜਿਵੇਂ ਅੰਦਰੋਂ ਕਿਸੇ ਨੇ ਝੰਜੋੜਿਆ ਅਤੇ ਉੱਠ ਕੇ ਬੈਠ ਗਏ। ਫਿਰ ਆਵਾਜ਼ ਆਈ-

*ਜਿਤੁ ਸੇਵਿਐ ਸੁਖੁ ਪਾਈਐ*

ਸਮਾਂ ਲੰਘਿਆ। ਅੱਜ ਭਾਈ ਲਹਿਣਾ ਭਾਈ ਜੋਧ ਤੋਂ ਪੁੱਛਦਾ ਹੈ ਕਿ ਦੱਸ ਉਹ ਸਾਹਿਬ ਕਿੱਥੇ ਹੈ ਜਿਹੜਾ ਲਾਹੇ ਵਾਲੇ ਪਾਸੇ ਨੂੰ ਤੋਰਦਾ ਪਿਆ ਹੈ। ਭਾਈ ਜੋਧ ਨੇ ਕਿਹਾ ਕਰਤਾਪੁਰ ਸਾਹਿਬ ਦੀ ਧਰਤੀ 'ਤੇ ਹੈ।

ਅੱਜ ਸੰਨ 1532 ਆ ਚੁੱਕਿਆ ਹੈ ਤੇ ਭਾਈ ਲਹਿਣਾ ਸਾਲਾਨਾ ਦੇਵੀ ਦੇ ਜਾਗਰਨ ਲਈ ਜਾਂਦੇ ਪਏ ਹਨ। ਜਦੋਂ ਰਸਤੇ ਵਿਚ ਕਰਤਾਰਪੁਰ ਆਇਆ ਤੇ ਰਾਤ ਭੇਟਾ ਗਾ ਕੇ ਸੁੱਤੇ ਹਨ ਤੇ ਸਵੇਰੇ ਆਪਣੇ ਸਾਥੀਆਂ ਨੂੰ ਕਹਿੰਦੇ ਹਨ, ਸੱਜਣੋਂ ! ਤੁਸੀਂ ਇਥੇ ਦੋ ਘੜੀਆਂ ਆਰਾਮ ਕਰੋ। ਮੈਂ ਸੁਣਿਆ ਹੈ ਕਿ ਇੱਥੇ ਇਕ ਭਾਰੀ ਮਹਾਂਪੁਰਸ਼ ਹੈ, ਗੁਰੂ ਨਾਨਕ ਸਾਹਿਬ, ਮੈਂ ਗਿਆ ਤੇ ਆਇਆ। ਸਿਰਫ਼ ਇਕ ਵਾਰੀ ਆਪਣੇ ਦੀਦਿਆਂ ਨਾਲ ਉਸ ਦੇ ਦੀਦਾਰ ਪਾ ਆਵਾਂ। ਭਾਈ ਲਹਿਣਾ ਘੋੜੀ ਉੱਪਰ ਅਸਵਾਰ ਹੋਇਆ ਤੇ ਮਹਿਮਾ ਪ੍ਰਕਾਸ਼ ਨੇ ਵਾਰਤਕ ਵਿਚ ਇਕ ਬਚਨ ਕਿਹਾ ਹੈ ਕਿ ਇੱਧਰ ਭਾਈ ਲਹਿਣਾ ਜੀ ਤੁਰੇ ਜਾਂਦੇ ਹਨ ਤੇ ਉੱਧਰ ਅੰਮ੍ਰਿਤ ਵੇਲੇ ਦੇ ਦੀਵਾਨ ਤੋਂ ਬਾਅਦ ਗੁਰੂ ਨਾਨਕ ਸਾਹਿਬ ਮੰਜੇ ਤੋਂ ਉੱਠੇ ਹਨ ਤੇ ਪੁੱਛਿਆ ਸਤਿਗੁਰੂ ! ਬਾਹਰ ਜਾ ਰਹੇ ਹੋ ? ਕਹਿੰਦੇ ਹਨ, ਮੇਰੇ ਰਾਜ ਦਾ ਧਨੀ ਆ ਰਿਹਾ ਹੈ, ਉਸ ਨੂੰ ਜੀ ਆਇਆਂ ਕਹਿਣ ਚੱਲਿਆ ਹਾਂ।

ਕਰਤਾਰਪੁਰ ਤੋਂ ਬਾਹਰ ਪਹਿਲੀ ਮੁਲਾਕਾਤ ਹੋਈ ਹੈ। ਭਾਈ ਲਹਿਣਾ ਜੀ ਘੋੜੇ ਉੱਪਰ ਹਨ ਤੇ ਉਸ ਬਜ਼ੁਰਗ ਤੋਂ ਇਹ ਪੁੱਛਿਆ ਕਿ ਬਾਬਾ ! ਮੈਨੂੰ ਗੁਰੂ ਨਾਨਕ ਦੇ ਘਰ ਦੀ ਦਸ ਪਾ ਦੇ। ਇੰਨਾ ਪਤਾ ਨਹੀਂ ਮਨਾ ! ਜਿਸ ਸਾਹਿਬ ਨੂੰ ਤੂੰ ਸੇਵਨ ਲਈ ਆਇਆ ਹੈਂ, ਇਹ ਤਾਂ ਉਹੀ ਗੁਰੂ ਨਾਨਕ ਸਾਹਿਬ ਹਨ। ਹਜ਼ੂਰ ਕਹਿੰਦੇ ਹਨ, ਪੁਰਖਾ, ਮੈਂ ਉਸ ਦੇ ਘਰ ਚੱਲਿਆ ਹਾਂ। ਮੈਨੂੰ ਆਪਣੇ ਘੋੜੇ ਦੀਆਂ ਲਗਾਮਾਂ ਫੜਾ, ਮੈਂ ਤੈਨੂੰ ਗੁਰੂ ਨਾਨਕ ਦੇ ਘਰ ਦੇ ਦਰਵਾਜ਼ੇ ਤੱਕ ਲੈ ਜਾਂਦਾ ਹਾਂ। ਘੋੜੇ ਦੀਆਂ ਲਗਾਮਾਂ ਫੜੀਆਂ, ਅੱਗੇ ਅੱਗੇ ਜਗਤ ਦਾ ਗੁਰੂ ਜਾਂਦਾ ਪਿਆ ਹੈ ਤੇ ਘੋੜੇ ਉੱਪਰ ਅਸਵਾਰ ਜਿਸ ਨੇ ਸਿੱਖਿਆ ਲੈਣੀ ਹੈ। ਘਰ ਦੇ ਅੱਗੇ ਜਾ ਕੇ ਕਹਿਣ ਲੱਗੇ ਲੈ ਪੁਰਖਾ ਬੰਨ੍ਹ ਘੋੜਾ, ਆ ਤੈਨੂੰ ਅੰਦਰ ਗੁਰੂ ਨਾਨਕ ਦੇ ਦੀਦਾਰ ਕਰਾਵਾਂ। ਜਦੋਂ ਜਾ ਕੇ ਨਮਸਕਾਰ ਕੀਤੀ, ਮੱਥਾ ਟੇਕ ਕੇ ਸਿਰ ਚੁੱਕਿਆ ਤਾਂ ਕਹਿੰਦੇ ਹਨ, ਸਿਰ ਤੋਂ ਪੈਰਾਂ ਤੱਕ ਭਾਈ ਲਹਿਣਾ ਕੰਬ ਗਿਆ ਕਿ ਇਹ ਤਾਂ ਉਹੀ ਬਜ਼ੁਰਗ ਹੈ ਜਿਹੜਾ ਮੇਰੇ ਘੋੜੇ ਦੀਆਂ ਲਗਾਮਾਂ ਫੜ ਕੇ ਆਇਆ ਸੀ। ਕਹਿੰਦਾ ਹੈ ਜਾ ਉਏ ਮਨਾ ! ਪਹਿਲੇ ਦਿਨ ਹੀ ਗੁਰੂ ਦੀ ਘੋਰ ਬੇਅਦਬੀ।

ਪ੍ਰੋਫ਼ੈਸਰ ਪੂਰਨ ਸਿੰਘ ਕਹਿੰਦੇ ਹਨ ਕਿ ਮੱਥਾ ਚੁੱਕ ਕੇ ਇਕ ਵਾਰੀ ਦੇਖਿਆ ਹੈ ਤੇ ਪਰਤ ਕੇ ਜ਼ਮੀਨ 'ਤੇ ਚੌਪਾਲ ਡਿੱਗ ਪਿਆ। ਗੁਰੂ ਦੇ ਚਰਨਾਂ ਵਿਚ ਆਪਣਾ ਮਸਤਕ ਰੱਖ ਕੇ ਮੇਰੇ ਗੁਰੂ ਨਾਨਕ ਦੇ ਚਰਨ ਨੇਤਰਾਂ ਦੇ ਨੀਰ ਨਾਲ ਧੋ ਦਿੱਤੇ। ਕਹਿੰਦਾ ਹੈ, ਸੁੱਖ ਦੇਣ ਵਾਲੇ ਸਾਹਿਬ ! ਇਕ ਵਾਰੀ ਕ੍ਰਿਪਾ ਕਰਕੇ ਕਹਿ ਦੇ ਕਿ ਤੈਨੂੰ ਬਖ਼ਸ਼ ਦਿੱਤਾ। ਕਹਿੰਦੇ ਹਨ, ਹਜ਼ੂਰ ਨੇ ਆਪਣੇ ਪਵਿੱਤਰ ਕਰ ਭਾਈ ਲਹਿਣੇ ਦੇ ਮਸਤਕ ਉੱਪਰ ਰੱਖੇ ਤੇ ਆਵਾਜ਼ ਦਿੱਤੀ, ਪੁਰਖਾ ! ਇੰਨਾ ਬਿਰਹਾ ਕਿਉਂ ? ਕਹਿੰਦਾ ਹੈ ਸਤਿਗੁਰੂ ! ਆਇਆ ਰਹਿਮਤ ਲੈਣ ਸੀ ਪਰ

ਬੇਅਦਬੀ ਹੋ ਗਈ ਹੈ। ਹੱਸ ਕੇ ਕਹਿੰਦੇ ਹਨ, ਕਿਹੜੀ ਬੇਅਦਬੀ ਹੋਈ ? ਕਹਿੰਦਾ ਹੈ, ਸਤਿਗੁਰੂ ! ਤੁਸੀਂ ਘੋੜੇ ਦੀਆਂ ਲਗਾਮਾਂ ਫੜ ਕੇ ਪੈਦਲ ਆਏ ਤੇ ਮੈਂ ਘੋੜੇ ਉੱਪਰ ਅਸਵਾਰ। ਸਤਿਗੁਰੂ ਕਹਿੰਦੇ ਹਨ ਕਿ ਮਸਤਕ ਤਾਂ ਚੁੱਕ ਉਏ ਪੁਰਖਾ। ਜਦੋਂ ਮੱਥਾ ਚੁੱਕਿਆ ਤਾਂ ਭਾਈ ਲਹਿਣੇ ਦੇ ਨੀਰ ਨਾਲ ਦਾੜਾ ਭਿੱਜ ਚੁੱਕਾ ਸੀ। ਗੁਰੂ ਨਾਨਕ ਕਹਿੰਦੇ ਹਨ, ਮੈਂ ਤੇਰੇ ਕੋਲੋਂ ਪੁੱਛਦਾ ਹਾਂ ਕਿ ਤੇਰਾ ਨਾਮ ਕੀ ਹੈ ? ਸੋਚਦਾ ਹੈ ਇਕੋ ਦੱਮ ਮਨਾ ! ਇਕ ਤਾਂ ਬੇਅਦਬੀ ਹੋਈ ਹੈ ਘੋੜੇ ਉੱਪਰ ਚੜ੍ਹਨ ਵਾਲੀ ਤੇ ਅੱਗੋਂ ਉੱਤਰ ਨਾ ਦੇਵਾਂ ਤਾਂ ਇਹ ਵੀ ਗ਼ਲਤੀ ਹੈ। ਰੁਕਦੇ ਗਲੇ ਨਾਲ ਕਹਿੰਦੇ ਹਨ ਬਾਬਾ ਜੀ ! ਮਾਂ-ਬਾਪ ਨੇ ਨਾਮ ਰੱਖਿਆ ਹੈ ਲਹਿਣਾ। ਕਹਿੰਦੇ ਹਨ, ਹੱਥ 'ਤੇ ਹੱਥ ਮਾਰ ਕੇ ਗੁਰੂ ਸਾਹਿਬ ਹੱਸੇ ਤੇ ਕਹਿੰਦੇ ਹਨ, ਵਾਹ ਉਏ ਲਹਿਣਿਆ ! ਤੂੰ ਕਾਹਦਾ ਅਫ਼ਸੋਸ ਪਿਆ ਕਰਦਾ ਹੈਂ। ਤੂੰ ਲੈਣਾ ਹੈ ਤੇ ਮੈਂ ਤੇਰਾ ਦੇਣਾ ਹੈ। ਜਦੋਂ ਕਿਸੇ ਦਾ ਦੇਣਾ ਹੋਵੇ ਤਾਂ ਉਸ ਨੂੰ ਅੱਗੋਂ ਲੈਣ ਜਾਈਦਾ ਹੈ।

ਭਾਈ ਲਹਿਣਾ ਜੀ ਗੁਰੂ ਸਾਹਿਬ ਦੇ ਚਰਨਾਂ ਵਿਚ ਟਿੱਕ ਗਏ। ਸਤਿਗੁਰੂ ਬਾਹਰ ਖੇਤਾਂ ਨੂੰ ਗਏ ਤੇ ਭਾਈ ਲਹਿਣਾ ਜੀ ਨਾਲ ਖੇਤਾਂ ਨੂੰ ਚਲੇ ਗਏ। ਅੱਜ ਤੱਕ ਹੱਥੀਂ ਕਰਨ ਵਾਲਾ ਨੌਜਵਾਨ ਸੀ, ਕਦੀ ਖੇਤਾਂ ਵਿਚ ਜ਼ਿਮੀਂਦਾਰੇ ਦਾ ਕੰਮ ਨਹੀਂ ਸੀ ਕੀਤਾ। ਝੋਨੇ ਦੀ ਫ਼ਸਲ ਦਾ ਵੇਲਾ ਸੀ। ਵਾਹ ਮੇਰੇ ਸਤਿਗੁਰੂ ! ਆਪ ਨਦੀਨ ਪਏ ਕੱਢਦੇ ਨੇ ਤੇ ਭਾਈ ਲਹਿਣੇ ਨੂੰ ਸਮਝ ਨਾ ਪਵੇ ਕਿ ਨਦੀਨ ਕਿਹੜਾ ਹੈ ਤੇ ਝੋਨੇ ਦਾ ਬੂਟਾ ਕਿਹੜਾ ਹੈ। ਇਕੋ ਦੱਮ ਭੁਲੇਖੇ ਨਾਲ ਝੋਨੇ ਦੇ ਬੂਟੇ ਪੁੱਟਣ ਲੱਗੇ ਤਾਂ ਸਾਹਿਬ ਕਹਿਣ ਲੱਗੇ, ਲਹਿਣਿਆ ! ਰਹਿਣ ਦੇ ਤੂੰ ਨਦੀਨ ਕੱਢਣਾ, ਤੈਨੂੰ ਮੈਂ ਬੂਟੇ ਪੁੱਟਣ ਲਈ ਨਹੀਂ ਲਿਆਇਆ, ਤੂੰ ਇਸ ਕਰਕੇ ਆਇਆ ਹੈਂ ਕਿ ਤੂੰ ਤਾਂ ਪੁੱਟੇ ਹੋਏ ਬੂਟਿਆਂ ਨੂੰ ਸਿੱਖੀ ਵਿਚ ਲਾਉਣਾ ਹੈ।

ਸਮਾਂ ਬਤੀਤ ਹੋਇਆ ਤਾਂ ਹਜ਼ੂਰ ਨੇ ਕਿਹਾ ਲਹਿਣਿਆ ! ਆਪਣੇ ਘਰ ਚਲਾ ਜਾ, ਪਰਿਵਾਰ ਨੂੰ ਮਿਲ ਤਾਂ ਸਹੀ। ਸੰਗ ਦੇ ਲੋਕ ਕਹਿੰਦੇ ਰਹੇ ਕਿ ਲਹਿਣਿਆ, ਚੱਲ ਅੱਗੇ ਤੁਰੀਏ। ਕਹਿੰਦਾ ਹੈ ਨਹੀਂ, ਮੇਰੀ ਮੰਜ਼ਿਲ ਮੈਨੂੰ ਮਿਲ ਗਈ ਹੈ। ਹੁਣ ਮੈਂ ਘੁੰਗਰੂ ਬੰਨ੍ਹ ਕੇ ਨੱਚਣਾ ਨਹੀਂ, ਹੁਣ ਸਾਹਿਬ ਦੇ ਦਰ 'ਤੇ ਘਾਲਣਾ ਘਾਲਾਂਗਾ। ਵਾਪਿਸ ਖਡੂਰ ਗਏ ਤੇ ਜਿਸ ਦਿਨ ਪਿੱਛੇ ਮੁੜੇ ਤਾਂ ਸਿੱਖ ਵਿਦਵਾਨ ਕਹਿੰਦੇ ਹਨ ਕਿ ਇਕ ਲੂਣ ਦੀ ਬੋਰੀ ਸਿਰ 'ਤੇ ਰੱਖ ਕੇ ਲਿਆਏ ਤੇ ਸਿੱਧੇ ਕਰਤਾਰਪੁਰ ਘਰ ਗਏ। ਲੂਣ ਦੀ ਬੋਰੀ ਸਿੱਲ 'ਤੇ ਰੱਖ ਕੇ ਮਾਤਾ ਸੁਲਖਣੀ ਨੂੰ ਪੁੱਛਿਆ ਕਿ ਸਤਿਗੁਰੂ ਕਿੱਥੇ ਹਨ ? ਉੱਤਰ ਮਿਲਿਆ ਖੇਤਾਂ ਵਿਚ। ਹਜ਼ੂਰ ਦੇ ਚਰਨਾਂ ਵਿਚ ਪਹੁੰਚ ਗਏ। ਸਤਿਗੁਰਾਂ ਨੇ ਖੇਤਾਂ ਵਿਚੋਂ ਘਾਹ ਦੀ ਪੰਡ ਬੰਨ੍ਹੀ ਹੋਈ ਸੀ, ਜਿਸ ਵਿਚੋਂ ਚਿੱਕੜ ਤੇ ਮੈਲਾ ਜਲ ਪਿਆ ਸਿੰਮਦਾ ਸੀ ਤੇ ਚੁਕਾਉਣ ਲੱਗੇ। ਭਾਈ ਲਹਿਣੇ ਨੂੰ ਕਹਿੰਦੇ ਹਨ, ਚੁੱਕੇਂਗਾ ? ਕਹਿੰਦੇ ਹਨ, ਸਤਿਗੁਰੂ ! ਤੁਸੀਂ ਕ੍ਰਿਪਾ ਕਰਕੇ ਸਿਰ 'ਤੇ ਰੱਖੋ, ਰਹਿਮਤ ਕਰੋ, ਮੈਂ ਚੁੱਕ ਕੇ ਘਰ ਤੱਕ ਲੈ ਜਾਵਾਂਗਾ। ਚਿੱਟੇ ਕੱਪੜੇ, ਸਿਰ ਉੱਪਰ ਘਾਹ ਦੀ ਪੰਡ ਤੇ ਜਦੋਂ ਦਰਵਾਜ਼ਾ ਟੱਪ ਕੇ ਘਰ ਵਿਚ ਪ੍ਰਵੇਸ਼ ਕੀਤਾ ਤਾਂ ਪੂਰੇ ਦੇ ਪੂਰੇ ਬਸਤਰ ਚਿੱਕੜ ਤੇ ਮੈਲੇ ਪਾਣੀ ਨਾਲ ਭਰ ਗਏ ਤੇ ਮਾਤਾ ਸੁਲੱਖਣੀ ਨੇ ਕਿਹਾ, ਸਤਿਗੁਰੂ ! ਸੋਹਣੇ ਬਸਤਰ ਪਾਏ ਸੂ। ਆਉਂਦਿਆਂ ਸਾਰ ਇਸ ਦੇ ਸਿਰ

ਉੱਪਰ ਪੰਡ ਰੱਖ ਦਿੱਤੀ ਹੈ। ਦੇਖੋ ਸਾਰੇ ਕੱਪੜੇ ਚਿੱਕੜ ਨਾਲ ਭਰ ਗਏ ਹਨ। ਸਤਿਗੁਰੂ ਚੁੱਪ ਕਰ ਗਏ। ਦੂਜੀ ਵਾਰੀ ਫਿਰ ਕਿਹਾ ਤਾਂ ਹਜ਼ੂਰ ਗੰਭੀਰਤਾ ਵਿਚ ਬੋਲ ਕੇ ਕਹਿੰਦੇ ਹਨ, ਸੁਖੱਲਣੀਏ ! ਪੰਡ ਚੁੱਕਣ ਵਾਲਾ ਇਸ ਤੋਂ ਬਿਨਾਂ ਦਿੱਸਦਾ ਵੀ ਨਹੀਂ ਤੇ ਇਸ ਦੇ ਤਨ ਉੱਪਰ ਚਿੱਕੜ ਦੇ ਧੱਬੇ ਨਹੀਂ, ਇਸ ਦੇ ਤਨ ਉੱਪਰ ਕੇਸਰ ਦੇ ਛਿੱਟੇ ਪਏ ਹਨ।

ਭਾਈ ਲਹਿਣਾ ਜੀ ਨੇ ਫਿਰ ਉਸ ਦਰ ਉੱਪਰ ਇੰਨੀ ਕੁ ਘਾਲ ਘਾਲੀ ਹੈ ਜਿਸ ਬਾਰੇ ਸਿੱਖ ਵਿਦਵਾਨਾਂ ਨੇ ਕੁਝ ਸਾਖੀਆਂ ਦਾ ਜ਼ਿਕਰ ਕੀਤਾ ਹੈ। ਜਿਵੇਂ ਰਾਤ ਨੂੰ ਸਤਿਗੁਰੂ ਦੇ ਬਸਤਰ ਧੋਣੇ, ਧਰਮਸਾਲਾ ਦੀ ਡਿੱਗੀ ਹੋਈ ਕੰਧ ਨੂੰ ਉਸਾਰਨਾ। ਜੇ ਗੰਦ ਵਿਚ ਛੰਨਾ ਡਿੱਗ ਪਿਆ ਹੈ ਤਾਂ ਉਸ ਛੰਨੇ ਨੂੰ ਚਿੱਕੜ ਤੋਂ ਬਾਹਰ ਕੱਢਣਾ। ਜੇ ਪੁੱਛਣਾ ਲਹਿਣਿਆ, ਰਾਤ ਕਿੰਨੀ ਕੁ ਗਈ ਹੈ ਤਾਂ ਬਸ ਇਹੋ ਕਹਿਣਾ ਕਿ ਜਿੰਨੀ ਕੁ ਤੇਰੀ ਰਜ਼ਾ ਵਿਚ ਸੀ, ਉੱਨੀ ਕੁ ਲੰਘ ਗਈ ਹੈ ਤੇ ਜਿੰਨੀ ਕੁ ਭਾਣੇ ਵਿਚ ਰੱਖ ਕੇ ਕੱਢੇਂਗਾ, ਉੱਨੀ ਕੁ ਨਿਕਲ ਜਾਏਗੀ।

ਸਾਰੀ ਜ਼ਿੰਦਗੀ ਭਾਈ ਲਹਿਣਾ ਜੀ ਨੇ ਸੰਨ 1532 ਤੋਂ ਲੈ ਕੇ ਸੰਨ 1539 ਤੱਕ 7 ਸਾਲ ਇੰਨੀ ਕੁ ਘਾਲਣਾ ਘਾਲੀ ਹੈ। ਗੁਰੂ ਅੰਗਦ ਸਾਹਿਬ ਜੀ ਦੀ ਸਹਾਇਤਾ ਮੰਗਣ ਆਏ ਸਿੱਖਾ ! ਜੇ ਹੁਕਮ ਮੰਨਣ ਦੀ ਜਾਚ ਸਿੱਖਣੀ ਹੈ ਤਾਂ ਗੁਰੂ ਅੰਗਦ ਸਾਹਿਬ ਜੀ ਦੇ ਜੀਵਨ ਵਿਚੋਂ ਸਿਖੀਂ।

ਮੇਰੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਜੇ ਗੁਰੂ ਤੋਂ ਕੁਝ ਲੈਣਾ ਹੈ ਤਾਂ ਚੇਤੇ ਰੱਖ-

*ਭੈ ਕੀਆ ਦੇਹਿ ਸਲਾਈਆ ਨੈਣੀ*

ਇਕ ਤੇਰੇ ਅੱਖਾਂ ਵਿਚ ਗੁਰੂ ਲਈ ਭੈਅ ਹੋਵੇ।

*ਭਾਵ ਕਾ ਕਰਿ ਸੀਗਾਰੋ॥*

ਪ੍ਰੇਮ ਦਾ ਸ਼ਿੰਗਾਰ ਕਰੀਂ ਤੇ ਤੀਜੀ ਗੱਲ-

*ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥*

(ਅੰਗ ੭੨੨)

ਆਪਣੇ ਮਨ ਦੀ ਚਲਾਕੀ ਨੂੰ ਛੱਡ ਦੇ। ਅਖ਼ੀਰ ਵਿਚ ਗੁਰੂ ਨਾਨਕ ਸਾਹਿਬ ਨੇ ਜਿਸ ਦਿਨ ਕ੍ਰਿਪਾ ਕੀਤੀ ਹੈ ਭਾਈ ਲਹਿਣੇ 'ਤੇ, ਅੱਜ ਗੁਰੂ ਨਾਨਕ ਸਾਹਿਬ ਜੀ ਦੇ ਪਿੱਛੇ ਸਾਰੀ ਸੰਗਤ ਤੁਰੀ ਹੈ, ਪਰ ਅਖ਼ੀਰ ਵਿਚ ਭਾਈ ਲਹਿਣਾ ਰਹਿ ਗਏ ਹਨ। ਕੋਈ ਪੈਸੇ ਚੁੱਕ ਕੇ, ਕੋਈ ਸੋਨਾ, ਕੋਈ ਹੀਰੇ ਮੋਤੀ ਚੁੱਕ ਕੇ ਮੁੜੇ ਤੇ ਭਾਈ ਲਹਿਣੇ ਨੂੰ ਸੋਟਾ ਵੀ ਮਾਰਿਆ ਹੈ, ਅਖ਼ੀਰ ਵਿਚ ਝਿੜਕ ਕੇ ਕਿਹਾ ਸੀ ਲਹਿਣਿਆ ! ਦੇਖ ਸਾਰੇ ਘਰਾਂ ਨੂੰ ਚਲੇ ਗਏ, ਤੈਨੂੰ ਮੈਂ ਕਹਿੰਦਾ ਹਾਂ, ਆਪਣੇ ਘਰ ਚਲਾ ਜਾ। ਮੇਰੇ ਹੁਕਮ ਨੂੰ ਮੰਨੇਗਾ ਨਹੀਂ ? ਭਾਈ ਲਹਿਣਾ ਕਹਿੰਦੇ ਹਨ, ਸਤਿਗੁਰੂ ! ਆਪਣੇ ਹੁਕਮ ਨੂੰ ਤੂੰ ਆਪ ਮੇਰੇ ਤੋਂ ਮਨਾਉਂਦਾ ਪਿਆ ਹੈਂ। ਕਹਿੰਦਾ ਹੈ ਇਹ ਕਾਹਦਾ ਹੁਕਮ ਹੈ। ਤੈਨੂੰ ਕਿਹਾ ਤੂੰ ਆਪਣੇ ਘਰ ਚਲਾ ਜਾ। ਹੱਥ ਜੋੜ ਕੇ ਅੱਖਾਂ ਭਰ ਕੇ ਕਹਿੰਦੇ ਹਨ, ਸਤਿਗੁਰੂ ! ਜਿੰਨ੍ਹਾਂ ਲੋਕਾਂ ਦਾ ਟਿਕਾਣਾ ਸੀ, ਜਿੰਨ੍ਹਾਂ ਲੋਕਾਂ ਦੇ ਪਿੱਛੇ ਘਰ ਸਨ, ਘਰਾਂ

ਵਾਲੇ ਘਰਾਂ ਨੂੰ ਚਲੇ ਗਏ। ਲਹਿਣੇ ਦਾ ਤਾਂ ਟਿਕਾਣਾ ਹੀ ਗੁਰੂ ਨਾਨਕ ਹੈ। ਦੱਸ ਤੈਨੂੰ ਛੱਡ ਕੇ ਕਿਹੜੇ ਪਾਸੇ ਜਾਵਾਂ ? ਭਾਈ ਸਾਹਿਬ ਕਹਿੰਦੇ ਹਨ-

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*

(ਅੰਗ ੭੯੧)

ਦੁਨੀਆਂ ਵਿਚ ਕਿਸੇ ਦਾ ਕੋਈ ਟਿਕਾਣਾ ਹੈ, ਕਿਸੇ ਦਾ ਕੋਈ ਟਿਕਾਣਾ ਹੈ, ਪਰ ਮੇਰੀ ਗਰੀਬਣੀ ਦਾ ਘਰ ਹੀ ਕੇਵਲ ਤੂੰ ਹੈਂ। ਕਹਿਣ ਲੱਗੇ-

*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ ੧ ॥*

(ਅੰਗ ੭੯੨)

ਜਦੋਂ ਚਰਨਾਂ 'ਤੇ ਡਿੱਗ ਕੇ ਕਿਹਾ ਸਾਹਿਬ ਮੇਰਾ ਘਰ ਹੀ ਤੂੰ ਹੈਂ ਤਾਂ ਉਥੇ ਭਾਈ ਵੀਰ ਸਿੰਘ ਲਿਖਦੇ ਹਨ ਕਿ ਚੁੱਕ ਕੇ ਆਪਣੇ ਚਰਨਾਂ ਤੋਂ ਸੀਨੇ ਨਾਲ ਲਾ ਕੇ ਕਹਿੰਦੇ ਹਨ, ਲਹਿਣਿਆ ! ਜੇ ਤੂੰ ਗੁਰੂ ਨੂੰ ਘਰ ਬਣਾਇਆ ਹੈ ਤਾਂ ਮੈਂ ਵੀ ਲੱਭਦਾ ਪਿਆ ਹਾਂ ਕਿਸੇ ਘਰ ਵਿਚ ਟਿਕਾਣਾ ਮਿਲ ਜਾਏ। ਚੜ੍ਹਦੇ ਤੋਂ ਲਹਿੰਦੇ ਤੱਕ ਤੇਰੇ ਵਰਗਾ ਘਰ ਨਹੀਂ ਮਿਲਿਆ। ਅੱਜ ਤੋਂ ਬਾਅਦ ਨਾਨਕ ਦਾ ਨਿਵਾਸ ਲਹਿਣੇ ਦੇ ਘਰ ਵਿਚ ਹੋਵੇਗਾ।

ਸੰਨ 1539 ਆ ਗਿਆ ਤੇ ਤੇ ਬਾਬਾ ਸੱਤਾ ਬਲਵੰਡ ਜੀ ਕਹਿੰਦੇ ਪਏ ਹਨ-

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*
*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥*
*ਗੁਰਿ ਚੇਲੇ ਰਹਰਾਸਿ ਕੀਈ*

ਗੁਰੂ ਨੇ ਚੇਲੇ ਦੇ ਚਰਨਾਂ ਵਿਚ ਮੱਥਾ ਟੇਕ ਦਿੱਤਾ-

*ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥੧ ॥*

(ਅੰਗ ੯੬੬)

ਸੱਤਾ ਬਲਵੰਡ ਨੇ ਕਿਹਾ ਹੈ ਕਿ ਸਾਹਿਬ ਕਹਿੰਦੇ ਹਨ-

*ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥*
*ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥*

(ਅੰਗ ੯੬੭)

ਜੇ ਅਖ਼ੀਰ ਵਿਚ ਕੋਈ ਟਿੱਕਿਆ ਹੈ ਤਾਂ ਕੇਵਲ ਭਾਈ ਲਹਿਣਾ। ਆਪਣੇ ਸੀਨੇ ਨਾਲ ਲਾ ਕੇ ਲਹਿਣੇ ਨੂੰ ਅੰਗ ਬਣਾ ਦਿੱਤਾ। ਅੰਗ ਤੋਂ ਮੇਰੇ ਗੁਰੂ ਨਾਨਕ ਸਾਹਿਬ ਨੇ ਅੰਗਦ ਬਣਾ ਦਿੱਤਾ।

ਹਜ਼ੂਰ ਕਰਤਾਰਪੁਰ ਦੀ ਧਰਤੀ 'ਤੇ ਪ੍ਰਭਪੁਰ ਪਿਆਨਾ ਕਰ ਗਏ। ਭਾਈ ਲਹਿਣਾ ਜੀ ਗੁਰੂ ਅੰਗਦ ਸਾਹਿਬ ਬਣੇ ਤੇ ਖਡੂਰ ਦੀ ਧਰਤੀ ਉੱਪਰ ਆ ਭਾਗ ਲਾਏ ਹਨ। ਸਾਹਿਬ ਦੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 63 ਸਲੋਕ ਹਨ। ਜੇ ਸਹਾਇਤਾ ਮੰਗਣੀ ਹੈ ਤਾਂ ਗੁਰੂ ਅੰਗਦ ਸਾਹਿਬ ਦੇ 63 ਸਲੋਕ ਪੜ੍ਹੋ। ਪੁੱਛਿਆ ਅੱਜ ਗੁਰੂ ਅੰਗਦ ਸਾਹਿਬ ਨੂੰ, ਦਾਤਾ ! ਤੇਰੀ ਸਹਾਇਤਾ ਕੌਣ ਮੰਗੇ ? ਕਹਿੰਦੇ ਹਨ, ਜੇ ਗੁਰੂ ਦੀ ਸਹਾਇਤਾ ਮੰਗਣੀ ਹੈ ਤਾਂ ਸਭ ਤੋਂ ਪਹਿਲੀ ਗੱਲ ਇਹ ਹੈ ਕਿ ਗੁਰੂ ਤੋਂ ਇੰਨਾ ਕੁ ਕੁਰਬਾਨ ਜਾਈਂ ਕਿ ਗੁਰੂ ਤੋਂ ਬਿਨਾਂ ਤੇਰੀ ਜ਼ਿੰਦਗੀ ਵਿਅਰਥ ਹੋ ਜਾਏ। ਕਹਿੰਦੇ ਹਨ, ਪਹਿਲਾ ਸਲੋਕ ਹੈ ਸ੍ਰੀ ਰਾਗ ਦੇ ਅੰਦਰ। ਵਾਰਾਂ ਵਿਚ ਇਹ ਪਹਿਲਾ ਸਲੋਕ ਹੈ, ਪਹਿਲੀ ਵਾਰ ਸ੍ਰੀ ਰਾਗ ਦੀ। ਕਹਿਣ ਲੱਗੇ-

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*

ਜੇ ਗੁਰੂ ਨਾਲ ਸਨੇਹ ਕਰਦਾ ਹੈਂ ਤਾਂ ਉਸ ਤੋਂ ਕੁਰਬਾਨ ਹੋ ਜਾ।

*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

(ਅੰਗ ੮੩)

ਜਦੋਂ ਦੂਜਾ ਸਲੋਕ ਪੜ੍ਹਿਆ ਸਤਿਗੁਰੂ ! ਇਸ ਨੂੰ ਤਾਂ ਲੋਕ ਕਹਿੰਦੇ ਹਨ ਕਰਮ ਕਾਂਡੀ ਹੈ ਤੇ ਮੇਰੇ ਗੁਰੂ ਅੰਗਦ ਸਾਹਿਬ ਨੇ ਦੂਜਾ ਸਲੋਕ ਕਿਹਾ ਕਿ ਜਿਹੜਾ ਸਿਰ ਕਦੀ ਬੈਰਾਗ ਵਿਚ, ਜਿਹੜੀਆਂ ਅੱਖਾਂ ਕਦੀ ਭਿੱਜੀਆਂ ਨਹੀਂ, ਉਸ ਸਿਰ ਨੂੰ ਧੜ ਤੋਂ ਵੱਢ ਕੇ ਅਲਹਿਦਾ ਕਰ ਦੇ। ਦੂਜਾ ਬਚਨ ਕਿਹਾ-

*ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥*
*ਨਾਨਕ ਜਿਸੁ ਪਿੰਜਰੁ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥*

(ਅੰਗ ੮੯)

ਜਿਸ ਸਰੀਰ ਪਿੰਜਰੇ ਵਿਚ ਗੁਰੂ ਲਈ ਬਿਰਹਾ ਨਹੀਂ, ਉਸ ਪਿੰਜਰੇ ਨੂੰ ਸਾੜ ਦੇ। ਉਸ ਪਿੰਜਰੇ ਦਾ ਧਰਤੀ ਉੱਪਰ ਲਾਭ ਹੀ ਕੋਈ ਨਹੀਂ। ਆਸਾ ਦੀ ਵਾਰ ਪੜ੍ਹੋ, ਸਾਹਿਬ ਕਹਿੰਦੇ ਹਨ-

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਆਸਾ ਦੀ ਵਾਰ)

ਮਹਾਰਾਜ ! ਗੁਰੂ ਦਰ 'ਤੇ ਚਾਕਰੀ ਕਿਵੇਂ ਕਰੀਏ ? ਗੁਰੂ ਵਾਲੇ ਬਣ ਕੇ ? ਸਾਹਿਬ ਕਹਿਣ ਲੱਗੇ ਜੇ ਤੂੰ ਇਸ਼ਕ ਕਰਦਾ ਹੈਂ ਗੁਰੂ ਨੂੰ ਅਤੇ ਜੇ ਤੂੰ ਸਿਰ ਝੁਕਾਇਆ ਹੈ ਤਾਂ ਇਹ ਨਹੀਂ ਕਿ ਮੱਥਾ ਵੀ ਟੇਕੀ ਜਾਏਂ ਤੇ ਗੁਰੂ ਉੱਪਰ ਤਰਕ ਵੀ ਕਰੀ ਜਾਏਂ। ਸਾਹਿਬ ਕਹਿੰਦੇ ਹਨ-

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*

*ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥*
*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*

ਇਸ ਦੇ ਅਰਥ ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਜੇ ਤਾਂ ਹੋ ਜਾਏ ਚੰਗਾ ਕੰਮ ਤਾਂ ਕਹਿੰਦੇ ਹਨ, ਵਾਹ ਮੇਰਾ ਗੁਰੂ ਬੜਾ ਚੰਗਾ ਹੈ ਤੇ ਜਿਸ ਦਿਨ ਦੁੱਖ ਆ ਜਾਏ ਤਾਂ ਕਹਿਣਾ, ਗੁਰੂ ਵੈਰ ਕਮਾਉਂਦਾ ਹੈ। ਕਹਿੰਦੇ ਹਨ, ਇਹ ਸੱਚੇ ਆਸ਼ਕ ਨਹੀਂ ਹੁੰਦੇ।

*ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥*

(ਆਸਾ ਦੀ ਵਾਰ)

ਅਗਲਾ ਸਲੋਕ ਕਦੀ ਪੜ੍ਹਿਉ। 21ਵੀਂ ਪਉੜੀ ਨਾਲ ਦੋ ਸਲੋਕ ਹਨ। ਇਸੇ ਪਉੜੀ ਨੂੰ ਸੁਣ ਕੇ ਭਾਈ ਲਹਿਣਾ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੇ ਭੰਵਰੇ ਬਣੇ ਕਹਿਣ ਲੱਗੇ, ਇਸ ਤਰ੍ਹਾਂ ਇਸ਼ਕ ਕਰੀਂ ਤੇ ਜੇ ਤੂੰ ਨਾਲ ਤਰਕ ਵੀ ਕੀਤਾ ਤਾਂ ਸਾਹਿਬ ਦਾ ਦੂਜਾ ਸਲੋਕ ਹੈ-

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥*

(ਆਸਾ ਦੀ ਵਾਰ)

ਮੱਥਾ ਵੀ ਟੇਕੇਂ ਤੇ ਅੱਗੋਂ ਗੁਰੂ ਦਾ ਹੁਕਮ ਵੀ ਨਾ ਮੰਨੇ। ਗੁਰੂ ਅੰਗਦ ਸਾਹਿਬ ਨੂੰ ਪੁੱਛੀਏ ਦਾਤਾ ! ਧਰਮ ਦੀ ਪਰਿਭਾਸ਼ਾ ਕੀ ਹੈ ? ਮੇਰੇ ਸਤਿਗੁਰੂ ਨੇ ਇਕੋ ਸਲੋਕ ਵਿਚ ਪ੍ਰਗਟ ਕਰ ਦਿੱਤਾ। ਕਹਿਣ ਲੱਗੇ ਕਿ ਜੋਗੀ ਕਹਿੰਦਾ ਹੈ ਮੇਰਾ ਧਰਮ ਜੋਗ ਨੂੰ ਕਮਾਉਣਾ ਹੈ। ਬ੍ਰਾਹਮਣ ਕਹਿੰਦਾ ਹੈ ਮੇਰਾ ਧਰਮ ਕੇਵਲ ਵੇਦਾਂ ਦਾ ਪਾਠ ਕਰਨਾ ਹੈ। ਖੱਤਰੀ ਕਹਿੰਦਾ ਹੈ ਮੇਰਾ ਧਰਮ ਕੇਵਲ ਮੈਦਾਨੇ ਜੰਗ ਵਿਚ ਜੂਝਣਾ ਹੈ ਤੇ ਸ਼ੂਦਰ ਕਹਿੰਦਾ ਹੈ ਮੇਰਾ ਕੰਮ ਕੇਵਲ ਦੂਜਿਆਂ ਦੀ ਸੇਵਾ ਕਰਨਾ ਹੈ। ਗੁਰੂ ਅੰਗਦ ਸਾਹਿਬ ਕਹਿੰਦੇ ਹਨ, ਐ ਜੋਗੀ ! ਐ ਬ੍ਰਾਹਮਣ ! ਐ ਖੱਤਰੀ ! ਐ ਸ਼ੂਦਰ ! ਆਪਣੇ ਮਿੱਥੇ ਹੋਏ ਕਰਮ ਕਾਂਡ ਕਰਕੇ ਤੁਸੀਂ ਛੋਟਿਆਂ ਨਹੀਂ ਹੋਣਾ। ਕਹਿਣ ਲੱਗੇ-

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥*

(ਆਸਾ ਦੀ ਵਾਰ)

ਪੁੱਛੀਏ ਸਤਿਗੁਰੂ ! ਤੁਸੀਂ ਸਹਾਇਤਾ ਸਾਡੀ ਕਰੋਗੇ ? ਕਹਿੰਦੇ ਹਨ, ਸਹਾਇਤਾ ਕਰਾਂਗਾ ਜੇ ਥੋੜਾ ਜਿਹਾ ਸੰਤੋਖ ਰੱਖੋ। ਮਹਾਰਾਜ ਸੰਤੋਖ ਕਿਵੇਂ ਆਵੇ ? ਤ੍ਰਿਸ਼ਨਾ ਦਾ ਭੱਜਿਆ ਮਨ ਗੁਰੂ ਅੰਗਦ ਸਾਹਿਬ ਦੇ ਚਰਨਾਂ ਵਿਚ ਜੁੜਿਆ ਤੇ ਕਹਿਣ ਲੱਗਾ-

*ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥*
*ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥*
*ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥*
*ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥*

(ਅੰਗ ੧੪੭)

ਤੂੰ ਸਿਮਰਨ ਕਰ, ਤੇਰਾ ਅੰਦਰ ਤ੍ਰਿਪਤ ਹੋਵੇਗਾ। ਪੁੱਛਿਆ ਮਹਾਰਾਜ ਕਿਵੇਂ ? ਕਹਿਣ ਲੱਗੇ, ਹਰ ਚੀਜ਼ ਆਪਣੇ ਅਸਲੇ ਨਾਲ ਜਾਂਦੀ ਪਈ ਹੈ ਪਰ ਇਕ ਮਨੁੱਖ ਹੀ ਅਜਿਹਾ ਹੈ ਜਿਹੜਾ ਆਪਣੇ ਅਸਲੇ ਤੋਂ ਦੂਰ ਭੱਜਦਾ ਪਿਆ ਹੈ। ਸਾਹਿਬ ਕਹਿੰਦੇ ਹਨ-

*ਤੁਰਦੇ ਕਉ ਤੁਰਦਾ ਮਿਲੈ*

ਕਹਿਣ ਲੱਗੇ, ਤੁਰਨ ਵਾਲਿਆ ! ਤੁਰਨ ਵਾਲੇ ਨਾਲ ਕੇਵਲ ਤੁਰਨ ਵਾਲੇ ਜਾਂਦੇ ਹਨ। ਕਦੀ ਦੇਖਿਆ ਹੈ ਕਿ ਤੁਰਨ ਵਾਲੇ ਨਾਲ ਕਦੀ ਪੰਛੀ ਕਹੇ ਮੈਂ ਤੇਰੇ ਨਾਲ ਭੱਜਾਂਗਾ। ਕਹਿਣ ਲੱਗੇ-

*ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥*
*ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ॥*

(ਅੰਗ ੭੯੮)

ਜ਼ਿੰਦਾ ਦਿਲ ਨੂੰ ਜ਼ਿੰਦਾ ਦਿਲ ਮਿਲਦੇ ਹਨ ਤੇ ਮਰੇ ਹੋਏ ਦਿਲ ਨੂੰ ਕਾਇਰ ਤੇ ਬੁਜ਼ਦਿਲ ਮਿਲਦੇ ਹਨ ਅਤੇ ਚੇਤੇ ਰੱਖੀਂ, ਤੂੰ ਰਾਮ ਦੀ ਅੰਸ਼ ਹੈਂ। ਜੇ ਉਹ ਸਰਬ ਵਿਆਪਕ ਹੈ ਤਾਂ ਤੂੰ ਆਪਣੀ ਆਤਮਾ ਨੂੰ ਉਸ ਪ੍ਰਮਾਤਮਾ ਦੇ ਚਰਨਾਂ ਵਾਲੇ ਪਾਸੇ ਲੈ ਜਾ। ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ਕ੍ਰਿਪਾ ਕਰੋ, ਕਿਤੇ ਸਾਨੂੰ ਵੀ ਮਨ ਦੇਣਾ ਗੁਰੂ ਨੂੰ ਆ ਜਾਏ ਤੇ ਹੁਕਮ ਮੰਨਣ ਦੀ ਜਾਚ ਆ ਜਾਏ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅਮਰਦਾਸੁ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥**
**ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥**

ਸਭ ਤੋਂ ਪਹਿਲਾਂ ਉਸ ਸਰਵ ਸ਼ਕਤੀਮਾਨ ਦਾ ਸਿਮਰਨ ਕਰਕੇ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਨੂੰ ਧਿਆਉਣਾ ਹੈ। ਫਿਰ ਕਹਿੰਦੇ ਹਨ ਕਿ ਧੰਨ ਗੁਰੂ ਅੰਗਦ ਦੇਵ ਸੱਚੇ ਪਾਤਿਸ਼ਾਹ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਦਰ 'ਤੇ ਪੁਕਾਰ ਕਰਨੀ ਹੈ। ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਮਹਾਰਾਜ ਦੇ ਪਾਵਨ ਪਵਿੱਤਰ ਚਰਨਾਂ ਤੋਂ ਸੱਦਕੇ ਭੱਟਾਂ ਨੇ ਅਖ਼ੀਰ ਵਿਚ ਜੋ ਸਵੱਈਆ ਕਿਹਾ ਹੈ ਗੁਰੂ ਅਮਰਦਾਸ ਜੀ ਦੀ ਸਿਫ਼ਤ ਵਿਚ ਤੇ ਹਰ ਇਕ ਸਿੱਖ ਜਿਹੜਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਦਰਸ਼ਨ ਕਰਦਾ ਹੈ, ਉਹ ਕਰੀਬ-ਕਰੀਬ ਇਸ ਸਵੱਈਏ ਨੂੰ ਤੇ ਇਸ ਦੇ ਅਰਥਾਂ ਨੂੰ ਭਲੀਭਾਂਤ ਜਾਣਦਾ ਹੈ।

ਭੱਟਾਂ ਨੇ ਧੰਨ ਗੁਰੂ ਅਮਰਦਾਸ ਜੀ ਦੀ ਸਿਫ਼ਤ ਕਰਦਿਆਂ ਇਹ ਬਚਨ ਕਹੇ ਸਨ ਕਿ ਹੇ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ! ਆਪ ਜੀ ਦੁਆਰਾ ਕੀਤੀ ਹੋਈ ਘਾਲਣਾ ਤੇ ਉਸ ਘਾਲਣਾ ਰਾਹੀਂ ਜਿੰਨੀ ਕੁ ਰਹਿਮਤ ਗੁਰੂ ਨਾਨਕ ਸਾਹਿਬ ਜੀ ਦੀ ਤੁਹਾਡੇ ਉੱਪਰ ਵਰਤੀ ਹੈ, ਇਸ ਸੱਜੀ ਹੋਈ ਸ੍ਰਿਸ਼ਟੀ ਦੇ ਅੰਦਰ ਪ੍ਰਮਾਤਮਾ ਨੇ ਬੇਅੰਤ ਅਜਿਹੀਆਂ ਦਾਤਾਂ, ਅਜਿਹੀਆਂ ਵਸਤੂਆਂ ਬਣਾਈਆਂ ਹਨ ਕਿ ਜਿਸ ਦਾ ਅੱਜ ਤੱਕ ਕਿਸੇ ਨੇ ਅੰਤ ਨਹੀਂ ਪਾਇਆ। ਉਹਨਾਂ ਦਾ ਜ਼ਿਕਰ ਕਰਦਿਆਂ ਭੱਟਾਂ ਨੇ ਪਹਿਲੀ ਗੱਲ ਕਹੀ ਕਿ ਮੀਂਹ ਪੈਂਦਾ ਹੈ। ਜ਼ਮੀਨ ਉੱਪਰ ਇਕੱਠੇ ਹੋਏ ਪਾਣੀ ਨੂੰ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਇੰਨੇ ਸੈਂਟੀਮੀਟਰ ਵਰਖਾ ਹੋਈ ਹੈ, ਪਰ ਕਦੀ ਵੀ ਕਿਸੇ ਵਿਗਿਆਨਕ ਨੇ ਇਹ ਨਹੀਂ ਕਿਹਾ ਕਿ ਇਸ ਵਾਰ ਜਿਹੜਾ ਮੀਂਹ ਪਿਆ ਹੈ, ਬੱਦਲਾਂ ਵਿਚੋਂ ਇੰਨੀ ਗਿਣਤੀ ਵਿਚ ਧਰਤੀ ਉੱਪਰ ਬੂੰਦਾਂ ਪਈਆਂ

ਹਨ। ਉਸ ਪਾਣੀ ਨੂੰ ਮਾਪ ਕੇ ਕਿਹਾ ਜਾ ਸਕਦਾ ਹੈ ਪਰ ਉਹਨਾਂ ਦੀ ਕੋਈ ਗਿਣਤੀ ਨਹੀਂ ਕਰ ਸਕੇਗਾ। ਦੂਜਾ ਬਚਨ ਕੀਤਾ ਭੱਟ ਜੀ ਨੇ। ਕਹਿੰਦੇ ਹਨ, ਜਿੰਨੇ ਧਰਤੀ ਉੱਪਰ ਰੁੱਖ ਪੈਦਾ ਹੋਏ ਹਨ, ਭਾਵੇਂ ਉਹ ਮੈਦਾਨੀ ਇਲਾਕੇ ਵਿਚ ਹੋਣ, ਭਾਵੇਂ ਉਹ ਪਹਾੜੀ ਇਲਾਕੇ ਵਿਚ ਹੋਣ, ਅੱਜ ਤੱਕ ਇਕ ਇਕ ਰੁੱਖ ਨੂੰ, ਇਕ ਇਕ ਬੂਟੇ ਨੂੰ ਗਿਣ ਕੇ ਕੋਈ ਵੀ ਦੱਸ ਨਹੀਂ ਸਕਦਾ ਕਿ ਕਿੰਨੇ ਕੁ ਰੁੱਖ ਮੇਰੇ ਮਾਲਕ ਨੇ ਇਸ ਧਰਤੀ ਉੱਪਰ ਪੈਦਾ ਕੀਤੇ ਹਨ। ਉਸ ਦੀ ਰਚੀ ਹੋਈ ਬਨਸਪਤੀ ਦਾ ਕਿਸੇ ਨੇ ਅੰਤ ਨਹੀਂ ਪਾਇਆ।

ਤੀਸਰਾ ਬਚਨ ਉਹਨਾਂ ਨੇ ਕਿਹਾ ਕਿ ਸਮੁੰਦਰ ਵਿਚ ਲਹਿਰਾਂ ਉੱਠਦੀਆਂ ਹਨ। ਸਮੁੰਦਰ ਦੀਆਂ ਲਹਿਰਾਂ ਨੂੰ ਅਜੇ ਤੱਕ ਕੋਈ ਗਿਣ ਨਹੀਂ ਸਕਿਆ। ਕਹਿਣ ਲੱਗੇ ਸਮੁੰਦਰ ਦਾ ਅੰਤ ਕਿਸੇ ਨੇ ਕੀ ਪਾਉਣਾ ਹੈ, ਸੂਰਜ ਤੇ ਚੰਦਰਮਾ ਦੀਆਂ ਕਿਰਨਾਂ ਦਾ ਕੋਈ ਅੰਤ ਨਹੀਂ। ਭੱਟ ਜੀ ਨੇ ਅਖ਼ੀਰ ਵਿਚ ਕਿਹਾ ਹੈ ਕਿ ਹੋ ਸਕਦਾ ਹੈ ਕੋਈ ਸਮਾਧੀ ਵਿਚ ਇੰਨਾ ਪ੍ਰਪੱਕ ਹੋ ਜਾਏ ਕਿ ਸ਼ਿਵ ਜੀ ਵਰਗੀ ਅਡੋਲ ਸਮਾਧੀ ਲਾ ਲਵੇ ਤੇ ਆਪਣੀ ਸਿਧੀ ਨਾਲ ਉਹ ਬੱਦਲਾਂ ਦੀਆਂ ਕਣੀਆਂ ਵੀ ਗਿਣ ਕੇ ਦੱਸ ਦੇਵੇ, ਧਰਤੀ ਦਾ ਇਕ ਇਕ ਰੁੱਖ ਵੀ ਗਿਣ ਕੇ ਦੱਸ ਦੇਵੇ, ਸਮੁੰਦਰ ਦੀ ਗਹਿਰਾਈ ਤੇ ਚੰਦਰਮਾ ਦੀਆਂ ਕਿਰਨਾਂ ਦਾ ਵੀ ਅੰਤ ਪਾ ਲਵੇ ਪਰ ਇਕ ਗੱਲ ਪੂਰੇ ਯਕੀਨ ਨਾਲ ਕਹਿੰਦੇ ਹਾਂ ਕਿ ਗੁਰੂ ਅਮਰਦਾਸ ਜੀ ! ਜਿੰਨੀ ਤੁਹਾਡੀ ਘਾਲਣਾ ਹੈ, ਜਿੰਨੇ ਕੁ ਗੁਣ ਮੇਰੇ ਗੁਰੂ ਨਾਨਕ ਦੀ ਕ੍ਰਿਪਾ ਨਾਲ ਤੁਹਾਡੇ ਕੋਲ ਹਨ, ਤੁਹਾਡੇ ਗੁਣਾਂ ਦਾ ਅੰਤ ਨਾ ਕਿਸੇ ਪਹਿਲਾਂ ਪਾਇਆ ਹੈ ਤੇ ਨਾ ਕੋਈ ਹੁਣ ਪਾਏਗਾ। ਹਕੀਕਤ ਇਹ ਹੈ ਕਿ ਤੁਹਾਨੂੰ ਕਿਸ ਨਾਲ ਤੁਲਨਾ ਦੇਈਏ, ਤੁਹਾਡੀ ਉਪਮਾ ਦੀ ਮਿਸਾਲ ਕੇਵਲ ਤੁਸੀਂ ਆਪ ਹੀ ਹੋ। ਭੱਟਾਂ ਦਾ ਇਹ ਬਚਨ ਅਸੀਂ ਅਕਸਰ ਪੜ੍ਹਦੇ ਸੁਣਦੇ ਹਾਂ-

*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ ਉਨਹ ਜੁੋ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥*

(ਅੰਗ ੧੩੯੬)

ਹੇ ਧੰਨ ਗੁਰੂ ਅਮਰਦਾਸ ਜੀ ! ਤੁਹਾਡੇ ਗੁਣਾਂ ਦਾ ਅਜੇ ਤੱਕ ਕਿਸੇ ਨੇ ਅੰਤ ਨਹੀਂ ਪਾਇਆ। ਇਸ ਮਹਾਂਪੁਰਸ਼ ਦੀ ਆਮਦ ਜ਼ਿਲ੍ਹਾ ਅੰਮ੍ਰਿਤਸਰ ਵਿਚ ਪਿੰਡ ਬਾਸਰਕੇ ਹੈ। ਉਥੇ ਮਹਾਰਾਜਾ ਜੀ ਦਾ ਆਗਮਨ ਹੋਇਆ ਹੈ। ਪਿਤਾ ਦਾ ਨਾਮ ਬਾਬਾ ਤੇਜ ਭਾਨ ਹੈ। ਭਰਾਵਾਂ ਵਿਚੋਂ ਸਭ ਤੋਂ ਵੱਡੇ ਹਨ। ਚਾਰ ਭਰਾ ਹਨ। ਪਿਤਾ ਦੇ ਅੰਦਰ ਵੀ ਧਰਮ ਵਾਲੀ ਭਾਵਨਾ ਹੈ। ਅੰਦਰ ਦੀ ਬਿਰਤੀ ਮਾਲਕ ਦੇ ਚਰਨਾਂ ਵਿਚ ਜੁੜਨ ਵਾਲੀ ਹੈ। ਬਾਬਾ ਤੇਜ ਭਾਨ ਜੀ ਵੀ ਤੀਰਥ ਇਸ਼ਨਾਨ ਕਰਦੇ ਹਨ ਤੇ ਬਾਬਾ ਅਮਰਦਾਸ ਜੀ ਦੇ ਮਨ ਵਿਚ ਵੀ ਇਕ ਲਟਕ ਲੱਗ ਗਈ ਤੇ ਆਪਣੀ ਜ਼ਿੰਦਗੀ ਦੇ ਇਕ ਦੋ ਸਾਲ ਨਹੀਂ, ਤਕਰੀਬਨ 19 ਸਾਲ ਨਿਰੰਤਰ ਤੀਰਥ

ਇਸ਼ਨਾਨ ਕਰਨ ਜਾਂਦੇ ਰਹੇ ਹਨ। ਪਰ ਤੀਰਥ ਇਸ਼ਨਾਨ ਕਰਕੇ ਵੀ ਅੰਦਰ ਨੂੰ ਪੂਰਨ ਟਿਕਾਅ ਨਹੀਂ ਮਿਲਿਆ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਮਤਾਂ ਭੁਲੇਖੇ ਵਿਚ ਮਨੁੱਖ ਤੂੰ ਰਹਿ ਜਾਏਂ। ਠੀਕ ਹੈ, ਤੀਰਥਾਂ 'ਤੇ ਜਿੰਨਾ ਮਰਜ਼ੀ ਤੂੰ ਇਸ਼ਨਾਨ ਕਰ ਲਈਂ ਪਰ ਅੰਦਰ ਦਾ ਟਿਕਾਅ ਤੀਰਥ 'ਤੇ ਭਟਕਣ ਨਾਲ ਕਦੀ ਨਹੀਂ ਹੁੰਦਾ। ਗੁਰੂ ਨਾਨਕ ਸਾਹਿਬ ਕਹਿੰਦੇ ਹਨ-

*ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥*

(ਜਪੁ ਜੀ ਸਾਹਿਬ)

ਕਬੀਰ ਸਾਹਿਬ ਕਹਿੰਦੇ ਹਨ-

*ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥*

(ਅੰਗ ੩੩੬)

ਨਾਵਣ ਲਈ ਪਾਣੀ ਬਹੁਤ ਮਿਲ ਜਾਂਦਾ ਹੈ। ਪੂਜਣ ਲਈ ਪੱਥਰ ਦੇ ਦੇਵਤੇ ਬੜੇ ਮਿਲ ਜਾਂਦੇ ਹਨ, ਪਰੰਤੂ ਇਸ ਦੇ ਨਾਲ ਅੰਦਰ ਨੂੰ ਟਿਕਾਅ ਨਹੀਂ। ਜੇ ਟਿਕਾਅ ਮਿਲਣਾ ਹੈ ਤਾਂ ਗੁਰੂ ਦੀ ਸੇਵਾ ਵਿਚੋਂ ਹੀ ਮਿਲਣਾ ਹੈ।

ਬਾਬਾ ਅਮਰਦਾਸ ਜੀ ਤੀਰਥ ਤੋਂ ਅੱਜ ਜਦੋਂ ਵਾਪਿਸ ਆਏ ਤਾਂ ਆਉਂਦਿਆਂ ਨਾਲ ਆਏ ਹੋਏ ਸੱਜਣ ਨੇ ਬਸ ਇਕੋ ਸ਼ਬਦ ਕਿਹਾ ਸੀ ਕਿ ਆਪਣੇ ਹੱਥਾਂ ਨਾਲ ਤੁਸਾਂ ਪ੍ਰਸ਼ਾਦ ਪਾਣੀ ਪਰੋਸ ਕੇ ਦਿੱਤਾ ਹੈ। ਉਸ ਬ੍ਰਹਮਚਾਰੀ ਨੇ ਇਹੀ ਬਚਨ ਕਹੇ ਸਨ ਕਿ ਬਾਬਾ ! ਤੂੰ ਧਰਮ ਦੀਆਂ ਗੱਲਾਂ ਬੜੀਆਂ ਕਰਦਾ ਹੈਂ, ਤੇਰੇ ਗੁਰੂ ਦਾ ਨਾਮ ਕੀ ਹੈ ? ਕਿਹੜਾ ਮੰਤਰ ਤੂੰ ਗੁਰੂ ਦਾ ਜੱਪਦਾ ਪਿਆ ਹੈਂ ? ਬਾਬਾ ਅਮਰਦਾਸ ਨੇ ਕਿਹਾ, ਹੇ ਸੱਜਣਾ ! ਅਜੇ ਤੱਕ ਗੁਰੂ ਦੀ ਭਾਲ ਵਿਚ ਤੁਰਿਆ ਹਾਂ ਪਰ ਗੁਰੂ ਲੱਭਾ ਨਹੀਂ। ਜਦੋਂ ਲੱਭੇਗਾ ਤਾਂ ਉਸ ਦੇ ਮੰਤਰ ਨੂੰ ਜੱਪਾਂਗਾ ਵੀ ਜ਼ਰੂਰ। ਉਸ ਬ੍ਰਹਮਚਾਰੀ ਨੇ ਸਿਰਫ਼ ਇੰਨੇ ਹੀ ਸ਼ਬਦ ਕਹੇ ਸਨ ਕਿ ਕਦੀ ਆਪਣੇ ਚਿਹਰੇ ਵੱਲ ਝਾਤੀ ਮਾਰ ਬਾਬਾ ! ਜਵਾਨੀ ਦੇ ਦਿਨ ਚਲੇ ਗਏ, ਬੁਢੇਪਾ ਆ ਗਿਆ ਹੈ, ਕੀ ਪਤਾ ਫਿਰ ਕਦੋਂ ਮਾਲਕ ਦੇ ਦਰਸ਼ਨ ਹੋਣੇ ਹਨ ? ਕਦੋਂ ਮੌਤ ਦਾ ਸੱਦਾ ਆ ਜਾਏ ? ਜੇ ਅਜੇ ਤੱਕ ਤੂੰ ਗੁਰੂ ਵਾਲਾ ਨਹੀਂ ਬਣਿਆ ਤਾਂ ਪ੍ਰਮੇਸ਼ਰ ਦੀ ਹਜ਼ੂਰੀ ਵਿਚ ਕਬੂਲ ਕਿਵੇਂ ਹੋ ਸਕੇਂਗਾ ? ਦੇਖ ਜਵਾਨੀ ਦੀ ਰਾਤ ਚਲੀ ਗਈ, ਬੁਢੇਪਾ ਆ ਗਿਆ ਤੇ ਅਜੇ ਤੱਕ ਤੂੰ ਗੁਰੂ ਵਾਲਾ ਨਹੀਂ ਬਣਿਆ। ਬਸ ਇਕੋ ਸ਼ਬਦ ਨੇ ਅੰਦਰ ਨੂੰ ਵਿੰਨ੍ਹ ਕੇ ਰੱਖ ਦਿੱਤਾ।

ਜਦੋਂ ਪ੍ਰਮਾਤਮਾ ਦਇਆ ਕਰਨ ਲੱਗੇ ਤਾਂ ਇਕ ਸ਼ਬਦ ਹੀ ਬੰਦੇ ਦੀ ਜ਼ਿੰਦਗੀ ਤਬਦੀਲ ਕਰ ਦਿੰਦਾ ਹੈ। ਉਹ ਤਾਂ ਇੰਨਾ ਕਹਿ ਕੇ ਚਲਾ ਗਿਆ ਕਿ ਅਜੇ ਤੱਕ ਤੂੰ ਗੁਰੂ ਵਾਲਾ ਨਹੀਂ ਬਣਿਆ ਤੇ ਬਾਬਾ ਅਮਰਦਾਸ ਜੀ ਦੇ ਅੰਦਰ ਨੂੰ ਟਿਕਾਅ ਨਹੀਂ। ਇਵੇਂ ਲੱਗਦਾ ਹੈ ਜਿਵੇਂ ਕੋਈ ਅਣਿਆਲਾ ਤੀਰ ਮਾਰ ਗਿਆ ਹੋਵੇ। ਸਾਰਾ ਪਰਿਵਾਰ ਰਾਤ ਨੂੰ ਸੌਂ ਗਿਆ ਪਰ

ਇਹਨਾਂ ਦੇ ਕੰਨਾਂ ਵਿਚ ਇਕੋ ਆਵਾਜ਼ ਗੂੰਜਦੀ ਹੈ ਕਿ ਬਾਬਾ ਅਮਰਦਾਸ ! ਤੂੰ ਅਜੇ ਤੱਕ ਗੁਰੂ ਵਾਲਾ ਨਹੀਂ ਬਣਿਆ। ਬਸ ਸਾਰੀ ਰਾਤ ਬੇਚੈਨੀ ਵਿਚ ਬਤੀਤ ਹੋਈ, ਕਦੀ ਰੋ ਪੈਣਾ, ਕਦੀ ਬੈਠ ਜਾਣਾ ਤੇ ਅੰਮ੍ਰਿਤ ਵੇਲੇ ਸਿੱਖ ਵਿਦਵਾਨਾਂ ਦੇ ਮੁਤਾਬਿਕ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਅੰਮ੍ਰਿਤ ਬਚਨ ਬਾਬੇ ਅਮਰਦਾਸ ਜੀ ਦੇ ਕੰਨਾਂ ਵਿਚ ਪਿਆ। ਅੰਮ੍ਰਿਤ ਵੇਲੇ ਮਧਾਣੀ ਨਾਲ ਦੁੱਧ ਰਿੜਕਦੀ ਸੁਆਣੀ ਮੁਖ ਤੋਂ ਅੰਮ੍ਰਿਤ ਬਚਨ ਪੜ੍ਹਦੀ ਪਈ ਹੈ-

ਮਾਰੂ ਮਹਲਾ ੧ ਘਰੁ ੧॥

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥*

ਜਦੋਂ ਰਹਾਉ ਦੇ ਬਚਨ ਪੜ੍ਹਦੇ ਪਏ ਸਨ ਕਿ-

*ਚਿਤ ਚੇਤਸਿ ਕੀ ਨਹੀ ਬਾਵਰਿਆ॥*
*ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥*
*ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥*
*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥*
*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੩॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥*

(ਅੰਗ ੯੯੦)

ਬਾਬਾ ਅਮਰਦਾਸ ਉਸ ਸ਼ਬਦ ਨੂੰ ਸੁਣ ਕੇ ਬੀਬੀ ਅਮਰੋ ਦੇ ਕੋਲ ਜਾ ਖਲੋਤੇ। ਠੋਕਰ ਤਾਂ ਪਹਿਲਾਂ ਵੱਜ ਚੁੱਕੀ ਸੀ ਤੇ ਗੁਰੂ ਨਾਨਕ ਸਾਹਿਬ ਦੇ ਸ਼ਬਦ ਨੇ ਮੰਨ ਲਉ ਜ਼ਖ਼ਮ ਉੱਪਰ ਮਲਮ ਲਾ ਦਿੱਤੀ ਹੋਵੇ। ਕੋਲ ਖਲੋ ਕੇ ਕਹਿੰਦੇ ਹਨ, ਬੇਟਾ ! ਜੋ ਤੂੰ ਆਪਣੇ ਮੁਖ ਤੋਂ ਬੋਲਦੀ ਪਈ ਸੀ, ਪਤਾ ਨਹੀਂ ਇਸ ਬਚਨ ਨੂੰ ਸੁਣ ਕੇ ਮੇਰੇ ਅੰਦਰ ਨੂੰ ਟਿਕਾਅ ਮਿਲਿਆ ਹੈ। ਇਹ ਕਿਸ ਦੇ ਬੋਲ ਹਨ ? ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਇਕ ਖਿਨ ਹੀ ਜੇ ਤੂੰ ਬਚਨ ਸੁਣ ਲਵੇਂ ਤਾਂ ਤੇਰੀ ਪਹੁੰਚ ਗੁਰੂ ਤੱਕ ਬਣ ਜਾਏਗੀ। ਜੇ ਹਰ ਵੇਲੇ ਤੂੰ ਬਚਨ ਸੁਣ ਲਏਂਗਾ ਤਾਂ ਕਦੀ ਜਮਾਂ ਦੇ ਘਰ ਨਹੀਂ ਜਾਏਂਗਾ। ਜਦੋਂ ਸ਼ਬਦ ਬਾਰੇ ਪੁੱਛਿਆ ਤਾਂ ਬੀਬੀ ਅਮਰੋ ਨੇ ਬੜੇ ਪਿਆਰ ਨਾਲ ਕਿਹਾ, ਪਿਤਾ ਜੀ ! ਇਹ ਕੋਈ ਕਵਿਤਾ ਨਹੀਂ, ਇਹ ਕੋਈ ਦੁਨਿਆਵੀ ਫੋਕੇ ਖ਼ਿਆਲ ਨਹੀਂ ਹਨ, ਇਹ ਤਾਂ ਗੁਰੂ ਨਾਨਕ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਹੈ, ਜਿਹੜੀ ਉਹਨਾਂ ਨੇ ਪ੍ਰੇਮ ਵਿਚ ਭਿੱਜ ਕੇ ਉਚਾਰਨ ਕੀਤੀ ਹੈ। ਪੁੱਛਿਆ, ਬੇਟਾ ! ਇਸ ਬਚਨ ਦੇ ਅਰਥ ਕੀ ਹਨ ? ਬੀਬੀ ਨੇ ਸਿਰਫ਼ ਅੰਮ੍ਰਿਤ ਵੇਲੇ ਸੰਖੇਪ ਜਿਹੀ ਗੱਲ ਕਹੀ-

*ਕਰਣੀ ਕਾਗਦੁ*

ਸਾਡਾ ਆਚਰਨ ਮਾਨੋ ਕਾਗ਼ਜ਼ ਦੀ ਤਰ੍ਹਾਂ ਹੈ।

*ਮਨੁ ਮਸਵਾਣੀ*

ਤੇ ਮਨ ਸਿਆਹੀ ਦੀ ਦਵਾਤ ਦੀ ਤਰ੍ਹਾਂ ਹੈ।

*ਬੁਰਾ ਭਲਾ ਦੁਇ ਲੇਖ ਪਏ॥*

ਇਸ ਮਨ ਦੀ ਸਿਆਹੀ ਦੇ ਨਾਲ ਜਿਹੜੇ ਸੰਸਕਾਰ ਬਣਦੇ ਹਨ, ਬੁਰੇ ਤੇ ਭਲੇ ਸੰਸਕਾਰ ਇਹ ਮਨ ਦੀ ਸਿਆਹੀ ਨਾਲ ਲਿਖੇ ਗਏ ਹਨ। ਰਹਾਉ ਵਿਚ ਸਾਹਿਬ ਕਹਿੰਦੇ ਹਨ-

*ਚਿਤ ਚੇਤਸਿ ਕੀ ਨਹੀ ਬਾਵਰਿਆ॥*

ਹੇ ਝੱਲਿਆ ਬੰਦਿਆ ! ਤੂੰ ਨਿਰੰਕਾਰ ਨੂੰ ਚੇਤੇ ਕਿਉਂ ਨਹੀਂ ਕਰਦਾ ?

*ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥*

ਦੇਖ ਪ੍ਰਮਾਤਮਾ ਨੂੰ ਭੁਲਾ ਕੇ ਤੇਰੇ ਅੰਦਰ ਦੇ ਗੁਣ ਬਿਨਸ ਗਏ ਹਨ। ਅਗਲਾ ਬਚਨ ਕੀਤਾ-

*ਜਾਲੀ ਰੈਨਿ ਜਾਲੁ ਦਿਨੁ ਹੂਆ*

ਨਾਮ ਤੋਂ ਬਿਨਾਂ ਜੇ ਰਾਤ ਬਤੀਤ ਹੋਵੇ ਤਾਂ ਰਾਤ ਤੇ ਦਿਨ ਨਾਮ ਤੋਂ ਬਿਨਾਂ ਜਾਲ ਬਣ ਬਣ ਕੇ ਤੈਨੂੰ ਆਪਣੇ ਵਿਚ ਫਸਾਉਂਦੇ ਪਏ ਹਨ।

*ਜੇਤੀ ਘੜੀ ਫਾਹੀ ਤੇਤੀ॥*

*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥ ੨॥*

ਇਹ ਰੋਜ਼ ਦਿਨ ਤੇ ਰਾਤ ਮਾਨੋਂ ਤੂੰ ਜਿਹੜਾ ਵਿਕਾਰਾਂ ਦਾ ਚੋਗਾ ਚੁਣਦਾ ਹੈਂ, ਇਹ ਤੈਨੂੰ ਆਪਣੇ ਵਿਚ ਫਸਾਉਂਦੇ ਪਏ ਹਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਸਰੀਰ ਇਕ ਲੁਹਾਰ ਦੀ ਭੱਠੀ ਹੈ ਤੇ ਮਨ ਇਸ ਦੇ ਵਿਚ ਲੋਹਾ ਬਣਿਆ ਪਿਆ ਹੈ। ਕਹਿੰਦੇ ਹਨ, ਇਕ ਅੱਧੀ ਅੱਗ ਨਹੀਂ, ਪੰਜਾਂ ਵਿਕਾਰਾਂ ਦੀ ਅੱਗ ਲੱਗੀ ਪਈ ਹੈ ਤੇ ਜਿਵੇਂ ਲੁਹਾਰ ਭੱਠੀ ਵਿਚ ਰੱਖੇ ਕੋਲੇ ਨੂੰ ਤਪਾਉਂਦਾ ਹੈ, ਅਤੇ ਅੱਗ ਬੁਝਣ ਲੱਗੇ ਤਾਂ ਹੋਰ ਕੋਲੇ ਪਾਉਂਦਾ ਹੈ। ਇਵੇਂ ਹੀ ਮਨ ਲੋਹਾ ਹੈ, ਵਿਕਾਰਾਂ ਦੀ ਅੱਗ ਲੱਗੀ ਹੈ, ਪਾਪਾਂ ਦੇ ਕੋਲੇ ਇਸ ਉੱਪਰ ਪੈ ਗਏ ਹਨ ਤੇ ਚਿੰਤਾ ਦੀ ਸੰਨੀ ਨੇ ਮਾਨੋਂ ਇੰਨਾ ਕੁ ਘੁੱਟ ਕੇ ਫੜਿਆ ਹੈ ਕਿ ਕੋਈ ਵੀ ਪਾਸਾ ਸੜਨ ਤੋਂ ਬਿਨਾਂ ਰਹਿਣ ਨਹੀਂ ਦਿੱਤਾ। ਸ਼ਬਦ ਸਾਰਾ ਸੁਣਾ ਦਿੱਤਾ-

*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥*

*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩॥*

ਫਿਰ ਕਹਿੰਦੇ ਹਨ ਕਿ ਮਨ ਇੰਨਾ ਕੁ ਸੜ ਚੁੱਕਾ ਹੈ-

*ਭਇਆ ਮਨੂਰ ਕੰਚਨੁ ਫਿਰਿ ਹੋਵੈ*

ਨਿਕੰਮਾ ਹੋ ਚੁੱਕਾ ਹੈ। ਸੜ ਚੁੱਕਾ ਮਨ ਵੀ ਸੋਨਾ ਬਣ ਜਾਂਦਾ ਹੈ।

*ਜੇ ਗੁਰੁ ਮਿਲੈ ਤਿਨੇਹਾ॥*

ਜੇ ਪੂਰਾ ਮੁਰਸ਼ਦ ਮਿਲ ਜਾਏ ਤਾਂ ਉਹ ਸੜੇ ਮਨ ਨੂੰ ਵੀ ਸੋਨਾ ਬਣਾ ਦਿੰਦਾ ਹੈ। ਪਰ ਕਿਵੇਂ ?

***ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪॥***

(ਅੰਗ ੯੯੦)

ਜੇ ਨਾਮ ਅੰਮ੍ਰਿਤ ਦੇ ਦੇਵੇ ਤਾਂ ਅੰਦਰ ਤ੍ਰਿਪਤੀ ਹੋ ਜਾਂਦੀ ਹੈ। ਬਾਬੇ ਅਮਰਦਾਸ ਨੇ ਸੁਣਿਆ, ਬਸ ਨੇਤਰ ਭਰ ਕੇ ਠੰਢਾ ਸਾਹ ਭਰਿਆ ਤੇ ਕਹਿੰਦੇ ਹਨ, ਧੀਏ ! ਇਹੀ ਤਾਂ ਸੱਟ ਮੈਨੂੰ ਕੋਈ ਮਾਰ ਗਿਆ ਹੈ ਕਿ ਅਜੇ ਤੱਕ ਤੂੰ ਗੁਰੂ ਵਾਲਾ ਨਹੀਂ ਬਣਿਆ। ਤੂੰ ਕਹਿ ਤਾਂ ਦਿੱਤਾ ਕਿ ਸੜੇ ਹੋਏ ਮਨ ਨੂੰ ਵੀ ਸੋਨਾ ਬਣਾ ਦਿੰਦਾ ਹੈ ਪਰ ਮੈਨੂੰ ਇਕ ਗੱਲ ਦੱਸ, ਕੋਈ ਹੈ ਜਿਹੜਾ ਸੜ ਚੁੱਕੇ ਹੋਏ ਮਨ ਨੂੰ ਵੀ ਸੋਨਾ ਬਣਾ ਦੇਵੇ ? ਬੀਬੀ ਅਮਰੋ ਨੇ ਕਿਹਾ ਕਿ ਹਾਂ, ਗੁਰੂ ਨਾਨਕ ਸਾਹਿਬ ਜੀ ਦੀ ਜੋਤ ਜਿਹੜੀ ਸੜ ਚੁੱਕੇ ਮਨ ਨੂੰ ਵੀ ਕੰਚਨ ਬਣਾ ਦਿੰਦੀ ਹੈ, ਪਰ ਜੇਕਰ ਕਿਤੇ ਗੁਰੂ ਦੇ ਸ਼ਬਦ ਦੀ ਕਮਾਈ ਹੋ ਜਾਏ। ਕਹਿਣ ਲੱਗੇ ਫਿਰ ਮੈਨੂੰ ਗੁਰੂ ਨਾਨਕ ਸਾਹਿਬ ਜੀ ਦੇ ਘਰ ਦੀ ਦਸ ਪਾ। ਅੱਗੋਂ ਉੱਤਰ ਮਿਲਿਆ ਕਿ ਗੁਰੂ ਨਾਨਕ ਸਾਹਿਬ ਤਾਂ ਪ੍ਰਭਪੁਰ ਪਿਆਨਾ ਕਰ ਗਏ ਹਨ ਤੇ ਉਹਨਾਂ ਦੀ ਥਾਂ 'ਤੇ ਪਿਤਾ ਗੁਰਦੇਵ ਬਿਰਾਜਮਾਨ ਹਨ।

ਭਾਈ ਸੰਤੋਖ ਸਿੰਘ ਨੇ ਇਕ ਬਚਨ ਕਿਹਾ ਹੈ ਕਿ ਗੁਰੂ ਜਦੋਂ ਸਬੱਬ ਬਣਾਉਂਦਾ ਹੈ ਤਾਂ ਇਕ ਮਨ ਬੈਰਾਗਿਆ ਹੋਇਆ, ਦੂਜਾ ਬੈਰਾਗ ਵਿਚ ਆ ਕੇ ਗੁਰੂ ਨੂੰ ਮਿਲਣ ਦੀ ਤੜਪ, ਤੀਜੀ ਗੱਲ ਅੰਮ੍ਰਿਤ ਵੇਲਾ ਭਿੰਨੀ ਰੈਨੜੀਏ, ਚੌਥਾ ਗੁਰੂ ਕੀ ਬਾਣੀ ਪੜ੍ਹਨ ਵਾਲੀ ਗੁਰੂ ਕੀ ਬੱਚੀ ਤੇ ਕਹਿੰਦੇ ਹਨ ਬਦੋ-ਬਦੀ ਬੈਰਾਗੀ ਹਿਰਦਾ ਗੁਰੂ ਚਰਨਾਂ ਵਿਚ ਕਿਉਂ ਨਹੀਂ ਜਾਏਗਾ।

ਬੀਬੀ ਅਮਰੋ ਬਾਬਾ ਅਮਰਦਾਸ ਜੀ ਨੂੰ ਲੈ ਕੇ ਖਡੂਰ ਸਾਹਿਬ ਦੀ ਧਰਤੀ 'ਤੇ ਆਈ ਸੀ। ਜਦੋਂ ਖਡੂਰ ਪਹੁੰਚੇ ਹਨ ਤਾਂ ਇਥੇ ਕਵੀ ਜੀ ਨੇ ਇਕ ਬਚਨ ਕਿਹਾ। ਬੀਬੀ ਅਮਰੋ ਘਰ ਗਈ ਤੇ ਗੁਰੂ ਅੰਗਦ ਸਾਹਿਬ ਲੈਣ ਲਈ ਘਰ ਤੋਂ ਬਾਹਰ ਚੱਲੇ ਹਨ। ਇਥੇ ਵਿਦਵਾਨ ਕਹਿੰਦੇ ਹਨ ਕਿ ਗੁਰੂ ਅੰਗਦ ਸਾਹਿਬ ਤੇ ਧੰਨ ਗੁਰੂ ਅਮਰਦਾਸ ਜੀ ਦੀ ਉਮਰ ਦਾ ਫ਼ਰਕ ਹੀ 25 ਸਾਲ ਦਾ ਸੀ। ਬਾਬਾ ਅਮਰਦਾਸ 25 ਸਾਲ ਵੱਡੇ ਹਨ ਗੁਰੂ ਅੰਗਦ ਸਾਹਿਬ ਤੋਂ। ਜਦੋਂ ਆਏ ਉਥੇ ਤਾਂ ਕਵੀ ਜੀ ਨੇ ਇਕ ਬਚਨ ਕਿਹਾ ਕਿ ਸਾਹਮਣੇ ਬਾਬਾ ਅਮਰਦਾਸ ਤੁਰੇ ਆਉਂਦੇ ਹਨ ਤਾਂ ਗੁਰੂ ਅੰਗਦ ਸਾਹਿਬ ਕੁੜਮਾਚਾਰੀ ਦੇ ਰਿਸ਼ਤੇ ਕਰਕੇ ਉਹਨਾਂ ਨੂੰ ਆਪ ਲੈਣ ਗਏ। ਜਦੋਂ ਗੁਰੂ ਅੰਗਦ ਸਾਹਿਬ ਨੇ ਹੱਥ ਕੱਢੇ ਕਿ ਗਲਵਕੜੀ ਵਿਚ ਲੈ ਲਵਾਂ ਪਰ ਬਾਬਾ ਅਮਰਦਾਸ ਚਰਨਾਂ 'ਤੇ ਡਿੱਗ ਪਏ। ਕਹਿਣ ਲੱਗੇ ਅਜੇ ਤੱਕ ਮੈਂ ਗੁਰੂ ਵਾਲਾ ਨਹੀਂ ਬਣਿਆ, ਗਲ਼ੇ ਨਾਲ

ਨਹੀਂ, ਜੇ ਕ੍ਰਿਪਾ ਕਰਨੀ ਹੈ ਤਾਂ ਇਸ ਬੁੱਢੇ ਨੂੰ ਆਪਣੇ ਚਰਨਾਂ ਵਿਚ ਥਾਂ ਦਿਉ। ਦੁਨੀਆਂ ਦੀ ਲੋਕ ਲਾਜ ਇਕ ਪਾਸੇ ਛੱਡ ਦਿੱਤੀ, ਗੁਰੂ ਅੰਗਦ ਸਾਹਿਬ ਦੇ ਚਰਨਾਂ ਵਿਚ ਆਏ।

ਉਸ ਸਮੇਂ ਬਾਬਾ ਅਮਰਦਾਸ ਜੀ ਦੀ ਉਮਰ 62 ਸਾਲ ਦੀ ਸੀ। 62 ਸਾਲ ਦੇ ਬਜ਼ੁਰਗ ਨੇ ਧੰਨ ਗੁਰੂ ਅੰਗਦ ਸਾਹਿਬ ਨੂੰ ਇਸ਼ਨਾਨ ਕਰਾਉਣ ਦੀ ਸੇਵਾ ਆਰੰਭ ਕਰ ਦਿੱਤੀ। ਕਹਿਣ ਲੱਗੇ-

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥*
*ਤੇਰੇ ਲਾਲੇ ਕਿਆ ਚਤੁਰਾਈ॥*
*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥੧॥ ਰਹਾਉ॥*

ਭਾਵੇਂ ਮੈਂ ਤੇਰੇ ਦਰ ਦਾ ਗ਼ੁਲਾਮ ਹਾਂ, ਪਰ ਮੇਰੇ ਕੋਲ ਸਤਿਗੁਰੂ, ਕੋਈ ਤਾਕਤ ਨਹੀਂ ਕਿ ਤੇਰੇ ਹੁਕਮ ਨੂੰ ਮੈਂ ਚੰਗੀ ਤਰ੍ਹਾਂ ਆਪਣੇ ਅੰਦਰੋਂ ਕਮਾ ਜਾਵਾਂ।-

*ਮਾਂ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*
*ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥੨॥*
*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥*

ਕਹਿੰਦੇ ਹਨ, ਜੇ ਪਿਆਸ ਲੱਗੇ ਤਾਂ ਪਾਣੀ ਲੈ ਕੇ ਆਵਾਂ ? ਜੇ ਭੁੱਖ ਲੱਗੇ ਤਾਂ ਹੁਕਮ ਕਰੋ ਮੈਂ ਤਾਜ਼ਾ ਆਟਾ ਪੀਹ ਕੇ ਲਿਆਉਂਦਾ ਹਾਂ-

*ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥੩॥*

ਕ੍ਰਿਪਾ ਕਰੀਂ ਇੰਨੀ ਘਾਲਣਾ ਘਾਲ ਕੇ ਵੀ-

*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*
*ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥੪॥*

(ਅੰਗ ੯੯੧)

ਹੇ ਮੇਰੇ ਮਾਲਕ ! ਤੇਰੇ ਦਰ ਦੀ ਗ਼ੁਲਾਮੀ ਕਰਕੇ ਵੀ ਤੇਰੇ ਨਮਕ ਨੂੰ ਖਾ ਕੇ ਹਰਾਮ ਕਰ ਦਿੱਤਾ ਹੈ। ਤੂੰ ਕ੍ਰਿਪਾ ਕਰਕੇ ਇਸ ਲਾਲੇ ਗੋਲੇ ਨੂੰ ਬਖ਼ਸ਼ ਦੇਈਂ। ਜਦੋਂ ਬਾਬਾ ਅਮਰਦਾਸ ਜੀ ਨੇ ਘਾਲਣਾ ਸ਼ੁਰੂ ਕੀਤੀ, ਉਦੋਂ ਸੰਸਾਰ ਦੇ ਲੋਕਾਂ ਨੇ ਕੀ ਘੱਟ ਗੁਜ਼ਾਰੀ ਹੋਵੇਗੀ। ਹੁਣ ਇਹ ਬਜ਼ੁਰਗ 62 ਸਾਲ ਦੀ ਉਮਰ ਤੇ ਕਿੰਨੇ ਸਾਲ ਹੋ ਗਏ ਹਨ ਸਿਰ ਉੱਪਰ ਗਾਗਰ ਢੋਈ ਜਾਂਦੇ ਹਨ। ਸਿੱਖ ਵਿਦਵਾਨ ਕਹਿੰਦੇ ਹਨ ਕਿ ਪਹਿਲਾਂ ਇਸ਼ਨਾਨ ਕਰਵਾਉਣਾ, ਪਰਤ ਕੇ ਲੰਗਰ ਦੇ ਭਾਂਡੇ ਮਾਂਜਣੇ ਤੇ ਰਾਤ ਨੂੰ ਜਦੋਂ ਲੋਕਾਂ ਨੇ ਚੈਨ ਨਾਲ ਸੌਣਾ ਤਾਂ ਬਾਬੇ ਨੇ ਧਰਮਸ਼ਾਲ ਵਿਚ ਝਾੜੂ ਲਗਾਉਣ ਲੱਗ ਜਾਣਾ।

ਇਕ ਦਿਨ ਗੁਰੂ ਅੰਗਦ ਸਾਹਿਬ ਨੇ ਕਿਹਾ ਪੁਰਖਾ, ਜਾ ਚਲਾ ਜਾ ਆਪਣੇ ਘਰ ਨੂੰ, ਪਰਿਵਾਰ ਨੂੰ, ਪੁੱਤਰਾਂ ਧੀਆਂ ਨੂੰ ਤਾਂ ਮਿਲ ਲੈ। ਚਰਨ ਫੜ ਕੇ ਕਹਿਣ ਲੱਗੇ, ਦਾਤਾ ! ਜਿਸ ਦਿਨ ਦਾ ਤੇਰੇ ਦਰ 'ਤੇ ਆਇਆ ਹਾਂ, ਮੇਰਾ ਪਰਿਵਾਰ, ਮੇਰਾ ਮਾਂ-ਬਾਪ, ਮੇਰਾ ਕੁਟੰਬ ਕੇਵਲ ਤੁਸੀਂ ਹੀ ਹੋ। ਅਮਰਦਾਸ ਦਾ ਤੇਰੇ ਬਿਨਾਂ ਦੁਨੀਆਂ 'ਤੇ ਹੈ ਵੀ ਕੌਣ ? ਗੁਰਮੁਖੋ ! ਇਕ ਦੋ ਸਾਲ ਨਹੀਂ, 12 ਸਾਲ ਘਾਲਣਾ ਘਾਲੀ ਹੈ ਤੇ ਅੱਜ ਜਦੋਂ ਬਾਬਾ ਅਮਰਦਾਸ ਗਾਗਰ ਚੁੱਕ ਕੇ ਆਉਂਦੇ ਪਏ ਹਨ ਤਾਂ ਸਤਿਗੁਰੂ ਮਹਿਮਾ ਵਿਚ ਇਕ ਬਚਨ ਲਿਖਿਆ ਹੈ। ਕਹਿੰਦੇ ਹਨ, ਅੱਜ ਮੀਂਹ ਝੱਖੜ ਨੇ ਰੋਕਿਆ ਤੇ ਅਚਨਚੇਤ ਜਦੋਂ ਖੱਡੀ ਵਿਚ ਡਿੱਗੇ ਹਨ ਤਾਂ ਅੰਦਰੋਂ ਆਵਾਜ਼ ਆਈ ਕੌਣ ? ਸਤਿਗੁਰੂ ਦੀ ਮਹਿਮਾ ਵਾਲੇ ਨੇ ਸ਼ਬਦ ਵਰਤੇ-

*ਯਿਹ ਬੇਨਵਾ ਅਮਰੂ ਨਿਥਾਵਾ ਸਦਾ ਭਟਕਤਾ ਹੈ ਦਿਨ ਰਾਤ।*

ਬੇਨਵਾ ਦਾ ਅਰਥ ਹੈ ਜਿਸ ਦੀ ਕੋਈ ਥਾਂ ਨਹੀਂ।-

*ਕਬਹੂ ਨਾ ਕਰੇ ਚੈਨ ਬੇਕਾਰ ਹੋ ਤੋ ਐਸਾ।*

ਅਮਰਦਾਸ ਜੀ ਨੇ ਸੁਣ ਕੇ ਕਿਹਾ-

*ਦੀਵਾਨੀ ਕਿਆ ਬਕਤੀ ਹੈ ਗੁਰੂ ਕੀ ਸ਼ਾਨ ਮੇਂ ਚੁਪ ਰਹਿ।*
*ਕਹਿਨੇ ਕੀ ਦੇਰ ਥੀ ਪਾਗਲ ਹੂਈ ਇਸ਼ਾਰਾ ਹੋ ਤੋ ਐਸਾ।*

ਕਹਿੰਦੇ ਹਨ, ਜੇ ਕਿਤੇ ਸ਼ਬਦ ਦਾ ਇਸ਼ਾਰਾ ਹੋਵੇ ਤਾਂ ਇਹੋ ਜਿਹਾ ਹੋਵੇ। ਇਕ ਸ਼ਬਦ ਨੇ ਉਸ ਦੀ ਸੁਧ-ਬੁਧ ਭੁਲਾ ਦਿੱਤੀ। ਅੱਜ 12 ਸਾਲ ਕਰੜੀ ਘਾਲਣਾ ਤੋਂ ਬਾਅਦ ਜਦੋਂ ਗਾਗਰ ਲੈ ਕੇ ਪਹੁੰਚੇ ਤਾਂ ਸਤਿਗੁਰੂ ਕਹਿਣ ਲੱਗੇ, ਅੱਜ ਦੇਰੀ ਕਿਉਂ ? ਸ਼ਬਦ ਕਹੇ ਸਨ, ਸਤਿਗੁਰੂ ! ਪਤਾ ਨਹੀਂ ਅੱਜ ਤਾਂ ਧਰਤੀ 'ਤੇ ਵੀ ਡਿੱਗ ਪਿਆ ਹਾਂ। ਹਜ਼ੂਰ ਨੇ ਕਿਹਾ, ਨਹੀਂ ਭੋਲਿਆ, ਜਦੋਂ ਫੱਲ ਪੱਕ ਜਾਂਦਾ ਹੈ ਤਾਂ ਧਰਤੀ ਉੱਪਰ ਹੀ ਡਿੱਗਦਾ ਹੈ। ਆ ਅੱਜ ਤੈਨੂੰ ਧਰਤੀ ਉੱਪਰ ਡਿੱਗੇ ਨੂੰ ਗੁਰੂ ਨਾਨਕ ਦਾ ਤਖ਼ਤ ਦੇਣਾ ਹੈ। ਇੰਨੀ ਦੇਰ ਨੂੰ ਉਹ ਝੱਲੀ ਔਰਤ ਆਈ ਤੇ ਪੁੱਛਿਆ ਇਸ ਦੇ ਨਾਲ ਭਾਣਾ ਕੀ ਵਾਪਰਿਆ ? ਕਹਿਣ ਲੱਗੇ ਇਸ ਨੇ ਅਮਰ ਦੇਵ ਨੂੰ ਕਿਹਾ ਸੀ ਅਮਰੂ ਨਿਥਾਵਾਂ। ਗਿਆਨੀ ਗਿਆਨ ਸਿੰਘ ਕਹਿੰਦੇ ਹਨ ਕਿ 12 ਬਖ਼ਸ਼ਿਸ਼ਾਂ ਗੁਰੂ ਅੰਗਦ ਸਾਹਿਬ ਨੇ ਕੀਤੀਆਂ। ਕਹਿਣ ਲੱਗੇ-

*ਤੁਮ ਹੋ ਨਿਮਾਣਿਉ ਕੇ ਮਾਣ।*
*ਤੁਮ ਹੋ ਨਿਤਾਣਿਉਂ ਕੇ ਤਾਣ।*
*ਨਿਥਾਵਿਉਂ ਕੀ ਤੁਮ ਥਾਨ।*
*ਨਿਧਰਿਉਂ ਕੀ ਤੁਮ ਧਿਰ।*

12 ਬਖ਼ਸ਼ਿਸ਼ਾਂ ਦੇ ਕੇ ਅਖ਼ੀਰ ਵਿਚ ਕਿਹਾ ਸੀ-

ਗੁਰੂ ਅਮਰਦਾਸ ਤੂੰ ਬੰਦੀ ਛੋੜ ਹੈਂ, ਲੋਕਾਂ ਦੇ ਬੰਧਨ ਮੁਕਤ ਕਰਨ ਵਾਲਾ। ਅੱਜ ਗੁਰੂ ਅੰਗਦ ਸਾਹਿਬ ਨੇ ਘਾਲਣਾ ਤੋਂ ਖ਼ੁਸ਼ ਹੋ ਕੇ ਗੁਰੂ ਅਮਰਦਾਸ ਜੀ ਨੂੰ ਜਦੋਂ ਗੱਦੀ ਦਿੱਤੀ ਤਾਂ ਭਾਈ ਗੁਰਦਾਸ ਨੇ ਇਥੇ ਇਕ ਸ਼ਬਦ ਕਿਹਾ। ਕਹਿਣ ਲੱਗੇ-

*ਸੋ ਟਿਕਾ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ।*
*ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
*ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।*
*ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।*
*ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।*

ਧੰਨ ਗੁਰੂ ਨਾਨਕ ਸਾਹਿਬ ਨੇ ਆਪਣੀ ਸ਼ਕਤੀ, ਆਪਣੀ ਜੋਤ ਗੁਰੂ ਅੰਗਦ ਦੇਵ ਜੀ ਅੰਦਰ ਟਿਕਾ ਦਿੱਤੀ। ਉਹੀ ਗੁਰੂ ਨਾਨਕ ਸਾਹਿਬ ਹਨ ਜਿਹੜੇ ਕਰਤਾਰਪੁਰ ਛੱਡ ਕੇ ਗੁਰੂ ਅੰਗਦ ਸਾਹਿਬ ਦੇ ਰੂਪ ਅੰਦਰ ਖਡੂਰ ਸਾਹਿਬ ਆ ਗਏ। ਜੇ ਬਾਬਾ ਦਾਤੂ ਵਰਗਾ ਚੁਸਤ ਚਾਹੇ ਕਿ ਮੈਨੂੰ ਗੱਦੀ ਮਿਲ ਜਾਏ ਤਾਂ, ਕਹਿੰਦੇ ਹਨ ਕਿ ਇਹ ਚਤੁਰਾਈ ਹਮੇਸ਼ਾ ਕੂੜੀ ਹੁੰਦੀ ਹੈ। ਅੱਜ ਉਹੀ ਗਾਗਰ ਢੋਣ ਵਾਲਾ-

*ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।*
*ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ।*

ਅੱਗੋਂ ਆਵਾਜ਼ ਦਿੱਤੀ-

*ਦਾਤਿ ਜੋਤਿ ਖਸਮੈ ਵਡਿਆਈ॥ ੪੬॥*

(ਵਾਰ ੧, ਪਉੜੀ ੪੬)

ਇਹ ਘਾਲਣਾ ਮਾਲਕ ਦੀ ਕ੍ਰਿਪਾ ਨਾਲ ਜੋਤ ਤੇ ਦਾਤ ਇਹ ਖਸਮ ਵੱਲੋਂ ਦਿੱਤੀ ਹੋਈ ਰਹਿਮਤ ਹੈ, ਆਪਣੀ ਚਲਾਕੀ ਦੇ ਨਾਲ ਨਹੀਂ ਮਿਲਦੀ।

ਧੰਨ ਗੁਰੂ ਅਮਰਦਾਸ ਜੀ ਦੀ 72 ਸਾਲ ਦੇ ਕਰੀਬ ਉਮਰ ਹੈ ਜਦੋਂ ਆਪ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੋਏ ਹਨ। 22 ਸਾਲ ਦੇ ਕਰੀਬ ਹਜ਼ੂਰ ਨੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਦੇ ਮਾਲਕ ਬਣ ਗੁਰਮਤਿ ਦਾ ਪ੍ਰਚਾਰ ਕੀਤਾ। ਅਸੀਂ ਹੁਣ ਗੁਰੂ ਅਮਰਦਾਸ ਜੀ ਦੀ ਸਹਾਇਤਾ ਮੰਗਣੀ ਹੈ। ਗੁਰੂ ਅਮਰਦਾਸ ਜੀ ਸਹਾਇਤਾ ਲਈ ਪਹੁੰਚਦੇ ਹਨ। ਕਿੰਨੀ ਦੂਰ ਇਕ ਮਰਦ ਦੀ ਚਿਖਾ ਬੱਲਦੀ ਹੈ ਤੇ ਔਰਤ ਨੂੰ ਧੱਕੇ ਨਾਲ ਉਸ ਦੇ ਵਿਚ ਸੁੱਟ ਦਿੰਦੇ ਹਨ। ਗੁਰੂ ਅਮਰਦਾਸ ਜੀ ਦਾ ਕੋਮਲ ਹਿਰਦਾ ਪੁਕਾਰ ਉੱਠਦਾ ਹੈ। ਜੇ ਬਾਦਸ਼ਾਹ ਆਉਂਦਾ ਹੈ ਤਾਂ ਉਸ ਨੂੰ ਕਹਿੰਦੇ ਹਨ, ਦੇਖ ਉਏ ਸੱਜਣਾ, ਜੇ ਮਨੁੱਖਤਾ ਦੀ ਸੇਵਾ ਕਰਨੀ ਹੈ ਤਾਂ ਔਰਤਾਂ ਦੇ ਸਤੀ ਪ੍ਰਥਾ ਤੇ ਸੜਨ ਉੱਪਰ ਰੋਕ ਲਗਾ ਦੇ। ਜੇ ਸੰਸਾਰ ਪੁਕਾਰਦਾ ਹੈ ਕਿ ਧੰਨ ਗੁਰੂ ਅਮਰਦਾਸ ! ਤਾਂ ਉਸ ਕੋਮਲ ਹਿਰਦੇ ਵਿਚੋਂ ਆਵਾਜ਼ ਨਿਕਲਦੀ ਹੈ-

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* (ਅੰਗ ੮੫੩)

ਗੁਰੂ ਅਮਰਦਾਸ ਜੀ ਨੇ 17 ਰਾਗਾਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਬਾਣੀ ਉਚਾਰਨ ਕੀਤੀ ਹੈ। ਭੱਟ ਕਹਿੰਦੇ ਹਨ ਕਿ ਸਾਰੀ ਦੁਨੀਆਂ ਭਟਕੀ ਹੈ ਪਰ ਗੁਰੂ ਅਮਰਦਾਸ ਜੀ ! ਪੰਡਿਤ ਵੀ ਦੇਖੇ ਹਨ, ਕਹਾਣੀਆਂ ਪਾਉਣ ਵਾਲੇ ਪਾਖੰਡੀ ਸਾਧੜੇ ਵੀ ਦੇਖੇ ਹਨ ਪਰ ਜਦੋਂ ਤੁਹਾਡੇ ਜੀਵਨ ਨੂੰ ਦੇਖਿਆ ਤਾਂ ਭਟਕਦੇ ਹੋਏ ਮਨ ਨੂੰ ਟਿਕਾਅ ਮਿਲ ਗਿਆ।-

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*

ਕਹਿੰਦੇ ਹਨ, ਗੱਲਾਂ ਸੁਣੀਆਂ ਪਰ ਰਹਿਤ ਦੇਖ ਕੇ ਮਨ ਬਿਲਕੁਲ ਬੁੱਝ ਗਿਆ।-

*ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥*
*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥*
(ਅੰਗ ੧੩੯੫)

ਹੇ ਮੇਰੇ ਵਾਹਿਗੁਰੂ ! ਤੂੰ ਗੁਰੂ ਅਮਰਦਾਸ ਮਿਲਾ ਦਿੱਤਾ ਤੇ ਜਿਸ ਨੂੰ ਪੁਕਾਰੀਏ ਉਹ ਸਹਾਇਤਾ ਲਈ ਪਹੁੰਚਦੇ ਹਨ। ਫਿਰ ਕਿਵੇਂ ਪੁਕਾਰੀਏ ? ਭੱਟ ਕਹਿੰਦੇ ਹਨ-

*ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ॥*
(ਅੰਗ ੧੩੯੪)

ਕਹਿੰਦੇ ਹਨ, ਤੂੰ ਪੈਰਾਂ ਨਾਲ ਤੁਰਦਾ ਹੈਂ ਤੇ ਤੇਰੇ ਪੈਰ ਉਸ ਦਿਨ ਪਵਿੱਤਰ ਹੋਣਗੇ ਜਿਸ ਦਿਨ ਪੈਰਾਂ ਨਾਲ ਗੁਰੂ ਅਮਰਦਾਸ ਜੀ ਦੇ ਦੱਸੇ ਮਾਰਗ ਉੱਪਰ ਤੁਰ ਪਵੇਂਗਾ। ਗੁਰੂ ਅਮਰਦਾਸ ਮਾਰਗ ਕੀ ਦੱਸਦੇ ਹਨ ? ਗੁਰੂ ਅਮਰਦਾਸ ਕਹਿੰਦੇ ਹਨ-

*ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥*
*ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥*
*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥*
*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥*
*ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥*
*ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥*
(ਅੰਗ ੯੧੮)

ਜੇ ਮਨ ਤੁਰੇਗਾ ਤਾਂ ਪੈਰ ਤੁਰਨਗੇ। ਭੱਟ ਕਹਿਣ ਲੱਗੇ-

*ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ॥*
*ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ॥*
*ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ॥*
*ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥*
*ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥*
*ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ॥*
*ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥*

(ਅੰਗ ੧੩੯੪)

ਚਰਨ ਸਫ਼ਲੇ ਤਾਂ ਹਨ ਜੇ ਗੁਰੂ ਅਮਰਦਾਸ ਦੇ ਰਾਹ 'ਤੇ ਤੁਰਨ। ਹੱਥ ਸਫਲੇ ਤਾਂ ਹਨ ਜੇ ਗੁਰੂ ਅਮਰਦਾਸ ਜੀ ਦੇ ਚਰਨ ਸਪਰਸ਼ ਕਰਨ। ਕੰਨ ਸਫ਼ਲੇ ਤਾਂ ਹਨ ਜੇ ਗੁਰੂ ਅਮਰਦਾਸ ਜੀ ਦੇ ਬਚਨ ਸੁਣਨ। ਜੀਭ ਸਫ਼ਲੀ ਤਾਂ ਹੈ ਜੇ ਗੁਰੂ ਅਮਰਦਾਸ ਜੀ ਦੇ ਸ਼ਬਦ ਨੂੰ ਜੱਪੇ। ਹਿਰਦਾ ਸਫਲਾ ਤਾਂ ਹੈ ਜੇ ਹਿਰਦੇ ਵਿਚ ਗੁਰੂ ਅਮਰਦਾਸ ਵੱਸ ਜਾਏ। ਸਿਰ ਉਹ ਸਫ਼ਲ ਹੈ ਜਿਹੜਾ ਗੁਰੂ ਅਮਰਦਾਸ ਦੇ ਦਰਬਾਰ ਵਿਚ ਝੁੱਕ ਜਾਏ। ਜੇ ਇੰਨੀ ਕਮਾਈ ਹੋਵੇਗੀ ਤਾਂ ਕੀ ਗੁਰੂ ਅੰਮਰਦਾਸ ਸਾਹਿਬ ਮਿਹਰ ਨਹੀਂ ਕਰਨਗੇ। ਪਿਆਰਿਉ ! ਜੇ ਗੁਰੂ ਅਮਰਦਾਸ ਜੀ ਦੀ ਸਹਾਇਤਾ ਚਾਹੁੰਦੇ ਹਾਂ ਤਾਂ ਉਹਨਾਂ ਦੇ ਦੋ ਬਚਨ ਚੇਤੇ ਕਰ ਲਈਏ। ਕਹਿੰਦੇ ਹਨ, ਆਪਣੇ ਆਪ ਨੂੰ ਪੂਰਾ ਸਮਰਪਿਤ ਕਰ ਦੇ। ਜੇ ਸਮਰਪਿਤ ਕਰੇਂਗਾ ਤਾਂ ਫਿਰ ਕਮਾਈ ਘਾਲੀਂ। ਜਿਉਂ-ਜਿਉਂ ਤੂੰ ਘਾਲਣਾ ਘਾਲੇਂਗਾ ਤਾਂ ਧੰਨ ਗੁਰੂ ਅਮਰਦਾਸ ਸਾਹਿਬ ਸਹਾਇਤਾ ਕਰਦੇ ਹਨ। ਪਿਆਰਿਉ ! ਆਉ ਉਸ ਗੁਰੂ ਅਮਰਦਾਸ ਜੀ ਦੀ ਸਹਾਇਤਾ ਅਸੀਂ ਵੀ ਮੰਗੀਏ। ਉਹ ਸਹਾਇਤਾ ਮਿਲੇਗੀ ਸ਼ਬਦ ਨਾਲ ਜੁੜ ਕੇ। ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਰਾਮਦਾਸੈ ਹੋਈਂ ਸਹਾਇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਧੰਨ ਗੁਰੂ ਰਾਮਦਾਸ ਜੀ ਦਾ ਪਵਿੱਤਰ ਜੀਵਨ, ਉਹਨਾਂ ਦੀ ਕਮਾਈ, ਉਹਨਾਂ ਦੀ ਅੰਮ੍ਰਿਤ ਬਾਣੀ ਤੇ ਜਦੋਂ ਕੋਈ ਗੁਰੂ ਰਾਮਦਾਸ ਜੀ ਤੋਂ ਸਹਾਇਤਾ ਮੰਗਦਾ ਹੈ ਤਾਂ ਗੁਰੂ ਰਾਮਦਾਸ ਜੀ ਕੀ ਕ੍ਰਿਪਾ ਕਰਦੇ ਹਨ, ਇਸ ਦੀ ਵਿਚਾਰ ਅਸੀਂ ਆਰੰਭ ਕਰੀਏ।

ਇਕ ਗੱਲ ਦਾ ਵਿਸ਼ਵਾਸ ਢੱਠੇ, ਢਹਿੰਦੇ, ਡਿੱਗੇ ਹੋਏ ਮਨਾਂ ਨੂੰ ਕਰ ਲੈਣਾ ਚਾਹੀਦਾ ਹੈ ਕਿ ਜੇ ਧੰਨ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਰਹਿਮਤ ਹੋਣ ਲੱਗੇ ਤਾਂ ਇਕ ਯਤੀਮ ਬੱਚਾ ਗਲੀਆਂ ਵਿਚ ਰੁਲਣ ਵਾਲਾ ਜੇ ਸਾਈਂ ਮੇਹਰ ਕਰੇ ਤਾਂ ਦੀਨ ਦੁਨੀ ਦੇ ਤਖ਼ਤ ਦਾ ਮਾਲਕ ਬਣ ਸਕਦਾ ਹੈ।

ਧੰਨ ਗੁਰੂ ਰਾਮਦਾਸ ਜੀ ਦਾ ਆਗਮਨ ਲਾਹੌਰ ਦੀ ਧਰਤੀ ਉੱਪਰ ਭਾਈ ਹਰਦਾਸ ਜੀ ਦੇ ਗ੍ਰਹਿ ਵਿਖੇ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਸੰਨ 1534 ਨੂੰ ਹੋਇਆ। ਜਦੋਂ ਗੁਰੂ ਰਾਮਦਾਸ ਜੀ ਦਾ ਇਤਿਹਾਸ ਆਰੰਭ ਕੀਤਾ ਤਾਂ ਦੇਖੋ ਸਤੰਬਰ ਦਾ ਮਹੀਨਾ ਸੰਨ 1534 ਉਹ ਮਹੀਨਾ ਹੈ ਜਿਸ ਵੇਲੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਦੇ ਜਿੰਨ੍ਹਾਂ ਨੇ ਮਾਲਕ ਬਣਨਾ ਹੈ, ਤਿੰਨ ਗੁਰੂ ਸਾਹਿਬਾਨ ਸਰੀਰਕ ਤੌਰ 'ਤੇ ਮੌਜੂਦ ਹਨ। ਗੁਰੂ ਰਾਮਦਾਸ ਜੀ ਦੇ ਆਗਮਨ ਵੇਲੇ ਗੁਰੂ ਨਾਨਕ ਸਾਹਿਬ ਜੀ ਦੀ ਦੁਨਿਆਵੀ ਉਮਰ 65 ਸਾਲ ਦੀ ਹੋ ਚੁੱਕੀ ਸੀ। ਧੰਨ ਗੁਰੂ ਅਮਰਦਾਸ ਅਜੇ ਗੁਰੂ ਅੰਗਦ ਸਾਹਿਬ ਜੀ ਦੇ ਘਰ ਆਏ ਸਨ, ਕਿਉਂਕਿ ਗੁਰੂ ਅੰਗਦ ਸਾਹਿਬ ਜੀ ਦੀ ਉਮਰ ਸੰਨ 1534 ਨੂੰ 30 ਸਾਲ ਦੀ ਹੋ ਚੁੱਕੀ ਹੈ। ਗੁਰੂ ਅੰਗਦ ਸਾਹਿਬ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਘਰ ਗਿਆਂ ਦੋ ਸਾਲ ਹੋ ਚੁੱਕੇ ਹਨ। ਬਾਬਾ ਅਮਰਦਾਸ ਜੀ ਦੀ ਉਮਰ 55 ਸਾਲ ਦੀ ਤੇ ਗੁਰੂ ਅੰਗਦ ਸਾਹਿਬ ਜੀ ਨੂੰ ਕਰਤਾਰਪੁਰ ਗਿਆਂ ਦੋ ਸਾਲ ਦਾ ਸਮਾਂ ਬਤੀਤ ਹੋ ਚੁੱਕਾ ਹੈ ਜਦੋਂ ਚੌਥੇ ਗੁਰੂ ਦੇਵ ਇਸ ਸੰਸਾਰ 'ਤੇ ਆਏ।

ਹਜ਼ੂਰ ਲਈ ਪਹਿਲਾ ਸ਼ਬਦ ਵਰਤਿਆ ਗਿਆ ਭਾਈ ਜੇਠਾ। ਅਜੇ ਉਮਰ ਛੋਟੀ ਜਿਹੀ ਸੀ ਤੇ ਭਾਈ ਜੇਠਾ ਜੀ ਦੀ ਮਾਤਾ ਇਸ ਸੰਸਾਰ ਤੋਂ ਚਲਾਣਾ ਕਰ ਗਏ। ਸੰਨ 1540 ਆਇਆ

ਹੈ। ਧੰਨ ਗੁਰੂ ਰਾਮਦਾਸ ਜੀ ਦੀ ਉਮਰ ਅਜੇ 6 ਸਾਲ ਦੀ ਹੀ ਸੀ ਕਿ ਪਿਤਾ ਭਾਈ ਹਰਦਾਸ ਜੀ ਨੂੰ ਮਾਲਕ ਦੇ ਦਰ ਤੋਂ ਸਦ ਆਈ ਤੇ ਉਸ ਮਾਲਕ ਦੇ ਸਦੜੇ ਦੇ ਆਉਂਦਿਆਂ ਸਾਰ ਪਿਤਾ ਭਾਈ ਹਰਦਾਸ ਜੀ ਇਸ ਸੰਸਾਰ ਤੋਂ ਕੂਚ ਕਰ ਗਏ। 6 ਸਾਲ ਦੀ ਉਮਰ ਸੀ ਮੇਰੇ ਮਾਲਕ ਦੀ ਜਦੋਂ ਮਾਤਾ ਪਿਤਾ ਦਾ ਸਾਇਆ ਹਜ਼ੂਰ ਦੇ ਸਿਰ ਤੋਂ ਉੱਠ ਗਿਆ। ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ ਕਿ ਧੰਨ ਗੁਰੂ ਰਾਮਦਾਸ ਜੀ ਨੂੰ ਆਪਣੇ ਪੇਟ ਦਾ ਫ਼ਿਕਰ ਸੀ। ਨਾਨੀ ਲਾਹੌਰ ਪਹੁੰਚੀ। ਜਦੋਂ ਧੀ ਤੇ ਜਵਾਈ ਦੀ ਮੌਤ ਹੋ ਗਈ ਤਾਂ ਨਾਨੀ ਨੇ ਉਸ ਯਤੀਮ ਬੱਚੇ ਨੂੰ ਪਾਲਣਾ ਆਰੰਭ ਕਰ ਦਿੱਤਾ ਤੇ ਕਿਰਤ ਪਹਿਲੀ ਸ਼ੁਰੂ ਕੀ ਕੀਤੀ ? ਕੁਝ ਕਹਿੰਦੇ ਹਨ, ਲਾਹੌਰ ਦੀ ਧਰਤੀ 'ਤੇ ਨਾਨੀ ਨੇ ਘੁੰਗਣੀਆਂ ਉਬਾਲ ਕੇ ਦੇਣੀਆਂ ਤੇ ਸਿਰ ਉੱਪਰ ਟੋਕਰੀ ਰੱਖ ਕੇ ਭਾਈ ਜੇਠੇ ਨੇ ਛੋਟੀ ਜਿਹੀ ਅਵਸਥਾ ਤੇ ਗਲੀ ਵਿਚ ਉੱਚੀ-ਉੱਚੀ ਹੋਕੇ ਦੇ ਕੇ ਘੁੰਗਣੀਆਂ ਵੇਚਣੀਆਂ ਤੇ ਉਸ ਘੁੰਗਣੀਆਂ ਨਾਲ ਜਿਹੜੇ ਚਾਰ ਟੱਕੇ ਬਣਦੇ ਸਨ, ਉਸੇ ਨਾਲ ਆਪਣੀ ਪੇਟ ਦੀ ਭੁੱਖ ਨੂੰ ਦੂਰ ਕਰਨਾ ਤੇ ਆਪਣਾ ਗੁਜ਼ਾਰਾ ਚਲਾਉਣਾ। ਸਮਾਂ ਲੰਘਿਆ ਤਾਂ ਉਹੀ ਭਾਈ ਜੇਠਾ ਜਿਸ ਦੇ ਰਿਸ਼ਤੇਦਾਰ ਲਾਹੌਰ ਰਹਿੰਦੇ ਹਨ ਤੇ ਜਦੋਂ ਸਮਾਂ ਆ ਬਣਿਆ ਤਾਂ ਸੜਦੇ ਭੁੱਜਦੇ ਰਿਸ਼ਤੇਦਾਰ ਸ਼ਰੀਕਾਂ ਵਿਚੋਂ ਕਿਸੇ ਨੇ ਵੀ ਭਾਈ ਜੇਠੇ ਨੂੰ ਦਿਲਾਸਾ ਨਾ ਦਿੱਤਾ। ਕਿਸੇ ਨੇ ਭਾਈ ਜੇਠੇ ਨੂੰ ਆ ਕੇ ਇਹ ਨਹੀਂ ਕਿਹਾ, ਪੁੱਤਰ ! ਤੇਰੀ ਉਮਰ ਅਜੇ ਪੜ੍ਹਨ ਲਿਖਣ ਦੀ ਹੈ, ਸਿਰ ਉੱਪਰ ਟੋਕਰੀ ਰੱਖ ਕੇ ਘੁੰਗਣੀਆਂ ਵੇਚਦਾ ਹੈਂ। ਮਨ ਵਿਚ ਇਹ ਸੀ ਕਿ ਸਾਰੀ ਜ਼ਿੰਦਗੀ ਮਜ਼ਦੂਰੀ ਕਰਕੇ ਸਾਡੇ ਥੱਲੇ ਲੱਗੇਗਾ, ਪਰ ਕੀ ਪਤਾ ਸੀ ਦੁਨੀਆਂ ਦੇ ਲੋਕੋ ! ਜਿਸ ਨੂੰ ਤੁਸੀਂ ਯਤੀਮ ਸਮਝਦੇ ਹੋ, ਇਸ ਦੇ ਦਰ 'ਤੇ ਭੋਗ ਤੇ ਮੋਖ ਦੇ ਪ੍ਰਵਾਹ ਚੱਲਣਗੇ।

ਭਾਈ ਜੇਠਾ ਜੀ ਘੁੰਗਣੀਆਂ ਵੇਚਦੇ ਰਹੇ, ਕਿਸੇ ਨੇ ਆਪਣੀ ਗਲ੍ਹ ਨਾਲ ਨਹੀਂ ਲਾਇਆ। ਗੁਰੂ ਨਾਨਕ ਸਾਹਿਬ ਜੀ ਨੇ ਇਕ ਬਚਨ ਕਿਹਾ ਕਿ ਸਮਾਜ ਦੀ ਅੱਖ ਵਿਚ, ਮਾਇਆ ਵਿਚ ਗ੍ਰਸੇ ਲੋਕਾਂ ਦੀ ਅੱਖ ਵਿਚ ਇਸ ਗੱਲ ਦੀ ਕੀਮਤ ਨਹੀਂ ਹੋਵੇਗੀ ਕਿ ਤੂੰ ਕਿੰਨਾ ਕੁ ਅੰਦਰੋਂ ਭੈਅ ਤੇ ਨਿਮਰਤਾ ਵਿਚ ਸਾਈਂ ਦੀ ਯਾਦ ਵਿਚ ਜੁੜਿਆ ਹੈਂ, ਸਗੋਂ ਲੋਕਾਂ ਦੀ ਨਜ਼ਰ ਵਿਚ ਵਿਦਵਾਨ ਵੀ ਉਹ ਹੈ, ਸਿਆਣਾ ਵੀ ਉਹ ਹੈ ਜਿਸ ਕੋਲ ਟੱਕੇ ਹਨ ਤੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜਿਸ ਬੰਦੇ ਨੂੰ ਸਮਾਜ ਵਿਚ, ਸੁਸਾਇਟੀ ਵਿਚ ਬੈਠਣ ਦੀ ਅਕਲ ਨਹੀਂ ਪਰੰਤੂ ਜੇਕਰ ਚਾਰ ਟਕੇ ਹੋਣ ਤਾਂ ਉਸ ਤੋਂ ਵੱਡਾ ਸਿਆਣਾ ਕੋਈ ਨਹੀਂ। ਸਤਿਗੁਰੂ ਗੁਰੂ ਨਾਨਕ ਸਾਹਿਬ ਦੇ ਬਚਨ ਪੱਲੇ ਬੰਨ੍ਹ ਲਉ ਘੁੱਟ ਕੇ। ਹਜ਼ੂਰ ਕਹਿੰਦੇ ਹਨ-

*ਆਖਿ ਸੈਲ ਨੀਚ ਘਰਿ ਹੋਇ॥*

ਨੀਚ ਘਰ ਦਾ ਅਰਥ ਹੈ ਜਿਸ ਦੇ ਘਰ ਦਾ ਕੋਈ ਇਖ਼ਲਾਕ ਨਹੀਂ। ਪੂਰੇ ਦੇ ਪੂਰੇ ਜੀਵ ਵਿਕਾਰਾਂ ਵਿਚ ਗ਼ਰਕੇ ਪਏ ਹਨ।-

*ਆਖਿ ਦੇਖਿ ਨਿਵੈ ਜਿਸੁ ਦੋਇ॥*

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਭਾਵੇਂ ਅੱਤ ਦੇ ਨਖਿੱਧ ਹਨ ਉਹ ਜੀਵਨ ਪੱਖੋਂ

ਪਰ ਜਿਨ੍ਹਾਂ ਧਰਮ ਦਾ ਬੁਰਕਾ ਪਾਇਆ ਹੋਇਆ ਹੈ, ਉਹ ਵੀ ਅਮੀਰ ਦੀ ਚਾਪਲੂਸੀ ਕਰੇਗਾ ਤੇ ਜਿਹੜਾ ਦੁਨੀਆਦਾਰ ਜ਼ਿੰਦਗੀ ਜੀਉਂਦਾ ਹੈ, ਉਹ ਵੀ ਅਮੀਰ ਦੇ ਘਰ ਜਾ ਕੇ ਪਾਣੀ ਭਰੇਗਾ।-

*ਆਥਿ ਹੋਇ ਤਾ ਮੁਗਧੁ ਸਿਆਨਾ॥*

ਕਹਿੰਦੇ ਹਨ, ਜੇ ਦੌਲਤ ਹੋਵੇਗੀ ਤਾਂ ਮੂਰਖ ਵੀ ਸਿਆਣਾ ਹੈ। ਸਾਹਿਬ ਕਹਿੰਦੇ ਹਨ-

*ਭਗਤਿ ਬਿਹੂਨਾ ਜਗੁ ਬਉਰਾਨਾ॥* (ਅੰਗ ੯੩੧)

ਅਸਲ ਵਿਚ ਦੁਨੀਆਂ ਭਗਤੀ ਤੋਂ ਹੀਣੀ ਹੈ। ਉਹਨਾਂ ਨੂੰ ਸਮਝ ਹੀ ਨਹੀਂ ਕਿ ਭਗਤੀ ਕਰਨ ਵਾਲੇ ਦੀ ਕੀਮਤ ਕੀ ਹੈ। ਭਾਈ ਜੇਠਾ ਜੀ ਗਲੀਆਂ ਵਿਚ ਘੁੰਮਦੇ ਹਨ। ਕਿਸੇ ਨੇ ਪੁਚਕਾਰ ਕੇ ਸਿਰ 'ਤੇ ਪਿਆਰ ਨਹੀਂ ਦਿੱਤਾ ਕਿ ਮਾਂ-ਬਾਪ ਸਿਰ 'ਤੇ ਨਹੀਂ, ਇਸ ਨੂੰ ਰੋਟੀ ਦੇ ਦਿੱਤੀ ਜਾਏ। ਸਿੱਖ ਵਿਦਵਾਨ ਕਹਿੰਦੇ ਹਨ ਕਿ ਗਲੀਆਂ ਦੇ ਕੱਖ ਤਾਂ ਲੋਕ ਚੁੱਕ ਕੇ ਰੱਖ ਲੈਂਦੇ ਸਨ, ਪਰ ਭਾਈ ਜੇਠੇ ਨੂੰ ਲੋਕ ਕੱਖਾਂ ਤੋਂ ਵੀ ਹੌਲਾ ਜਾਣਦੇ ਸਨ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਨਿਰਧਨ ਆਦਰੁ ਕੋਈ ਨ ਦੇਇ॥*
*ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥ ੧ ॥ ਰਹਾਉ॥*
*ਜਉ ਨਿਰਧਨੁ ਸਰਧਨ ਕੈ ਜਾਇ॥*
*ਆਗੇ ਬੈਠਾ ਪੀਠਿ ਫਿਰਾਇ॥੧॥*

ਸਾਹਿਬ ਕਹਿਣ ਲੱਗੇ-

*ਜਉ ਸਰਧਨੁ ਨਿਰਧਨ ਕੈ ਜਾਇ॥*
*ਦੀਆ ਆਦਰੁ ਲੀਆ ਬੁਲਾਇ॥੨॥*
*ਨਿਰਧਨੁ ਸਰਧਨੁ ਦੋਨਉ ਭਾਈ॥*
*ਪ੍ਰਭ ਕੀ ਕਲਾ ਨ ਮੇਟੀ ਜਾਈ॥੩॥*

ਕਬੀਰ ਜੀ ਅਖ਼ੀਰ ਵਿਚ ਧਰਵਾਸ ਦਿੰਦੇ ਹਨ ਕਿ ਭਰਾਵਾ ! ਰੱਬ ਕੋਲ ਟਕਿਆਂ ਦੀ ਕੀਮਤ ਨਹੀਂ।-

*ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥੪॥*

(ਅੰਗ ੧੧੫੯)

ਅਸਲ ਵਿਚ ਗ਼ਰੀਬ ਉਹ ਹੈ ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਨਹੀਂ।

ਲਾਹੌਰ ਦੀਆਂ ਗਲੀਆਂ ਵਿਚ ਮੇਰੇ ਹਜ਼ੂਰ ਨੇ ਆਪਣੇ ਸਿਰ ਉੱਪਰ ਛੋਟੀ ਜਿਹੀ ਟੋਕਰੀ ਰੱਖ ਕੇ ਘੁੰਗਣੀਆਂ ਵੇਚੀਆਂ। ਇਕ ਦਿਨ ਨਾਨੀ ਨੇ ਕਿਹਾ ਸੀ ਬੇਟਾ ! ਜੇ ਘੁੰਗਣੀਆਂ ਵੇਚ

ਕੇ ਅਸੀਂ ਪੇਟ ਭਰਨਾ ਹੈ ਤਾਂ ਲਾਹੌਰ ਦੀ ਧਰਤੀ ਤੋਂ ਪਿੰਡ ਬਾਸਰਕੇ ਚਲੇ ਚਲੀਏ। ਜਦੋਂ ਭਾਈ ਜੇਠਾ ਜੀ ਲਾਹੌਰ ਆਪਣੇ ਪਿਤਾ ਦੇ ਘਰ ਨੂੰ ਤਾਲਾ ਮਾਰ ਕੇ ਤੁਰੇ ਤਾਂ ਉਦੋਂ ਵੈਰਾਗ ਵਾਲੇ ਹਿਰਦੇ ਵਹਿ ਤੁਰੇ ਹਨ ਕਿ ਭਾਈ ਹਰਿਦਾਸ ਦੇ ਘਰ ਨੂੰ ਅੱਜ ਤਾਲਾ ਲੱਗ ਗਿਆ ਹੈ। ਜਿਹੜੇ ਸ਼ਰੀਕ ਸਨ ਈਰਖਾ ਵਾਲੇ, ਉਹ ਪ੍ਰਸੰਨ ਹੋਏ ਹੋਣੇ ਹਨ ਕਿ ਚਲੋ ਜਾਂਦਾ ਹੈ ਤਾਂ ਜਾਣ ਦਿਉ, ਕੰਮ ਨਿਬੜਿਆ ਇਸ ਘਰ ਦਾ। ਨਾਨੀ ਨੇ ਦੋਹਤੇ ਦੇ ਕੱਪੜੇ ਬੰਨ੍ਹੇ ਤੇ ਪਿੰਡ ਬਾਸਰਕੇ ਆ ਗਈ। ਸਿਆਣੇ ਕਹਿੰਦੇ ਹਨ ਕਿ ਆਮ ਤੌਰ 'ਤੇ ਪਿੰਡਾਂ ਵਿਚ ਕਿਤੇ ਮੁਸੀਬਤ ਪਈ ਹੋਵੇ ਤਾਂ ਪਿੰਡ ਦੇ ਸਿਆਣੇ ਦਾਨੇ ਪ੍ਰਧਾਨੇ ਲੋਕ ਉਸ ਮੁਸੀਬਤ ਵਿਚ ਹਮਦਰਦੀ ਪ੍ਰਗਟ ਕਰਨ ਆਉਂਦੇ ਹਨ। ਜਦੋਂ ਭਾਈ ਜੇਠਾ ਜੀ ਨਾਨੀ ਨਾਲ ਪਿੰਡ ਬਾਸਰਕੇ ਆਏ ਤਾਂ ਬਾਬਾ ਅਮਰਦਾਸ ਜੀ ਇਸ ਘਰ ਵਿਚ ਪਹੁੰਚੇ। ਉਹਨਾਂ ਨੇ ਬਾਲ ਉਮਰ ਵਿਚ ਇਸ ਬੱਚੇ ਨੂੰ ਦੇਖਿਆ। ਪਰ ਬਾਬਾ ਅਮਰਦਾਸ ਜੀ ਨੂੰ ਨਾਨੀ ਨੇ ਸ਼ਬਦ ਕਹੇ ਸਨ ਕਿ ਇਸ ਦਾ ਦੁਨੀਆਂ ਉੱਪਰ ਬਾਕੀ ਕੋਈ ਰਹਿ ਨਹੀਂ ਗਿਆ। ਮਜ਼ਦੂਰੀ ਕਰੇਗਾ ਤੇ ਆਪਣਾ ਪੇਟ ਭਰੇਗਾ।

ਭਾਈ ਜੇਠਾ ਜੀ ਨੂੰ ਬਾਲ ਉਮਰ ਵਿਚ ਹੀ ਮਾਲਕ ਨੇ ਉਹ ਗੁਣ ਦਿੱਤੇ ਸਨ ਕਿ ਜੇ ਗ਼ਰੀਬੀ ਸੀ, ਮੁਸੀਬਤ ਸੀ ਤਾਂ ਅੰਦਰ ਦੀ ਨਿਮਰਤਾ, ਅੰਦਰ ਦਾ ਟਿਕਾਅ ਮੇਰੇ ਮਾਲਕ ਨੇ ਮਾਨੋ ਜਨਮ ਤੋਂ ਹੀ ਦਿੱਤਾ ਹੋਵੇ। ਸਮਾਂ ਲੰਘਿਆ। ਧੰਨ ਗੁਰੂ ਅਮਰਦਾਸ ਗੁਰੂ ਅੰਗਦ ਦੇਵ ਜੀ ਦੀ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੋਏ ਹਨ। ਨਾਨੀ ਭਾਈ ਜੇਠੇ ਨੂੰ ਬਾਸਰਕੇ ਤੋਂ ਲੈ ਕੇ ਗੋਇੰਦਵਾਲ ਸਾਹਿਬ ਆ ਗਈ ਹੈ। ਉਹ ਟੋਕਰੀ ਜਿਹੜੀ ਕਦੀ ਲਾਹੌਰ ਦੀਆਂ ਗਲੀਆਂ ਵਿਚ ਸਿਰ ਉੱਪਰ ਚੁੱਕ ਕੇ ਘੁੰਗਣੀਆਂ ਵੇਚਦੇ ਸਨ, ਉਹੀ ਟੋਕਰੀ ਪਿੰਡ ਬਾਸਰਕੇ ਸਿਰ ਉੱਪਰ ਰੱਖ ਕੇ ਘੁੰਗਣੀਆਂ ਵੇਚੀਆਂ। ਗੋਇੰਦਵਾਲ ਦੀ ਘਾਟ ਉੱਪਰ ਬੈਠ ਕੇ ਸ਼ਾਮ ਤੱਕ ਘੁੰਗਣੀਆਂ ਵੇਚ ਕੇ ਘਰ ਜਾਣ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਜਾਣਾ। ਜਾ ਕੇ ਹਾਜ਼ਰੀ ਭਰਨੀ। ਕੀਰਤਨ ਕਥਾ ਤੇ ਪਾਠ ਸੁਣਨਾ ਤੇ ਤੁਰਨ ਲੱਗਿਆਂ ਰਾਤ ਨੂੰ ਧੰਨ ਗੁਰੂ ਅਮਰਦਾਸ ਜੀ ਦੇ ਦਰਬਾਰ ਦੀ ਸੇਵਾ ਕਰਕੇ ਜਾਣਾ।

ਸਮਾਂ ਆਇਆ ਜਦੋਂ ਭਾਈ ਜੇਠਾ ਜੀ ਦੀ ਨਾਨੀ ਨੂੰ ਅੱਜ ਰੱਬ ਦੇ ਘਰ ਤੋਂ ਸੱਦੜਾ ਆਇਆ ਤਾਂ ਉਸ ਨੇ ਧੰਨ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਹੇ ਸਤਿਗੁਰੂ ! ਇਸ ਬੱਚੇ ਦਾ ਸੰਸਾਰ 'ਤੇ ਕੋਈ ਨਹੀਂ। ਜਨਮ ਦੇਣ ਵਾਲੀ ਮਾਂ ਤੇ ਪਿਤਾ ਪਹਿਲਾਂ ਹੀ ਸੰਸਾਰ ਤੋਂ ਜਾ ਚੁੱਕੇ ਹਨ। ਹੇ ਕ੍ਰਿਪਾਲੂ ! ਕ੍ਰਿਪਾ ਕਰਨੀ, ਤੁਹਾਨੂੰ ਗੁਰੂ ਅੰਗਦ ਸਾਹਿਬ ਕਹਿ ਕੇ ਗਏ ਹਨ ਕਿ ਤੁਸੀਂ ਨਿਥਾਵਿਆਂ ਦੀ ਥਾਂ ਹੋ ਤੇ ਇਸ ਨੂੰ ਆਪਣੇ ਘਰ ਵਿਚ ਥਾਂ ਦੇ ਦੇਣਾ। ਹੇ ਦਾਤਾ ! ਜਿਹੜੇ ਭੈਣ-ਭਰਾ ਤੇ ਰਿਸ਼ਤੇਦਾਰ ਸਨ, ਉਹ ਵੀ ਛੱਡ ਗਏ। ਤੁਸੀਂ ਨਿਓਟਿਆਂ ਦੀ ਓਟ ਹੋ ਤੇ ਭਾਈ ਜੇਠੇ ਦੀ ਓਟ ਬਣ ਜਾਉ। ਹੇ ਸਤਿਗੁਰੂ ! ਤੁਸੀਂ ਨਿਧਰਿਆਂ ਦੀ ਧਿਰ ਹੋ ਤੇ ਕ੍ਰਿਪਾ ਕਰਨੀ, ਇਸ ਭਾਈ ਜੇਠੇ ਦੀ ਧਿਰ ਬਣ ਜਾਣਾ।

ਧੰਨ ਗੁਰੂ ਅਮਰਦਾਸ ਪਾਤਿਸ਼ਾਹ ਨੇ ਜਦੋਂ ਦਰਦ ਭਰੇ ਇਹ ਬਚਨ ਸੁਣੇ ਤਾਂ ਕਹਿਣ ਲੱਗੇ, ਨਹੀਂ ਮਾਈ, ਤੇਰੇ ਕੋਲ ਅੱਖਾਂ ਤਾਂ ਇਸ ਸੰਸਾਰ ਵਿਚ ਹੁਣ ਦੇਖਣ ਯੋਗ ਹਨ ਪਰ ਤੇਰੇ

ਕੋਲ ਉਹ ਅੱਖਾਂ ਨਹੀਂ ਜਿਹੜੀਆਂ ਦੇਖਣ ਕਿ ਕੱਲ ਨੂੰ ਤੇਰੇ ਦੋਹਤੇ ਦੇ ਸਿਰ ਉੱਪਰ ਪਤਾ ਨਹੀਂ ਕਿੰਨੀਆਂ ਕੁ ਰਹਿਮਤਾਂ ਦਾ ਮੀਂਹ ਪੈਣਾ ਹੈ। ਪਤਾ ਨਹੀਂ ਕਿੰਨੇ ਕੁ ਯਤੀਮਾਂ ਲਈ ਇਸ ਨੇ ਰੋਜ਼ੀ ਬਣ ਜਾਣਾ ਹੈ। ਨਾਨੀ ਵੀ ਅਖ਼ੀਰ ਵਿਚ ਜਦੋਂ ਸਾਥ ਛੱਡ ਗਈ ਤਾਂ ਭਾਈ ਜੇਠੇ ਨੇ ਸਦਾ ਲਈ ਗੁਰੂ ਅਮਰਦਾਸ ਜੀ ਨੂੰ ਆਪਣਾ ਮੰਨ ਲਿਆ। ਆਪਣੇ ਅੰਦਰ ਫ਼ੈਸਲਾ ਕਰ ਲਿਆ ਕਿ ਜਿੰਨੀ ਜ਼ਿੰਦਗੀ ਹੈ, ਧੰਨ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਹੀ ਬਤੀਤ ਕਰਨੀ ਹੈ।

ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਭਾਈ ਜੇਠਾ ਜੀ ਦੀ ਘਾਲਣਾ ਸ਼ੁਰੂ ਹੋਈ। ਧੰਨ ਗੁਰੂ ਅਮਰਦਾਸ ਜੀ ਨੇ ਆਪਣੀ ਬੱਚੀ ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਕੀਤਾ। ਉਸ ਵੇਲੇ ਭਾਈ ਸਾਹਿਬ ਭਾਈ ਜੇਠਾ ਜੀ ਦੀ ਉਮਰ 18 ਸਾਲ ਦੇ ਕਰੀਬ ਸੀ। ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਇਹਨਾਂ ਦੀ ਘਾਲਣਾ ਜਦੋਂ ਪੜ੍ਹਦੇ ਹਾਂ ਤਾਂ ਇਕ ਸਿੱਖ ਇਤਿਹਾਸਕਾਰ ਨੇ ਕਿਹਾ ਹੈ ਕਿ ਆਪਣੇ ਹੱਥਾਂ ਨਾਲ ਇਹਨਾਂ ਨੇ ਭਾਂਡੇ ਮਾਂਜਣੇ, ਸੰਗਤ ਲਈ ਪਾਣੀ ਭਰਨਾ, ਆਪਣੇ ਹੱਥਾਂ ਨਾਲ ਸੰਗਤ ਦੇ ਜੋੜੇ ਝਾੜਨੇ ਤੇ ਜਦੋਂ ਸਾਰੀ ਸੰਗਤ ਆਰਾਮ ਕਰਦੀ ਸੀ ਤਾਂ ਗੁਰੂ ਅਮਰਦਾਸ ਜੀ ਨੇ ਇਕ ਦਿਨ ਪੁੱਛਿਆ ਸੀ, ਭਾਈ ਬੱਲੂ, ਭਾਈ ਜੇਠਾ ਜੀ ਨਜ਼ਰ ਨਹੀਂ ਆਉਂਦੇ ? ਉਹਨਾਂ ਨੇ ਇਕ ਇਕ ਸੇਵਾ ਦੱਸੀ, ਸਤਿਗੁਰੂ ! ਅੰਮ੍ਰਿਤ ਵੇਲੇ ਸਵੇਰੇ ਦਰਬਾਰ ਦੀ ਵਿਛਾਈ ਕਰਦੇ ਹਨ। ਸੰਗਤ ਕੀਰਤਨ ਸੁਣਦੀ ਹੈ ਤਾਂ ਉਹ ਲੰਗਰ ਤਿਆਰ ਕਰਦੇ ਹਨ। ਸੰਗਤ ਲੰਗਰ ਛੱਕ ਕੇ ਜਾਂਦੀ ਹੈ ਤਾਂ ਉਹ ਭਾਂਡੇ ਮਾਂਜਦੇ ਹਨ। ਉਹ ਬਜ਼ੁਰਗਾਂ ਦੀ ਹੱਥੀਂ ਸੇਵਾ ਕਰਦੇ ਹਨ। ਧੰਨ ਗੁਰੂ ਅਮਰਦਾਸ ਜੀ ਨੇ ਕਿਹਾ ਸੀ ਭਾਈ ਬੱਲੂ, ਜਿਹੜਾ ਮੇਰੀ ਸੰਗਤ ਦੀ ਇੰਨੀ ਭਾਵਨਾ ਨਾਲ ਸੇਵਾ ਕਰਦਾ ਹੈ, ਪਤਾ ਨਹੀਂ ਗੁਰੂ ਨਾਨਕ ਦੇ ਘਰੋਂ ਕਿੰਨੀਆਂ ਕੁ ਰਹਿਮਤਾਂ ਉਸ ਨੂੰ ਮਿਲਣਗੀਆਂ। ਬਸ ਇੰਨਾ ਸ਼ਬਦ ਕਹਿ ਕੇ ਚੁੱਪ ਹੋ ਗਏ।

ਸਮਾਂ ਆਇਆ, ਧੰਨ ਗੁਰੂ ਅਮਰਦਾਸ ਜੀ ਨੇ ਬਉਲੀ ਆਰੰਭ ਕੀਤੀ ਤੇ ਭਾਈ ਜੇਠਾ ਜੀ ਨੇ ਮਿੱਟੀ ਦੀ ਭਰ ਕੇ ਟੋਕਰੀ ਚੁੱਕਣੀ ਤੇ ਦੂਰ ਛੱਡ ਕੇ ਆਉਣੀ। ਇਕ ਦਿਨ ਵੀ ਇਹ ਨਹੀਂ ਚਿਤਾਰਿਆ ਕਿ ਗੁਰੂ ਅਮਰਦਾਸ ਜੀ ਨਾਲ ਮੇਰੀ ਦੁਨਿਆਵੀ ਰਿਸ਼ਤੇਦਾਰੀ ਹੈ। ਮਿੱਟੀ ਦੀ ਟੋਕਰੀ ਢੋਣੀ ਤੇ ਮੂੰਹ ਵਿਚੋਂ ਕੇਵਲ ਗੁਰੂ ਗੁਰੂ ਜੱਪੀ ਜਾਣਾ। ਅੱਜ ਲਾਹੌਰ ਤੋਂ ਕੁਝ ਸੱਜਣ ਆਏ। ਇੰਨਾ ਪਤਾ ਲੱਗਾ ਹੈ ਕਿ ਸਾਡਾ ਜੇਠਾ ਗੋਇੰਦਵਾਲ ਵਿਆਹਿਆ ਹੈ ਤੇ ਜਿਹੜਾ ਸਿੱਖਾਂ ਦਾ ਗੁਰੂ ਧੰਨ ਗੁਰੂ ਅਮਰਦਾਸ ਹੈ, ਉਸ ਦੇ ਨਾਲ ਸਾਡੀ ਕੁੜਮਾਚਾਰੀ ਹੈ। ਇੱਥੇ ਭਾਈ ਸੰਤੋਖ ਸਿੰਘ ਨੇ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਉਹ ਲੋਕ ਆਏ ਤੇ ਕਹਿੰਦੇ ਹਨ ਕਿ ਰਾਤ ਗੋਇੰਦਵਾਲ ਰਹਾਂਗੇ। ਦੇਖੀਏ ਤਾਂ ਸਹੀ ਉੱਥੇ ਤਾਂ ਘੁੰਗਣੀਆਂ ਵੇਚ ਕੇ ਪੇਟ ਭਰਦਾ ਸੀ, ਇੱਥੇ ਕੀ ਕਰਦਾ ਹੋਵੇਗਾ। ਜਦੋਂ ਸੱਜਣ ਤੁਰੇ ਤਾਂ ਰੱਬੀ ਤੌਰ 'ਤੇ ਸਬੱਬ ਹੀ ਇਹ ਬਣ ਗਿਆ ਕਿ ਇੱਧਰੋਂ ਇਹ ਪਿੰਡ ਵਿਚ ਪ੍ਰਵੇਸ਼ ਪਏ ਕਰਦੇ ਹਨ ਤੇ ਉੱਧਰੋਂ ਭਾਈ ਜੇਠਾ ਜੀ ਸਿਰ ਉੱਪਰ ਮਿੱਟੀ ਦੀ ਟੋਕਰੀ ਚੁੱਕ ਕੇ ਬਾਹਰ ਸੁੱਟਣ ਗਏ ਹਨ। ਇਸ ਕਾਫ਼ਲੇ ਨੇ ਦੇਖ ਕੇ ਪੁੱਛਿਆ ਕਿ

ਭਾਈ ਜੇਠੇ ਦਾ ਘਰ ਕਿਹੜਾ ਹੈ ? ਮਿੱਟੀ ਨਾਲ ਭਰਿਆ ਸਰੀਰ ਪਹਿਚਾਣਿਆ ਨਾ ਗਿਆ। ਜਦੋਂ ਟੋਕਰੀ ਸੁੱਟੀ ਤੇ ਭਾਈ ਜੇਠਾ ਜੀ ਨੇ ਪਹਿਚਾਣ ਲਿਆ ਕਿ ਇਹ ਮੇਰੇ ਬਜ਼ੁਰਗ ਰਿਸ਼ਤੇਦਾਰ ਹਨ। ਟੋਕਰੀ ਰੱਖ ਕੇ ਜਦੋਂ ਪੈਰਾਂ ਨੂੰ ਹੱਥ ਲਾਇਆ ਤਾਂ ਉਹ ਦੇਖ ਕੇ ਸੜ ਬਲ ਗਏ। ਕੋਈ ਪਿਆਰ ਨਹੀਂ, ਕੋਈ ਹਮਦਰਦੀ ਨਹੀਂ, ਸਿੱਧੇ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਪਹੁੰਚੇ ਤੇ ਕਹਿੰਦੇ ਹਨ ਕਿ ਇਹ ਅਭਾਗਾ ਸਾਡੀ ਕੁਲ ਵਿਚ ਕਿਉਂ ਪੈਦਾ ਹੋਇਆ। ਵਿਚੋਂ ਇਕ ਨੇ ਆਵਾਜ਼ ਦਿੱਤੀ ਕਿ ਜਨਮ ਦੇਣ ਤੋਂ ਬਾਅਦ ਮਾਂ ਦੀ ਮੌਤ ਹੋ ਗਈ, ਪਿਤਾ ਚਲਾਣਾ ਕਰ ਗਿਆ ਤਾਂ ਘੱਟੋ ਘੱਟ ਇਸ ਨੂੰ ਵੀ ਲੈ ਜਾਂਦੀ, ਸਾਡੀ ਕੁਲ ਦਾ ਨੱਕ ਤਾਂ ਨਾ ਵੱਢਦਾ।

ਜਦੋਂ ਇੰਨੇ ਸ਼ਬਦ ਕਹੇ ਤਾਂ ਗੁਰੂ ਅਮਰਦਾਸ ਜੀ ਬੋਲ ਪਏ। ਹਜ਼ੂਰ ਕਹਿੰਦੇ ਹਨ, ਸੱਜਣੋਂ ! ਇਸ ਨੇ ਕੋਈ ਮਾੜਾ ਕਰਮ ਤਾਂ ਨਹੀਂ ਕੀਤਾ। ਕਹਿੰਦੇ ਹਨ, ਇਸ ਤੋਂ ਵੱਡਾ ਦਾਗ਼ ਕੀ ਹੈ ਕਿ ਤੁਸੀਂ ਜਵਾਈ ਬਣਾ ਕੇ ਇਸ ਦੇ ਸਿਰ ਉੱਪਰ ਮਿੱਟੀ ਦੀਆਂ ਟੋਕਰੀਆਂ ਚੁਕਵਾ ਕੇ ਇਸ ਕੋਲੋਂ ਮਜ਼ਦੂਰੀ ਕਰਵਾਉਂਦੇ ਪਏ ਹੋ। ਇਕ ਨੇ ਝੰਜੋੜ ਕੇ ਕਿਹਾ ਜੇਠਿਆ ! ਜੇ ਟੋਕਰੀਆਂ ਹੀ ਢੋਣੀਆਂ ਸਨ ਤਾਂ ਕਿਤੇ ਲਾਹੌਰ ਦੀ ਧਰਤੀ 'ਤੇ ਮਜ਼ਦੂਰੀ ਕਰ ਲੈਂਦਾ, ਜ਼ਰੂਰ ਆਪਣੀ ਕੁਲ ਦਾ ਨੱਕ ਵਢਾਉਣਾ ਸੀ ਸਹੁਰਿਆਂ ਘਰ ਟੋਕਰੀ ਚੁੱਕ ਕੇ ? ਉਸ ਸਮੇਂ ਭਾਈ ਜੇਠਾ ਜੀ ਨਹੀਂ ਬੋਲੇ। ਗੁਰੂ ਅਮਰਦਾਸ ਜੀ ਨੇ ਇਕ ਸ਼ਬਦ ਕਿਹਾ। ਕਹਿੰਦੇ ਹਨ ਕਿ ਤੁਸੀਂ ਕਹਿੰਦੇ ਹੋ ਕਿ ਇਸ ਦੇ ਸਿਰ ਉੱਪਰ ਟੋਕਰੀ ਹੈ, ਇਹ ਅਭਾਗਾ ਸਾਡੀ ਕੁਲ ਵਿਚ ਜੰਮਿਆ ਹੈ। ਜੇ ਤੁਹਾਡੀ ਕੁਲ ਵਿਚ ਇਹ ਨਾ ਪੈਦਾ ਹੁੰਦਾ ਤਾਂ ਤੁਹਾਡੀ ਸਾਰੀ ਕੁਲ ਨਰਕਾਂ ਵਿਚ ਚਲੀ ਜਾਣੀ ਸੀ। ਇਸ ਦੇ ਸਿਰ ਉੱਪਰ ਮਿੱਟੀ ਦੀ ਟੋਕਰੀ ਦੇਖਣ ਵਾਲਿਉ ! ਤੁਹਾਡੇ ਕੋਲ ਉਹ ਨਜ਼ਰ ਹੀ ਨਹੀਂ। ਤੁਹਾਨੂੰ ਮਿੱਟੀ ਦੀ ਟੋਕਰੀ ਨਜ਼ਰ ਆਉਂਦੀ ਹੈ ਪਰ ਜਦੋਂ ਇਹ ਟੋਕਰੀ ਚੁੱਕ ਕੇ ਤੁਰਦਾ ਹੈ ਤਾਂ ਜਿਨ੍ਹਾਂ ਦੇ ਅੰਦਰ ਦੇ ਨੇਤਰ ਖੁੱਲ੍ਹੇ ਹਨ, ਉਹਨਾਂ ਨੂੰ ਇੰਝ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਦਾ ਛੱਤਰ ਇਸ ਦੇ ਸਿਰ ਉੱਪਰ ਝੁੱਲਦਾ ਪਿਆ ਹੈ।

ਭਾਈ ਜੇਠਾ ਜੀ ਸ਼ਾਮ ਨੂੰ ਇਕਾਂਤ ਵਿਚ ਗੁਰੂ ਅਮਰਦਾਸ ਜੀ ਨੂੰ ਮਿਲੇ। ਚਰਨ ਫੜ ਕੇ ਕਹਿੰਦੇ ਹਨ ਦਾਤਿਆ ! ਉਹਨਾਂ ਨੂੰ ਸਮਝ ਨਹੀਂ ਕਿ ਤੇਰੇ ਘਰ ਅੰਦਰ ਰਹਿਮਤਾਂ ਕਿੰਨੀਆਂ ਕੁ ਹਨ। ਸਤਿਗੁਰੂ ! ਮੈਂ ਸੋਚਦਾ ਹਾਂ, ਪਤਾ ਨਹੀਂ ਮੇਰੇ ਬਦਲੇ ਤੁਹਾਨੂੰ ਅਜੇ ਕਿਸ ਕਿਸ ਦੇ ਕੁਬੋਲ ਸਹਿਣੇ ਪੈਣੇ ਹਨ। ਜੇ ਮੈਂ ਹੀ ਨਾ ਹੁੰਦਾ ਤਾਂ ਸ਼ਾਇਦ ਇੰਨੇ ਸਖ਼ਤ ਬੋਲ ਤੁਹਾਡੇ ਸਾਹਮਣੇ ਕੋਈ ਨਾ ਬੋਲਦਾ। ਕ੍ਰਿਪਾ ਕਰਕੇ ਬਖ਼ਸ਼ ਦੇਣਾ। ਧੰਨ ਗੁਰੂ ਅਮਰਦਾਸ ਜੀ ਨੇ ਸੇਜਲ ਨੇਤਰਾਂ ਨਾਲ ਛਾਤੀ ਨਾਲ ਲਾ ਕੇ ਕਿਹਾ, ਬੇਟਾ ! ਇਹਨਾਂ ਲੋਕਾਂ ਨੂੰ ਸਮਝ ਕੋਈ ਨਹੀਂ ਕਿ ਤੇਰੇ ਅੰਦਰ ਗੁਰੂ ਨਾਨਕ ਦੀ ਰਹਿਮਤ ਕਿਵੇਂ ਟਿੱਕਦੀ ਪਈ ਹੈ।

ਸਮਾਂ ਲੰਘਿਆ। ਅਖ਼ੀਰ ਵਿਚ ਧੰਨ ਗੁਰੂ ਅਮਰਦਾਸ ਜੀ ਦੇ ਘਰ ਵਿਚ ਪ੍ਰਵਾਨ ਹੋਣ ਦਾ ਵੇਲਾ ਆਇਆ। ਧੰਨ ਗੁਰੂ ਅਮਰਦਾਸ ਪਾਤਿਸ਼ਾਹ ਨੇ ਥੜੇ ਬਣਾਉਣੇ ਸ਼ੁਰੂ ਕੀਤੇ। ਦੋਨੋਂ ਜਵਾਈ ਬਣਾਉਂਦੇ ਹਨ। ਮੁੱਕਦੀ ਗੱਲ, ਵੱਡੇ ਜਵਾਈ ਭਾਈ ਰਾਮੇ ਨੇ ਇਨਕਾਰ ਕਰ ਦਿੱਤਾ। ਕਹਿੰਦਾ ਹੈ, ਸਤਿਗੁਰੂ ! ਤੁਹਾਡੀ ਉਮਰ ਜ਼ਿਆਦਾ ਹੈ। ਤੁਸੀਂ ਜੋ ਸਵੇਰੇ ਕਹਿੰਦੇ ਹੋ, ਉਹ

ਭੁੱਲ ਜਾਂਦੇ ਹੋ। ਮੈਂ ਕੱਲ ਨੂੰ ਥੜਾ ਨਹੀਂ ਬਣਾਉਣਾ। ਮੈਂ ਤਾਂ ਉਸੇ ਤਰ੍ਹਾਂ ਬਣਾਉਂਦਾ ਹਾਂ ਅਤੇ ਤੁਸੀਂ ਸ਼ਾਮ ਨੂੰ ਢਵਾ ਦਿੰਦੇ ਹੋ। ਪਰ ਭਾਈ ਜੇਠਾ ਜੀ ਸੱਤ ਦਿਨ ਨਿਰੰਤਰ ਬਣਾਉਂਦੇ ਰਹੇ ਤੇ ਸੱਤਵੇਂ ਦਿਨ ਗੁਰੂ ਜੀ ਨੇ ਆ ਕੇ ਕਿਹਾ, ਭਾਈ ਜੀ ! ਮੇਰੀ ਮਰਜ਼ੀ ਦਾ ਥੜਾ ਬਣਿਆ ਨਹੀਂ। ਜੇਠਾ ਜੀ ਕੁਝ ਨਹੀਂ ਬੋਲੇ ਤੇ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਡਿੱਗ ਪਏ। ਕਹਿੰਦੇ ਹਨ, ਹੇ ਮੇਰੇ ਦਾਤਾਰ ! ਥੜਾ ਤੇਰੀ ਮਰਜ਼ੀ ਦਾ ਬਣਨਾ ਵੀ ਨਹੀਂ ਸੀ। ਹਜ਼ੂਰ ਕਹਿੰਦੇ ਹਨ, ਕਿਉਂ ? ਕਹਿੰਦੇ ਹਨ, ਸਤਿਗੁਰੂ ! ਮੈਂ ਇੰਨਾ ਭੁਲੱਕੜ ਹਾਂ ਕਿ ਜੋ ਤੁਸੀਂ ਸਵੇਰੇ ਦੱਸ ਕੇ ਜਾਂਦੇ ਹੋ, ਮੈਂ ਸ਼ਾਮ ਨੂੰ ਭੁੱਲ ਜਾਂਦਾ ਹਾਂ। ਇਹ ਥੜਾ ਮੇਰੀ ਸਮਝ ਵਿਚੋਂ ਨਹੀਂ ਬਣਨਾ। ਆਪ ਕ੍ਰਿਪਾ ਕਰੋ ਤੇ ਵਿਚ ਵਰਤ ਕੇ ਬਣਾ ਲਉ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਤਰੁੱਠ ਗਏ। ਬਾਬੇ ਬੁੱਢੇ ਨੂੰ ਆਵਾਜ਼ ਦਿੱਤੀ, ਬਾਬਾ ਬੁੱਢਾ ਜੀ ! ਭਾਈ ਜੇਠੇ ਨੂੰ ਨਿਰਮਲ ਜਲ ਨਾਲ ਇਸ਼ਨਾਨ ਕਰਾਉ। ਇਸ਼ਨਾਨ ਕਰਾ ਕੇ ਸੁੰਦਰ ਪੁਸ਼ਾਕ ਪਹਿਨਾ ਦਿੱਤੀ ਜਾਏ।

ਅੱਜ ਦੇਖੋ ਸੰਸਾਰ ਦੇ ਲੋਕੋ ! ਜਿਸ ਨੂੰ ਲੋਕ ਕਦੀ ਯਤੀਮ ਕਹਿੰਦੇ ਸਨ, ਜਿਸ ਨੂੰ ਆਪਣੇ ਹੀ ਛੱਡ ਗਏ। ਜੇਠਾ ਜੀ ਇਸ਼ਨਾਨ ਕਰਕੇ ਸੁੰਦਰ ਬਸਤਰ ਪਾ ਕੇ ਜਦੋਂ ਦਰਬਾਰ ਵਿਚ ਆਏ ਤਾਂ ਗੁਰੂ ਅਮਰਦਾਸ ਜੀ ਨੇ ਦੋਨੋਂ ਪੁੱਤਰ ਕੋਲ ਸੱਦੇ, ਦੋਨੋਂ ਧੀਆਂ ਕੋਲ ਬੁਲਾਈਆਂ। ਗੁਰੂ ਅਮਰਦਾਸ ਜੀ ਨੇ ਆਪਣੇ ਭਰਾ ਦੇ ਪੁੱਤਰ ਸੱਦੇ, ਸਿੱਖ ਸੱਦੇ। ਸਾਰਿਆਂ ਨੂੰ ਬੁਲਾ ਕੇ ਇਕ ਗੱਲ ਕਹੀ ਕਿ ਮੇਰੇ ਜਾਣ ਤੋਂ ਬਾਅਦ ਕਿਸੇ ਨੇ ਰੋਣਾ ਨਹੀਂ। ਕਹਿੰਦੇ ਹਨ, ਧੰਨ ਗੁਰੂ ਰਾਮਦਾਸ ਜੀ ਨੂੰ ਸਿੰਘਾਸਣ 'ਤੇ ਬਿਠਾ ਕੇ ਮੱਥਾ ਟੇਕ ਕੇ ਕਿਹਾ ਕਿ ਜਿਹੜਾ ਮੇਰਾ ਪੁੱਤਰ ਤੇ ਮੇਰਾ ਸਿੱਖ ਹੈ, ਮੇਰੇ ਨੇਤਰਾਂ ਦੇ ਸਾਹਮਣੇ ਗੁਰੂ ਰਾਮਦਾਸ ਨੂੰ ਮੱਥਾ ਟੇਕੇ। ਇਕ ਰੀਤ ਸੀ ਗੁਰਗੱਦੀ ਦੇਣ ਦੀ। ਪਹਿਲਾਂ ਗੁਰੂ ਸਾਹਿਬ ਆਪ ਮੱਥਾ ਟੇਕਦੇ ਸਨ ਤੇ ਫਿਰ ਭਾਈ ਬੁੱਢਾ ਜੀ ਟੇਕਦੇ ਸਨ। ਜਦੋਂ ਬਾਬਾ ਬੁੱਢਾ ਮੱਥਾ ਟੇਕਦੇ ਸਨ ਤਾਂ ਫਿਰ ਯਕੀਨ ਹੋ ਜਾਂਦਾ ਸੀ ਕਿ ਸਿੱਖੋ ! ਤੁਸੀਂ ਗੁਰੂ ਇਸੇ ਨੂੰ ਮੰਨਣਾ ਹੈ, ਜਿਸ ਦੇ ਚਰਨਾਂ 'ਤੇ ਬਾਬਾ ਬੁੱਢਾ ਜੀ ਮੱਥਾ ਟੇਕਦੇ ਸਨ।

ਗੁਰੂ ਅਮਰਦਾਸ ਜੀ ਤੋਂ ਬਾਅਦ ਬਾਬਾ ਬੁੱਢਾ ਜੀ ਝੁੱਕੇ ਤੇ ਸਭ ਤੋਂ ਪਹਿਲਾਂ ਪੁੱਤਰ ਉੱਠਿਆ ਮੋਹਰੀ। ਉਸ ਨੇ ਦੋਨੋਂ ਹੱਥ ਜੋੜ ਕੇ ਕਿਹਾ ਪਿਤਾ ਜੀ ! ਅਸੀਂ ਭਰੀ ਸੰਗਤ ਵਿਚ ਸਵੀਕਾਰ ਕਰਦੇ ਹਾਂ ਕਿ ਗੁਰੂ ਰਾਮਦਾਸ ਜੀ ਸਾਡੇ ਗੁਰੂ ਤੇ ਅਸੀਂ ਉਹਨਾਂ ਦੇ ਸਿੱਖ। ਚਰਨਾਂ ਵਿਚ ਝੁੱਕ ਕੇ ਨਮਸਕਾਰ ਕੀਤੀ। ਉਸ ਤੋਂ ਬਾਅਦ ਸਾਰੇ ਝੁੱਕੇ। ਗੁਰੂ ਰਾਮਦਾਸ ਜੀ ਨੂੰ ਅੱਜ ਵਡਿਆਈ ਮਿਲੀ। ਜਦੋਂ ਗੁਰੂ ਗ੍ਰੰਥ ਸਾਹਿਬ ਕੋਲ ਆਉਣਾ ਤਾਂ ਇਸ ਭਾਵਨਾ ਨਾਲ ਆਇਉ ਕਿ ਇਥੇ ਦੋ ਦੂਣੀ ਚਾਰ ਨਹੀਂ, ਇਥੇ ਦੋ ਦੂਣੀ ਪੰਜ ਹੋ ਜਾਏ। ਕਈ ਲੋਕ ਗੁਰੂ ਸਾਹਿਬਾਨ ਕਹਿਣ ਲੱਗਿਆਂ ਕਈ ਵਾਰੀ ਗੁਰੂ ਵਿਅਕਤੀ ਵੀ ਸ਼ਬਦ ਵਰਤਦੇ ਹਨ। ਕੋਈ ਦੁਨੀਆਂ ਵਿਚ ਅਜਿਹਾ ਵਿਦਵਾਨ ਦੱਸੇ ਕਿ ਜਿਹੜੇ ਬਚਨ ਕਹੇ ਸੱਤੇ ਬਲਵੰਡੇ ਨੇ-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*

(ਅੰਗ ੯੬੮)

ਸਿਰਿਆ ਦਾ ਅਰਥ ਹੈ ਪੈਦਾ ਕੀਤਾ। ਤਿਨੈ ਸਵਾਰਿਆ ਦਾ ਅਰਥ ਹੈ ਤੈਨੂੰ ਯਤੀਮ ਹੋਏ ਨੂੰ ਕੋਈ ਪੁੱਛਣ ਵਾਲਾ ਨਹੀਂ ਸੀ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਜਿਸ ਨੇ ਪੈਦਾ ਕੀਤਾ, ਅਸਲ ਵਿਚ ਉਸ ਨੇ ਹੀ ਤੇਰਾ ਜੀਵਨ ਬਣਾਇਆ। ਅੱਗੇ ਸ਼ਬਦ ਆਉਂਦਾ ਹੈ-

*ਪੂਰੀ ਹੋਈ ਕਰਾਮਾਤਿ*

ਤੇਰੇ ਉੱਪਰ ਗੁਰੂ ਨਾਨਕ ਸਾਹਿਬ ਦੀ ਕਰਾਮਾਤ ਪੂਰੀ ਵਾਪਰ ਗਈ। ਸੱਤੇ ਬਲਵੰਡ ਨੇ ਕਿਹਾ, ਦੁਨੀਆਂ ਦੇ ਲੋਕੋ ! ਆਉ ਸਹਾਇਤਾ ਮੰਗੀਏ ਗੁਰੂ ਰਾਮਦਾਸ ਜੀ ਦੀ।-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*

ਕਹਿੰਦੇ ਹਨ, ਉਸ ਸਮੇਂ ਜਦੋਂ ਤੇਰੇ ਚਰਨਾਂ ਵਿਚ ਸਿੱਖ ਆਉਂਦੇ ਸਨ ਤਾਂ ਇਕੋ ਦੱਮ ਡਿੱਗ ਕੇ ਕਹਿੰਦੇ ਸਨ-

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*

ਸਹਾਇਤਾਂ ਕੀ ਕਰਦੇ ਹੋ ? ਕਹਿੰਦੇ ਹਨ, ਜਦੋਂ ਤੇਰੇ ਦਰ 'ਤੇ ਕੋਈ ਡਿੱਗ ਕੇ ਕਹਿੰਦਾ ਹੈ ਗੁਰੂ ਰਾਮਦਾਸ ! ਮੈਨੂੰ ਬਚਾ ਲੈ। ਫਿਰ ਕਹਿੰਦੇ ਹਨ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜਿਹੜੇ ਵਿਕਾਰ ਹਨ, ਇਹ ਸਾਰੇ ਖ਼ਤਮ ਕਰ ਦਿੱਤੇ ਜਿਸ ਦੀ ਸਹਾਇਤਾ ਕੀਤੀ।-

*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*
*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*

ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਉਹ ਯਤੀਮ ਨਹੀਂ।-

*ਨਾਨਕ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥* (ਅੰਗ ੯੬੮)

ਜਦੋਂ ਗੁਰੂ ਰਾਮਦਾਸ ਜੀ ! ਤਹਾਨੂੰ ਦੇਖਿਆ ਤਾਂ ਇਸ ਮਨ ਨੂੰ ਆਸਰਾ ਮਿਲ ਗਿਆ। ਉਸ ਗੁਰੂ ਨੂੰ ਚੇਤੇ ਕਰੋ। ਭੱਟ ਕਹਿੰਦੇ ਹਨ-

*ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥*

ਕਹਿੰਦੇ ਹਨ, ਜਿਸ ਗੁਰੂ ਨੂੰ ਚੇਤੇ ਕੀਤਿਆਂ ਅੱਖਾਂ ਦੇ ਭਰਮ ਦੂਰ ਹੁੰਦੇ ਹਨ-

*ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ॥*

ਜਿਸ ਗੁਰੂ ਨੂੰ ਇਕ ਵਾਰੀ ਚੇਤੇ ਕਰੀਏ ਤਾਂ ਅੰਦਰ ਨਾਮ ਦੀ ਬਰਸਾਤ ਲੱਗ ਜਾਏ-

*ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤ ਮਿਟਾਵੈ॥*
*ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ॥*

ਪੁੱਛਣ ਵਾਲੇ ਨੇ ਪੁੱਛ ਲਿਆ ਕਿ ਕਿਹੜੇ ਗੁਰੂ ਦੀ ਗੱਲ ਪਿਆ ਕਰਦਾ ਹੈਂ ? ਭੱਟ ਬਲ ਜੀ ਕਹਿੰਦੇ ਹਨ-

*ਸੋਈ ਰਾਮਦਾਸੁ ਗੁਰੁ ਬਲ੍ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥*
*ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥*

(ਅੰਗ ੧੪੦੫)

ਜਿਹੜਾ ਗੁਰੂ ਰਾਮਦਾਸ ਜੀ ਨੂੰ ਹਿਰਦੇ ਵਿਚ ਥਾਂ ਦਿੰਦਾ ਹੈ, ਉਹ ਜਨਮ ਤੇ ਮਰਨ ਤੋਂ ਬੱਚ ਜਾਂਦਾ ਹੈ। ਗੁਰੂ ਰਾਮਦਾਸ ਕੱਚ ਨੂੰ ਸੋਨਾ ਬਣਾ ਦਿੰਦੇ ਹਨ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦੇ 30 ਰਾਗਾਂ ਵਿਚ ਉਹਨਾਂ ਦੇ ਦਰਸ਼ਨ ਕਰੀਏ। ਗੁਰੂ ਰਾਮਦਾਸ ਜੀ ਨੂੰ ਪੁੱਛੀਏ, ਦਾਤਾ ! ਕਿਹੜੇ ਸਿੱਖ ਦੀ ਤੁਸੀਂ ਸਹਾਇਤਾ ਕਰਦੇ ਹੋ ? ਤੁਹਾਡੀ ਕੋਈ ਮਰਿਆਦਾ ਹੈ ? ਗੁਰੂ ਰਾਮਦਾਸ ਜੀ ਦੀ ਇਕ ਗੱਲ ਚੇਤੇ ਰੱਖਿਉ। ਕਹਿੰਦੇ ਹਨ, ਸਿੱਖਾ ! ਤੂੰ ਉਸ ਬਚਨ ਨੂੰ ਕਮਾਈਂ ਤੇ ਮੈਂ ਤੈਨੂੰ ਝੂਠ ਨਹੀਂ ਕਹਿੰਦਾ। ਕਹਿੰਦੇ ਹਨ ਕਿ ਮੈਂ ਤੇਰੇ ਪੈਰਾਂ ਦੀ ਧੂੜ ਆਪਣੇ ਮੱਥੇ ਉੱਪਰ ਲਾਵਾਂਗਾ, ਮੇਰੀ ਗੱਲ ਮੰਨ ਲਈਂ। ਜੇ ਸਹਾਇਤਾ ਲੈਣੀ ਹੈ ਤਾਂ ਇਸ ਸਲੋਕ ਨੂੰ ਰੋਜ਼ ਆਪਣੇ ਨਿਤਨੇਮ ਵਿਚ ਜੋੜ ਲਈਏ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨ ॥*

(ਅੰਗ ੩੦੫)

ਇਹੀ ਗੱਲ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਜੇ ਸਹਾਇਤਾ ਚਾਹੁੰਦਾ ਹੈਂ ਤਾਂ ਫਿਰ ਕਹਿ-

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥*
*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥*

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕ੍ਰਿਪਾ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਅਰਜਨ

ਪਰਮ ਸਨਮਾਨ ਯੋਗ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਗੁਰੂ ਜੀ ਕਹਿਣ ਲੱਗੇ-

**ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥**

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ, ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਅਤੇ ਧੰਨ ਗੁਰੂ ਹਰਿਰਾਇ ਸਾਹਿਬ ਸੱਚੇ ਪਾਤਿਸ਼ਾਹ ਮਹਾਰਾਜ, ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਇਹਨਾਂ ਦਾ ਸਿਮਰਨ ਕਰਿਆ ਕਰੋ। ਧੰਨ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਬਚਨ ਅਤੇ ਹਜ਼ੂਰ ਦਾ ਪਵਿੱਤਰ ਜੀਵਨ ਤੇ ਜਿਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਸਿਮਰਿਆ ਹੈ, ਸਤਿਗੁਰੂ ਜੀ ਨੇ ਕਿਵੇਂ ਉਹਨਾਂ ਉੱਪਰ ਬਖ਼ਸ਼ਿਸ਼ਾਂ ਕੀਤੀਆਂ ਹਨ, ਇਸ ਦੀ ਵਿਚਾਰ ਅਸੀਂ ਕਰਨੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਭੱਟਾਂ ਨੇ ਗੁਰੂ ਅਰਜਨ ਦੇਵ ਜੀ ਸਬੰਧੀ ਇਹ ਬਚਨ ਕਹੇ ਹਨ-

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*
*ਕਲ੍ਹ ਜੋੜਿ ਕਰ ਸੁਜਸੁ ਵਖਾਣਿਓ॥*

ਉਹਨਾਂ ਨੇ ਜਨਮ ਤੋਂ ਹੀ ਗੁਰੂ ਦੀ ਮੱਤ ਰਾਹੀਂ ਬ੍ਰਹਮ ਨੂੰ ਪਛਾਣ ਲਿਆ। ਭੱਟ ਜੀ ਨੇ ਇਸ ਤੋਂ ਅੱਗੇ ਕਿਹਾ-

*ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ॥*

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀਉ ! ਤੁਸੀਂ ਉਸ ਪਰਮ ਪਿਤਾ ਪ੍ਰਮਾਤਮਾ ਦੀ ਭਗਤੀ ਦੇ ਮਿਲਾਪ ਦਾ ਸਦਕਾ ਜੀਵਨ ਦੀ ਬਾਜ਼ੀ ਨੂੰ ਤਾਂ ਜਿੱਤਿਆ ਹੀ ਹੈ, ਪਰ ਨਾਲ ਹੀ ਤੁਹਾਡੇ ਹਿਰਦੇ ਉੱਪਰ ਗੁਰੂ ਦਾ ਸ਼ਬਦ ਪ੍ਰਕਾਸ਼ ਬਿਖੇਰਦਾ ਪਿਆ ਹੈ।-

*ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥*

ਧੰਨ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਉੱਪਰ ਗੁਰੂ ਦੇ ਸ਼ਬਦ ਦਾ ਪ੍ਰਕਾਸ਼ ਹੈ ਤੇ ਉਹ ਭੱਟ ਬਚਨ ਕਹਿ ਰਹੇ ਹਨ ਜਿੰਨ੍ਹਾਂ ਨੇ ਆਪਣੇ ਪਵਿੱਤਰ ਨੇਤਰਾਂ ਨਾਲ ਧੰਨ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕੀਤੇ।-

*ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ॥*
*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥੧॥*

(ਅੰਗ ੧੪੦੭)

ਧੰਨ ਗੁਰੂ ਅਰਜਨ ਦੇਵ ਜੀ ! ਆਪ ਜੀ ਧੰਨ ਗੁਰੂ ਰਾਮਦਾਸ ਜੀ ਦੇ ਘਰ ਅੰਦਰ ਇਕ ਭਗਤ ਉਤਰ ਕੇ ਆਏ ਹੋ। ਤੁਸੀਂ ਸ਼ੁਰੂ ਤੋਂ ਭਗਤ ਹੋ।

ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਉਦੋਂ ਗੁਰਤਾ ਗੱਦੀ ਉੱਪਰ ਬਿਰਾਜਮਾਨ ਹਨ ਜਦੋਂ ਹਜ਼ੂਰ ਦੀ ਆਮਦ ਹੋਈ। ਧੰਨ ਗੁਰੂ ਅਰਜਨ ਦੇਵ ਜੀ ਦੀ ਆਮਦ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਦੇ ਘਰ ਅੰਦਰ ਦੋ ਪੁੱਤਰ ਹਨ। ਵੱਡੇ ਹਨ ਬਾਬਾ ਪ੍ਰਿਥੀ ਚੰਦ ਜੀ ਤੇ ਉਹਨਾਂ ਤੋਂ ਛੋਟੇ ਹਨ ਬਾਬਾ ਮਹਾਂ ਦੇਵ ਜੀ ਤੇ ਸਭ ਤੋਂ ਛੋਟੇ ਹਨ ਮੇਰੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ। ਪ੍ਰਿੰਸੀਪਲ ਸਤਬੀਰ ਸਿੰਘ ਨੇ ਇਕ ਬੜੀ ਸੋਹਣੀ ਗੱਲ ਕਹੀ ਹੈ। ਉਹ ਕਹਿੰਦੇ ਹਨ, ਕੀ ਕਾਰਨ ਹੈ ਕਿ ਭੱਟਾਂ ਨੇ ਗੁਰੂ ਅੰਗਦ ਸਾਹਿਬ ਦੇ ਸਬੰਧੀ ਇਹ ਗੱਲ ਕਿਉਂ ਨਾ ਕਹੀ ਕਿ ਤੁਸੀਂ ਜਨਮ ਤੋਂ ਗੁਰਮਤਿ ਨੂੰ ਪਹਿਚਾਣਿਆ ਜਾਂ ਗੁਰੂ ਰਾਮਦਾਸ ਜੀ ਦੇ ਸਬੰਧੀ, ਗੁਰੂ ਅਮਰਦਾਸ ਜੀ ਦੇ ਸਬੰਧੀ ਕਿਉਂ ਨਾ ਕਿਹਾ ? ਕੇਵਲ ਗੁਰੂ ਅਰਜਨ ਦੇਵ ਜੀ ਨੂੰ ਹੀ ਕਿਹਾ ਹੇ ਦਾਤਾਰ ! ਤੁਸੀਂ ਜਨਮ ਤੋਂ ਗੁਰਮਤਿ ਨੂੰ ਪਛਾਣ ਲਿਆ ਹੈ। ਤੁਹਾਡੀ ਗੁਰੂ ਨਾਲ ਸਾਂਝ ਬਣ ਗਈ ਹੈ।

ਭਾਈ ਲਹਿਣਾ ਜੀ ਜਨਮ ਤੋਂ ਬਾਅਦ ਗੁਰੂ ਨਾਨਕ ਸਾਹਿਬ ਦੇ ਦਰ 'ਤੇ ਨਹੀਂ ਆਏ। ਭਾਈ ਲਹਿਣਾ ਜੀ ਦੀ ਜ਼ਿੰਦਗੀ ਦੇ ਕਈ ਸਾਲ ਬਤੀਤ ਹੋ ਚੁੱਕੇ ਸਨ। ਉਹ ਦੇਵੀ ਦੇ ਭਗਤ ਸਨ। ਉਹ ਦੇਵੀ ਦੇ ਸੰਗ ਦੀ ਅਗਵਾਈ ਕਰਦੇ ਸਨ। ਜਗਰਾਤੇ ਕਰਦੇ ਸਨ। ਗੁਰੂ ਉਹਨਾਂ ਨੂੰ ਜਨਮ ਤੋਂ ਨਹੀਂ ਮਿਲਿਆ, ਜਨਮ ਤੋਂ ਬਾਅਦ ਆਪਣੀ ਜ਼ਿੰਦਗੀ ਦੇ ਕੁਝ ਸਾਲ ਬਤੀਤ ਕੀਤੇ ਤਾਂ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਰਹਿਮਤ ਹੋਈ। ਗੁਰੂ ਅਮਰਦਾਸ ਜੀ ਨੇ ਆਪਣੀ ਜ਼ਿੰਦਗੀ ਦੇ 62 ਸਾਲ ਗੁਰੂ ਤੋਂ ਬਿਨਾਂ ਬਤੀਤ ਕੀਤੇ। ਜਨਮ ਤੋਂ ਗੁਰੂ ਵਾਲੇ ਨਹੀਂ ਸਨ। 62 ਸਾਲ ਤੋਂ ਬਾਅਦ ਉਹਨਾਂ ਨੂੰ ਧੰਨ ਗੁਰੂ ਅੰਗਦ ਸਾਹਿਬ ਦਾ ਪਿਆਰ ਨਸੀਬ ਹੋਇਆ। ਧੰਨ ਗੁਰੂ ਰਾਮਦਾਸ ਜੀ ਦੀ ਜ਼ਿੰਦਗੀ ਦੇ ਕੁਝ ਸਾਲ ਜਨਮ ਦੇ ਲੰਘ ਚੁੱਕੇ ਸਨ ਤਾਂ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆਏ ਹਨ। ਪਰ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਇੰਨੀਆਂ ਰਹਿਮਤਾਂ ਨਾਲ ਨਿਵਾਜੇ ਹੋਏ ਹਨ ਕਿ ਜਨਮ ਹੋਇਆ ਤਾਂ ਉਸੇ ਵੇਲੇ ਧੰਨ ਗੁਰੂ ਅਮਰਦਾਸ ਜੀ ਦੀ ਜੋਤ ਪ੍ਰਾਪਤ ਹੋ ਗਈ। ਲੋਰੀਆਂ ਵੀ ਗੁਰੂ ਦੀ ਗੋਦ ਵਿਚ ਮਿਲੀਆਂ।

11 ਸਾਲ ਦੀ ਉਮਰ ਸੀ ਗੁਰੂ ਅਰਜਨ ਦੇਵ ਜੀ ਦੀ ਜਿਸ ਦਿਨ ਗੁਰੂ ਅਮਰਦਾਸ ਜੀ ਨੇ ਪ੍ਰਭ-ਪੁਰ ਪਿਆਨਾ ਕੀਤਾ। ਧੰਨ ਗੁਰੂ ਰਾਮਦਾਸ ਜੀ ਤਖ਼ਤ 'ਤੇ ਬਿਰਾਜਮਾਨ ਹੋਏ ਤਾਂ ਗੁਰੂ ਅਰਜਨ ਦੇਵ ਜੀ ਨੇ ਕੇਵਲ ਪਿਤਾ ਜਾਣ ਕੇ ਸੰਬੰਧ ਨਹੀਂ ਸਮਝੇ, ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਨੂੰ ਗੁਰੂ ਜਾਣ ਕੇ ਤੇ ਆਪਣੇ ਆਪ ਨੂੰ ਸਿੱਖ ਜਾਣ ਕੇ ਧੰਨ ਗੁਰੂ ਰਾਮਦਾਸ ਜੀ ਦੇ ਚਰਨਾਂ ਨਾਲ ਆਪਣਾ ਸੰਬੰਧ ਬਣਾਇਆ।

ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਇਕ ਥਾਂ 'ਤੇ ਇਕੱਤਰ ਕੀਤੀ। ਸਾਰੇ ਭਗਤ ਸਾਹਿਬਾਨਾਂ ਦੇ ਸ਼ਬਦ, ਗੁਰੂ ਸਾਹਿਬਾਨਾਂ ਦੇ ਸ਼ਬਦ ਉਹਨਾਂ ਦਿਆਂ ਨੇਤਰਾਂ ਦੇ ਸਾਹਮਣੇ ਨਿਕਲੇ ਹਨ। ਉਹ ਪ੍ਰਤੱਖ ਸਿਰਜਣਹਾਰੇ ਹਨ। ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਵਿਚੋਂ ਪੜ੍ਹੀਏ ਕਿ ਗੁਰੂ ਅਰਜਨ ਦੇਵ ਜੀ ਭਗਤ ਉਤਰ ਕੇ ਆਏ ਹਨ ਤਾਂ ਇਕ ਭਗਤ ਵਿਚ ਕਿਹੜੇ ਗੁਣ ਹੁੰਦੇ ਹਨ ? ਬਾਬੇ ਫ਼ਰੀਦ ਨੇ ਤਿੰਨ ਗੁਣਾਂ ਨੂੰ ਬਿਆਨ ਕੀਤਾ ਹੈ ਤੇ ਗੁਰੂ ਅਰਜਨ ਦੇਵ ਜੀ ਦੇ ਜੀਵਨ ਨੂੰ ਪੜ੍ਹੋ ਤਾਂ ਉਹ ਭਗਤ ਵਾਲੇ ਤਿੰਨੇ ਗੁਣ ਹੀ ਗੁਰੂ ਅਰਜਨ ਦੇਵ ਜੀ ਵਿਚ ਮੌਜੂਦ ਹਨ। ਬਾਬੇ ਫ਼ਰੀਦ ਨੇ ਭਗਤ ਦੀ ਪਰਿਭਾਸ਼ਾ ਦਿੰਦਿਆਂ ਪਹਿਲੀ ਗੱਲ ਕਹੀ। ਕਹਿੰਦੇ ਹਨ ਕਿ ਭਗਤੀ ਕਰਨ ਵਾਲਾ ਕਦੀ ਵੀ ਢੰਡੋਰਚੀ ਬਣ ਕੇ ਆਪਣੀ ਕਮਾਈ ਦੇ ਢੋਲ ਨਹੀਂ ਵਜਾਉਂਦਾ। ਉਸ ਦੇ ਕੋਲ ਅਕਲ ਸਿਆਣਪ ਹੈ ਪਰ ਕਦੀ ਵੀ ਦਾਅਵਾ ਕਰਕੇ ਇਹ ਨਹੀਂ ਕਹਿੰਦਾ ਕਿ ਮੈਨੂੰ ਤੁਹਾਡੇ ਤੋਂ ਸਭ ਤੋਂ ਜ਼ਿਆਦਾ ਪਤਾ ਹੈ। ਕਹਿਣ ਲੱਗੇ, ਭਗਤੀ ਕਰਨ ਵਾਲਾ ਸਿਆਣਾ ਹੋ ਕੇ ਵੀ ਦੁਨੀਆਂ ਵਿਚ ਇਸ ਤਰ੍ਹਾਂ ਗੁਰੂ ਸਾਹਮਣੇ ਵਿਚਰਦਾ ਹੈ ਜਿਵੇਂ ਇਕ ਇਆਣਾ ਹੋਵੇ। ਪਹਿਲਾ ਭਗਤ ਦਾ ਗੁਣ ਇਹ ਹੈ ਕਿ ਉਸ ਦੀ ਕਮਾਈ ਦਾ ਦਾਅਵਾ ਕੋਈ ਨਹੀਂ। ਦੂਜਾ ਗੁਣ ਇਹ ਹੈ ਕਿ ਭਗਤੀ ਕਰ-ਕਰ ਕੇ ਉਸ ਨੇ ਪ੍ਰਮਾਤਮਾ ਨੂੰ ਇੰਨਾ ਰੀਝਾ ਲਿਆ ਹੈ ਕਿ ਉਹ ਆਪਣੀ ਜ਼ਬਾਨ ਤੋਂ ਜੋ ਵੀ ਸ਼ਬਦ ਕਹੇਗਾ, ਉਸ ਦੀ ਗੱਲ ਨੂੰ ਨਾ ਇਸ ਲੋਕ ਵਿਚ ਤੇ ਨਾ ਪਰਲੋਕ ਵਿਚ ਕੋਈ ਝੂਠਿਆਂ ਕਰ ਸਕਦਾ ਹੈ। ਇੰਨੀ ਤਾਕਤ ਹੋਣ ਦੇ ਬਾਵਜੂਦ ਵੀ ਉਹ ਸੰਸਾਰ ਵਿਚ ਨਿਤਾਣੇ ਬਣ ਨਿਮਰਤਾ ਨਾਲ ਦਿਨ ਬਤੀਤ ਕਰਦਾ ਹੈ।

ਤੀਜਾ ਬਚਨ ਉਹ ਕਰਦੇ ਹਨ ਕਿ ਭਾਵੇਂ ਉਸ ਦੇ ਕੋਲ ਅੱਧੀ ਰੋਟੀ ਸੁੱਕੀ ਹੈ, ਪਰ ਭਗਤ ਦਾ ਤੀਜਾ ਗੁਣ ਇਹ ਹੈ ਕਿ ਥੋੜਾ ਜਿਹਾ ਵੀ ਕੁਝ ਹੋਵੇ ਤਾਂ ਉਸ ਨੂੰ ਵੰਡ ਕੇ ਛੱਕਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ-

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਕੋਈ ਕਰੋੜਾਂ ਵਿਚੋਂ ਇਕ ਅੱਧਾ ਹੈ ਜਿਸ ਨੂੰ ਭਗਤ ਕਿਹਾ ਜਾਂਦਾ ਹੈ। ਜੇ ਕਿਤੇ ਗੋਇੰਦਵਾਲ ਸਾਹਿਬ ਜਾਉ ਤਾਂ ਚੁਬਾਰਾ ਸਾਹਿਬ ਦੇ ਜ਼ਰੂਰ ਦਰਸ਼ਨ ਕਰਿਉ। ਉਹ ਐਸੀ

ਪਵਿੱਤਰ ਧਰਤੀ ਹੈ ਜਿੱਥੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦਾ ਆਗਮਨ ਹੋਇਆ ਸੀ। ਇਹ ਉਹ ਪਵਿੱਤਰ ਧਰਤੀ ਹੈ ਜਿੱਥੇ ਧੰਨ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦਿੱਤੀ ਸੀ। ਇਹ ਉਹ ਪਵਿੱਤਰ ਧਰਤੀ ਹੈ ਜਿੱਥੇ ਗੁਰੂ ਅਮਰਦਾਸ ਜੀ ਨੇ ਆਪਣੇ ਪੰਜ ਭੂਤਕ ਸਰੀਰ ਨੂੰ ਤਿਆਗਿਆ। ਇਹ ਉਹ ਧਰਤੀ ਹੈ ਜਿੱਥੇ ਧੰਨ ਗੁਰੂ ਰਾਮਦਾਸ ਜੀ ਨੇ ਸਰੀਰ ਤਿਆਗਣ ਤੋਂ ਪਹਿਲਾਂ ਗੁਰਤਾ ਗੱਦੀ ਧੰਨ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ। ਇਹ ਉਹ ਚੁਬਾਰਾ ਸਾਹਿਬ ਹੈ ਜਿੱਥੇ ਬੀਬੀ ਭਾਨੀ ਨੇ ਪਿਤਾ ਗੁਰੂ ਦੀ ਰੱਜ ਕੇ ਸੇਵਾ ਕੀਤੀ। ਇਹ ਉਹ ਚੁਬਾਰਾ ਸਾਹਿਬ ਹੈ ਜਿੱਥੇ ਗੁਰੂ ਅਮਰਦਾਸ ਜੀ ਨੇ 22 ਮਹਾਂਪੁਰਸ਼ਾਂ ਨੂੰ ਮੰਜੀਆਂ ਬਖ਼ਸ਼ੀਆਂ। ਧੰਨ ਗੁਰੂ ਅਰਜਨ ਸਾਹਿਬ ਉਸੇ ਚੁਬਾਰੇ ਵਾਲੇ ਵਿਹੜੇ ਦੇ ਵਿਚ ਖੇਡ ਕੇ ਉਸੇ ਮਿੱਟੀ ਵਿਚ ਵੱਡੇ ਹੋਏ। ਧੰਨ ਗੁਰੂ ਅਰਜਨ ਸਾਹਿਬ ਨੂੰ ਪੁੱਛੀਏ ਕਿ ਸਤਿਗੁਰੂ ਜੀ ! ਕਿਹੜੀ ਰਹਿਮਤ ਸੀ ਕਿ ਤੁਸੀਂ ਜਨਮ ਤੋਂ ਗੁਰਮਤਿ ਨੂੰ ਪਹਿਚਾਣਿਆ ਹੈ ?

ਧੰਨ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਗੁਜਰੀ ਰਾਗ ਵਿਚ ਹੈ। ਆਮ ਤੌਰ 'ਤੇ ਸਾਡੇ ਸੱਜਣ ਜਦੋਂ ਜਨਮ ਦਿਨ ਆਉਂਦਾ ਹੈ ਤਾਂ ਗੁਰੂ ਦੇ ਕੀਰਤਨੀਆਂ ਨੂੰ ਕਹਿ ਕੇ ਉਹ ਸ਼ਬਦ ਪੜ੍ਹਾਉਂਦੇ ਹਨ। ਪਰ ਗੁਰਮੁਖੋ ! ਸ਼ਬਦ ਪੜ੍ਹਾ ਲੈਣਾ, ਸ਼ਬਦ ਸੁਣ ਲੈਣਾ ਬੜੀ ਚੰਗੀ ਗੱਲ ਹੈ ਪਰ ਜਦੋਂ ਕਿਤੇ ਸ਼ਬਦ ਦੇ ਅਰਥ ਨੂੰ ਧਿਆਨ ਨਾਲ ਵਾਚੀਏ ਤਾਂ ਮਨ ਵਿਚ ਆਉਂਦਾ ਹੈ, ਮਨਾ ! ਧੰਨ ਗੁਰੂ ਅਰਜਨ ਦੇਵ ਜੀ ਨੂੰ ਜਿਹੜੀਆਂ ਅਸੀਸਾਂ ਮਾਂ ਤੋਂ ਮਿਲੀਆਂ, ਕਿਤੇ ਅੱਜ ਵੀ ਕੋਈ ਮਾਂ ਆਪਣੇ ਪੁੱਤਰ ਨੂੰ ਗੋਦੀ ਵਿਚ ਬਿਠਾ ਕੇ ਉਹ ਅਸੀਸਾਂ ਦੇ ਸਕਦੀ ਹੈ ? ਬੜੇ ਸੋਹਣੇ ਬਚਨ ਕਹੇ ਸਨ ਪ੍ਰਿੰਸੀਪਲ ਜੀ ਨੇ। ਕਹਿੰਦੇ ਹਨ ਕਿ ਰਸਕਿਨ ਨੂੰ ਕਿਸੇ ਨੇ ਇੰਨਾ ਹੀ ਪੁੱਛਿਆ ਸੀ ਕਿ ਬਾਈਬਲ ਤੇਰੇ ਰੋਮ ਰੋਮ ਵਿਚ ਕਿਵੇਂ ਧੱਸ ਗਈ ? ਉਸ ਨੇ ਇਕੋ ਗੱਲ ਕਹੀ ਸੀ ਕਿ ਮੇਰੀ ਮਾਂ ਨੇ ਸੋਟੀਆਂ ਮਾਰ-ਮਾਰ ਕੇ ਬਾਈਬਲ ਮੇਰੀ ਚਮੜੀ ਵਿਚ ਧਸਾ ਦਿੱਤੀ। ਪਰ ਜਦੋਂ ਕੋਈ ਪੁੱਛੇ ਕਿ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਕੀ ਤੁਹਾਡੇ ਰੋਮ ਰੋਮ ਵਿਚ ਨਾਮ ਵੱਸਿਆ ਹੈ ? ਐ ਸੁਖਮਨੀ ਉਚਾਰਨ ਵਾਲੇ ! ਤੁਹਾਡੇ ਅੰਦਰ ਨਾਮ ਕਿਵੇਂ ਧੱਸ ਗਿਆ ? ਉਹ ਫਿਰ ਇਕੋ ਗੱਲ ਕਹਿਣਗੇ ਕਿ ਤੂੰ ਇਹ ਸ਼ਬਦ ਪੜ੍ਹ ਲਈਂ ਜਿਨ੍ਹਾਂ ਰਾਹੀਂ ਮਾਂ ਨੇ ਮੈਨੂੰ ਗੋਦ ਵਿਚ ਬਿਠਾ ਕੇ ਅਸੀਸ ਦਿੱਤੀ ਸੀ। ਕਹਿੰਦੇ ਹਨ-

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*

ਜਿਸ ਕਰਤੇ ਪੁਰਖ ਦਾ ਸਿਮਰਨ ਕਰਨ ਦੇ ਨਾਲ ਪਿਤਰਾਂ ਦਾ ਉਧਾਰ ਹੋ ਜਾਂਦਾ ਹੈ।-

*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ*

ਉਸ ਹਰੀ ਨੂੰ ਇਕ ਦੋ ਮਿੰਟ ਲਈ ਨਹੀਂ ਜਾਂ ਹਫ਼ਤੇ ਵਿਚ ਇਕ ਵਾਰੀ ਨਹੀਂ, ਸਦਾ ਲਈ ਉਸ ਹਰੀ ਦੇ ਨਾਮ ਨੂੰ ਜੱਪੀਂ ਤੇ ਜੱਪ ਕੇ ਕਹੀਂ-

*ਜਾ ਕਾ ਅੰਤੁ ਨ ਪਾਰੋ॥ ੧॥*

(ਅੰਗ ੪੯੬)

ਮੇਰੇ ਕਰਤੇ ਪੁਰਖ ਵਾਹਿਗੁਰੂ ਦਾ ਅਜੇ ਤੱਕ ਕਿਸੇ ਨੇ ਅੰਤ ਨਹੀਂ ਪਾਇਆ। ਅਗਲਾ ਬਚਨ ਜਿਹੜਾ ਮਾਂ ਨੇ ਕਿਹਾ ਸੀ, ਸਤਿਗੁਰੂ ਨੇ ਉਸ ਨੂੰ ਬਾਣੀ ਵਿਚ ਦਰਜ ਕੀਤਾ ਹੈ। ਜਦੋਂ ਇਸ ਦੇ ਅਰਥ ਕਰੀਦੇ ਹਨ ਤਾਂ ਕਈ ਸੱਜਣ ਸਵਾਲ ਕਰਦੇ ਹਨ ਕਿ ਬਚਨ ਮਾਤਾ ਭਾਨੀ ਦੇ ਹਨ ਤੇ ਗੁਰੂ ਅਰਜਨ ਦੇਵ ਜੀ ਕਿਵੇਂ ਇਹ ਦਰਜ ਕਰ ਦਿੰਦੇ ਕਿ ਬੀਬੀ ਭਾਨੀ ਨੇ ਇਹ ਬਚਨ ਕਹੇ ਸਨ। ਹੋ ਸਕਦਾ ਹੈ ਉਹ ਕਿਸੇ ਦੇ ਪ੍ਰਥਾਏ ਸ਼ਬਦ ਕਿਹਾ ਹੋਵੇ ? ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਈ ਸ਼ਬਦ ਅਜਿਹੇ ਹਨ ਜਿਹੜਾ ਵਾਰਤਾਲਾਪ ਕਿਸੇ ਹੋਰ ਦਾ ਹੈ, ਪਰ ਭਗਤਾਂ ਨੇ ਆਪਣੇ ਮੁਖ ਤੋਂ ਉਚਾਰਨ ਕੀਤਾ ਹੈ। ਉਹ ਮਾਂ ਕਹਿੰਦੀ ਹੈ-

*ਪੂਤਾ ਮਾਤਾ ਕੀ ਆਸੀਸ॥*

ਪੁੱਤਰ ਮਾਂ ਦੀ ਅਸੀਸ ਹੈ। ਕੀ ਆਸੀਸ ਹੈ ?-

*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥੧॥ ਰਹਾਉ॥*

(ਅੰਗ ੪੯੬)

ਬੇਟਾ ! ਅੱਖ ਝਮਕਣ ਜਿੰਨਾ ਸਮਾਂ ਵੀ ਤੈਨੂੰ ਕਦੀ ਨਿਰੰਕਾਰ ਭੁੱਲੇ ਨਾ ਤੇ ਸਦਾ ਉਸ ਜਗਤ ਦੇ ਮਾਲਕ ਨੂੰ ਜੱਪੀਂ।-

*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*

ਹੇ ਬੇਟਾ ! ਮੇਰੀ ਅਸੀਸ ਹੈ ਕਿ ਗੁਰੂ ਨਾਨਕ ਸਾਹਿਬ ਤੇਰੇ ਉੱਪਰ ਰਹਿਮਤਾਂ ਕਰਦੇ ਰਹਿਣ। ਜਦੋਂ ਤੇਰੀ ਪ੍ਰੀਤ ਬਣਨੀ ਹੈ, ਪ੍ਰੀਤ ਕਿਸੇ ਰੱਬ ਨਾਲ ਟੁੱਟਿਆਂ ਹੋਇਆਂ ਨਾਲ ਨਹੀਂ, ਪ੍ਰੀਤ ਕਿਸੇ ਨਸ਼ਈਆਂ ਨਾਲ ਨਹੀਂ, ਤੇਰੀ ਪ੍ਰੀਤ ਸਾਕਤਾਂ ਨਾਲ ਵੀ ਨਹੀਂ, ਪੁੱਤਰ ! ਮੇਰਾ ਗੁਰੂ ਨਾਨਕ ਤੇਰੇ 'ਤੇ ਦਇਆਲੂ ਹੋਵੇ ਤੇ ਜਿਸ ਉੱਪਰ ਉਹ ਦਇਆਲੂ ਹੋ ਜਾਏ ਉਸ ਦੀ ਪ੍ਰੀਤ ਪ੍ਰਮਾਤਮਾ ਨੂੰ ਜੱਪਣ ਵਾਲੇ ਸੰਤ ਜਨਾਂ ਨਾਲ ਬਣਦੀ ਹੈ।-

*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ*

ਮੇਰਾ ਵਾਹਿਗੁਰੂ ਮੇਹਰ ਕਰੇ, ਜਿਵੇਂ ਕੱਪੜੇ ਦੇ ਨਾਲ ਤਨ ਦਾ ਨੰਗੇਜ ਢੱਕਿਆ ਜਾਂਦਾ ਹੈ, ਮੇਰਾ ਪ੍ਰਮਾਤਮਾ ਆਪਣੇ ਨਾਮ ਦੀ ਬਖ਼ਸ਼ਿਸ਼ ਤੈਨੂੰ ਦੇਵੇ ਕਿ ਤੇਰੀ ਪੱਤ ਪ੍ਰਮਾਤਮਾ ਦੇ ਨਾਮ ਨਾਲ ਢੱਕੀ ਜਾਏ।-

*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥੨॥*

ਤੂੰ ਆਪ ਕੀਰਤਨ ਦਾ ਭੋਜਨ ਨਿਤ ਛੱਕੇਂ ਤੇ ਜਿਹੜਾ ਤੇਰੇ ਕੋਲ ਆ ਕੇ ਬੈਠੇ ਬੇਟਾ ! ਮਾਂ ਦੀ ਅਸੀਸ ਹੈ ਕਿ ਉਹ ਵੀ ਤੇਰੇ ਕੋਲ ਬੈਠ ਕੇ ਕੀਰਤਨ ਦਾ ਭੋਜਨ ਛੱਕੇ। ਫਿਰ ਅੱਗੇ ਕਹਿੰਦੇ ਹਨ-

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*

ਕਹਿੰਦੇ ਹਨ, ਬੇਟਾ! ਤੂੰ ਨਾਮ ਅੰਮ੍ਰਿਤ ਨੂੰ ਪੀਵੇਂ ਤੇ ਉਹ ਅੰਮ੍ਰਿਤ ਪੀਵੇਂ ਜਿਸ ਦੇ ਪੀਣ ਦੇ ਨਾਲ ਕਦੀ ਆਤਮਕ ਮੌਤ ਨਹੀਂ ਹੁੰਦੀ, ਜਿਸ ਦੇ ਪੀਣ ਨਾਲ ਚਿਰ ਜੀਵੇ ਹੋ ਜਾਈਦਾ ਹੈ-

*ਰੰਗ ਤਮਾਸਾ ਪੂਰਨ ਆਸਾ*

ਇੱਥੇ ਰੰਗ ਤਮਾਸਾ ਦਾ ਅਰਥ ਬੜਾ ਸੋਹਣਾ ਹੈ। ਇੱਥੇ ਰੰਗ ਤਮਾਸਾ ਦਾ ਅਰਥ ਹੈ ਮੇਰਾ ਵਾਹਿਗੁਰੂ ਮੇਹਰ ਕਰੇ ਤੂੰ ਆਤਮਕ ਆਨੰਦ ਦਾ ਰੰਗ ਮਾਣੇਂ। ਤੇਰੇ ਅੰਦਰ ਦੀ ਆਸ ਪੂਰੀ ਹੋਵੇ। ਜਿਸ ਦੇ ਅੰਦਰ ਨਾਮ ਦੀ ਰਹਿਮਤ ਹੋਵੇ, ਜਿਹੜਾ ਭੋਜਨ ਕੀਰਤਨ ਦਾ ਖਾਂਦਾ ਹੋਵੇ, ਜਿਸ ਦੀ ਪੱਤ ਵਾਹਿਗੁਰੂ ਨੇ ਰੱਖੀ ਹੋਵੇ ਤੇ ਮਾਂ ਕਹਿੰਦੀ ਹੈ-

*ਕਬਹਿ ਨ ਬਿਆਪੈ ਚਿੰਤਾ॥ ੩॥*

ਉਸ ਹਿਰਦੇ ਨੂੰ ਕਦੀ ਵੀ ਕੋਈ ਚਿੰਤਾ ਨਹੀਂ ਵਿਆਪਦੀ, ਜਿਸ ਨੂੰ ਦਾਤੇ ਨੇ ਦਾਤਾਂ ਦੇ ਦਿੱਤੀਆਂ। ਧੰਨ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੀ 30 ਰਾਗਾਂ ਵਿਚ ਬਾਣੀ ਹੈ। ਕਹਿੰਦੇ ਹਨ ਬੇਟਾ !-

*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ*

ਹੇ ਮੇਰੇ ਬੱਚੇ ! ਤੇਰਾ ਮਨ ਭਵਰਾ ਬਣ ਜਾਏ-

*ਹਰਿ ਚਰਣਾ ਹੋਹੁ ਕਉਲਾ॥*

ਮੇਰੇ ਵਾਹਿਗੁਰੂ ਦੇ ਚਰਨ ਕਮਲ ਫੁੱਲ ਬਣ ਜਾਣ ਤੇ ਪ੍ਰਮਾਤਮਾ ਦੇ ਕਮਲ ਦਾ ਫੁੱਲ ਨਾਮ ਹੋਵੇ। ਮਾਂ ਕਹਿੰਦੀ ਹੈ ਦੇਖ ਬੇਟਾ ! ਕਮਲ ਦੇ ਫੁੱਲ ਕੋਲ ਚਿੱਕੜ ਵੀ ਹੈ। ਕਮਲ ਦੇ ਫੁੱਲ ਦੇ ਕੋਲ ਜਾਲਾ ਵੀ ਹੈ, ਪਰ ਮੈਂ ਚਾਹੁੰਦੀ ਹਾਂ ਕਿ ਤੇਰਾ ਮਨ ਭਵਰਾ ਬਣ ਕੇ ਮਹਿਕ ਲਏ। ਰੱਬ ਇਹ ਦਿਨ ਨਾ ਦਿਖਾਏ ਕਿ ਕਿਤੇ ਮਨ ਡੱਡੂ ਬਣ ਕੇ ਕਮਲ ਦੀਆਂ ਜੜ੍ਹਾਂ ਵਿਚ ਰਹਿ ਕੇ ਕੇਵਲ ਜਾਲਾ ਖਾਈ ਜਾਏਂ। ਮਾਂ ਪੁੱਤਰ ਨੂੰ ਗੁਣ ਤੇ ਔਗੁਣ ਦੀ ਪਹਿਚਾਣ ਕਰਾਉਂਦੀ ਹੈ। ਇਥੋਂ ਤੱਕ ਮਾਂ ਦੀ ਆਸੀਸ ਸੀ। ਹੁਣ ਇਥੋਂ ਤੱਕ ਸੰਬੋਧਨ ਬੱਧ ਸੀ। ਕਹਿੰਦੇ ਹਨ, ਮਾਂ ਦੀ ਅਸੀਸ ਨਾਲ ਕ੍ਰਿਪਾ ਕੀ ਹੋਈ-

*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥ ੪॥*

(ਅੰਗ ੪੯੬)

ਦਾਸ ਨਾਨਕ ਮਾਂ ਦੀ ਆਸੀਸ ਨਾਲ ਉਸ ਮਾਲਕ ਦੇ ਚਰਨਾਂ ਨਾਲ ਇਸ ਤਰ੍ਹਾਂ ਲੱਗ ਗਿਆ ਜਿਵੇਂ ਚਾਤ੍ਰਿਕ ਸਵਾਂਤੀ ਬੂੰਦ ਨਾਲ ਜੁੜ ਜਾਂਦਾ ਹੈ।

ਧੰਨ ਗੁਰੂ ਅਰਜਨ ਦੇਵ ਜੀ ਨੇ ਸਿੱਖੀ ਕਮਾਉਣੀ ਆਰੰਭ ਕੀਤੀ। ਚੇਤੇ ਰੱਖਿਉ, ਸਭ

ਤੋਂ ਪਹਿਲਾਂ ਧੰਨ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਘਰ ਵਿਚੋਂ ਵਿਰੋਧ ਸਹਿਣਾ ਪਿਆ। ਕਿਸੇ ਹੋਰ ਸ਼ਰੀਕ ਦਾ ਨਹੀਂ, ਸੱਕੇ ਭਰਾ ਬਾਬੇ ਪ੍ਰਿਥੀਏ ਨੇ ਸ਼ੁਰੂ ਤੋਂ ਗੁਰੂ ਅਰਜਨ ਦੇਵ ਜੀ ਨਾਲ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ। ਮਾਤਾ ਭਾਨੀ ਨੇ ਇਕ ਦਿਨ ਸਮਝਾਇਆ ਸੀ ਬੇਟਾ ! ਪਿਤਾ ਅੰਦਰ ਮੋਹ ਨਾਮ ਦੀ ਕੋਈ ਚੀਜ਼ ਨਹੀਂ। ਜੇ ਪਿਤਾ-ਗੁਰੂ ਨੂੰ ਪ੍ਰਸੰਨ ਕਰਨਾ ਹੈ ਤਾਂ ਸਿੱਖੀ ਕਮਾਈਂ।

ਸਮਾਂ ਆਇਆ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੂੰ ਧੰਨ ਗੁਰੂ ਰਾਮਦਾਸ ਜੀ ਨੇ ਲਾਹੌਰ ਜਾਣ ਲਈ ਕਿਹਾ। ਗੁਰੂ ਰਾਮਦਾਸ ਜੀ ਅੰਮ੍ਰਿਤਸਰ ਸਰੋਵਰ ਦੀ ਸੇਵਾ ਕਰਾਉਂਦੇ ਪਏ ਸਨ। ਬਾਬਾ ਬੁੱਢਾ ਸਾਹਿਬ ਜੀ ਨੂੰ ਭੇਜ ਕੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਤੋਂ ਬੁਲਾਇਆ। ਪ੍ਰਿਥੀਏ ਨੇ ਰੱਜ ਕੇ ਵਿਰੋਧ ਕੀਤਾ। ਗੁਰੂ ਰਾਮਦਾਸ ਜੀ ਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਲੈ ਕੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਆਏ। ਪ੍ਰੋਫ਼ੈਸਰ ਸਾਹਿਬ ਸਿੰਘ ਲਿਖਦੇ ਹਨ ਕਿ ਇਸੇ ਸਮੇਂ ਦੇ ਦੌਰਾਨ ਭੱਟ ਗੁਰੂ ਦਰਬਾਰ ਪਹੁੰਚੇ। ਇੱਧਰ ਗੁਰਤਾ ਗੱਦੀ ਦੀ ਰਸਮ ਹੋਣੀ ਸੀ ਤੇ ਭੱਟ ਵੀ ਪਹੁੰਚੇ। ਜਦੋਂ ਧੰਨ ਗੁਰੂ ਰਾਮਦਾਸ ਜੀ ਨੇ ਬਾਬਾ ਬੁੱਢਾ ਜੀ ਨੂੰ ਪੁੱਛ ਕੇ ਗੁਰਤਾ ਗੱਦੀ ਗੁਰੂ ਅਰਜਨ ਦੇਵ ਸਾਹਿਬ ਨੂੰ ਦਿੱਤੀ ਤਾਂ ਉਸ ਵੇਲੇ ਭੱਟ ਨੇ ਇਕ ਸਵੱਈਆ ਕਿਹਾ। ਕਹਿਣ ਲੱਗੇ-

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥*
*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥*
*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥*

ਇਹ ਭੱਟ ਬਾਣੀ ਉਚਾਰਨ ਵਾਲੇ ਨਹੀਂ, ਇਹ ਭੱਟ ਉਹ ਹੈ ਜਿਹੜਾ ਭੱਟ ਮਥੁਰਾ ਅੰਮ੍ਰਿਤਸਰ ਦੀ ਪਹਿਲੀ ਜੰਗ ਵਿਚ ਸ਼ਹੀਦ ਹੋਇਆ ਹੈ। ਕਹਿਣ ਲੱਗੇ-

*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥ ੧॥*

(ਅੰਗ ੧੪੦੮)

ਆਉ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰੋ ਕਿ ਪੰਜਵੀਂ ਮੂਰਤ ਹੈ ਗੁਰੂ ਨਾਨਕ ਦੇਵ ਜੀ ਦੀ। ਉਹਨਾਂ ਨੇ ਪੁੱਤਰ ਨੂੰ ਗੁਰਤਾ ਗੱਦੀ ਦੇ ਕੇ ਜਦੋਂ ਪ੍ਰਭਪੁਰ ਪਿਆਨਾ ਕੀਤਾ ਹੈ ਤਾਂ ਪ੍ਰਿਥੀਆ ਕੁਝ ਵਿਦਵਾਨ ਕਹਿੰਦੇ ਹਨ ਕਿ ਭੋਗ ਵਾਲੇ ਦਿਨ ਪਹੁੰਚਿਆ ਹੈ ਤੇ ਕੁਝ ਕਹਿੰਦੇ ਹਨ, ਬਾਅਦ ਵਿਚ ਪਹੁੰਚਿਆ ਹੈ। ਪ੍ਰਿਥੀਏ ਨੇ ਗੋਇੰਦਵਾਲ ਆ ਕੇ ਇਕ ਗੱਲ ਕਹੀ। ਪਹਿਲਾਂ ਰੋਇਆ ਤੇ ਬਾਅਦ ਵਿਚ ਸੰਗਤ ਇਕੱਠੀ ਕਰਕੇ ਕਹਿੰਦਾ ਹੈ, ਦੇਖੋ ਲੋਕੋ !

ਚੰਗੇ ਭਲੇ ਪਿਤਾ ਜੀ ਆਏ ਸਨ ਤੇ ਇਸ ਛੋਟੇ ਨੇ ਗੁਰਤਾ ਗੱਦੀ ਦੀ ਖ਼ਾਤਰ ਪਿਤਾ ਜੀ ਨੂੰ ਕੁਝ ਦੇ ਕੇ ਖ਼ਤਮ ਕਰ ਦਿੱਤਾ। ਭੱਟ ਜੀ ਕਹਿੰਦੇ ਹਨ, ਨਹੀਂ ਦੁਨੀਆਂ ਦੇ ਲੋਕੋ ! ਇਹ ਝੂਠ ਬੋਲ ਰਿਹਾ ਹੈ। ਉਹਨਾਂ ਕਿਹਾ-

*ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ॥*
*ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ॥*
*ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥*
*ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥*

(ਅੰਗ ੧੪੦੯)

ਇਹ ਝੂਠ ਬੋਲ ਰਿਹਾ ਹੈ। ਗੁਰੂ ਅਰਜਨ ਦੇਵ ਜੀ ਦੇ ਸਿਰ ਉੱਪਰ ਛੱਤਰ ਆਪ ਪ੍ਰਮਾਤਮਾ ਨੇ ਦਿੱਤਾ ਹੈ। ਕਹਿੰਦੇ ਹਨ-

*ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ॥*
*ਹਰਿਬੰਸ ਜਗਤਿ ਜਸੁ ਸੰਚਰੵਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥ ੧॥*

(ਅੰਗ ੧੪੦੯)

ਜਿਹੜਾ ਅੰਤਲਾ ਸਵੱਈਆ ਧੰਨ ਗੁਰੂ ਅਰਜਨ ਦੇਵ ਜੀ ਦੀ ਸਿਫ਼ਤ ਵਿਚ ਕਿਹਾ, ਉੱਥੇ ਕਹਿੰਦੇ ਹਨ-

*ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥*

(ਅੰਗ ੧੪੦੯)

ਕਹਿੰਦੇ ਹਨ, ਜਿਵੇਂ ਪ੍ਰਮੇਸ਼ਰ ਨੂੰ ਭਾਉਂਦਾ ਸੀ, ਗੁਰੂ ਰਾਮਦਾਸ ਜੀ ਉਸ ਅਨੁਸਾਰ ਹੀ ਪ੍ਰਭਪੁਰ ਗਏ ਹਨ।

*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥*

(ਅੰਗ ੧੪੦੯)

ਕਹਿੰਦੇ ਹਨ, ਉਸ ਜੋਤੀ ਨੂੰ ਮਾਨੋ ਪ੍ਰਮਾਤਮਾ ਨੇ ਆਪਣਾ ਸਿੰਘਾਸਣ ਦਿੱਤਾ ਹੈ ਕਿ ਇਸ ਤਖ਼ਤ ਦਾ ਮਾਲਕ ਕੇਵਲ ਤੂੰ ਹੈਂ।

ਭੋਗ ਦਾ ਸਮਾਂ ਆਇਆ ਤਾਂ ਸਾਰੀ ਬਰਾਦਰੀ ਇਕੱਠੀ ਹੋਈ ਹੈ। ਉਸ ਸਮੇਂ ਜਦੋਂ ਪੱਗ ਦੀ ਗੱਲ ਚੱਲੀ ਤਾਂ ਬਾਬਾ ਬੁੱਢਾ ਸਾਹਿਬ ਗੁਰੂ ਅਰਜਨ ਦੇਵ ਜੀ ਨੂੰ ਦਸਤਾਰ ਦੇਣ ਲੱਗੇ। ਪ੍ਰਿਥੀਆ ਉੱਠ ਕੇ ਖੜਾ ਹੋ ਗਿਆ। ਬਾਬਾ ਬੁੱਢਾ ਸਾਹਿਬ ਨੂੰ ਕਹਿਣ ਲੱਗਾ, ਤੁਸੀਂ ਵੀ ਇਸ ਨਾਲ ਮਿਲੇ ਹੋ। ਪੱਗ ਦਾ ਹੱਕ ਕੇਵਲ ਵੱਡੇ ਪੁੱਤਰ ਦਾ ਹੈ। ਗੁਰੂ ਅਰਜਨ ਦੇਵ ਜੀ ਤੋਂ ਅੱਗੇ ਹੋ ਕੇ ਜਦੋਂ ਪੱਗ ਨੂੰ ਹੱਥ ਪਾਇਆ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਬਾਬਾ ਜੀ !

ਕੋਈ ਗੱਲ ਨਹੀਂ, ਇਹਨਾਂ ਨੂੰ ਪੱਗ ਦੇ ਦਿਉ। ਕਿਉਂ ? ਕਿਉਂਕਿ ਮੇਰੇ ਗੁਰੂ ਅਰਜਨ ਦੇਵ ਜੀ ਕੋਲ ਇਕ ਖੰਡਾ ਹੈ, ਉਸ ਦੇ ਅੱਗੇ ਕੋਈ ਨਹੀਂ ਟਿੱਕ ਸਕਦਾ। ਅਸੀਂ ਪੜ੍ਹਦੇ ਹਾਂ-

*ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥*

(ਅੰਗ ੬੨੮)

ਕਹਿੰਦੇ ਹਨ, ਇਸ ਦੇ ਅੱਗੇ ਕਿਸੇ ਵਿਕਾਰੀ ਨੇ ਨਹੀਂ ਟਿੱਕਣਾ। ਜਦੋਂ ਬਾਬੇ ਬੁੱਢੇ ਦੇ ਹੱਥੋਂ ਪੱਗ ਖੋਹੀ ਤਾਂ ਕੇਵਲ ਇੰਨੀ ਗੱਲ ਕਹੀ ਸੀ ਕਿ ਐ ਪ੍ਰਿਥੀਆ ! ਪੱਗ ਬੰਨ੍ਹਣ ਨਾਲ ਗੁਰੂ ਨਹੀਂ ਬਣ ਜਾਣਾ। ਰਹਿਮਤਾਂ ਤਾਂ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਹੀ ਹਨ। ਪ੍ਰਿਥੀਏ ਨੇ ਉਸ ਦਿਨ ਤੋਂ ਚਾਲ ਚੱਲੀ। ਉਸ ਦਿਨ ਇਉਂ ਸਮਝੋ ਜਿਹੜੇ ਜਾਤ ਅਭਿਮਾਨੀ ਸਨ, ਉਹਨਾਂ ਪ੍ਰਿਥੀਏ ਨੂੰ ਚੁਕਿਆ। ਧੰਨ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਆ ਗਏ। ਭਾਈ ਗੁਰਦਾਸ ਬਾਹਰ ਪ੍ਰਚਾਰ ਕਰਨ ਗਏ। ਗੁਰੂ ਅਰਜਨ ਸਾਹਿਬ ਨੇ ਅੰਮ੍ਰਿਤਸਰ ਸਰੋਵਰ ਦੀ ਸੇਵਾ ਸ਼ੁਰੂ ਕਰਾਈ ਅਤੇ ਆਪ ਸਾਈਂ ਦੇ ਚਰਨਾਂ ਵਿਚ ਜੁੜੇ ਰਹੇ। ਮੁਸੀਬਤਾਂ ਦੇ ਪਹਾੜ ਆਏ ਪਰ ਮਾਂ ਦੀ ਆਸੀਸ ਨਾਲ ਕਦੀ ਵੀ ਅੰਦਰ ਖਿੰਡਣ ਨਹੀਂ ਦਿੱਤਾ। ਸਿਮਰੋ ਗੁਰੂ ਅਰਜਨ ਦੇਵ ਜੀ ਨੂੰ ਤੇ ਜਿਨ੍ਹਾਂ ਸਿਮਰਿਆ, ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਭਾਗ ਲਾਏ।

ਗੁਰੂ ਅਰਜਨ ਸਾਹਿਬ ਅੰਮ੍ਰਿਤਸਰ ਦੀ ਧਰਤੀ 'ਤੇ ਹਨ। ਇਕ ਸਿੱਖ ਪਿੰਡ ਵਿਚ ਰਹਿੰਦਾ ਹੈ ਤੇ ਸਭ ਤੋਂ ਗ਼ਰੀਬ ਹੈ। ਆਪਣੇ ਵੀ ਸਾਥ ਛੱਡ ਗਏ। ਸਾਹਿਬ ਜੀ ਦੁਪਹਿਰ ਤੋਂ ਬਾਅਦ ਅੰਮ੍ਰਿਤਸਰ ਸਾਹਿਬ ਤੋਂ ਚੱਲੇ ਤੇ ਤਰਨਤਾਰਨ ਦੇ ਨੇੜੇ ਪਿੰਡ ਖਾਨਪੁਰ ਆ ਪਹੁੰਚੇ ਹਨ। ਕਿਸੇ ਨੇ ਗੁਰੂ ਅਰਜਨ ਸਾਹਿਬ ਨੂੰ ਜੀ ਆਇਆਂ ਨਹੀਂ ਕਿਹਾ। ਪਿੰਡ ਤੋਂ ਬਾਹਰ ਜਾ ਕੇ ਰੁੱਖਾਂ ਦੇ ਥੱਲੇ ਬੈਠ ਗਏ। ਨਾਲ ਸਤਿਕਾਰ ਯੋਗ ਭਾਈ ਬਿਧੀ ਚੰਦ ਸਨ। ਧੰਨ ਗੁਰੂ ਅਰਜਨ ਦੇਵ ਜੀ ਨੂੰ ਭਾਈ ਬਿਧੀ ਚੰਦ ਕਹਿੰਦੇ ਹਨ ਦਾਤਾ ! ਕੀ ਇਸ ਪਿੰਡ ਵਿਚ ਕੋਈ ਵੀ ਭਾਵਨਾ ਵਾਲਾ ਨਹੀਂ ? ਹਜ਼ੂਰ ਕਹਿੰਦੇ ਹਨ, ਨਾ ਕੋਈ ਹੋਵੇ ਪਰ ਅਸੀਂ ਉਸ ਇਕ ਲਈ ਆਏ ਹਾਂ ਜਿਹੜਾ ਭਾਵਨਾ ਲੈ ਕੇ ਉਥੇ ਬੈਠਾ ਹੈ। ਪੁੱਛਿਆ ਮਹਾਰਾਜ ! ਉਹ ਕਿਹੜਾ ਹੈ ? ਹਜ਼ੂਰ ਕਹਿੰਦੇ ਹਨ, ਸੋ ਦਰੁ ਦਾ ਸਮਾਂ ਹੋਇਆ ਹੈ, ਪਾਠ ਕਰੋ। ਪਾਠ ਸ਼ੁਰੂ ਹੋਇਆ ਤੇ ਸਾਹਮਣਿਉਂ ਇਕ ਸੱਜਣ ਲੱਕੜਾਂ ਦੀ ਪੰਡ ਲਈ ਆਵੇ। ਝਾਵਲਾ ਜਿਹਾ ਪਿਆ ਕਿ ਹਨੇਰੇ ਵਿਚ ਰੁੱਖ ਥੱਲੇ ਸੱਜਣ ਬੈਠੇ ਹਨ। ਮਨ ਵਿਚ ਆਇਆ ਮਨਾ ! ਭਾਵੇਂ ਤੂੰ ਕੁੱਲੀ ਵਿਚ ਰਹਿੰਦਾ ਹੈਂ, ਪਰ ਤੂੰ ਗੁਰੂ ਦਾ ਸਿੱਖ ਹੈਂ ਤੇ ਸਿੱਖ ਦੇ ਸਾਹਮਣੇ ਕੋਈ ਰਾਤ ਠੰਢ ਵਿਚ ਬੈਠੇ, ਇਹ ਗੱਲ ਸ਼ੋਭਾ ਵਾਲੀ ਨਹੀਂ। ਕੋਲ ਜਾ ਕੇ ਸੋਚਿਆ ਕਿ ਚਲੋ ਘਰ ਲੈ ਜਾਵਾਂਗਾ, ਜਿਹੋ ਜਿਹੀ ਕੁੱਲੀ ਹੈ ਉਸ ਦੇ ਵਿਚ ਰਾਤ ਰੱਖਾਂਗਾ। ਜਦੋਂ ਨੇੜੇ ਗਿਆ ਤਾਂ ਧੰਨ ਗੁਰੂ ਅਰਜਨ ਸਾਹਿਬ ਸੱਚੇ ਪਾਤਿਸ਼ਾਹ ਦੇ ਦਰਸ਼ਨ ਕੀਤੇ। ਚਰਨਾਂ ਵਿਚ ਡਿੱਗ ਪਿਆ। ਸਾਹਿਬ ਕਹਿੰਦੇ ਹਨ, ਦੇਖ ਭਾਈ ਹੇਮਿਆ ! ਤੂੰ ਸਿਮਰਿਆ ਤੇ ਅਸੀਂ ਪਹੁੰਚ ਗਏ।

ਗੁਰੂ ਗੋਬਿੰਦ ਸਿੰਘ ਜੀ ਨੇ ਐਵੇਂ ਨਹੀਂ ਕਿਹਾ-

ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥

ਭਾਈ ਹੇਮਾ ਕਹਿੰਦਾ ਹੈ, ਫਿਰ ਸਤਿਗੁਰੂ ! ਚੱਲੋ ਘਰ, ਕਰੋ ਕ੍ਰਿਪਾ। ਹਜ਼ੂਰ ਤੁਰ ਪਏ। ਲੱਕੜਾਂ ਦੀ ਗੱਠ ਚੁੱਕ ਕੇ ਕੁੱਲੀ ਵਿਚ ਲੈ ਗਿਆ। ਸੁੱਕਾ ਮਿੱਸਾ ਭੋਜਨ ਛਕਾਇਆ। ਕਹਿੰਦੇ ਹਨ, ਜਦੋਂ ਸਿੱਖ ਰਾਤ ਬਿਸਰਾਮ ਕਰਨ ਲੱਗੇ ਤਾਂ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਭਾਈ ਹੇਮਾ ਬੈਠ ਗਿਆ। ਹਜ਼ੂਰ ਦੇ ਚਰਨ ਫੜ ਕੇ ਕਹਿੰਦਾ ਹੈ, ਦਾਤਿਆ ! ਤੇਰੇ ਵਰਗਾ ਦਇਆਲੂ ਸੰਸਾਰ ਉੱਪਰ ਕੋਈ ਨਹੀਂ। ਦਾਤਾ ! ਇਸ ਪਿੰਡ ਵਿਚ ਆਪਣਾ ਕੋਈ ਵੀ ਨਹੀਂ। ਆਪਣੇ ਭੈਣ ਭਰਾ ਸਾਥ ਛੱਡ ਗਏ। ਪਿੰਡ ਵਿਚ ਮਕਾਨ ਸੀ, ਉਹ ਵੀ ਜਾਂਦਾ ਰਿਹਾ। ਕੱਖਾਂ ਦੀ ਕੁੱਲੀ ਵਿਚ ਰਹਿੰਦਾ ਹਾਂ। ਧੰਨ ਗੁਰੂ ਅਰਜਨ ਦੇਵ ਜੀ ਨੂੰ ਸਿਮਰਨ ਵਾਲੇ ਸਿੱਖਾ ! ਮੇਰੇ ਸਾਹਿਬ ਨੇ ਉੱਥੇ ਇਕ ਬਚਨ ਕਿਹਾ। ਕਹਿੰਦੇ ਹਨ, ਭਾਈ ਹੇਮਿਆ ! ਤੂੰ ਆਪਣੇ ਆਪ ਨੂੰ ਕੰਗਾਲ ਨਾ ਕਹੀਂ। ਪੁੱਛਿਆ ਕਿਉਂ ? ਕਹਿੰਦੇ ਹਨ, ਜਿਸ ਦਾ ਅੰਦਰ ਸਾਈਂ ਦੇ ਚਰਨਾਂ ਵਿਚ ਭਿੱਜਾ ਹੈ, ਤੇਰੀ ਆਵਾਜ਼ ਸੁਣ ਕੇ ਮੈਂ ਆ ਗਿਆ। ਤੂੰ ਤਾਂ ਸਾਰੀ ਧਰਤੀ ਦਾ ਰਾਜਾ ਹੈਂ। ਇਹਨਾਂ ਮਨਮੁਖਾਂ ਨੂੰ ਕੀ ਪਤਾ ਕਿ ਤੇਰੇ ਚਰਨਾਂ ਦੀ ਧੂੜ ਕੋਈ ਮੱਥੇ 'ਤੇ ਲਾਏ ਤਾਂ ਪਾਪੀ ਵੀ ਬਖ਼ਸ਼ਿਆ ਜਾਂਦਾ ਹੈ। ਸਾਹਿਬ ਨੇ ਉਥੇ ਪਉੜੀ ਉਚਾਰਨ ਕੀਤੀ-

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥*

(ਅੰਗ ੭੦੭)

ਤੇਰੀ ਧੂੜ ਨਾਲ ਤਾਂ ਸਾਈਂ ਵੀ ਖ਼ੁਸ਼ ਹੋ ਜਾਂਦਾ ਹੈ। ਰਾਤ ਸੇਵਾ ਕੀਤੀ। ਸਵੇਰੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਹੁਣ ਸਾਨੂੰ ਵਿਦਾ ਕਰੋ। ਚਰਨ ਫੜ ਕੇ ਕਹਿੰਦਾ ਹੈ ਕਿ ਮੈਨੂੰ ਪਤਾ ਹੈ ਤੁਸੀਂ ਕਿਉਂ ਆਏ ਹੋ, ਕਿਉਂਕਿ ਤੁਹਾਨੂੰ ਪਤਾ ਹੈ ਅੱਜ ਸ਼ਾਮ ਨੂੰ ਮੈਂ ਆਪਣਾ ਸਰੀਰ ਛੱਡ ਦੇਣਾ ਹੈ। ਤੁਹਾਨੂੰ ਤਾਂ ਸੌਂਦਿਆ ਸੀ ਕਿ ਮੇਰਾ ਅੰਤਲਾ ਸਮਾਂ ਤੇਰੇ ਚਰਨਾਂ ਵਿਚ ਲੰਘੇ। ਸ਼ਾਮ ਨੂੰ ਭਾਈ ਹੇਮੇ ਨੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦੇ ਚਰਨਾਂ ਵਿਚ ਆਪਣੇ ਸਰੀਰ ਨੂੰ ਛੱਡਿਆ।

ਹੇ ਸੱਜਣਾ ! ਜਿਸ ਨੇ ਗੁਰੂ ਅਰਜਨ ਦੇਵ ਜੀ ਨੂੰ ਸਿਮਰਿਆ, ਉਹਨਾਂ ਕੱਖਾਂ ਦੀ ਕੁਲੀ ਵਿਚ ਜਾ ਭਾਗ ਲਾਇਆ। ਤੂੰ ਅੱਜ ਸਿਮਰ, ਤੈਨੂੰ ਵੀ ਭਾਗ ਲਾਉਣ। ਆਉ ਧੰਨ ਗੁਰੂ ਅਰਜਨ ਦੇਵ ਪਾਤਿਸ਼ਾਹ ਨੂੰ ਸਿਮਰੀਏ। ਜਿੱਥੇ ਨਿਤਨੇਮ ਕਰਦੇ ਹੋ, ਉਥੇ ਸੁਖਮਨੀ ਸਾਹਿਬ

ਦਾ ਪਾਠ ਜ਼ਰੂਰ ਕਰਿਆ ਕਰੋ। ਕਹਿੰਦੇ ਹਨ, ਗੁਰੂ ਅਰਜਨ ਦੇਵ ਜੀ ਨਾਲ ਸਾਂਝ ਬਣੀ ਰਹੇਗੀ ਤੇ ਜਿਹੜਾ ਗੁਰੂ ਅਰਜਨ ਦੇਵ ਜੀ ਨੂੰ ਸਿਮਰੇਗਾ, ਉਹ ਸਿਮਰੇਗਾ ਬਾਣੀ ਰਾਹੀਂ। ਧੰਨ ਗੁਰੂ ਅਰਜਨ ਦੇਵ ਜੀ ਨੂੰ ਜਦੋਂ ਕੋਈ ਬਾਣੀ ਰਾਹੀਂ ਸਿਮਰੇਗਾ ਤਾਂ ਉਹ ਬਣੇਗਾ ਸੇਵਕ ਤੇ ਜਿਹੜਾ ਬਣੇਗਾ ਸੇਵਕ ਉਹ ਕਰੇਗਾ ਫਿਰ ਨਿਸ਼ਕਾਮ ਸੇਵਾ ਤੇ ਜਿਹੜਾ ਨਿਸ਼ਕਾਮੀ ਸੇਵਕ ਬਣ ਜਾਏਗਾ, ਉਸ ਨੂੰ ਗੁਰੂ ਅਰਜਨ ਦੇਵ ਜੀ ਕਹਿਣਗੇ-

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਅੰਗ ੨੮੬)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਰਿਗੋਬਿੰਦ ਨੋ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਚਰਨਾਂ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਪਵਿੱਤਰ ਬਚਨ-

**ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਏ॥**

ਗੁਰੂ ਹਰਿਗੋਬੰਦ ਸਾਹਿਬ ਜੀ ਦੇ ਪਵਿੱਤਰ ਜੀਵਨ ਅਤੇ ਉਹਨਾਂ ਦੇ ਜੀਵਨ ਵਿਚੋਂ ਕੁਝ ਉਦਾਹਰਨਾਂ ਆਪ ਨਾਲ ਸਾਂਝੀਆਂ ਕਰਨੀਆਂ ਹਨ। ਕਈ ਵਾਰੀ ਮਨੁੱਖ ਨੀਵੀਂ ਬਿਰਤੀ ਦਾ ਹੋਵੇ ਤਾਂ ਕੋਈ ਇਹੋ ਜਿਹੀ ਗੱਲ ਕਰ ਜਾਂਦਾ ਹੈ ਕਿ ਜਿਹੜੀ ਬੜੇ ਵੱਡੇ ਇਤਿਹਾਸ ਨੂੰ ਸਿਰਜ ਕੇ ਰੱਖ ਦਿੰਦੀ ਹੈ। ਕਿਤੇ ਨਿੱਕੇ ਜਿਹੇ ਬੋਲ ਨੇ ਸ੍ਰੀ ਰਾਮ ਚੰਦਰ ਤੇ ਲੱਮਛਣ ਸੀਤਾ ਨੂੰ ਬਨਵਾਸ ਦੁਆ ਦਿੱਤਾ।

ਜਦੋਂ ਅਸੀਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਨੂੰ ਪੜ੍ਹਦੇ ਹਾਂ ਤਾਂ ਕੱਲ ਅਰਜ਼ ਕੀਤੀ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਬਾਬੇ ਪ੍ਰਿਥੀਏ ਨੇ ਮਰਦੇ ਦੱਮ ਤੱਕ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦਾ ਵਿਰੋਧ ਕੀਤਾ। ਇਸੇ ਸਮੇਂ ਦੇ ਦੌਰਾਨ ਮਾਤਾ ਗੰਗਾ ਜੀ ਬਾਬਾ ਬੁੱਢਾ ਸਾਹਿਬ ਜੀ ਕੋਲ ਗਏ। ਮਾਤਾ ਜੀ ਨੇ ਉਹਨਾਂ ਨੂੰ ਪ੍ਰਸ਼ਾਦ ਛਕਾਇਆ। ਫਿਰ ਕਿਹਾ, ਮੇਰੇ ਲਈ ਇਕ ਅਰਦਾਸ ਕਰੋ। ਪੁੱਛਿਆ ਜੀ ਦੱਸੋ ? ਕਹਿਣ ਲੱਗੇ ਬਾਬਾ ਜੀ ! ਤੁਸਾਂ ਗੁਰੂ ਨਾਨਕ ਸਾਹਿਬ ਦੀ ਰਹਿਮਤ ਲਈ ਹੈ, ਤੁਸੀਂ ਮੇਰੇ ਲਈ ਅਰਦਾਸ ਕਰੋ, ਮੇਰੀ ਕੁੱਖ ਨੂੰ ਮਾਲਕ ਭਾਗ ਲਾਵੇ। ਮੈਂ ਤੁਹਾਡੇ ਚਰਨਾਂ ਵਿਚ ਪੁੱਤਰ ਦੀ ਦਾਤ ਲਈ ਅਰਦਾਸ ਕਰਵਾਉਣ ਆਈ ਹਾਂ। ਬਾਬਾ ਬੁੱਢਾ ਸਾਹਿਬ ਜੀ ਦੀਆਂ ਅੱਖਾਂ ਭਰ ਆਈਆਂ। ਕਹਿੰਦੇ ਹਨ, ਮਾਂ ! ਦੇਣ ਵਾਲਾ ਦਾਤਾ ਤਾਂ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਹੈ। ਤਾਂ ਕਹਿਣ ਲੱਗੇ ਕਿ ਉਸੇ ਦਾਤੇ ਨੇ ਆਪ ਜੀ ਕੋਲ ਭੇਜਿਆ ਹੈ। ਕਹਿਣ ਲੱਗੇ, ਮਾਂ ! ਗੁਰੂ ਨਾਨਕ ਸਾਹਿਬ ਦੇ ਘਰ ਰਹਿਮਤਾਂ ਬੜੀਆਂ ਹਨ, ਪਰ ਮੇਰੇ ਵਰਗੇ ਘਾਹ ਖੋਤਰਣ ਵਾਲੇ ਨੂੰ ਗੁਰੂ ਸਾਹਿਬ ਮਾਣ ਪਏ ਦਿੰਦੇ ਹਨ। ਉਸ ਸਮੇਂ ਉਹਨਾਂ ਗੰਡਾ ਭੰਨਿਆ ਸ਼ਬਦ ਪੜ੍ਹਦੇ ਹਾਂ। ਕੁਝ ਕਹਿੰਦੇ ਹਨ,

ਅਸਮਾਨ ਤੋਂ ਬਿਜਲੀ ਚਮਕੀ ਤੇ ਬਾਬੇ ਬੁੱਢਾ ਜੀ ਨੇ ਹੱਸ ਕੇ ਕਿਹਾ ਸੀ ਮਾਂ ! ਐਸਾ ਜੋਧਾ ਪ੍ਰਗਟ ਹੋਵੇਗਾ ਜਿਹੜਾ ਜ਼ਾਲਮਾਂ ਦੇ ਸਿਰ ਭੰਨ ਦੇਵੇਗਾ। ਬਾਬਾ ਬੁੱਢਾ ਸਾਹਿਬ ਜੀ ਨੇ ਅਰਦਾਸ ਕੀਤੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਗੁਰੂ ਕੀ ਵਡਾਲੀ ਹੋਈ। ਜਦੋਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਹੋਈ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮੇਰੇ ਬਾਬੇ ਨੇ ਸ਼ੁਕਰ ਦਾ ਇਕ ਸ਼ਬਦ ਪੜ੍ਹਿਆ। ਗੁਰੂ ਅਰਜਨ ਸਾਹਿਬ ਨੇ ਛੇਹਰਟਾ ਵਿਖੇ ਇਕ ਸ਼ਬਦ ਉਚਾਰਨ ਕੀਤਾ। ਕਹਿਣ ਲੱਗੇ-

*ਸਤਿਗੁਰ ਸਾਚੈ ਦੀਆ ਭੇਜਿ॥*
*ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥*
*ਮਾਤਾ ਕੈ ਮਨਿ ਬਹੁਤੁ ਬਿਗਾਸੁ॥੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*

(ਅੰਗ ੩੯੬)

ਸ਼ਬਦ ਵਰਤਿਆ ਹੈ ਕਿ ਪੁੱਤਰ ਦੀ ਦਾਤ ਮਾਲਕ ਨੇ ਦਿੱਤੀ ਤੇ ਸ਼ੁਕਰ ਵਿਚ ਜੁੜ ਕੇ ਕਹਿੰਦੇ ਹਨ, ਹੇ ਮੇਰੇ ਅਕਾਲ ਪੁਰਖ ! ਤੁਸੀਂ ਭੇਜਿਆ ਹੈ ਤੇ ਨਾਲ ਸ਼ਬਦ ਕਿ ਮਾਤਾ ਦੇ ਹਿਰਦੇ ਨੂੰ ਪ੍ਰਸੰਨਤਾ ਸੀ ਕਿ ਮੇਰੇ ਘਰ ਪੁੱਤਰ ਦੀ ਦਾਤ ਆਏ ਤੇ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਜਿਹੜਾ ਪੁੱਤਰ ਪੈਦਾ ਹੋਇਆ ਹੈ ਉਸ ਬਾਰੇ ਜਨਮ ਤੋਂ ਸ਼ਬਦ ਵਰਤ ਦਿੱਤਾ ਕਿ ਇਹ ਪ੍ਰਮਾਤਮਾ ਦਾ ਭਗਤ ਆ ਗਿਆ।-

*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*
*ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥*

ਇੱਥੇ ਸ਼ਬਦ ਵਿਚ ਇਕ ਬਚਨ ਆਉਂਦਾ ਹੈ-

*ਵਧੀ ਵੇਲਿ ਬਹੁ ਪੀੜੀ ਚਾਲੀ॥*

ਅੱਜ ਗੁਰੂ ਰਾਮਦਾਸ ਜੀ ਦੇ ਘਰ ਦੀ ਵੇਲ ਅੱਗੇ ਵੱਧੀ ਹੈ। ਨਾਲ ਕਿਹਾ ਕਿ ਉਹ ਪੀੜੀ ਨਹੀਂ ਚੱਲੀ, ਜਿਸ ਪੀੜੀ ਦੇ ਪੁੱਤਰ ਕੇਵਲ ਦੁਨੀਆਂ ਦੇ ਐਸ਼ੋ ਆਰਾਮ ਕਮਾਉਣ। ਕਹਿਣ ਲੱਗੇ, ਮੇਰੇ ਘਰ ਉਹ ਪੀੜੀ ਚੱਲੀ ਹੈ, ਜਿਸ ਨੇ ਕੱਲ ਨੂੰ-

*ਧਰਮ ਕਲਾ ਹਰਿ ਬੰਧਿ ਬਹਾਲੀ॥*

(ਅੰਗ ੩੯੬)

ਧਰਮ ਦੀ ਸੱਤਿਆ ਨੂੰ ਕਾਇਮ ਕਰਨ ਵਾਲੀ ਪੀੜੀ ਚੱਲੀ ਹੈ। ਇੱਧਰ ਸਾਰੇ ਪਰਿਵਾਰ ਨੂੰ ਖ਼ੁਸ਼ੀ ਹੈ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਸਾਈਂ ਦੇ ਸ਼ੁਕਰ ਵਿਚ ਜੁੜੇ ਹਨ। ਬਾਬਾ

ਪ੍ਰਿਥੀਆ ਧੰਨ ਹਰਿਗੋਬਿੰਦ ਸਾਹਿਬ ਜੀ ਦੇ ਆਗਮਨ 'ਤੇ ਘਰ ਨਹੀਂ ਆਇਆ। ਇਕ ਗੁਰਮੁਖ ਵਿਦਵਾਨ ਕਹਿੰਦਾ ਹੈ ਕਿ ਸਿੱਖ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਲਈ ਕੋਈ ਦੌਲਤ ਲੈ ਕੇ ਆਉਂਦਾ ਹੈ, ਕੋਈ ਹਰਿਗੋਬਿੰਦ ਸਾਹਿਬ ਲਈ ਬਸਤਰ ਲੈ ਕੇ ਆਉਂਦਾ ਹੈ, ਕੋਈ ਕੇਵਲ ਦਰਸ਼ਨ ਕਰਨ ਆਉਂਦਾ ਹੈ। ਕੇਵਲ ਇਕ ਬਾਬਾ ਪ੍ਰਿਥੀਆ ਹੈ ਜਿਸ ਨੇ ਖ਼ੁਸ਼ੀ ਤਾਂ ਪ੍ਰਗਟ ਕੀ ਕਰਨੀ ਸੀ, ਸਭ ਤੋਂ ਪਹਿਲਾਂ ਦਾਈ ਦਾ ਨਾਮ ਫੱਤੋ ਦੱਸਿਆ ਹੈ, ਉਸ ਦੇ ਰਾਹੀਂ ਜ਼ਹਿਰ ਭੇਜ ਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਰਵਾਉਣਾ ਚਾਹੁੰਦਾ ਸੀ। ਪ੍ਰਮਾਤਮਾ ਦੀ ਕਰਨੀ ਉਹ ਦਾਈ ਗੁਰੂ ਹਰਿਗੋਬਿੰਦ ਸਾਹਿਬ ਦਾ ਕੁਝ ਵਿਗਾੜ ਨਾ ਸਕੀ ਤੇ ਆਪ ਹੀ ਮਰ ਗਈ।

ਪ੍ਰਿਥੀਏ ਨੇ ਦੂਜਾ ਵਾਰ ਕੀਤਾ। ਇਕ ਸਪੇਰੇ ਨੂੰ ਭੇਜਿਆ ਤੇ ਕਿਹਾ ਕਿ ਸੱਪ ਨਾਲ ਇਕ ਵਾਰੀ ਬੱਚੇ ਨੂੰ ਡੰਗ ਮਰਵਾ ਦੇਵੀਂ। ਤੇਰੇ ਘਰ ਨੂੰ ਭਰ ਦੇਵਾਂਗਾ। ਸੱਪ ਦਾ ਵੀ ਕੋਈ ਅਸਰ ਨਹੀਂ ਹੋਇਆ। ਤੀਸਰਾ ਇਸ ਨੇ ਇਕ ਬ੍ਰਾਹਮਣ ਭੇਜਿਆ। ਉਹ ਦੁਸ਼ਟ ਬ੍ਰਾਹਮਣ ਆਇਆ ਸੀ ਜ਼ਹਿਰ ਦੇਣ ਪਰ ਮੇਰੇ ਕਰਤੇ ਪੁਰਖ ਵਾਹਿਗੁਰੂ ਨੇ ਕ੍ਰਿਪਾ ਕੀਤੀ ਅਤੇ ਉਸ ਦੀ ਤਾਂ ਮੌਤ ਹੋ ਗਈ ਪਰ ਹਰਿਗੋਬਿੰਦ ਸੱਚੇ ਪਾਤਿਸ਼ਾਹ ਦਾ ਵਾਲ ਵੀ ਵਿੰਗਾ ਨਾ ਹੋਇਆ।

ਜਦੋਂ ਇਸ ਤਰ੍ਹਾਂ ਤਿੰਨ ਘਟਨਾਵਾਂ ਹੋਈਆਂ ਤਾਂ ਉਥੇ ਫਿਰ ਸਿੱਖ ਸੰਗਤ ਤੇ ਮਾਤਾ ਗੰਗਾ ਜੀ ਨੇ ਕਿਹਾ ਸੀ ਸਤਿਗੁਰੂ ! ਮਾਲਕ ਨੇ ਪੁੱਤਰ ਦੀ ਦਾਤ ਦਿੱਤੀ ਤੇ ਇਹ ਖ਼ੂਨੀ ਵਾਰ ਹੁੰਦੇ ਪਏ ਹਨ ਤਾਂ ਉਥੇ ਇਕ ਗੁਰਮੁਖ ਵਿਦਵਾਨ ਨੇ ਇਕ ਬਚਨ ਕਿਹਾ। ਕਹਿੰਦੇ ਹਨ, ਗੁਰੂ ਅਰਜਨ ਦੇਵ ਜੀ ਨੇ ਭਰੀ ਸੰਗਤ ਵਿਚ ਇਹ ਬਚਨ ਕਹੇ ਸਨ ਕਿ ਗੁਰਮੁਖੋ ! ਗੁਰੂ ਅਮਰਦਾਸ ਜੀ ਦੇ ਬਚਨ ਕਦੀ ਭੁੱਲਿਉ ਨਾ। ਕਹਿਣ ਲੱਗੇ ਕਿਹੜੇ ? ਕਹਿੰਦੇ ਹਨ, ਹੋਵੇ ਕੋਈ ਆਪਣੇ ਸਾਈਂ ਦਾ, ਜਿੰਨੇ ਮਰਜ਼ੀ ਕੋਈ ਵਾਰ ਕਰੀ ਜਾਏ, ਸਾਹਿਬ ਕਹਿੰਦੇ ਹਨ, ਉਸ ਦਾ ਕੰਮ ਹੈ ਵਾਰ ਕਰਨਾ ਤੇ ਮੇਰੇ ਸਾਈਂ ਦਾ ਕੰਮ ਹੈ ਇਹਨਾਂ ਵਾਰਾਂ ਤੋਂ ਬਚਾਉਣਾ। ਧੰਨ ਗੁਰੂ ਅਮਰਦਾਸ ਜੀ ਦੇ ਬਚਨ ਹਨ–

*ਜਿਸ ਦਾ ਸਾਹਿਬੁ ਡਾਢਾ ਹੋਇ॥*
*ਤਿਸ ਨੋ ਮਾਰਿ ਨ ਸਾਕੈ ਕੋਇ॥*
*ਸਾਹਿਬ ਕੀ ਸੇਵਕੁ ਰਹੈ ਸਰਣਾਈ॥*
*ਆਪੇ ਬਖਸੇ ਦੇ ਵਡਿਆਈ॥*
*ਤਿਸ ਤੇ ਊਪਰਿ ਨਾਹੀ ਕੋਇ॥*
*ਕਉਣੁ ਡਰੈ ਡਰੁ ਕਿਸ ਕਾ ਹੋਇ॥*

(ਅੰਗ ੮੪੨)

ਕਹਿਣ ਲੱਗੇ–

*ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥*
*ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥ ੧ ॥*
*ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥*
*ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ॥ ੧ ॥ ਰਹਾਉ॥*

(ਅੰਗ ੭੪੯)

ਸਮਾਂ ਲੰਘਿਆ, ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਸਰੀਰ ਉੱਪਰ ਚੇਚਕ ਨਿਕਲ ਆਈ। ਜਦੋਂ ਮਾਲਕ ਨੇ ਅਰੋਗਤਾ ਦੀ ਦਾਤ ਦਿੱਤੀ ਤਾਂ ਗੁਰੂ ਅਰਜਨ ਦੇਵ ਜੀ ਨੇ ਸ਼ਬਦ ਉਚਾਰਿਆ–

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥*
*ਭਰਮ ਗਏ ਪੂਰਨ ਭਈ ਸੇਵ॥ ੧ ॥ ਰਹਾਉ॥*

ਕਹਿੰਦੇ ਹਨ, ਮੇਰੇ ਪੁੱਤਰ ਨੂੰ ਦਾਤੇ ਨੇ ਅਰੋਗਤਾ ਦਿੱਤੀ।–

*ਸੀਤਲਾ ਤੇ ਰਖਿਆ ਬਿਹਾਰੀ॥*
*ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥੧ ॥*
*ਨਾਨਕ ਨਾਮੁ ਜਪੈ ਸੋ ਜੀਵੈ॥*
*ਸਾਧਸੰਗਿ ਹਰਿ ਅੰਮ੍ਰਿਤੁ ਪੀਵੈ॥੨ ॥*

(ਅੰਗ ੨੦੦)

ਧੰਨ ਹਰਿਗੋਬਿੰਦ ਸਾਹਿਬ ਜੀ ਦੇ ਪਿਤਾ ਦੀ ਸ਼ਹਾਦਤ ਤੋਂ ਬਾਅਦ ਸਿੱਖ ਸੰਗਤ ਆਉਣ ਲੱਗੀ ਹੈ। ਅੱਜ ਹੁਕਮਨਾਮੇ ਜਾਰੀ ਹੋਏ ਹਨ। ਪਹਿਲੀ ਵਾਰ ਹੁਕਮਨਾਮਾ ਆਇਆ ਹੈ ਤੇ ਗੁਰਮੁਖ ਵਿਦਵਾਨ ਕਹਿੰਦਾ ਹੈ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਭਾਰੀ ਗੁਰੂ ਕਿਉਂ ਕਿਹਾ ? ਉਸ ਨੇ ਅਰਥ ਬੜੇ ਸੋਹਣੇ ਕੀਤੇ ਹਨ। ਉਹ ਕਹਿੰਦਾ ਹੈ ਕਿ ਨਦੀ ਸੋਮੇ ਤੋਂ ਨਿਕਲ ਕੇ ਤੁਰਦੀ ਪਈ ਹੈ। ਬਰਫ਼ ਦੇ ਤੋਦੇ ਢੱਲ ਢੱਲ ਕੇ ਪਾਣੀ ਬਣ ਕੇ ਨਦੀ ਬਣਦੀ ਹੈ ਤੇ ਨਦੀ ਸਮੁੰਦਰ ਨੂੰ ਜਾਂਦੀ ਹੈ। ਨਿਰੰਤਰ ਨਦੀ ਜਾਂਦੀ ਬੜੀ ਸੋਹਣੀ ਲੱਗਦੀ ਹੈ। ਪਰ ਜਦੋਂ ਰਸਤੇ ਵਿਚ ਕੋਈ ਚੱਟਾਨ ਆ ਜਾਏ ਤਾਂ ਟੱਪ ਕੇ ਅੱਗੇ ਤੁਰਦਾ ਹੈ ਤਾਂ ਉਹ ਛਾਲ ਬਣ ਜਾਂਦੀ ਹੈ। ਜਦੋਂ ਸਾਹਿਬ ਦੋ ਕਿਰਪਾਨਾਂ ਪਾਉਣ ਲੱਗੇ ਤਾਂ ਇੱਥੇ ਬੜੇ ਸੋਹਣੇ ਸ਼ਬਦ ਕਹੇ ਹਨ। ਹੁਕਮਨਾਮੇ ਪਹਿਲੇ ਵਿਚ ਲਿਖੇ ਗਏ ਹਨ। ਕਹਿੰਦੇ ਹਨ ਕਿ ਗੁਰੂ ਨਾਨਕ ਦੇ ਘਰ ਕੇਵਲ ਦੌਲਤ ਨਹੀਂ, ਕੇਵਲ ਰੁਪਏ ਨਹੀਂ, ਜਿਹੜੀ ਗੁਰੂ ਨਾਨਕ ਨੇ ਇਹ ਫੁਲਵਾੜੀ ਬਣਾਈ ਹੈ, ਇਸ ਦੀ ਰੱਖਿਆ ਲਈ ਅੱਜ ਤੋਂ ਬਾਅਦ ਕੀਮਤੀ ਤੋਂ ਕੀਮਤੀ ਘੋੜਾ, ਕੀਮਤੀ ਤੋਂ ਕੀਮਤੀ ਸ਼ਸਤਰ ਤੁਸੀਂ ਲੈ ਕੇ ਆਉਣੇ ਹਨ। ਉਹ ਨੌਜਵਾਨ ਆਉਣ ਜਿਨ੍ਹਾਂ ਦੀਆਂ ਜਵਾਨੀਆਂ ਗੁਰੂ ਲੇਖੇ ਲੱਗਣ। ਇੱਥੇ ਇਕ ਵਿਦਵਾਨ ਨੇ ਕਿਹਾ ਹੈ ਕਿ ਸਤਿਕਾਰ ਯੋਗ ਭਾਈ ਬਿਧੀ ਚੰਦ ਦੀ

ਅਗਵਾਈ ਵਿਚ ਬਹੁਤ ਸਿੰਘ ਆਏ ਤੇ ਦੋ ਢਾਡੀ ਨੱਥਾ ਤੇ ਅਬਦੁਲਾ ਇਹ ਵੀ ਇਸ ਪਿੰਡ ਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਅੱਜ 11 ਸਾਲ ਦੀ ਉਮਰ ਹੈ। ਭਾਈ ਬਿਧੀ ਚੰਦ 500 ਦੇ ਕਰੀਬ ਨੌਜਵਾਨਾਂ ਨਾਲ ਉੱਠ ਕੇ ਖੜਾ ਹੋ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ! ਅਸੀਂ ਘਰੋਂ ਪੱਕਾ ਨਿਰਣਾ ਕਰਕੇ ਆਏ ਹਾਂ ਕਿ ਅੱਜ ਤੋਂ ਬਾਅਦ ਘਰ ਨਹੀਂ ਜਾਣਾ। ਬਸ ਇਕ ਕ੍ਰਿਪਾ ਕਰ ਦੇਈਂ ਕਿ ਦੋ ਵੇਲੇ ਦਾ ਪ੍ਰਸ਼ਾਦਾ ਦੇ ਦੇਈਂ ਤੇ ਛੇ ਮਹੀਨਿਆਂ ਬਾਅਦ ਤਨ ਢੱਕਣ ਲਈ ਇਕ ਕੁੜਤਾ ਦੇ ਦੇਈਂ। ਆ ਠਿੱਕਰਾ ਤੇਰਾ ਹੈ, ਜਿੱਥੇ ਲੋੜ ਪਵੇ ਮੇਰੇ ਦਾਤਿਆ ! ਇਸ ਤਨ ਦੇ ਠਿੱਕਰੇ ਨੂੰ ਤੂੰ ਭੰਨ ਸਕਦਾ ਹੈਂ। 500 ਨੌਜਵਾਨ ਉਸ ਪਿੰਡ ਵਿਚੋਂ ਆਇਆ ਤੇ ਇਕੱਲਾ ਇਹੀ ਨਹੀਂ, ਫਿਰ ਦੋ ਢਾਡੀ ਵੀ ਆਏ ਭਾਈ ਨੱਥਾ ਤੇ ਭਾਈ ਅਬਦੁੱਲਾ।

ਅੱਜ ਗੁਰੂ ਹਰਿਗੋਬਿੰਦ ਸਾਹਿਬ ਭਰੇ ਦਰਬਾਰ ਵਿਚ ਜਦੋਂ ਦੋ ਕਿਰਪਾਨਾਂ ਪਾਉਣ ਲੱਗੇ ਤਾਂ ਜਿਹੜੇ ਕਾਇਰ ਤੇ ਬੁਜ਼ਦਿਲ ਸਨ, ਉਹਨਾਂ ਨੇ ਇਕੋ ਦੱਮ ਤੜਫਣਾ ਸੀ, ਕਿਉਂਕਿ ਪੂਜਾ ਦਾ ਧਾਨ ਖਾਣ ਵਾਲਾ ਛੇਤੀ ਕਿਤੇ ਕੌਮੀ ਸੋਚ ਨਹੀਂ ਰੱਖ ਸਕਦਾ। ਕਹਿਣ ਲੱਗੇ, ਅਸੀਂ ਮੁੱਠੀ ਭਰ ਹਾਂ। ਕੀ ਅਸੀਂ ਜਹਾਂਗੀਰ ਨਾਲ ਟੱਕਰ ਲੈ ਸਕਾਂਗੇ ? ਉਥੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਖਲੋ ਕੇ ਕਿਹਾ ਸੀ ਕਿ ਸਿੱਖੋ ! ਜਿਹੜੇ ਦਰਿਆ ਹਨ, ਸੋਮੇ ਹਮੇਸ਼ਾ ਥੋੜੀ ਥਾਂ ਤੋਂ ਨਿਕਲਦੇ ਹਨ, ਪਰ ਜਦੋਂ ਸੋਮਾ ਥੱਕ ਕੇ ਬਾਹਰ ਨਿਕਲ ਜਾਏ ਤਾਂ ਦਰਿਆਵਾਂ ਦੇ ਵਹਿਣ ਛੇਤੀ ਕਿਤੇ ਮੋੜੇ ਨਹੀਂ ਜਾਂਦੇ। ਇਕ ਛੋਟੀ ਜਿਹੀ ਮਾਚਿਸ ਦੀ ਤੀਲ ਪੂਰੇ ਦੇ ਪੂਰੇ ਜੰਗਲ ਨੂੰ ਸਾੜ ਕੇ ਰਾਖ ਕਰ ਸਕਦੀ ਹੈ। ਕਹਿਣ ਲੱਗੇ, ਤੁਸੀਂ ਤਾਂ ਗੁਰਸਿੱਖ ਹੋ ਤੇ ਉਹ ਗੁਰਸਿੱਖ ਜਿਨ੍ਹਾਂ ਦੇ ਹਿਰਦੇ ਨੂੰ ਅਜੇ ਕੁਝ ਦਿਨ ਪਹਿਲਾਂ ਤੱਤੀ ਤਵੀ 'ਤੇ ਰੱਖ ਕੇ ਭੁੰਨ ਦਿੱਤਾ ਹੋਵੇ, ਜੇ ਉਹ ਅੱਜ ਸ਼ਸਤਰ ਨਹੀਂ ਚੁੱਕਣਗੇ ਤਾਂ ਕਦੋਂ ਚੁੱਕਣਗੇ। ਜਦੋਂ ਸਾਹਿਬ ਨੇ ਇੰਨੇ ਸ਼ਬਦ ਕਹੇ ਤਾਂ ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਜੀ ਉੱਠੇ ਤੇ ਦੋ ਕਿਰਪਾਨਾਂ ਪਾਈਆਂ। ਗੁਰੂ ਹਰਿਗੋਬਿੰਦ ਸਾਹਿਬ ਤਖ਼ਤ ਉੱਪਰ ਬੈਠੇ ਹਨ। ਦੋਨੋਂ ਭਰਾ ਨੱਥਾ ਤੇ ਅਬਦੁੱਲਾ ਉੱਠ ਕੇ ਖੜੇ ਹੋਏ। ਇਕ ਨੇ ਢੱਡ ਫੜੀ, ਦੂਜੇ ਨੇ ਸਾਰੰਗੀ ਫੜ ਕੇ ਜਦੋਂ ਵਾਰ ਸ਼ੁਰੂ ਕੀਤੀ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਦੇਖ ਕੇ ਕਹਿਣ ਲੱਗੇ-

*ਦੋ ਤਲਵਾਰਾਂ ਬਧੀਆਂ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟਗੜ ਦਰਵਾਜ਼ਾ ਬਲਖ਼ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਲ ਮਾਰ ਦੁਸ਼ਟਾਂ ਭਰੇ ਤਗੀਰ ਦੀ।*
*ਪੱਗ ਤੇਰੀ ਕੀ ਜਹਾਂਗੀਰ ਦੀ।*

ਐ ਜਹਾਂਗੀਰ ! ਤੇਰੀ ਕੀ ਤਾਕਤ ਹੈ ਕਿ ਗੁਰੂ ਨਾਨਕ ਦੇ ਘਰ ਵੱਲ ਤੂੰ ਹੁਣ ਝਾਕੇਂ। ਗੁਰੂ ਹਰਿਗੋਬਿੰਦ ਸਾਹਿਬ ਨੇ ਜਿਸ ਦਿਨ ਸ਼ਸਤਰ ਧਾਰਨ ਕੀਤੇ ਹਨ, ਚਾਰ ਜੱਥੇਦਾਰ ਥਾਪੇ

ਤੇ 100-100 ਦਾ ਜਿਹੜਾ ਜੱਥਾ ਸੀ, ਉਹਨਾਂ ਦੇ ਸਪੁਰਦ ਕੀਤਾ। ਸਭ ਤੋਂ ਪਹਿਲਾਂ ਫ਼ੌਜ ਦਾ ਜੱਥੇਦਾਰ ਭਾਈ ਬਿਧੀ ਚੰਦ ਨੂੰ ਥਾਪਿਆ। ਦੂਜਾ ਜੱਥੇਦਾਰ ਭਾਈ ਪਿਰਾਣੇ ਨੂੰ ਥਾਪਿਆ। ਤੀਜਾ ਜੱਥੇਦਾਰ ਭਾਈ ਪੈੜੇ ਨੂੰ ਥਾਪਿਆ ਤੇ ਚੌਥਾ ਜੱਥੇਦਾਰ ਭਾਈ ਜੇਠੇ ਨੂੰ ਥਾਪਿਆ। ਚਾਰੇ ਉਹ ਸਿੱਖ ਹਨ ਜਿਹੜੇ ਲਾਹੌਰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੂੰ ਦੇਖ ਕੇ ਆਏ ਹਨ।

ਪ੍ਰਿੰਸੀਪਲ ਹਰਭਜਨ ਸਿੰਘ ਚੰਡੀਗੜ੍ਹ ਵਾਲੇ ਇਕ ਗੱਲ ਕਹਿੰਦੇ ਹੁੰਦੇ ਸਨ ਕਿ ਪੀਰੀ ਦੀ ਕਿਰਪਾਨ ਨੂੰ ਬਚਾਉਣ ਲਈ ਮੀਰੀ ਦੀ ਕਿਰਪਾਨ ਅੱਤ ਜ਼ਰੂਰੀ ਹੈ। ਧਰਮ ਬਚਾਉਣ ਲਈ ਸ਼ਸਤਰ ਚੁੱਕਣਾ ਅੱਤ ਜ਼ਰੂਰੀ ਹੈ। ਗੁਰੂ ਸਾਹਿਬ ਨੇ ਜਿੱਥੇ ਸ਼ਸਤਰ ਧਾਰਨ ਕੀਤੇ, ਉੱਥੇ ਦਾਤਾਰ ਨੇ ਕ੍ਰਿਪਾ ਕਰਕੇ ਅਕਾਲ ਤਖ਼ਤ ਸਾਹਿਬ ਦੀ ਕ੍ਰਿਪਾ ਕੀਤੀ। ਬਾਬਾ ਬੁੱਢਾ, ਭਾਈ ਗੁਰਦਾਸ ਇਸ ਸੇਵਾ ਵਿਚ ਲੱਗੇ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਚਾਰ ਜੰਗਾਂ ਲੜੀਆਂ। ਚਾਰੇ ਦੀਆਂ ਚਾਰੇ ਜੰਗਾਂ ਗੁਰੂ ਸਾਹਿਬ ਨੇ ਜਿੱਤੀਆਂ। ਪਹਿਲੀ ਗੱਲ ਕਹੀ ਸ੍ਰੀ ਗੁਰੂ ਅਰਜਨ ਸਾਹਿਬ ਦੀ। ਕੋਈ ਗੁਰੂ ਸਾਹਿਬ ਨੂੰ ਸਿਮਰੇ ਤਾਂ ਸਹੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਲਾਹੌਰ ਗਏ। ਦੋਨੋਂ ਭਰਾ ਕੀਰਤਨ ਪਏ ਕਰਦੇ ਹਨ ਬਾਬਾ ਸੱਤਾ ਤੇ ਬਲਵੰਡ ਜੀ। ਆਸਾ ਦੀ ਵਾਰ ਦਾ ਕੀਰਤਨ ਹੁੰਦਾ ਪਿਆ ਹੈ ਤੇ ਅਖ਼ੀਰ ਦੀ ਪਉੜੀ ਪੜ੍ਹ ਕੇ ਦੋਨੋਂ ਖੜੇ ਹੋ ਗਏ। ਸੰਗਤ ਦੇਖਦੀ ਪਈ ਹੈ। ਸੋਚਿਆ ਪਤਾ ਨਹੀਂ ਅੱਜ ਕਿਤੇ ਇਹਨਾਂ ਦੀ ਕੋਈ ਮੰਗ ਨਾ ਹੋਵੇ। ਦੋਨੋਂ ਹੱਥ ਜੋੜ ਕੇ ਕਹਿੰਦੇ ਹਨ, ਦਾਤਾ ਜੀ ! ਸਾਡੀ ਤੁਹਾਡੇ ਚਰਨਾਂ ਵਿਚ ਬੇਨਤੀ ਹੈ। ਪੁੱਛਿਆ ਕੀ ? ਕਹਿਣ ਲੱਗੇ ਅੱਜ ਕੀਰਤਨ ਕਰਦਿਆਂ ਸਮਝ ਪੈ ਗਈ ਹੈ ਕਿ ਅਸੀਂ ਦੋਨਾਂ ਭਰਾਵਾਂ ਨੇ ਅੱਜ ਘਰ ਨਹੀਂ ਜਾਣਾ। ਪ੍ਰਾਣ ਇੱਥੇ ਤਿਆਗ ਦੇਣੇ ਹਨ। ਬਸ ਕ੍ਰਿਪਾ ਕਰੀਂ ਇਕ ਤਾਂ ਸਾਨੂੰ ਬਖ਼ਸ਼ ਦੇਈਂ ਤੇ ਦੂਜਾ ਸਾਡਾ ਸਸਕਾਰ ਉਸ ਰਾਵੀ ਦੇ ਕੰਢੇ ਕਰਨਾ ਜਿੱਥੇ ਸਾਨੂੰ ਬਖ਼ਸ਼ਣ ਵਾਲਾ ਸਦਾ ਲਈ ਪਾਣੀ ਵਿਚ ਲੀਨ ਹੋ ਗਿਆ ਹੈ। ਪਹਿਲਾ ਮੌਕਾ ਸੀ ਦੋਨਾਂ ਭਰਾਵਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਵਿੱਤਰ ਸਰੂਪ ਨੂੰ ਹਿਰਦੇ ਵਿਚ ਦ੍ਰਿੜ੍ਹ ਕੀਤਾ ਹੈ। ਸਤਿਨਾਮ ਵਾਹਿਗੁਰੂ ਕਹਿ ਕੇ ਦੋਨਾਂ ਭਰਾਵਾਂ ਨੇ ਭਰੇ ਦਰਬਾਰ ਵਿਚ ਸਰੀਰ ਤਿਆਗ ਦਿੱਤੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਕ੍ਰਿਪਾ ਕੀਤੀ ਤੇ ਸਿਮਰਨ ਵਾਲਿਆਂ ਨੂੰ ਭਾਗ ਲਾਇਆ।

ਹੁਣ ਦੇਖੋ, ਸੁਨੇਹਾ ਆ ਗਿਆ ਹੈ ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਦਾ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ! ਕ੍ਰਿਪਾ ਕਰਕੇ ਹੁਣ ਦਰਸ਼ਨ ਦੇ ਦਿਉ, ਕਿਉਂਕਿ ਸਰੀਰ ਵਿਚ ਮੇਲਾ ਕੁਝ ਕੁ ਦਿਨਾਂ ਦਾ ਰਹਿ ਗਿਆ ਹੈ। ਸਿਰਫ਼ ਬਾਬਾ ਬੁੱਢਾ ਸਾਹਿਬ ਨੇ ਚੇਤੇ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਆਪ ਗਏ ਹਨ। ਉਥੇ ਸਿੱਖ ਵਿਦਵਾਨ ਕਹਿੰਦੇ ਹਨ ਕਿ ਬਾਬਾ ਬੁੱਢਾ ਸਾਹਿਬ ਜੀ ਦੇ ਚਰਨਾਂ ਨੂੰ ਹੱਥ ਲਾਇਆ ਸੀ ਗੁਰੂ ਹਰਿਗੋਬਿੰਦ ਸਾਹਿਬ ਨੇ। ਜਦੋਂ ਕੋਲ ਗਏ ਤਾਂ ਸਤਿਕਾਰ ਯੋਗ ਬਾਬਾ ਜੀ ਨੇ ਨਮਸਕਾਰ ਕਰਨੀ ਚਾਹੀ ਤਾਂ ਸਤਿਕਾਰ ਨਾਲ ਰੋਕ ਦਿੱਤਾ। ਸਾਰੀ ਰਾਤ ਬਚਨ ਬਿਲਾਸ ਕਰਦੇ ਰਹੇ। ਅੰਮ੍ਰਿਤ ਵੇਲੇ ਬਾਬਾ ਬੁੱਢਾ ਸਾਹਿਬ ਜੀ ਨੇ ਇਸ਼ਨਾਨ ਕੀਤਾ ਤੇ ਜਪੁ ਸਾਹਿਬ ਦਾ ਪਾਠ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਝੁੱਕ ਕੇ

ਕਹਿੰਦੇ ਹਨ, ਦਾਤਾ ! ਇਕ ਸਦੀ ਤੋਂ ਵੱਧ ਤੇਰੇ ਦਰ 'ਤੇ ਚਾਕਰੀ ਕੀਤੀ ਹੈ। ਬੜੀਆਂ ਭੁੱਲਾਂ ਹੋਈਆਂ ਹਨ, ਪਰ ਭੁੱਲ ਤੂੰ ਕਦੀ ਮੇਰੀ ਚਿਤਾਰੀ ਨਹੀਂ। ਅੱਜ ਬੁੱਢੇ ਨੂੰ ਜਾਣ ਲੱਗਿਆਂ ਕਹਿ ਦੇ ਕਿ ਤੈਨੂੰ ਬਖ਼ਸ਼ ਦਿੱਤਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਨੇਤਰ ਭਰ ਆਏ। ਉਥੇ ਬਚਨ ਕਿਹਾ ਸੀ-

*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥*

(ਅੰਗ ੧੫੦)

ਉਥੇ ਦੂਜਾ ਬਚਨ ਕਿਹਾ ਸੀ-

*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥*

(ਅੰਗ ੬੧੨)

ਆਪਣੇ ਹੱਥੀਂ ਇਸ਼ਨਾਨ ਕਰਾ ਗੁਰੂ ਹਰਿਗੋਬਿੰਦ ਸਾਹਿਬ ਨੇ ਮੋਢਾ ਲਾਇਆ। ਜਦੋਂ ਚਿੱਖਾ 'ਤੇ ਰੱਖਿਆ ਤਾਂ ਗੁਰ ਬਿਲਾਸ ਵਿਚ ਆਉਂਦਾ ਹੈ ਕਿ ਗੁਰੂ ਸਾਹਿਬ ਦੇ ਨੇਤਰਾਂ ਵਿਚ ਉੱਧਰ ਨੀਰ ਛਲਕ ਆਇਆ ਸੀ। ਕਹਿੰਦੇ ਹਨ-

*ਚਿਖਾ ਉਪਰ ਜਦ ਧਰੀ ਸਾਹਿਬ ਬੁੱਢੇ ਦੇਹ।*
*ਹਰਿਗੋਬਿੰਦ ਦੇ ਨੈਣ ਤੇ ਚਲਿਉ ਨੀਰ ਅਸਨੇਹ।*

ਸਾਹਿਬ ਨੂੰ ਚੇਤੇ ਕੀਤਾ ਤੇ ਹਜ਼ੂਰ ਪਹੁੰਚੇ। ਅਗਲੀ ਉਦਾਹਰਨ ਜਿਹੜਾ ਗੁਰੂ ਨੂੰ ਸਿਮਰਦਾ ਹੈ ਉਸ ਬਾਰੇ ਦਿੱਤੀ। ਇਕ ਮਾਈ ਕਸ਼ਮੀਰ ਦੀ ਧਰਤੀ 'ਤੇ ਬੈਠੀ ਹੈ। ਕਦੀ ਵੀ ਸਤਿਗੁਰੂ ਦੇ ਪਹਿਲਾਂ ਦੀਦਾਰ ਨਹੀਂ ਕੀਤੇ। ਬਸ ਸੰਗਤ ਵਿਚ ਸਾਖੀਆਂ ਸੁਣਦੀ ਸੀ, ਕੀਰਤਨ ਸੁਣਦੀ ਸੀ। ਅਸਲ ਬੈਰਾਗ ਆ ਗਿਆ। ਗੁਰੂ ਹਰਿਗੋਬਿੰਦ ਸਾਹਿਬ ! ਮੈਂ ਬੁੱਢੜੀ ਤਾਂ ਨਹੀਂ ਆ ਸਕਦੀ ਪਰ ਜੇ ਤੁਸੀਂ ਕ੍ਰਿਪਾ ਕਰਕੇ ਆ ਜਾਉ। ਹੱਥਾਂ ਨਾਲ ਸੂਤ ਕੱਤਿਆ ਹੈ। ਖੱਦਰ ਦੇ ਕੱਪੜੇ ਤਿਆਰ ਕੀਤੇ ਤੇ ਸੰਗਤ ਵਿਚ ਜਾ ਕੇ ਕਹਿੰਦੀ ਹੈ ਕਿ ਮੇਰੀ ਅਰਦਾਸ ਕਰੋ, ਮੈਂ ਬਸਤਰ ਤਿਆਰ ਕੀਤੇ ਹਨ। ਗੁਰੂ ਹਰਿਗੋਬਿੰਦ ਸਾਹਿਬ ਮੇਰੇ ਘਰੋਂ ਆ ਕੇ ਬਸਤਰ ਲੈ ਜਾਣ। ਅਰਦਾਸੀਏ ਨੇ ਅਰਦਾਸ ਕੀਤੀ। ਬਾਹਰ ਨਿਕਲ ਕੇ ਦਲੀਲਾਂ ਵਾਲੇ ਪੈ ਗਏ ਕਿ ਮਾਈ ਬੁੱਢੀ ਹੋ ਗਈ ਹੈ। ਗੱਲਾਂ ਕਿਹੋ ਜਿਹੀਆਂ ਕਰਦੀ ਹੈ। ਹਰੇਕ ਬੰਦੇ ਦੀ ਸੋਚ ਆਪੋ ਆਪਣੀ ਹੈ। ਕਹਿਣ ਲੱਗੇ ਤੂੰ ਖੱਦਰ ਲਿਆ ਹੈ ਤੇ ਝੱਲਿਆਂ ਵਾਲੀਆਂ ਗੱਲਾਂ ਕਰਦੀ ਹੈਂ। ਤੇਰਾ ਖੱਦਰ ਪਾਉਣ ਗੁਰੂ ਨੇ ਇਥੇ ਆਉਣਾ ਹੈ। ਅੱਖਾਂ ਭਰ ਕੇ ਕਹਿੰਦੀ ਹੈ, ਮੈਂ ਤਾਂ ਸੁਣਿਆ ਹੈ, ਤੁਸੀਂ ਰੋਜ਼ ਹੀ ਤਾਂ ਗੱਲਾਂ ਸੁਣਾਉਂਦੇ ਹੋ ਕਿ ਜਿੱਥੇ ਗੁਰੂ ਨੂੰ ਚੇਤੇ ਕਰੀਏ, ਗੁਰੂ ਪਹੁੰਚਦਾ ਹੈ। ਜਿਸ ਗੁਰੂ ਨੇ ਪਰਲੋਕ ਵਿਚ ਬਾਂਹ ਫੜਨੀ ਹੈ, ਰੋ ਕੇ ਕਹਿੰਦੀ ਹੈ, ਮੈਨੂੰ ਯਕੀਨ ਹੈ ਮੇਰਾ ਗੁਰੂ ਇਸ ਲੋਕ ਵਿਚ ਵੀ ਬਾਂਹ ਫੜਦਾ ਹੈ। ਜੇ ਲੋਕ ਵਿਚ ਨਹੀਂ ਫੜੇਗਾ ਤਾਂ ਪਰਲੋਕ ਵਿਚ ਕਿਤੇ ਫੜਨੀ ਹੈ।

ਲੋਕੀਂ ਕਈ ਤਰ੍ਹਾਂ ਦੀਆਂ ਗੱਲਾਂ ਕਰਨ ਲੱਗ ਪਏ। ਉਸ ਦੇ ਪੁੱਤਰ ਦਾ ਨਾਮ ਸੀ ਸੇਵਾ ਦਾਸ। ਲੋਕਾਂ ਕਿਹਾ ਸੇਵਾ ਦਾਸ, ਮਾਈ ਨੂੰ ਸਮਝਾ। ਇਸ ਨੂੰ ਘਰ ਬਿਠਾ। ਸੰਗਤ ਵਿਚ ਆ ਕੇ ਰੌਲਾ ਪਾਈ ਜਾਂਦੀ ਹੈ ਰੋਜ਼ ਕਿ ਮੇਰਾ ਗੁਰੂ ਆਉਣਾ ਹੈ, ਮੇਰਾ ਗੁਰੂ ਆਉਣਾ ਹੈ। ਕਹਿੰਦੇ ਹਨ ਕਿ ਮਾਈ ਨੂੰ ਸੰਗਤ ਵਿਚ ਆਉਣ ਤੋਂ ਵੀ ਵਰਜਣ ਦੇ ਯਤਨ ਕੀਤੇ ਗਏ। ਕਈ ਕਹਿੰਦੇ ਹਨ, ਉਸ ਦਿਨ ਪਤਾ ਲੱਗਾ ਜਿਸ ਦਿਨ ਇਹ ਵਿਚਾਰੀ ਤਰਲੇ ਲੈਂਦੀ ਰਹੀ। ਸੁੱਧ-ਬੁੱਧ ਭੁੱਲ ਗਈ। ਕੇਵਲ ਗੁਰੂ ਦੀ ਯਾਦ ਹੈ ਤੇ ਅੱਜ ਗੁਰੂ ਹਰਿਗੋਬਿੰਦ ਸਾਹਿਬ ਘਰ ਪਹੁੰਚੇ ਹਨ ਤੇ ਬੁੱਢੜੀ ਦੇ ਕੋਲ ਜਾ ਕੇ ਆਵਾਜ਼ ਦਿੱਤੀ ਮਾਂ ! ਤੂੰ ਯਾਦ ਕੀਤਾ ਸੀ ਤੇ ਅਸੀਂ ਆ ਗਏ ਹਾਂ। ਲਿਆ ਜਿਹੜਾ ਬਸਤਰ ਸਾਡੇ ਲਈ ਤਿਆਰ ਕੀਤਾ ਸੀ, ਅਸੀਂ ਬਸਤਰ ਪਾਉਣ ਆਏ ਹਾਂ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਕੰਬਦੇ ਹੱਥਾਂ ਨਾਲ ਆਪ ਉਸ ਮਾਈ ਨੇ ਬਸਤਰ ਪਹਿਨਾਇਆ।

ਸਤਿਗੁਰੂ ਕੁਝ ਦਿਨ ਕਸ਼ਮੀਰ ਰਹੇ ਤੇ ਮਾਈ ਦੇ ਕੋਲ ਰੋਜ਼ ਜਾਣਾ। ਸਤਿਗੁਰੂ ਕਹਿੰਦੇ ਹਨ, ਮਾਂ ! ਹੁਣ ਅਸੀਂ ਵਾਪਿਸ ਜਾਣਾ ਹੈ। ਹੱਥ ਜੋੜ ਕੇ ਕਹਿੰਦੀ ਹੈ ਕਿ ਪਾਤਸ਼ਾਹ ! ਕੁਝ ਦਿਨ ਨੂੰ ਮੈਂ ਸਰੀਰ ਛੱਡ ਜਾਣਾ ਹੈ, ਕ੍ਰਿਪਾ ਕਰਿਉ ਆਪਣੇ ਹੱਥੀਂ ਮੇਰੀ ਚਿਖਾ ਨੂੰ ਅੱਗ ਲਵਾ ਜਾਣਾ। ਗੁਰਮੁਖੋ ! ਉਸ ਮਾਈ ਦਾ ਨਾਮ ਸੀ ਭਾਗ ਭਰੀ। ਉਸ ਦਿਨ ਭਾਗਾਂ ਵਾਲੀ ਹੋ ਗਈ ਜਿਸ ਦਿਨ ਅੰਤਲਾ ਸੁਆਸ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਤਿਆਗਿਆ।

ਉਸ ਤੋਂ ਅੱਗੇ ਬਕਾਲੇ ਦੀ ਧਰਤੀ ਹੈ। ਪਿਉ ਦੀ ਮੌਤ ਹੋ ਚੁੱਕੀ ਹੈ। ਬੱਚੇ ਦੀ ਉਮਰ 10 ਕੁ ਸਾਲ ਹੈ ਤੇ ਖੂਹ ਉੱਪਰ ਬੈਠਾ ਹੈ ਤੇ ਕੁਝ ਕੁ ਸੱਜਣ ਲੰਘੇ ਹਨ। ਇਕ ਅੱਗੇ ਅੱਗੇ ਬਾਣੀ ਪੜ੍ਹਦਾ ਹੈ, ਦੂਜੇ ਪਿੱਛੇ ਪੜ੍ਹਦੇ ਹਨ। ਖੂਹ ਦੇ ਕੋਲ ਜਾ ਕੇ ਕਹਿੰਦੇ ਹਨ, ਪੁੱਤਰ ! ਪਾਣੀ ਪਿਲਾਈਂ। ਜਦੋਂ ਪਾਣੀ ਪਿਲਾਉਣ ਲੱਗਾ ਤਾਂ ਇਕ ਨੇ ਪੁੱਛ ਲਿਆ ਕਿ ਤੇਰਾ ਗੁਰੂ ਕਿਹੜਾ ਹੈ ? ਕਹਿੰਦਾ ਹੈ ਪਤਾ ਨਹੀਂ ਗੁਰੂ ਹੈ ਕਿ ਨਹੀਂ ਪਰ ਮੇਰੀ ਮਾਂ ਤਾਂ ਹੈ ਅਤੇ ਮੇਰੇ ਬਾਪੂ ਦੀ ਮੌਤ ਹੋ ਚੁੱਕੀ ਹੈ। ਗੁਜ਼ਾਰਾ ਬੜੀ ਮੁਸ਼ਕਿਲ ਨਾਲ ਚੱਲਦਾ ਹੈ। ਉਸ ਨੇ ਇਕੋ ਗੱਲ ਕਹੀ ਕਿ ਬੇਟਾ ! ਇਹ ਉਮਰ ਪਰਤ ਕੇ ਹੱਥ ਨਹੀਂ ਆਉਣੀ। ਗੁਰੂ ਵਾਲੇ ਬਣਨ ਤੋਂ ਬਿਨਾਂ ਰੱਬ ਦੇ ਘਰ ਥਾਂ ਨਹੀਂ ਮਿਲਦੀ ਹੁੰਦੀ। ਇੰਨੀ ਗੱਲ ਕਹਿ ਗਏ। ਠੋਕਰ ਵੱਜੀ, ਘਰ ਰੋਂਦਾ ਗਿਆ। ਮਾਈ ਨੇ ਇੰਨਾ ਹੀ ਪੁੱਛਿਆ ਸੀ, ਬੇਟਾ ! ਕੀ ਗੱਲ ਕਿਸੇ ਨੇ ਮਾਰਿਆ ? ਕਹਿੰਦਾ ਹੈ ਮਾਂ ! ਤਨ ਨੂੰ ਸੱਟ ਵੱਜਦੀ ਤਾਂ ਦੱਸਦਾ, ਅੱਜ ਅੰਦਰ ਨੂੰ ਕੋਈ ਸੱਟ ਮਾਰ ਗਿਆ ਹੈ ਕਿ ਮੇਰਾ ਕੋਈ ਗੁਰੂ ਹੈ ? ਮਾਂ ਕਹਿੰਦੀ ਹੈ, ਹਾਂ ਸਾਡੇ ਸਤਿਗੁਰੂ ਗੁਰੂ ਨਾਨਕ ਸਾਹਿਬ ਹਨ। ਕਹਿੰਦਾ ਹੈ ਮਾਂ ! ਫਿਰ ਦੱਸਿਆ ਕਿਉਂ ਨਹੀਂ ? ਕਹਿਣ ਲੱਗੀ, ਉਹ ਤਾਂ ਇਸ ਵੇਲੇ ਨਹੀਂ ਹਨ। ਉਹਨਾਂ ਦੀ ਥਾਂ 'ਤੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਹਨ। ਕਹਿੰਦਾ ਹੈ ਮਾਂ ! ਮੈਨੂੰ ਲੈ ਕੇ ਚੱਲ। ਕਹਿੰਦੀ ਹੈ ਬੇਟਾ ! ਉੱਥੇ ਜਾਣ ਲੱਗਿਆਂ ਕੁਝ ਪੱਲੇ ਚਾਹੀਦਾ ਹੈ। ਹੁਣ ਮਾਂ ਦਾ ਅੰਦਰ ਕੁਝ ਹੋਰ ਤਰ੍ਹਾਂ ਦਾ ਸੀ। ਕਹਿਣ ਲੱਗਾ ਕੁਝ ਪੱਲੇ ? ਕਹਿੰਦੀ ਹੈ ਕਿ ਲੋਕ ਇੰਨੇ ਉੱਥੇ ਜਾਂਦੇ ਹਨ। ਅਸੀਂ ਗ਼ਰੀਬ ਜਾਵਾਂਗੇ ਤਾਂ ਕੀ ਭੇਟ ਕਰਾਂਗੇ ? ਕਹਿੰਦਾ ਹੈ ਕਿ ਮਾਂ ! ਮੇਰਾ ਗੁਰੂ ਤੋਂ ਬਿਨਾਂ ਸਰਨਾ

ਨਹੀਂ। ਮਾਂ ਕਹਿੰਦੀ ਹੈ ਕਿ ਬੇਟਾ ! ਤੇਰਾ ਪਿਤਾ ਦੱਸਦਾ ਹੁੰਦਾ ਸੀ ਕਿ ਯਾਦ ਕਰੀਏ ਤਾਂ ਗੁਰੂ ਪਹੁੰਚ ਜਾਂਦਾ ਹੈ। ਤੂੰ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਿਮਰ। ਕੀ ਪਤਾ ਤੇਰੇ ਸਿਮਰਨ ਨਾਲ ਉਹ ਆ ਜਾਣ।

ਇੱਥੇ ਵਿਦਵਾਨ ਕਹਿੰਦੇ ਹਨ ਕਿ ਬੱਚਾ ਸਿਮਰਨ ਤੋਂ ਪਹਿਲਾਂ ਹੀ ਕਹਿੰਦਾ ਹੈ ਕਿ ਮਾਂ ! ਜੇ ਗੁਰੂ ਆ ਗਿਆ ਤਾਂ ਭੇਟਾ ਕੀ ਦੇਵਾਂਗੇ ? ਮਾਂ ਨੇ ਇਕ ਗੁੜ ਦੀ ਭੇਲੀ ਤੇ ਇਕ ਟਕਾ ਦਿੱਤਾ। ਦੋ ਚੀਜ਼ਾਂ ਪੱਲੇ ਬੰਨ੍ਹੀਆਂ। ਮਾਂ ਜਦੋਂ ਗੁਰੂ ਜੀ ਆਉਣਗੇ ਤਾਂ ਗੁੜ ਦੀ ਭੇਲੀ ਤੇ ਟਕਾ ਰੱਖ ਕੇ ਮੈਂ ਮੱਥਾ ਟੇਕ ਦੇਣਾ ਹੈ। ਘਰੋਂ ਬਾਹਰ ਨਿਕਲਿਆ। ਲੋਕਾਂ ਨੂੰ ਦੱਸੇ ਸਾਡੇ ਘਰ ਗੁਰੂ ਨੇ ਆਉਣਾ ਹੈ, ਆ ਗੁੜ ਦੀ ਭੇਲੀ ਤੇ ਟਕਾ ਮੈਂ ਹਜ਼ੂਰ ਦੇ ਚਰਨਾਂ ਵਿਚ ਮੱਥਾ ਟੇਕਣਾ ਹੈ। ਲੋਕਾਂ ਨੇ ਬੜਾ ਉਸ ਦਾ ਮਜ਼ਾਕ ਉਡਾਇਆ। ਕਹਿੰਦੇ ਹਨ ਇਥੋਂ ਤੱਕ ਕਿ ਉਹ ਪੱਲੇ ਨੂੰ ਛੱਡੇ ਨਾ। ਲੋਕਾਂ ਨੇ ਉਸ ਦਾ ਨਾਮ ਹੀ ਪੱਲੂ ਪਾ ਦਿੱਤਾ। ਲੋਕਾਂ ਨੇ ਕਿਹਾ ਤੁਰਿਆ ਜਾਂਦਾ ਜੇ ਪੱਲਾ।

ਅੱਜ ਲੜਕਾ ਖੂਹ ਦੇ ਕਿਨਾਰੇ ਬੈਠਾ ਹੈ। ਕਦੀ ਉੱਠਦਾ ਹੈ ਤੇ ਕਦੀ ਫਿਰ ਚੇਤੇ ਕਰਦਾ ਹੈ, ਸਤਿਗੁਰੂ ! ਮਾਂ ਕਹਿੰਦੀ ਹੈ ਕਿ ਤੁਸੀਂ ਆਉਗੇ ਤੇ ਆਏ ਕਿਉਂ ਨਹੀਂ ? ਚੇਤੇ ਰੱਖਿਉ, ਗੁਰੂ ਦੇ ਸ਼ਬਦ ਦੀ ਤਸੀਰ ਅਜਿਹੀ ਹੈ ਕਿ ਜਿਉਂ-ਜਿਉਂ ਕੋਈ ਯਾਦ ਕਰਦਾ ਹੈ, ਤਿਉਂ-ਤਿਉਂ ਅੰਦਰ ਆਪਣੇ ਆਪ ਝੁੱਕੀ ਜਾਂਦਾ ਹੈ। ਤਿਉਂ-ਤਿਉਂ ਸੂਝ ਆਈ ਜਾਂਦੀ ਹੈ ਕਿ ਮੈਂ ਅਗਾਂਹ ਕੀ ਕਰਨਾ ਹੈ। ਕਹਿੰਦੇ ਹਨ, ਅੱਜ ਸ਼ਾਮ ਦਾ ਆਇਆ ਰਾਤ ਬਤੀਤ ਕੀਤੀ। ਦੂਜਾ ਦਿਨ ਚੜ੍ਹ ਗਿਆ। ਕੜਕਦੀ ਧੁੱਪ ਵਿਚ ਬੈਠਾ ਕਹਿੰਦਾ ਹੈ, ਸਤਿਗੁਰੂ ! ਤੁਸੀਂ ਜ਼ਰੂਰ ਆਉਗੇ। ਤੁਹਾਡੀ ਰਾਹ ਪਿਆ ਤੱਕਦਾ ਹਾਂ। ਕਹਿੰਦੇ ਹਨ, ਉਸ ਵੇਲੇ ਮਾਤਾ ਗੰਗਾ ਜੀ ਨੇ ਚਲਾਣਾ ਕੀਤਾ। ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਪਹੁੰਚੇ ਸਨ। ਹਜ਼ੂਰ ਦੁਪਹਿਰੇ ਉਸ ਨਗਰ ਤੋਂ ਘੋੜੇ ਉੱਪਰ ਚੜ੍ਹ ਕੇ ਇਕੱਲੇ ਤੁਰੇ ਹਨ ਤੇ ਜਦੋਂ ਬਟਾਲੇ ਪਿੰਡ ਦੀ ਜੂਹ ਨੇੜੇ ਗਏ ਤਾਂ ਪਿੰਡ ਤੋਂ ਬਾਹਰ ਇਕ ਸੱਜਣ ਮਿਲ ਗਿਆ। ਉਸ ਨੇ ਇੰਨਾ ਸ਼ਬਦ ਹੀ ਪੁੱਛਿਆ। ਭਾਈ ਵੀਰ ਸਿੰਘ ਲਿਖਦੇ ਹਨ ਸੰਤ ਗਾਥਾ ਵਿਚ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਪੁੱਛਿਆ ਇਸ ਪਿੰਡ ਦਾ ਚੌਧਰੀ ਕੌਣ ਹੈ ? ਉਹ ਇਕੱਲਾ ਭਾਈ ਬੈਠਾ ਸੀ ਵੱਟ ਉੱਪਰ, ਉਸ ਨੇ ਮਜ਼ਾਕ ਨਾਲ ਕਹਿ ਦਿੱਤਾ। ਜਿਹੜਾ ਸਭ ਤੋਂ ਗ਼ਰੀਬ ਹੋਵੇ, ਲੋਕੀਂ ਉਸ ਨੂੰ ਸਰਪੰਚ ਕਹਿਣਾ ਸ਼ੁਰੂ ਕਰ ਦਿੰਦੇ ਹਨ। ਕਹਿੰਦਾ ਹੈ ਉਹ ਵੱਟ ਉੱਪਰ ਬੈਠਾ ਹੈ। ਗੁਰੂ ਹਰਿਗੋਬਿੰਦ ਸਾਹਿਬ ਕਹਿਣ ਲੱਗੇ ਭਾਈ ! ਸਮਾਂ ਆਏਗਾ ਪਿੰਡ ਦਾ ਚੌਧਰੀ ਇਹੀ ਬਣੇਗਾ। ਜਦੋਂ ਹਜ਼ੂਰ ਕੋਲ ਗਏ ਤੇ ਆਵਾਜ਼ ਦਿੱਤੀ ਬੇਟਾ ! ਭੁੱਖ ਲੱਗੀ ਹੈ, ਕੁਝ ਖਵਾਏਂਗਾ ? ਨੀਵੀਂ ਪਾ ਕੇ ਕਹਿੰਦਾ ਹੈ ਕਿ ਤੇਰੇ ਲਈ ਨਹੀਂ, ਮੇਰੇ ਗੁਰੂ ਨੇ ਆਉਣਾ ਹੈ, ਮੈਂ ਉਸ ਦੇ ਚਰਨਾਂ ਵਿਚ ਰੱਖਣਾ ਹੈ। ਸਾਹਿਬ ਇਕੋ ਦੱਮ ਝੁੱਕ ਕੇ ਸੀਨੇ ਨਾਲ ਲਾ ਕੇ ਕਹਿੰਦੇ ਹਨ, ਬੇਟਾ ! ਤੈਨੂੰ ਚੈਨ ਨਹੀਂ ਸੀ ਆਉਂਦਾ ਕਈ ਦਿਨਾਂ ਦਾ, ਰੋਜ਼ ਅਵਾਜ਼ਾਂ ਮਾਰਦਾ ਹੈਂ, ਆ ਮੈਂ ਤੇਰੇ ਘਰ ਕੁਝ ਖਾਣ ਲਈ ਆਇਆ ਹਾਂ। ਚੱਲ ਮੈਂ ਤੇਰੇ ਘਰ ਚੱਲਦਾ ਹਾਂ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਉਸ ਨੂੰ ਨਾਲ ਲੈ ਗਏ। ਸਾਰਾ ਪਿੰਡ ਪਿੱਛੇ ਤੁਰਿਆ ਹੈ। ਮੇਰਾ ਦਾਤਾ ਉਸ ਕੱਚੇ ਘਰ ਵਿਚ ਗਿਆ ਜਿੱਥੇ ਵਿਧਵਾ ਔਰਤ ਆਪਣੇ ਪੁੱਤਰ ਨੂੰ ਪਾਲ ਕੇ ਚਾਰ ਦਿਨ ਕੱਟਦੀ ਪਈ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ, ਮਾਂ ! ਲੰਗਰ ਛੱਕਣਾ ਹੈ। ਮਾਈ ਕਹਿੰਦੀ ਹੈ, ਦਾਤਾ ! ਘਰ ਵਿਚ ਕੁਝ ਨਹੀਂ। ਸਾਹਿਬ ਕਹਿੰਦੇ ਹਨ, ਜੋ ਕੁਝ ਹੈ ਭਾਂਡਿਆਂ ਵਿਚ ਉਹ ਝਾੜ ਕੇ ਬਣਾ। ਅੱਜ ਤੋਂ ਬਾਅਦ ਝੜੇ ਹੋਏ ਭਾਂਡੇ ਇੰਨੇ ਕੁ ਭਰੇ ਜਾਣਗੇ ਕਿ ਸੈਂਕੜੇ ਤੇਰੇ ਦਰ ਤੋਂ ਆ ਕੇ ਖਾਣਗੇ, ਕਦੀ ਘਾਟਾ ਨਹੀਂ ਆਵੇਗਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਉਥੇ ਪਹੁੰਚੇ ਤੇ ਰਹਿਮਤਾਂ ਕੀਤੀਆਂ। ਉਹ ਪਰਿਵਾਰ ਅਜੇ ਤੱਕ ਪ੍ਰਫੁੱਲਿਤ ਰਿਹਾ।

ਗੁਰਮੁਖੋ ! ਇਕ ਨਹੀਂ ਬੇਅੰਤ ਉਦਾਹਰਨਾਂ ਹਨ। ਮੇਰਾ ਗੁਰੂ ਕਲਗੀ ਵਾਲਾ ਕਹਿੰਦਾ ਹੈ ਕਿ ਭਾਵਨਾ ਬਣਾ ਕੇ ਗੁਰੂ ਅਰਜਨ ਦੇਵ ਜੀ ਨੂੰ ਸਿਮਰੀਂ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਿਮਰ ਕੇ ਦੇਖੀਂ, ਸਤਿਗੁਰੂ ਸਿਮਰਨ ਕਰਨ ਵਾਲਿਆਂ ਦੇ ਨੇੜੇ ਪਹੁੰਚ ਜਾਂਦੇ ਹਨ। ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਿਮਰੌ ਸ੍ਰੀ ਹਰਿਰਾਇ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗੋਬਿੰਦ ਸਿੰਘ ਜੀ ਸਿੱਖ ਨੂੰ ਕਹਿ ਰਹੇ ਹਨ ਕਿ ਉਸ ਪਰੀਪੂਰਨ ਪ੍ਰਮੇਸ਼ਰ ਦੇ ਚਰਨਾਂ ਵਿਚ ਅਰਦਾਸ ਕਰਨ ਵੇਲੇ ਪੂਰੇ ਸਤਿਗੁਰੂ ਜੀ ਨੂੰ ਧਿਆਉਣਾ, ਉਸੇ ਜੋਤ ਤੋਂ ਸਹਾਇਤਾ ਮੰਗਣੀ ਤੇ ਉਸੇ ਜੋਤ ਦੀ ਗੱਲ ਕਰਦਿਆਂ ਅੱਜ ਸਾਹਿਬ ਕਹਿ ਰਹੇ ਹਨ-

ਸਿਮਰੌ ਸ੍ਰੀ ਹਰਿਰਾਇ॥

ਗੁਰੂ ਹਰਿਰਾਏ ਜੀ ਦੇ ਪਾਵਨ ਪਵਿੱਤਰ ਜੀਵਨ ਤੇ ਉਹਨਾਂ ਦੇ ਦਿੱਤੇ ਹੋਏ ਦ੍ਰਿੜ੍ਹਤਾ ਵਾਲੇ ਸਿਧਾਂਤ ਇਸ ਪਵਿੱਤਰ ਬਚਨ ਦੀ ਵਿਚਾਰ ਅਸੀਂ ਕਰਨੀ ਹੈ। ਜਿਨ੍ਹਾਂ ਨੇ ਗੁਰੂ ਹਰਿਰਾਏ ਸਾਹਿਬ ਨੂੰ ਸਿਮਰਿਆ ਹੈ, ਗੁਰੂ ਨੇ ਉਹਨਾਂ ਉੱਪਰ ਕੀ ਬਖ਼ਸ਼ਿਸ਼ ਕੀਤੀ ਹੈ, ਇਸ ਦੀ ਵਿਚਾਰ ਅਸੀਂ ਅੱਜ ਕਰਨੀ ਹੈ।

ਧੰਨ ਗੁਰੂ ਹਰਿਰਾਏ ਸਾਹਿਬ ਦੇ ਜੀਵਨ ਨੂੰ ਪੜ੍ਹਨ ਤੋਂ ਪਹਿਲਾਂ ਸਾਨੂੰ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਪਵਿੱਤਰ ਜੀਵਨ ਵੱਲ ਝਾਤੀ ਮਾਰਨੀ ਪਵੇਗੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਅੰਦਰ ਉਸ ਪਰਮ ਪਿਤਾ ਪ੍ਰਮਾਤਮਾ ਦੀ ਕ੍ਰਿਪਾ ਨਾਲ ਪੰਜ ਸਪੁੱਤਰ ਤੇ ਇਕ ਸਪੁੱਤਰੀ ਮਾਲਕ ਨੇ ਬਖ਼ਸ਼ੀ। ਸਭ ਤੋਂ ਵੱਡੇ ਗੁਰੂ ਹਰਿਗੋਬਿੰਦ ਸਾਹਿਬ ਦੇ ਪੁੱਤਰ ਸਨ ਬਾਬਾ ਗੁਰਦਿੱਤਾ ਜੀ, ਜਿਨ੍ਹਾਂ ਦਾ ਜਨਮ ਉਸ ਡਰੋਲੀ ਪਿੰਡ ਵਿਚ ਹੋਇਆ ਸੀ ਜਿੱਥੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਂਢੂ ਭਾਈ ਸਾਈਂ ਦਾਸ ਰਹਿੰਦੇ ਸਨ। ਸਭ ਤੋਂ ਵੱਡੇ ਭਾਈ ਗੁਰਦਿੱਤਾ ਜੀ ਹਨ। ਉਹਨਾਂ ਤੋਂ ਬਾਅਦ ਬੀਬੀ ਵੀਰੋ ਜੀ, ਬਾਬਾ ਅਟੱਲ ਰਾਏ ਜੀ, ਬਾਬਾ ਅਣੀ ਰਾਏ ਜੀ, ਚੌਥੇ ਸਪੁੱਤਰ ਸਨ ਬਾਬਾ ਸੂਰਜ ਮੱਲ ਜੀ ਤੇ ਇਹਨਾਂ ਸਾਰੇ ਭੈਣ ਭਰਾਵਾਂ ਤੋਂ ਛੋਟੇ ਸਨ ਗੁਰੂ ਤੇਗ਼ ਬਹਾਦਰ ਜੀ। ਜਦੋਂ ਬਾਬਾ ਗੁਰਦਿੱਤਾ ਜੀ ਦੀ ਆਮਦ ਹੋਈ ਹੈ ਤਾਂ ਬਾਬਾ ਬੁੱਢਾ ਸਾਹਿਬ ਉਸ ਪਿੰਡ ਡਰੋਲੀ ਵਿਚ ਪਹੁੰਚੇ ਸਨ। ਕਹਿੰਦੇ ਹਨ ਕਿ ਬਾਬਾ ਬੁੱਢਾ ਸਾਹਿਬ ਜੀ ਨੇ ਬਾਬਾ ਗੁਰਦਿੱਤਾ ਜੀ ਦੇ ਚੱਕਰ ਚਿਹਨ ਨੂੰ ਦੇਖਕੇ ਇਕ ਸ਼ਬਦ ਕਿਹਾ ਸੀ ਕਿ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ! ਆਪ ਜੀ ਦੇ ਇਸ ਬੱਚੇ ਦੀ ਨੁਹਾਰ ਬਾਬਾ ਨਾਨਕ

ਜੀ ਦੇ ਪਵਿੱਤਰ ਸਰੂਪ ਨਾਲ ਮਿਲਦੀ ਪਈ ਹੈ। ਜਿਉਂ-ਜਿਉਂ ਉਹ ਵੱਡੇ ਹੋਏ, ਤਿਉਂ-ਤਿਉਂ ਸਿੱਖ ਵਿਦਵਾਨ ਕਹਿੰਦੇ ਹਨ ਕਿ ਬਾਬਾ ਗੁਰਦਿੱਤਾ ਜੀ ਤੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਸਰੂਪ ਵਿਚ ਦੇਖਣ ਵਾਲੇ ਸਤਿਕਾਰ ਯੋਗ ਬਾਬਾ ਬੁੱਢਾ ਜੀ ਨੂੰ ਕੋਈ ਅੰਤਰ ਨਹੀਂ ਭਾਸਿਆ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਕ੍ਰਿਪਾ ਕੀਤੀ ਤੇ ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ ਦਾਤਾਰ ਜੀ ਨੇ ਬਖ਼ਸ਼ਿਸ਼ ਕਰਕੇ ਕੀਰਤਪੁਰ ਸਾਹਿਬ ਨਗਰ ਵਸਾਏ। ਇੱਥੇ ਸਤਿਗੁਰੂ ਜੀ ਨੇ ਪਹਿਲਾਂ ਬਾਬਾ ਗੁਰਦਿੱਤਾ ਸਾਹਿਬ ਜੀ ਨੂੰ ਭੇਜਿਆ ਸੀ। ਧੰਨ ਗੁਰੂ ਨਾਨਕ ਸਾਹਿਬ ਇਸੇ ਸਤਲੁਜ ਦੇ ਕਿਨਾਰੇ ਜਿੱਥੇ ਅੱਜ ਕੀਰਤਪੁਰ ਸਾਹਿਬ ਹੈ, ਉਸ ਮਾਲਕ ਦੀ ਯਾਦ ਵਿਚ ਇਥੇ ਕੁਝ ਸਮਾਂ ਟਿੱਕੇ ਸਨ। ਇਸੇ ਪਹਾੜੀ ਦੇ ਉੱਪਰ ਪੀਰ ਬੁੱਢਣ ਸ਼ਾਹ ਰਹਿੰਦਾ ਸੀ ਜਿਸ ਨੇ ਬੜੀ ਸਾਧਨਾ ਕੀਤੀ, ਬੜੇ ਤੱਪ ਸਾਧੇ, ਬੜਾ ਹੱਠ ਕੀਤਾ, ਪਰ ਉਸ ਦੇ ਅੰਦਰ ਨੂੰ ਉਹ ਸੁੱਖ ਨਹੀਂ ਸੀ ਮਿਲਿਆ।

ਜਦੋਂ ਧੰਨ ਗੁਰੂ ਨਾਨਕ ਸਾਹਿਬ ਗਏ ਤਾਂ ਇਸੇ ਕੀਰਤਪੁਰ ਸਾਹਿਬ ਦੇ ਨੇੜੇ ਇਕ ਪਿੰਡ ਵਿਚ ਆਜੜੀ ਦੀ ਬੱਚੀ ਤੇ ਉਸ ਦੇ ਪਰਿਵਾਰ ਉੱਪਰ ਕ੍ਰਿਪਾ ਹੋਈ ਸੀ। ਧੰਨ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਬੁੱਢਣ ਸ਼ਾਹ ਨੇ ਵੀ ਕੀਤੇ ਸਨ। ਕਹਿੰਦੇ ਹਨ, ਗੁਰੂ ਸਾਹਿਬ ਦੇ ਦੀਦਾਰ ਕਰਦਿਆਂ ਇਸ ਮਨੁੱਖ ਦੇ ਅੰਦਰ ਨਾਮ ਦਾ ਇਕ ਫੁਹਾਰਾ ਫੁੱਟ ਪਿਆ ਤੇ ਗੁਰੂ ਨਾਨਕ ਸਾਹਿਬ ਨੇ ਇਸ ਦੇ ਸੀਸ ਉੱਪਰ ਹੱਥ ਰੱਖਿਆ ਤੇ ਇਸ ਨੇ ਉਸੇ ਸਮੇਂ ਬੱਕਰੀ ਚੋ ਕੇ ਬਾਟੇ ਵਿਚ ਦੁੱਧ ਪਾ ਕੇ ਕਿਹਾ, ਹੇ ਜੀਅ ਦਾਨ ਦੇਣ ਵਾਲਿਆ ! ਕ੍ਰਿਪਾ ਕਰਕੇ ਮੇਰੇ ਘਰ ਕੁਝ ਦੇਣ ਜੋਗਾ ਨਹੀਂ, ਇਹ ਦੁੱਧ ਸਵੀਕਾਰ ਕਰੋ। ਹਜ਼ੂਰ ਨੇ ਉਥੇ ਕਿਹਾ ਸੀ, ਸਾਈਂ ਦੇ ਪਿਆਰੇ ! ਤੂੰ ਇਸ ਦੁੱਧ ਨੂੰ ਰੱਖ। ਕਹਿਣ ਤੋਂ ਭਾਵ ਕਿ ਇਸ ਵੇਲੇ ਮੈਂ ਤੇਰੇ ਕੋਲੋਂ ਦੁੱਧ ਛੱਕਣਾ ਨਹੀਂ, ਥੱਲੇ ਆਜੜੀ ਦੇ ਘਰ ਜਾ ਕੇ ਪ੍ਰਸ਼ਾਦ ਪਾਣੀ ਛੱਕਣਾ ਹੈ। ਗੁਰੂ ਸਾਹਿਬ ਨੂੰ ਫਿਰ ਉਹ ਪੁੱਛਦਾ ਹੈ, ਦਾਤਾਰ ! ਮੇਰੇ ਘਰ ਦੀ ਇਹ ਭੇਟਾ ਸਵੀਕਾਰ ਨਹੀਂ ? ਕਹਿਣ ਲੱਗੇ ਸਵੀਕਾਰ ਜ਼ਰੂਰ ਹੈ ਪਰ ਅਜੇ ਨਹੀਂ, ਤੂੰ ਇੰਤਜ਼ਾਰ ਕਰ। ਜਦੋਂ ਛੇਵੇਂ ਜਾਮੇ ਵਿਚ ਆਵਾਂਗੇ, ਉਸ ਦਿਨ ਅਸੀਂ ਆਪਣਾ ਦੁੱਧ ਆਪ ਤੇਰੇ ਕੋਲੋਂ ਮੰਗ ਕੇ ਪੀਵਾਂਗੇ। ਬੁੱਢਣ ਸ਼ਾਹ ਦੇ ਨੇਤਰ ਭਰ ਆਏ। ਕਹਿੰਦਾ ਹੈ, ਦਾਤਾਰ ! ਉਮਰ ਤਾਂ ਮੇਰੀ ਬਹੁਤ ਹੋ ਚੁੱਕੀ ਹੈ ਤੇ ਧੰਨ ਗੁਰੂ ਨਾਨਕ ਸਾਹਿਬ ਨੇ ਉਥੇ ਬਚਨ ਕਹੇ ਸਨ, ਸਾਈਂ ਵਾਲਿਆ ! ਅਜੇ ਤੂੰ ਬਹੁਤ ਲੰਮੀ ਆਰਬਲਾ ਭੋਗ ਕੇ ਜਾਣਾ ਹੈ ਤੇ ਅੱਜ ਤੋਂ ਬਾਅਦ ਅੰਦਰ ਰੁੱਖਾਪਣ ਨਹੀਂ, ਅੱਜ ਤੋਂ ਬਾਅਦ ਤੇਰੇ ਅੰਦਰ ਰੱਸ ਵਾਲਾ ਬੈਰਾਗ ਆ ਗਿਆ ਹੈ। ਜ਼ਿੰਦਗੀ ਦਾ ਇਕ ਇਕ ਸੁਆਸ ਨਾਮ ਲਕਸ਼ ਬਣ ਕੇ ਤੇਰਾ ਬਤੀਤ ਹੋਵੇਗਾ।

ਧੰਨ ਗੁਰੂ ਨਾਨਕ ਸਾਹਿਬ ਇੰਨਾ ਬਚਨ ਕਹਿ ਕੇ ਚਲੇ ਗਏ। ਬੁੱਢਣ ਸ਼ਾਹ ਨਾਮ ਰਸਕ ਬਣਿਆ। ਜਦੋਂ ਹਰਿਗੋਬਿੰਦ ਸਾਹਿਬ ਦੇ ਰੂਪ ਵਿਚ ਕੀਰਤਪੁਰ ਸਾਹਿਬ ਦੀ ਧਰਤੀ ਉੱਪਰ ਆਏ ਤਾਂ ਇੱਥੇ ਕਹਿੰਦੇ ਹਨ, ਪੀਰ ਬੁੱਢਣ ਸ਼ਾਹ ਨੂੰ ਹਜ਼ੂਰ ਮਿਲੇ। ਪੀਰ ਬੁੱਢਣ ਸ਼ਾਹ ਅੱਤ ਦਾ ਬਿਰਧ ਹੋ ਚੁੱਕਾ ਸੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕੀਤੇ। ਪਹਿਲਾਂ ਤਾਂ ਚੁੱਪ

ਰਿਹਾ ਤੇ ਦਾਤਾਰ ਜੀ ਨੇ ਕੋਲ ਖਲੋ ਕੇ ਆਵਾਜ਼ ਦਿੱਤੀ ਕਿ ਸਾਈਂ ਵਾਲਿਆ ! ਮੇਰਾ ਦੁੱਧ ਮੈਨੂੰ ਪਿਲਾ। ਬੁੱਢਣ ਸ਼ਾਹ ਨੇ ਸੁਣਿਆ, ਨੇਤਰ ਖੋਲ੍ਹੇ ਤੇ ਦੇਖਿਆ। ਸਾਹਿਬ ਨੇ ਦੂਜੀ ਵਾਰ ਫਿਰ ਕਿਹਾ, ਮੇਰਾ ਦੁੱਧ। ਭਾਈ ਵੀਰ ਸਿੰਘ ਲਿਖਦੇ ਹਨ ਕਿ ਜਦੋਂ ਤੀਜੀ ਵਾਰ ਕਿਹਾ ਤਾਂ ਇਕੋ ਦੱਮ ਅੱਖਾਂ ਦੇ ਸਾਹਮਣੇ ਜਿਸ ਨੇ ਦੋ ਕਿਰਪਾਨਾਂ ਪਾਈਆਂ ਸਨ, ਉਸ ਦੇ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਝਲਕਾਰਾ ਵੱਜਾ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਡਿੱਗ ਪਿਆ। ਹਜ਼ੂਰ ਨੇ ਦੁੱਧ ਪੀਤਾ।

ਇਸੇ ਕੀਰਤਪੁਰ ਸਾਹਿਬ ਦੀ ਧਰਤੀ ਉੱਪਰ ਬਾਬਾ ਗੁਰਦਿੱਤਾ ਜੀ ਦਾ ਆਨੰਦ ਕਾਰਜ ਹੋਇਆ। ਬਾਬਾ ਗੁਰਦਿੱਤਾ ਜੀ ਦੇ ਘਰ ਅੰਦਰ ਮੇਰੇ ਮਾਲਕ ਨੇ ਦੋ ਪੁੱਤਰਾਂ ਦੀ ਦਾਤ ਦਿੱਤੀ ਹੈ। ਵੱਡੇ ਸਨ ਧੀਰ ਮੱਲ ਜੀ ਤੇ ਛੋਟੇ ਸਨ ਗੁਰੂ ਹਰਿਰਾਏ ਸਾਹਿਬ ਜੀ। ਜਿਸ ਦਿਨ ਬਾਬੇ ਧੀਰ ਮੱਲ ਦਾ ਜਨਮ ਹੋਇਆ ਸੀ ਤੇ ਗੁਰੂ ਹਰਿਗੋਬਿੰਦ ਸਾਹਿਬ ਤੇ ਬਾਬਾ ਬੁੱਢਾ ਸਾਹਿਬ ਜਦੋਂ ਦੇਖਣ ਗਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਦੇਖਿਆ ਤੇ ਬਾਬੇ ਬੁੱਢੇ ਵੱਲ ਨਜ਼ਰ ਟਿਕਾ ਕੇ ਇਕ ਸ਼ਬਦ ਕਿਹਾ ਸੀ ਕਿ ਬਾਬਾ ਬੁੱਢਾ ਸਾਹਿਬ ਜੀ ! ਇੰਝ ਲੱਗਦਾ ਹੈ ਜਿਵੇਂ ਤਾਇਆ ਜੀ ਪਰਤ ਕੇ ਫਿਰ ਘਰ ਆ ਗਏ ਹਨ। ਜਦੋਂ ਗੁਰੂ ਹਰਿਰਾਏ ਸਾਹਿਬ ਜੀ ਦਾ ਆਗਮਨ ਹੋਇਆ ਹੈ ਕੀਰਤਪੁਰ ਸਾਹਿਬ ਦੀ ਧਰਤੀ ਉੱਪਰ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਦੇਖ ਕੇ ਕਿਹਾ ਸੀ ਕਿ ਸਾਡੇ ਘਰ ਅੰਦਰ ਅੱਜ ਵੱਡੀ ਚੀਜ਼ ਦਾ ਗਾਹਕ ਆ ਗਿਆ ਹੈ। ਉਹ ਆ ਗਿਆ ਹੈ ਜਿਸ ਨੂੰ ਬਹੁਤ ਵੱਡੀ ਬਖ਼ਸ਼ਿਸ਼ ਪ੍ਰਾਪਤ ਹੋਣੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਦੀ ਹਿਆਤੀ ਅੰਦਰ ਦੋ ਪੁੱਤਰ ਚਲਾਣਾ ਕਰ ਚੁੱਕੇ ਸਨ। ਬਾਬਾ ਅਟੱਲ ਰਾਏ ਨੇ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਬਾਬਾ ਮੋਹਨ ਨੂੰ ਕੇਵਲ ਜੀਵਾਲਿਆ ਸੀ ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ ਸੀ, ਬੇਟਾ ! ਹੁਣ ਇਕ ਮਿਆਨ ਵਿਚ ਦੋ ਤਲਵਾਰਾਂ ਸਮਾਅ ਨਹੀਂ ਸਕਦੀਆਂ। ਰੱਬ ਦੇ ਕੀਤੇ ਵਿਚ ਤੂੰ ਦਖ਼ਲ ਦਿੱਤਾ ਹੈ। ਜੇ ਉਸ ਨੂੰ ਜ਼ਿੰਦਗੀ ਦਿੱਤੀ ਹੈ ਤਾਂ ਆਪਣੇ ਆਪ ਨੂੰ ਕੁਰਬਾਨ ਕਰਨਾ ਪਵੇਗਾ। ਜਿੱਥੇ ਬਾਬਾ ਅਟੱਲ ਰਾਏ ਜੀ ਦਾ ਅਸਥਾਨ ਹੈ, ਉੱਥੇ ਬਾਬਾ ਜੀ ਨੇ ਆਪਣੇ ਤਨ ਦਾ ਚੋਲਾ ਤਿਆਗ ਦਿੱਤਾ। ਦੂਜੇ ਹਨ ਬਾਬਾ ਗੁਰਦਿੱਤਾ ਜੀ।

ਬਾਬਾ ਧੀਰ ਮੱਲ ਗੁਰੂ ਹਰਿਗੋਬਿੰਦ ਸਾਹਿਬ ਦੇ ਹੁੰਦਿਆਂ ਹੀ ਤਖ਼ਤ ਲਾ ਕੇ ਬੈਠ ਗਿਆ ਸੀ ਤੇ ਚੌਰ ਕਰਵਾਣ ਲੱਗ ਪਿਆ ਸੀ ਤੇ ਜਦੋਂ ਬਾਬਾ ਗੁਰਦਿੱਤਾ ਜੀ ਨੇ ਚਲਾਣਾ ਕੀਤਾ ਤਾਂ ਧੀਰ ਮੱਲ ਬਾਬਾ ਗੁਰਦਿੱਤਾ ਜੀ ਦੇ ਚਲਾਣੇ ਵਿਚ ਵੀ ਨਹੀਂ ਸੀ ਪਹੁੰਚਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਤਿੰਨ ਪੁੱਤਰ ਸਾਹਮਣੇ ਕਾਇਮ ਹਨ। ਬਾਬਾ ਸੂਰਜ ਮੱਲ, ਬਾਬਾ ਅਣੀ ਰਾਏ ਤੇ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਕਿਸੇ ਪੁੱਤਰ ਨੂੰ ਗੱਦੀ ਨਹੀਂ ਦਿੱਤੀ ਬਲਕਿ ਧੰਨ ਗੁਰੂ ਹਰਿਰਾਏ ਸਾਹਿਬ ਨੂੰ ਦਿੱਤੀ। ਗੁਰੂ ਹਰਿਰਾਏ ਸਾਹਿਬ ਦਾ ਆਨੰਦ ਕਾਰਜ ਹੋਇਆ

ਹੈ ਤੇ ਮਾਲਕ ਨੇ ਦੋ ਪੁੱਤਰਾਂ ਦੀ ਦਾਤ ਦਿੱਤੀ। ਵੱਡੇ ਦਾ ਨਾਮ ਸੀ ਬਾਬਾ ਰਾਮ ਰਾਏ ਜੀ ਤੇ ਛੋਟੇ ਹਨ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ।

ਗੁਰੂ ਹਰਿਰਾਏ ਸਾਹਿਬ ਨੂੰ ਇਕ ਦਿਨ ਸਿੱਖਾਂ ਨੇ ਸਵਾਲ ਕੀਤਾ। ਕਹਿੰਦੇ ਹਨ ਗੁਰੂ ਹਰਿਰਾਏ ਸਾਹਿਬ ਜੀ ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ ਤਾਂ ਬਾਣੀ ਦੇ ਅਰਥ ਸਮਝ ਨਹੀਂ ਪੈਂਦੇ। ਨਿਤਨੇਮ ਕਰਦੇ ਹਾਂ ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦਿਆਂ ਮਨ ਟਿੱਕਦਾ ਨਹੀਂ। ਅਸੀਂ ਇਸ ਗੱਲ ਨੂੰ ਤਾਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਗੁਰੂ ਨਾਨਕ ਸਾਹਿਬ ਦੇ ਘਰ ਅੰਦਰ ਸਭ ਤੋਂ ਉੱਚਾ ਦਰਜਾ ਕੇਵਲ ਗੁਰੂ ਦੀ ਬਾਣੀ ਦਾ ਹੈ। ਸਿੱਖ ਕਹਿੰਦੇ ਹਨ, ਜੇ ਅਰਥ ਸਮਝ ਨਹੀਂ ਪਏ ਤਾਂ ਫਿਰ ਬਾਣੀ ਪੜ੍ਹਨ ਦਾ ਕੀ ਲਾਭ ਹੈ ? ਸਤਿਗੁਰੂ ਦੀ ਬਾਣੀ ਪੜ੍ਹੀਏ ਨਾ ? ਧੰਨ ਗੁਰੂ ਹਰਿਰਾਏ ਸਾਹਿਬ ਕਹਿੰਦੇ ਹਨ, ਨਿਤਨੇਮ ਛੱਡਿਆ ਤਾਂ ਨਹੀਂ ? ਪ੍ਰੇਮ ਤਿਆਗਿਆ ਤਾਂ ਨਹੀਂ ? ਕਹਿੰਦੇ ਹਨ, ਸਤਿਗੁਰੂ ! ਨਹੀਂ, ਮਨ ਭਾਵੇਂ ਲੱਗੇ ਨਾ ਲੱਗੇ, ਅਰਥ ਸਮਝ ਪੈਣ ਨਾ ਪੈਣ, ਤੇਰਾ ਹੁਕਮ ਹੈ ਸਿੱਖਾ, ਤੂੰ ਬਾਣੀ ਪੜ੍ਹੀਂ। ਅਸੀਂ ਬਾਣੀ ਦਿਨ ਰਾਤ ਪੜ੍ਹੀ ਜਾਂਦੇ ਹਾਂ। ਸਤਿਗੁਰੂ ! ਇਸ ਦਾ ਕੋਈ ਉੱਤਰ ਦਿਉ। ਧੰਨ ਗੁਰੂ ਹਰਿਰਾਏ ਸਾਹਿਬ ਕਹਿੰਦੇ ਹਨ, ਅੱਜ ਨਹੀਂ, ਇਸ ਦਾ ਉੱਤਰ ਇਕ ਦੋ ਦਿਨਾਂ ਤੱਕ ਦਿੱਤਾ ਜਾਇਗਾ। ਮਹਾਰਾਜ ! ਤੁਸੀਂ ਤਾਂ ਸਮਰੱਥ ਹੋ। ਕਹਿੰਦੇ ਹਨ, ਤੁਹਾਨੂੰ ਕਿਹਾ ਹੈ ਕਿ ਉੱਤਰ ਜ਼ਰੂਰ ਮਿਲੇਗਾ।

ਹਜ਼ੂਰ ਅੱਜ ਘੋੜੇ 'ਤੇ ਸਵਾਰ ਹੋ ਕੇ ਬਾਹਰ ਨਿਕਲੇ ਹਨ। ਮੀਂਹ ਪੈ ਕੇ ਹੱਟਿਆ ਹੈ। ਚਾਰ-ਚੁਫੇਰੇ ਬਨਸਪਤੀ ਧੁੱਪੀ ਪਈ ਹੈ ਤੇ ਸੂਰਜ ਦੀਆਂ ਕਿਰਨਾਂ ਧਰਤੀ ਉੱਪਰ ਪੈਂਦੀਆਂ ਹਨ। ਗੁਰੂ ਹਰਿਰਾਏ ਸਾਹਿਬ ਸਾਹਮਣੇ ਕੀ ਦੇਖਦੇ ਪਏ ਹਨ ਕਿ ਇਕ ਟੁੱਟੀ ਹੋਈ ਹਾਂਡੀ, ਇਕ ਮਿੱਟੀ ਦਾ ਭਾਂਡਾ ਟੁੱਟਾ ਪਿਆ ਹੈ ਤੇ ਉਸ ਟੁੱਟੇ ਹੋਏ ਭਾਂਡੇ ਦੀਆਂ ਠਿੱਕਰੀਆਂ ਵਿਚੋਂ ਸੂਰਜ ਦੀਆਂ ਕਿਰਨਾਂ ਨਾਲ ਇੰਝ ਲੱਗਦਾ ਹੈ ਜਿਵੇਂ ਮਾਨੋ ਲਿਸ਼ਕ ਪੈਂਦੀ ਹੈ, ਕੋਈ ਚੀਜ਼ ਚਮਕਦੀ ਪਈ ਹੈ। ਸਿੱਖਾਂ ਨੂੰ ਕਿਹਾ, ਸੱਜਣੋਂ ! ਉਸ ਭਾਂਡੇ ਦੀਆਂ ਠੀਕਰੀਆਂ ਲਿਆਉ ਤਾਂ ਸਹੀ। ਜਦੋਂ ਕੋਲ ਲਿਆਂਦੀਆਂ ਤਾਂ ਕਹਿੰਦੇ ਹਨ ਇਸ ਦੇ ਵਿਚ ਹੱਥ ਮਾਰ ਕੇ ਦੇਖੋ ਕਿ ਚਮਕ ਕਾਹਦੀ ਹੈ। ਇਕ ਨੇ ਹੱਥ ਲਾ ਕੇ ਕਿਹਾ ਸਤਿਗੁਰੂ ! ਇਸ ਟੁੱਟੇ ਹੋਏ ਭਾਂਡੇ ਦੀਆਂ ਠੀਕਰੀਆਂ ਵਿਚੋਂ ਇੰਝ ਲੱਗਦਾ ਹੈ ਜਿਵੇਂ ਘਿਉ ਬਾਹਰ ਨਿਕਲਦਾ ਹੈ, ਥੰਧਿਆਈ ਹੈ। ਧੰਨ ਗੁਰੂ ਹਰਿਰਾਏ ਸਾਹਿਬ ਕਹਿੰਦੇ ਹਨ ਕਿ ਤੁਹਾਡੇ ਕੀਤੇ ਹੋਏ ਸਵਾਲ ਦਾ ਉੱਤਰ ਹੈ ਕਿ ਗੁਰਬਾਣੀ ਪੜ੍ਹਦੇ ਹਾਂ ਤੇ ਅੰਦਰ ਨੂੰ ਟਿਕਾਅ ਨਹੀਂ, ਗੁਰਬਾਣੀ ਪੜ੍ਹਦੇ ਹਾਂ ਤੇ ਅੰਦਰ ਨੂੰ ਰੱਸ ਨਹੀਂ। ਧੰਨ ਗੁਰੂ ਹਰਿਰਾਏ ਸਾਹਿਬ ਕਹਿੰਦੇ ਹਨ, ਇਸ ਭਾਂਡੇ ਵਿਚ ਰੋਜ਼ ਮੱਖਣ ਘਿਉ ਪੈਂਦਾ ਰਿਹਾ ਹੈ। ਸੁਆਣੀ ਰੋਜ਼ ਭਾਂਡੇ ਵਿਚ ਘਿਉ ਪਾਉਂਦੀ ਰਹੀ ਤੇ ਸਮਾਂ ਆਇਆ ਕਿ ਇਹ ਭਾਂਡਾ ਟੁੱਟ ਗਿਆ ਹੈ। ਦੇਖੋ ਇਕ ਭਾਂਡਾ ਟੁੱਟਣ ਤੋਂ ਬਾਅਦ ਜਦੋਂ ਸੂਰਜ ਦੀਆਂ ਕਿਰਨਾਂ ਦੀ ਤਪਸ਼ ਪਈ ਤਾਂ ਉਸ ਦੇ ਅੰਦਰੋਂ ਜਿਹੜਾ ਘਿਉ ਹੈ, ਸਿੰਮ ਕੇ ਉਹ ਥੰਧਿਆਈ ਬਾਹਰ ਪਈ ਨਿਕਲਦੀ ਹੈ। ਸਾਹਿਬ ਕਹਿੰਦੇ ਹਨ, ਇਸ ਅੰਦਰ ਦੇ ਭਾਂਡੇ ਵਿਚ ਗੁਰੂ ਦੀ ਬਾਣੀ ਪਾਉਣੀ ਨਾ ਛੱਡਿਉ।

ਤੁਸੀਂ ਰੋਜ਼ ਨੇਮ ਨਿਭਾਈ ਜਾਉ ਅਤੇ ਇਹ ਯਕੀਨ ਕਰਿਉ ਕਿ ਸ਼ਬਦ ਗੁਰੂ ਹੈ। ਇਕ ਦਿਨ ਨੇਮ ਨਿਭਾਉਂਦਿਆਂ ਇਹੋ ਜਿਹਾ ਰਹਿਮਤ ਦਾ ਸੇਕ ਲਾਏਗਾ ਕਿ ਉਹ ਕੀਤੀ ਹੋਈ ਕਮਾਈ ਫਲੀਭੂਤ ਹੋ ਜਾਏਗੀ। ਹਜ਼ੂਰ ਕਹਿੰਦੇ ਹਨ ਕਿ ਗਾਵਿਆ ਸੁਣਿਆ ਥਾਏਂ ਜ਼ਰੂਰ ਪੈਂਦਾ ਹੈ, ਪਰ ਜੇ ਭਾਵਨਾ ਨਾਲ ਰੋਜ਼ ਬਾਣੀ ਪੜ੍ਹੀ ਜਾਏ। ਉਹਨਾਂ ਗੁਰੂ ਦੇ ਪਿਆਰਿਆਂ ਨੇ ਫਿਰ ਨੇਮ ਟੁੱਟਣ ਨਹੀਂ ਦਿੱਤਾ।

ਇਕ ਦਿਨ ਹਜ਼ੂਰ ਕੀਰਤਪੁਰ ਸਾਹਿਬ ਦੀ ਧਰਤੀ ਉੱਪਰ ਵਿਸਰਾਮ ਪਏ ਕਰਦੇ ਹਨ। ਇੱਥੇ ਵਿਦਵਾਨਾਂ ਨੇ ਕੁਝ ਬਚਨ ਕਹੇ। ਗੁਰੂ ਕੇ ਸਿੱਖ ਜੋਟੀਆਂ ਵਿਚ ਸ਼ਬਦ ਪੜ੍ਹਦੇ ਆਉਂਦੇ ਪਏ ਹਨ। ਜੇ ਬਾਣੀ ਦਾ ਅਦਬ, ਬਾਣੀ ਦੀ ਮਹਿਮਾ ਕਿਸੇ ਕੋਲੋਂ ਪੁੱਛਣੀ ਹੋਵੇ ਤਾਂ ਧੰਨ ਗੁਰੂ ਹਰਿਰਾਏ ਸਾਹਿਬ ਦੇ ਜੀਵਨ ਨੂੰ ਕਦੀ ਭੁੱਲਿਉ ਨਾ। ਸਾਹਿਬ ਅੱਜ ਪਲੰਘ ਉੱਪਰ ਬਿਰਾਜਮਾਨ ਹਨ। ਸਾਹਿਬ ਦੇ ਸਰਵਨਾਂ ਵਿਚ ਆਵਾਜ਼ ਪਈ। ਤੇਜ਼ੀ ਨਾਲ ਹਜ਼ੂਰ ਪਲੰਘ ਤੋਂ ਉੱਠੇ। ਕਹਿੰਦੇ ਹਨ, ਉੱਠਦਿਆਂ ਸਾਰ ਦਾਤਾਰ ਦੇ ਗੋਡੇ ਉੱਪਰ ਚੋਟ ਵੀ ਆਈ। ਕੁਝ ਕਹਿੰਦੇ ਹਨ, ਖ਼ੂਨ ਸਿੰਮਿਆ। ਸਿੱਖਾਂ ਨੇ ਪੁੱਛਿਆ, ਦਾਤਾਰ ! ਬਾਣੀ ਵੀ ਤੁਹਾਡੀ ਉਚਾਰਨ ਕੀਤੀ ਤੇ ਆਪ ਹੀ ਤੁਸੀਂ ਇੰਨਾ ਅਦਬ ਨਾਲ ਉੱਠੇ, ਗੋਡੇ ਉੱਪਰ ਚੋਟ ਲੱਗ ਗਈ। ਕਹਿੰਦੇ ਹਨ, ਉਸ ਦਿਨ ਤੋਂ ਬਾਅਦ ਗੁਰੂ ਹਰਿਰਾਏ ਜੀ ਨੇ ਪਲੰਘ ਉੱਪਰ ਸੌਣਾ ਛੱਡ ਦਿੱਤਾ ਕਿ ਗੁਰੂ ਦੇ ਸਿੱਖ ਬਾਣੀ ਪੜ੍ਹਦੇ ਆਉਂਦੇ ਹਨ ਤੇ ਗੁਰੂ ਦੀ ਬਾਣੀ ਦਾ ਅਦਬ ਕਰਨਾ ਅਤੀ ਜ਼ਰੂਰੀ ਹੈ। ਉੱਥੇ ਫਿਰ ਤਿੰਨ ਬਚਨ ਮੇਰੇ ਗੁਰੂ ਹਰਿਰਾਏ ਸਾਹਿਬ ਨੇ ਕਹੇ। ਜਿਸ ਨੂੰ ਕਵੀ ਸੰਤੋਖ ਸਿੰਘ ਨੇ ਦਰਜ ਕੀਤਾ ਹੈ ਸ੍ਰੀ ਗੁਰ ਪ੍ਰਤਾਪ ਸੂਰਜ ਦੇ ਅੰਦਰ।

ਪਹਿਲਾ ਬਚਨ ਕਿਹਾ ਕਿ ਸਿੱਖੋ ! ਚੇਤੇ ਰੱਖਿਉ-

*ਜੋ ਸਿਖ ਗੁਰਬਾਣੀ ਭੈ ਕਰੇ।*

ਕਹਿੰਦੇ ਹਨ, ਜਿਹੜਾ ਸਿੱਖ ਗੁਰਬਾਣੀ ਦਾ ਅਦਬ ਕਰਦਾ ਹੈ।-

*ਜੋ ਸਿਖ ਗੁਰਬਾਣੀ ਭੈ ਕਰੇ। ਦਿਨਸ ਰਾਤ ਭਵ ਸਾਗਰ ਤਰੇ।*

ਜਿਹੜਾ ਸਿੱਖ ਗੁਰੂ ਦੀ ਬਾਣੀ ਦਾ ਭੈ ਕਰੇਗਾ, ਉਸ ਨੂੰ ਕਰਮ ਕਾਂਡਾਂ ਦੀ ਲੋੜ ਨਹੀਂ। ਉਹ ਬਿਨਾਂ ਕਿਸੇ ਯਤਨ ਦੇ ਭਵ ਸਾਗਰ ਤੋਂ ਪਾਰ ਹੋ ਜਾਏਗਾ। ਕਹਿਣ ਲੱਗੇ-

*ਜਿਨ ਭੈ ਬਾਣੀ ਅਦਬ ਨਾ ਧਾਰਾ।*
*ਜਾਨਹੁ ਸੋ ਸਿਖ ਨਾਹਿ ਹਮਾਰਾ।*

ਜਿਸ ਨੇ ਗੁਰੂ ਦੀ ਬਾਣੀ ਦਾ ਅਦਬ ਨਹੀਂ ਕੀਤਾ, ਗੁਰੂ ਹਰਿਰਾਏ ਸਾਹਿਬ ਕਹਿੰਦੇ ਹਨ ਕਿ ਐਵੇਂ ਨਾ ਆ ਕੇ ਕਹਿ ਦਿਉ ਕਿ ਤੇਰੇ ਸਿੱਖ ਹਾਂ। ਕਹਿੰਦੇ ਹਨ, ਮੈਂ ਤੁਹਾਨੂੰ ਸਿੱਖ ਸਵੀਕਾਰ ਕਰਨ ਲਈ ਤਿਆਰ ਨਹੀਂ।

ਸਿੱਖਾਂ ਨੇ ਤੀਜਾ ਸਵਾਲ ਕੀਤਾ—ਸਤਿਗੁਰੂ ! ਸਾਰੀ ਬਾਣੀ ਵਿਚ ਕਹਿੰਦੇ ਹੋ ਕਿ ਮਨ

ਨੂੰ ਜਗਾਉ ਤਾਂ ਸਾਨੂੰ ਕਿਵੇਂ ਪਤਾ ਲੱਗ ਜਾਏਗਾ ਕਿ ਮਨ ਜਾਗ ਪਿਆ ਹੈ ? ਧੰਨ ਗੁਰੂ ਹਰਿਰਾਏ ਸਾਹਿਬ ਕਹਿੰਦੇ ਹਨ ਕਿ ਤੁਸੀਂ ਜਪੁ ਸਾਹਿਬ ਰੋਜ਼ ਪੜ੍ਹਦੇ ਹੋ, ਸੁਖਮਨੀ ਸਾਹਿਬ ਰੋਜ਼ ਪੜ੍ਹਦੇ ਹੋ ? ਕਹਿੰਦੇ ਹਨ, ਹਾਂ ਦਾਤਾਰ ! ਸਾਹਿਬ ਕਹਿੰਦੇ ਹਨ ਕਿ ਹੁਣ ਚਿੱਤ ਕਿਸ ਤਰ੍ਹਾਂ ਦਾ ਹੈ ? ਕਹਿੰਦੇ ਹਨ, ਦਾਤਾ ! ਪਹਿਲਾਂ ਲੱਗਦਾ ਨਹੀਂ ਸੀ ਪਰ ਪਤਾ ਨਹੀਂ ਉਹੀ ਬਾਣੀ ਹੈ, ਜਿਉਂ-ਜਿਉਂ ਟਿੱਕ ਕੇ ਪੜ੍ਹਦੇ ਹਾਂ ਤਾਂ ਸਾਨੂੰ ਬਾਬੇ ਦਾ ਇਕ ਇਕ ਬਚਨ ਪਿਆਰਾ ਲੱਗਦਾ ਹੈ। ਸਾਹਿਬ ਕਹਿੰਦੇ ਹਨ ਕਿ ਮਨ ਜਾਗਣ ਦਾ ਪਹਿਲਾ ਲੱਛਣ ਹੀ ਇਹ ਹੈ ਕਿ ਜਿਸ ਦਿਨ ਜਗਿਆਸੂ ਨੂੰ ਗੁਰੂ ਦੀ ਬਾਣੀ ਮਿੱਠੀ ਲੱਗੇ, ਉਸ ਦਿਨ ਸਮਝ ਲਏ ਕਿ ਮੇਰਾ ਸੁੱਤਾ ਹੋਇਆ ਮਨ ਜਾਗਣ ਲੱਗ ਪਿਆ ਹੈ। ਸਾਹਿਬ ਕਹਿੰਦੇ ਹਨ-

*ਮਨ ਜਾਗੇ ਕੀ ਇਹ ਨਿਸ਼ਾਨੀ। ਮਿਠੀ ਲਾਗੇ ਤੇਰੀ ਬਾਣੀ।*

ਸਤਿਗੁਰੂ ਦੇ ਅੰਮ੍ਰਿਤ ਬਚਨ ਮਿੱਠੇ ਲੱਗਣ।

ਸਾਹਿਬ ਨੇ ਅਗਲੀ ਉਦਾਹਰਨ ਜੀਵਨ ਵਿਚ ਦਿੱਤੀ ਹੈ ਕਿ ਬਾਣੀ ਦਾ ਅਦਬ ਕਿਵੇਂ ਕਰਨਾ ਹੈ। ਧੰਨ ਗੁਰੂ ਹਰਿਰਾਏ ਸਾਹਿਬ ਦੇ ਵੇਲੇ ਔਰੰਗਜ਼ੇਬ ਬਾਦਸ਼ਾਹ ਤਖ਼ਤ ਉੱਪਰ ਬੈਠ ਚੁੱਕਾ ਹੈ। ਇਹ ਉਹ ਬਾਦਸ਼ਾਹ ਹੈ ਜਿਹੜਾ ਦਿੱਲੀ ਦੇ ਤਖ਼ਤ ਉੱਪਰ ਬੈਠਣ ਲੱਗਿਆਂ ਆਪਣੇ ਪਿਉ ਤੇ ਆਪਣੇ ਭਰਾਵਾਂ ਨੂੰ ਕਤਲ ਕਰਕੇ ਖ਼ੁੱਦ ਸਿੰਘਾਸਣ ਉੱਪਰ ਬੈਠਾ ਹੈ। ਧੰਨ ਗੁਰੂ ਹਰਿਰਾਏ ਸਾਹਿਬ ਕੀਰਤਪੁਰ ਸਾਹਿਬ ਹਨ। ਔਰੰਗਜ਼ੇਬ ਨੇ ਸੋਚਿਆ ਕਿ ਕਿਸੇ ਤਰੀਕੇ ਨਾਲ ਇਹਨਾਂ ਨੂੰ ਦਿੱਲੀ ਬੁਲਾਵਾਂ। ਉਹ ਕਰਾਮਾਤਾਂ ਦੇਖਣ ਦਾ ਬੜਾ ਸ਼ੌਕੀਨ ਸੀ। ਧੰਨ ਗੁਰੂ ਹਰਿਰਾਏ ਸਾਹਿਬ ਨੂੰ ਸੱਦਾ ਭੇਜਿਆ। ਸਾਹਿਬ ਨੇ ਇਨਕਾਰ ਕਰ ਦਿੱਤਾ। ਪਰ ਕਹਿੰਦੇ ਹਨ, ਉਸ ਵੇਲੇ ਬੇਦੀਆਂ ਦੀ ਕੁਲ ਵਿਚੋਂ ਸੱਜਣ ਆਏ। ਉਹਨਾਂ ਨੇ ਇਹੀ ਕਿਹਾ ਕਿ ਸਤਿਗੁਰੂ ! ਆਪ ਨਹੀਂ ਤਾਂ ਕਿਸੇ ਹੋਰ ਨੂੰ ਭੇਜ ਦੇਈਏ। ਘੱਟੋ-ਘੱਟ ਬਾਦਸ਼ਾਹ ਨੂੰ ਮਿਲ ਕੇ ਤੇ ਗੱਲਬਾਤ ਕਰਕੇ ਉਸ ਦੇ ਨਾਲ ਆਪਣਾ ਸਿਧਾਂਤ ਤਾਂ ਪੇਸ਼ ਕਰੀਏ। ਉਸ ਵੇਲੇ ਬਾਬਾ ਰਾਮ ਰਾਏ ਜੀ ਆਏ। ਇਹਨਾਂ ਦੀ ਉਮਰ ਉਸ ਵੇਲੇ 17 ਸਾਲ ਦੀ ਸੀ। ਇੰਨੇ ਵਿਦਵਾਨ, ਇੰਨੇ ਸਿਆਣੇ ਸਨ ਕਿ ਧੰਨ ਗੁਰੂ ਹਰਿਰਾਏ ਸਾਹਿਬ ਨੇ ਉਹਨਾਂ ਦੀ ਜ਼ਿੰਮੇਵਾਰੀ ਲਾਈ। ਉਸ ਵੇਲੇ ਤੁਰਨ ਲੱਗਿਆਂ ਦੋ ਕੁ ਗੱਲਾਂ ਕਹੀਆਂ। ਕਹਿੰਦੇ ਹਨ, ਪੁੱਤਰ ! ਉਧਰ ਹੈ ਸ਼ਹਿਨਸ਼ਾਹੀ ਤੇ ਇੱਧਰ ਹੈ ਰੂਹਾਨੀਅਤ। ਉਹ ਬਾਦਸ਼ਾਹ ਹੈ ਤੇ ਇਹ ਪਾਤਿਸ਼ਾਹ ਦੇ ਪਾਤਿਸ਼ਾਹਾਂ ਦਾ ਘਰ ਹੈ। ਇਕ ਗੱਲ ਚੇਤੇ ਰੱਖੀਂ ਤੇਰੀ ਰਸਨਾ ਉੱਪਰ ਗੁਰੂ ਨਾਨਕ ਸਾਹਿਬ ਆਪ ਵਾਸ ਕਰਨਗੇ। ਕਹਿਣ ਤੋਂ ਮੁਰਾਦ ਕ੍ਰਿਪਾ ਹੋਵੇਗੀ। ਜੋ ਤੂੰ ਕਹੇਂਗਾ ਝੂਠ ਨਹੀਂ ਹੋਵੇਗਾ। ਪਰ ਦੇਖੀਂ ਸ਼ਬਦ ਗੁਰੂ ਹੈ, ਕਿਤੇ ਬਾਦਸ਼ਾਹ ਦੇ ਤਮਾ ਲਾਲਚ ਵਿਚ ਆ ਕੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਚੋਟ ਨਾ ਵੱਜ ਜਾਏ। ਬਸ ਗੁਰੂ ਦੇ ਸ਼ਬਦ ਦੀ ਤੂੰ ਜੈ ਜੈਕਾਰ ਕਰਾਈਂ।

ਬਾਬਾ ਰਾਮ ਰਾਏ ਨਮਸਕਾਰ ਕਰਕੇ ਤੁਰੇ ਹਨ। ਭਾਈ ਬਹਿਲੋ ਤੇ ਭਾਈ ਗੁਰਦਾਸ ਨਾਲ ਤੁਰੇ ਹਨ। ਕੁਝ ਹੋਰ ਸੱਜਣ ਗਏ ਹਨ ਬਾਦਸ਼ਾਹ ਔਰੰਗਜ਼ੇਬ ਦੇ ਸਵਾਲਾਂ ਦਾ ਉੱਤਰ

ਦੇਣ ਲਈ। ਬਾਬਾ ਰਾਮ ਰਾਏ ਦਿੱਲੀ ਪਹੁੰਚੇ ਹਨ। ਉਥੇ ਔਰੰਗਜ਼ੇਬ ਨੂੰ ਉਹਨਾਂ ਨੇ ਇਕ ਦੋ ਨਹੀਂ, ਕਵੀ ਸੰਤੋਖ ਸਿੰਘ ਨੇ ਜ਼ਿਕਰ ਕੀਤਾ ਹੈ ਕਿ 72 ਕਰਾਮਾਤਾਂ ਦਿਖਾਈਆਂ। ਔਰੰਗਜ਼ੇਬ ਉਸ ਸ਼ਕਤੀ ਨੂੰ ਦੇਖਕੇ ਪ੍ਰਭਾਵਿਤ ਹੋਇਆ। ਇਥੇ ਕਾਜ਼ੀਆਂ ਮੁਲਾਣਿਆਂ ਨੇ ਦੇਖਿਆ ਕਿ ਗੁਰੂ ਦਾ ਪੁੱਤਰ ਆਪਣਾ ਪ੍ਰਭਾਵ ਪਾਈ ਜਾ ਰਿਹਾ ਹੈ ਤੇ ਉਹਨਾਂ ਇਕ ਨਵੀਂ ਗੱਲ ਸ਼ੁਰੂ ਕੀਤੀ ਕਿ ਔਰੰਗਜ਼ੇਬ ! ਇਸ ਕੋਲੋਂ ਪੁੱਛੋ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ-

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥*
*ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥*

ਇਸ ਦਾ ਅਰਥ ਕੀ ਹੈ ? ਇਹ ਸਲੋਕ ਆਸਾ ਦੀ ਵਾਰ ਵਿਚ ਹੈ। ਰਾਮ ਰਾਏ ਨੇ ਇਸ ਦੇ ਅਰਥ ਉਲਟਾ ਕੇ ਮਿਟੀ ਮੁਸਲਮਾਨ ਦੀ ਥਾਂ ਮਿਟੀ ਬੇਈਮਾਨ ਦੀ ਕਹਿ ਕੇ ਸਭ ਨੂੰ ਖ਼ੁਸ਼ ਕਰ ਦਿੱਤਾ। ਇਸ ਦੇ ਬਦਲੇ ਗੁਰੂ ਹਰਿਰਾਏ ਸਾਹਿਬ ਨੇ ਹੁਕਮ ਕੀਤਾ ਕਿ ਰਾਮ ਰਾਏ ਸਾਡੇ ਮੱਥੇ ਨਾ ਲੱਗੇ। ਰਾਮ ਰਾਏ ਲਾਹੌਰ ਗਿਆ। ਲਾਹੌਰ ਤੋਂ ਵਾਪਿਸ ਫਿਰ ਦਿੱਲੀ ਗਿਆ ਤੇ ਔਰੰਗਜ਼ੇਬ ਨੂੰ ਕਹਿੰਦਾ ਹੈ ਕਿ ਮੈਂ ਤੇਰੀ ਖ਼ਾਤਰ ਖ਼ੁਆਰ ਹੋ ਗਿਆ। ਉਸ ਨੇ ਫਿਰ ਡੇਹਰਾਦੂਨ ਦੀ ਜਗੀਰ ਦਿੱਤੀ ਸੀ ਰਾਮ ਰਾਏ ਨੂੰ।

ਇੱਧਰ ਰਾਮ ਰਾਏ ਗੁਰੂ ਬਣਨ ਦੇ ਦਾਅਵੇ ਕਰਦਾ ਪਿਆ ਹੈ ਤੇ ਦੂਜੇ ਪਾਸੇ ਧੀਰ ਮੱਲ ਦਾਅਵੇ ਕਰਦਾ ਪਿਆ ਹੈ। ਉਸ ਦਿਨ ਮੇਰੇ ਗੁਰੂ ਹਰਿਰਾਏ ਸਾਹਿਬ ਨੇ ਬਚਨ ਕਿਹਾ ਸੀ। ਕਹਿੰਦੇ ਹਨ ਕਿ ਕੀਰਤਪੁਰ ਸਾਹਿਬ ਸੂਰਜ ਛਿੱਪਦਾ ਸੀ ਤੇ ਸਤਲੁਜ ਦਾ ਪਾਣੀ ਚਮਕਦਾ ਪਿਆ ਸੀ। ਗੁਰੂ ਹਰਿਰਾਏ ਸਾਹਿਬ ਪਹਾੜੀ ਉੱਪਰ ਖਲੋਤੇ ਹਨ। ਇਕ ਸਿੱਖ ਨੇ ਮਹਾਰਾਜ ਕੋਲੋਂ ਪੁੱਛਿਆ, ਦਾਤਾਰ ! ਇੰਨੇ ਗੰਭੀਰ ਕਿਉਂ ? ਉਥੇ ਇਕ ਬਚਨ ਕਿਹਾ ਕਿ ਗੁਰੂ ਨਾਨਕ ਸਾਹਿਬ ਨੇ ਇਕ ਬੇੜਾ ਬਣਾਇਆ ਸੀ ਪਾਰ ਹੋਣ ਲਈ ਪਰ ਇੰਞ ਲੱਗਦਾ ਹੈ ਜਿਵੇਂ ਇਸ ਬੇੜੇ ਦੇ ਫੱਟੇ ਤਿੜਕਦੇ ਪਏ ਹਨ। ਇੰਞ ਲੱਗਦਾ ਹੈ ਜਿਵੇਂ ਇਸ ਦੇ ਵਿਚ ਸੁਰਾਖ਼ ਪੈਦਾ ਹੋ ਗਏ ਹਨ। ਪੁੱਛਿਆ ਮਹਾਰਾਜ ! ਕਿਉਂ ? ਸਾਹਿਬ ਨੇ ਕਿਹਾ, ਇਹ ਬੇੜਾ ਉਸ ਦਿਨ ਡੋਲਦਾ ਹੈ, ਉਸ ਦਿਨ ਛੇਕ ਪੈਣਗੇ ਤੇ ਅੱਜ ਕਹਿੰਦੇ ਹਨ ਕਿ ਇੰਞ ਲੱਗਦਾ ਹੈ ਜਿਵੇਂ ਸੁਰਾਖ਼ ਬਣੀ ਜਾਂਦੇ ਹਨ। ਸਿੱਖ ਗੰਭੀਰ ਹੋ ਕੇ ਪੁੱਛਦੇ ਹਨ, ਦਾਤਾਰ ! ਕੀ ਮਾਜਰਾ ਹੈ ? ਕਹਿੰਦੇ ਹਨ ਕਿ ਪਹਿਲੀ ਗੱਲ ਕਿ ਜਦੋਂ ਆਪੋ ਧਾਪੀ ਪੈ ਜਾਏ ਤੇ ਹਰ ਬੰਦਾ ਬਾਬੇ ਦੇ ਨਾਮ 'ਤੇ ਆਪਣੀ ਮਰਿਆਦਾ ਕਾਇਮ ਕਰਕੇ ਬੈਠ ਜਾਏ ਤਾਂ ਚੇਤੇ ਰੱਖਿਉ, ਉਸ ਦਿਨ ਬੇੜਾ ਥੋੜਾ ਡਗਮਗਾਏਗਾ। ਧੀਰ ਮੱਲ ਆਪਣੀ ਮਰਿਆਦਾ ਬਣਾ ਰਿਹਾ ਹੈ, ਮੀਣੇ ਆਪਣੀ ਮਰਿਆਦਾ ਬਣਾ ਰਹੇ ਹਨ ਤੇ ਰਾਮ ਰਾਏ ਤੀਜਾ ਵਿਚੋਂ ਪੈਦਾ ਹੋ ਗਿਆ ਹੈ, ਉਹ ਆਪਣੀ ਮਰਿਆਦਾ ਬਣਾਉਂਦਾ ਪਿਆ ਹੈ ਤੇ ਜਦੋਂ ਆਪੋ ਧਾਪੀ ਪੈ ਜਾਏ ਤਾਂ ਉਦੋਂ ਫਿਰ ਬੇੜਾ ਡੋਲਦਾ ਹੈ। ਦੂਜੀ ਗੱਲ ਕਹੀ ਕਿ ਜਦੋਂ ਆਗੂ ਲਾਲਚੀ ਹੋ ਜਾਏ ਤਾਂ ਜਿਸ ਦਿਨ ਯਕੀਨ ਕਰਕੇ ਇਹ ਕਿਹਾ ਹੋਵੇ ਕਿ ਤੂੰ ਸਿਧਾਂਤ ਪੇਸ਼ ਕਰੀਂ ਤੇ ਜੇ ਆਗੂ ਲਾਲਚੀ ਹੋ ਕੇ ਸਿਧਾਂਤ ਨਾਲ ਸਮਝੌਤਾ ਕਰ

ਲਏ ਤਾਂ ਇਹ ਛੇਕ ਪੈਦਾ ਹੋ ਜਾਂਦੇ ਹਨ। ਤੀਜਾ ਬਚਨ ਕਿਹਾ ਕਿ ਜਦੋਂ ਪਾਖੰਡ ਦੀ ਪੂਜਾ ਸ਼ੁਰੂ ਹੋ ਜਾਏ ਤੇ ਅੰਦਰੋਂ ਅਸਲੀਅਤ ਖ਼ਤਮ ਹੋ ਜਾਏ ਤਾਂ ਉਦੋਂ ਬੇੜੇ ਦੇ ਤਖ਼ਤੇ ਹਿੱਲਦੇ ਹਨ। ਸਿੱਖ ਥੋੜੇ ਜਿਹੇ ਨਿਰਾਸ਼ ਹੋਏ। ਮੋਢੇ ਉੱਪਰ ਹੱਥ ਰੱਖ ਕੇ ਕਹਿੰਦੇ ਹਨ, ਕੋਈ ਗੱਲ ਨਹੀਂ, ਦੱਸਵੇਂ ਜਾਮੇ ਵਿਚ ਆ ਜਾਏਗਾ ਤੇ ਆਪੇ ਨਿਤਾਰੇ ਕਰ ਦੇਵੇਗਾ ਛੇਕ ਪਾਉਣ ਵਾਲਿਆਂ ਦੇ ਤੇ ਬੇੜੇ ਨੂੰ ਹਿਲਾਉਣ ਵਾਲਿਆਂ ਦੇ।

ਧੰਨ ਗੁਰੂ ਹਰਿਰਾਏ ਸਾਹਿਬ ਨੇ ਇਹ ਕ੍ਰਿਪਾਲਤਾ ਕੀਤੀ ਕਿ ਜਿੱਥੇ ਬਾਣੀ ਦੇ ਸਿਧਾਂਤ ਨੂੰ ਮੁੱਖ ਰੱਖਿਆ, ਉਥੇ ਭਾਈ ਨੰਦ ਲਾਲ ਨੇ ਇਕ ਬਚਨ ਕਿਹਾ। ਕਹਿੰਦੇ ਹਨ, ਸਤਿਗੁਰੂ ! ਜਦੋਂ ਤੁਸੀਂ ਪੁੱਤਰ ਨੂੰ ਕਿਹਾ ਕਿ ਮੇਰੇ ਮੱਥੇ ਨਹੀਂ ਲੱਗਣਾ। ਉਥੇ ਉਹਨਾਂ ਨੇ ਦੋ ਸ਼ਬਦ ਕਹੇ ਸਨ ਕਿ ਹੇ ਗੁਰੂ ਹਰਿਰਾਏ ਸਾਹਿਬ ! ਤੁਸੀਂ ਪੁੱਤਰ ਨੂੰ ਖਰੀ ਖਰੀ ਸੁਣਾ ਕੇ ਇਕ ਗੱਲ ਸਿੱਧ ਕਰ ਦਿੱਤੀ ਕਿ ਤੁਸੀਂ ਸੱਚ ਨੂੰ ਪਾਲਣ ਵਾਲੇ ਹੋ ਤੇ ਸੱਚ ਨੂੰ ਆਪਣੀ ਜ਼ਿੰਦਗੀ ਵਿਚ ਧਾਰਨ ਕਰਨ ਵਾਲੇ ਹੋ। ਇਸ ਕਰਕੇ ਮੈਂ ਤੁਹਾਨੂੰ ਗੁਰੂ ਕਰਤਾ ਕਹਿੰਦਾ ਹਾਂ। ਅਗਲੀ ਪੰਗਤੀ ਕਹੀ- ਹੇ ਸਤਿਗੁਰੂ ! ਤੂੰ ਸੁਲਤਾਨ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈਂ ਤੇ ਕਹਿਣ ਲੱਗੇ ਤੇਰੇ ਵਰਗਾ ਫ਼ਕੀਰੀ ਕਮਾਉਣ ਵਾਲਾ ਕੋਈ ਨਹੀਂ। ਹੇ ਕਰਤਾ ਹਰਿਰਾਏ ਜੀ ! ਤੁਹਾਡੇ ਚਰਨਾਂ ਵਿਚ ਮੇਰਾ ਸਿਜਦਾ।

ਧੰਨ ਗੁਰੂ ਹਰਿਰਾਏ ਸਾਹਿਬ ਨੇ ਇਹ ਬਖ਼ਸ਼ਿਸ਼ਾਂ ਕੀਤੀਆਂ। ਬਾਬਾ ਸੰਗਤ ਸਿੰਘ ਜੀ ਕਮਾਲੀਏ ਵਾਲੇ ਹੋਏ ਹਨ ਮਹਾਂਪੁਰਸ਼, ਉਹਨਾਂ ਦੇ ਖ਼ਾਨਦਾਨ ਵਿਚੋਂ ਹੋਏ ਹਨ ਭਾਈ ਸ਼ਾਮੂ ਸਚਿਆਰ। ਧੰਨ ਗੁਰੂ ਹਰਿਰਾਏ ਸਾਹਿਬ ਜੀ ਦੇ ਚਰਨਾਂ ਵਿਚ ਕੀਰਤਪੁਰ ਆਏ ਸਨ ਤੇ ਨਮਸਕਾਰ ਕਰਕੇ ਉਹਨਾਂ ਨੇ ਪੁੱਛਿਆ ਸੀ ਕਿ ਸਚਿਆਰ ਕੌਣ ਹੁੰਦਾ ਹੈ ? ਸਾਹਿਬ ਕਹਿੰਦੇ ਹਨ ਕਿ ਅਰਥ ਪੁੱਛਣੇ ਹਨ ਕਿ ਸਚਿਆਰ ਬਣਨਾ ਚਾਹੁੰਦਾ ਹੈਂ ? ਅੱਗੋਂ ਬੋਲਿਆ ਨਹੀਂ। ਸਤਿਗੁਰੂ ਕਹਿੰਦੇ ਹਨ ਕਿ ਹੁਣ ਦੱਸ ਤੇਰੀ ਚੋਣ ਕੀ ਹੈ ? ਚਰਨਾਂ 'ਤੇ ਢੱਠਾ ਤੇ ਕਹਿੰਦਾ ਹੈ ਕਿ ਕਰਮ ਕੋਈ ਨਹੀਂ ਸਚਿਆਰਾਂ ਵਾਲੇ, ਪਰ ਤੂੰ ਮੇਹਰ ਕਰਕੇ ਬਣਾ ਦੇਵੇਂ ਤਾਂ ਤੇਰੀ ਕ੍ਰਿਪਾ ਹੋਵੇਗੀ। ਸਾਹਿਬ ਨੇ ਉਸੇ ਵੇਲੇ ਸੀਸ ਉੱਪਰ ਹੱਥ ਰੱਖਿਆ। ਉਥੇ ਸ਼ਬਦ ਕਹੇ ਸਨ—ਬੋਲ ਵਾਹਿਗੁਰੂ। ਪਤਾ ਨਹੀਂ ਮੇਰੇ ਸਤਿਗੁਰੂ ਦਾ ਸ਼ਬਦ ਕੰਨਾਂ ਵਿਚ ਜਿਵੇਂ ਧੱਸਿਆ, ਉਸੇ ਸ਼ਬਦ ਨੇ ਸ਼ਾਮੂ ਨੂੰ ਸਚਿਆਰ ਬਣਾ ਦਿੱਤਾ। ਉਸ ਦਿਨ ਤੋਂ ਬਾਅਦ ਨਾਮ ਪੈ ਗਿਆ ਸ਼ਾਮੂ ਸਚਿਆਰ।

ਧੰਨ ਗੁਰੂ ਹਰਿਰਾਏ ਸਾਹਿਬ ਨੇ ਕੀਰਤਪੁਰ ਸਾਹਿਬ ਆਪਣੇ ਪੁੱਤਰ ਗੁਰੂ ਹਰਿਕ੍ਰਿਸ਼ਨ ਸਾਹਿਬ ਸੱਚੇ ਪਾਤਿਸ਼ਾਹ ਜੀ ਨੂੰ ਗੁਰਤਾ ਗੱਦੀ ਦਿੱਤੀ ਜਿਨ੍ਹਾਂ ਦੀ ਪੰਜ ਸਾਲ ਤੇ ਕੁਝ ਮਹੀਨੇ ਉਮਰ ਹੈ। ਆਉ ਧੰਨ ਗੁਰੂ ਹਰਿਰਾਏ ਸਾਹਿਬ ਨੂੰ ਜੇ ਸਿਮਰਨਾ ਹੈ ਤਾਂ ਫਿਰ ਬਾਣੀ ਨਾਲ ਜੁੜੀਏ। ਬਾਣੀ ਨਾਲ ਜੁੜਿਆ ਹੋਇਆ ਗੁਰੂ ਹਰਿਰਾਏ ਸਾਹਿਬ ਦੀ ਕ੍ਰਿਪਾ ਦਾ ਪਾਤਰ ਬਣਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ

ਪਰਮ ਸਨਮਾਨ ਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਹਜ਼ੂਰ ਬਖ਼ਸ਼ਿਸ਼ ਕਰਦੇ ਹਨ-

**ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥**

ਅੱਠਵੇਂ ਗੁਰਦੇਵ ਧੰਨ ਸ੍ਰੀ ਗੁਰੂ ਹਰਿਕ੍ਰਿਸ਼ਨ ਸੱਚੇ ਪਾਤਿਸ਼ਾਹ ਜੀ ਆਪ ਰਹਿਮਤਾਂ ਬਖ਼ਸ਼ਿਸ਼ਾਂ ਕਰਨ ਵਾਲੇ ਹਨ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਆਗਮਨ ਧੰਨ ਗੁਰੂ ਹਰਿਰਾਏ ਸਾਹਿਬ ਜੀ ਦੇ ਘਰ ਅੰਦਰ ਕੀਰਤਪੁਰ ਸਾਹਿਬ ਜੀ ਦੀ ਪਵਿੱਤਰ ਧਰਤੀ ਉੱਪਰ ਅਸਥਾਨ ਸ਼ੀਸ਼ ਮਹਿਲ ਮਹੀਨਾ ਜੁਲਾਈ ਦਾ ਸੀ ਤੇ ਸੰਨ 1656 ਨੂੰ ਹਜ਼ੂਰ ਦੀ ਆਮਦ ਹੋਈ ਹੈ। ਗੁਰੂ ਹਰਿਰਾਏ ਸਾਹਿਬ ਜੀ ਦੇ ਘਰ ਅੰਦਰ ਅੱਠਵੇਂ ਗੁਰਦੇਵ ਤੋਂ ਵੱਡੇ ਬਾਬਾ ਰਾਮ ਰਾਏ ਜੀ ਹਨ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਪਵਿੱਤਰ ਜੀਵਨ ਨੂੰ ਜਦੋਂ ਅਸੀਂ ਪੜ੍ਹਦੇ ਹਾਂ ਤਾਂ 1656 ਦੇ ਅੰਦਰ ਹਜ਼ੂਰ ਦੀ ਆਮਦ ਹੈ ਅਤੇ 1661 ਦੇ ਅੰਦਰ ਸਤਿਗੁਰੂ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੋਏ ਹਨ ਤੇ ਸੰਨ 1664 ਨੂੰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਪ੍ਰਭਪੁਰ ਪਿਆਨਾ ਕਰ ਦਿੱਤਾ ਹੈ। ਪੰਜ ਸਾਲ ਦੀ ਉਮਰ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਤਖ਼ਤ ਦੇ ਮਾਲਕ ਬਣੇ। 7 ਸਾਲ ਤੇ ਕੁਝ ਮਹੀਨੇ ਬਣਦੇ ਹਨ ਜਦੋਂ ਗੁਰੂ ਜੋਤ ਗੁਰੂ ਤੇਗ਼ ਬਹਾਦਰ ਜੀ ਅੰਦਰ ਟਿਕਾਅ ਆਪ ਜੀ ਪ੍ਰਭਪੁਰ ਪਿਆਨਾ ਕਰ ਗਏ ਹਨ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੀਵਨ ਨੂੰ ਪੜ੍ਹ ਕੇ ਉਸ ਵੇਲੇ ਦੇ ਸ਼ੰਕਾਵਾਦੀਆਂ ਨੇ ਤੇ ਅੱਜ ਵੀ ਤਰਕ ਕੁਤਰਕ ਕਰਨ ਵਾਲਿਆਂ ਨੇ ਕਹਿ ਦਿੱਤਾ ਕਿ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਬਾਲ ਉਮਰ ਵਿਚ ਗੁਰੂ ਬਣਾਉਣਾ ਇਸ ਜਗ੍ਹਾ 'ਤੇ ਆ ਕੇ ਕੀ ਕੁਝ ਘਾਟ ਮਹਿਸੂਸ ਨਾ ਹੋਈ ? ਪਰ ਗੁਰਮੁਖ ਵਿਦਵਾਨਾਂ ਨੇ ਉੱਤਰ ਬੜੇ ਸੋਹਣੇ ਦਿੱਤੇ ਹਨ। ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਇਕ ਗੱਲ ਚੇਤੇ ਰੱਖੀਏ, ਉਮਰ ਕਰਕੇ ਤੇ ਆਕਾਰ

ਕਰਕੇ ਕਿਸੇ ਨੂੰ ਵਡਿਆਈ ਨਹੀਂ, ਇਸ ਘਰ ਦੇ ਅੰਦਰ ਉਸ ਮਾਲਕ ਦੀ ਰਹਿਮਤ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਉਹਨਾਂ ਮਹਾਂਪੁਰਸ਼ਾਂ ਦੇ ਜੀਵਨ ਤੋਂ ਸੇਧ ਲੈਣ ਦੀ ਸਾਨੂੰ ਰਹਿਮਤ ਕਰਕੇ ਪ੍ਰੇਰਨਾ ਦਿੱਤੀ ਹੈ, ਜਿਨ੍ਹਾਂ ਦੀ ਉਮਰ ਤਾਂ ਦੇਖੀਏ ਬਿਲਕੁਲ ਬਾਲ ਅਵਸਥਾ ਹੈ ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਜੇ ਪ੍ਰਮਾਤਮਾ ਉੱਪਰ ਵਿਸ਼ਵਾਸ ਤੇ ਭਰੋਸਾ ਬਣਾਉਣਾ ਹੈ ਤਾਂ ਇਹਨਾਂ ਦੋ ਮਹਾਂਪੁਰਸ਼ਾਂ ਦੀ ਜ਼ਿੰਦਗੀ ਤੋਂ ਆਪਣੇ ਆਪ ਨੂੰ ਸੇਧ ਦੇ ਲਈਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਬਚਨ ਪੜ੍ਹਦੇ ਹਾਂ-

*ਰਾਮ ਜਪਉ ਜੀਅ ਐਸੇ ਐਸੇ॥*

ਇਸ਼ਾਰਾ ਕਿੰਨ੍ਹਾਂ ਵੱਲ ਕੀਤਾ ਹੈ ? ਧ੍ਰੂ ਜੀ ਵੱਲ ਤੇ ਪ੍ਰਹਿਲਾਦ ਵੱਲ। ਬਾਲ ਉਮਰ ਹੈ ਦੋਨਾਂ ਦੀ। ਸਾਹਿਬ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਰੂਹਾਨੀਅਤ ਦੀ ਅੰਦਰ ਦੀ ਕ੍ਰਿਪਾ ਦਾ ਸੰਬੰਧ ਤੇਰੇ ਉਮਰ ਦੇ ਤਕਾਜ਼ੇ ਨਾਲ ਨਹੀਂ।-

*ਰਾਮ ਜਪਉ ਜੀਅ ਐਸੇ ਐਸੇ॥*
*ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥੧॥*

(ਅੰਗ ੩੩੭)

ਬਾਬਾ ਫ਼ਰੀਦ ਸਾਹਿਬ ਜੀ ਦੀ ਉਮਰ ਵੱਲ ਝਾਤੀ ਮਾਰੀਏ ਜਦੋਂ ਮਾਂ ਨੇ ਭਗਤੀ ਵੱਲ ਤੋਰਿਆ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ 94 ਸਾਲ ਦੀ ਉਮਰ ਵਿਚ ਬਾਬਾ ਅਮਰਦਾਸ ਜੀ ਉਹ ਵੀ ਸਿੱਖ ਸੰਗਤਾਂ ਦਾ ਪਾਰ ਉਤਾਰਾ ਪਏ ਕਰਦੇ ਹਨ ਤੇ ਇੱਥੇ ਪੰਜ ਸਾਲ ਦੀ ਉਮਰ ਅੰਦਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਸੱਚੇ ਪਾਤਿਸ਼ਾਹ ਉਹ ਵੀ ਇਸ ਜਗਤ ਜਲੰਦੇ ਨੂੰ ਗੁਰੂ ਉਪਦੇਸ਼ ਦੇ ਕੇ ਠਾਰਦੇ ਪਏ ਹਨ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਤਿੰਨ ਉਦਾਹਰਨਾਂ ਦਿੱਤੀਆਂ ਹਨ ਕਿ ਗੁਰੂ ਕੇ ਸਿੱਖੋ ! ਸਿੱਖ ਕੇਵਲ ਉਮਰ ਤੇ ਸਰੀਰ ਕਰਕੇ ਨਹੀਂ, ਉਹ ਇਸ ਕਰਕੇ ਅਦਬ ਕਰਦਾ ਹੈ ਕਿ ਉਸ ਸਰੀਰ ਅੰਦਰ ਗੁਰੂ ਦੀ ਜੋਤ ਟਿੱਕੀ ਹੈ। ਜੋਤ ਉਹੀ ਹੈ, ਕਾਇਆ ਭਾਵੇਂ ਪਲਟਦੀ ਰਹੀ ਹੈ। ਭਾਈ ਗੁਰਦਾਸ ਨੂੰ ਇਹ ਸ਼ਬਦ ਕਹਿਣੇ ਪਏ ਸਨ ਗੁਰੂ ਹਰਿਗੋਬਿੰਦ ਸਾਹਿਬ ਦੇ ਸਬੰਧੀ-

*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*

(ਵਾਰ ੧, ਪਉੜੀ ੪੮)

ਇਸ ਦਾ ਭਾਵ ਇਹੀ ਸੀ ਕਿ ਜੋਤ ਉਹੀ ਹੈ, ਧੰਨ ਗੁਰੂ ਹਰਿਗੋਬਿੰਦ ਸਾਹਿਬ 11 ਸਾਲ ਦੀ ਉਮਰ ਵਿਚ ਇਸ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੁੰਦੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਦੀ 9 ਸਾਲ ਆਰਬਲਾ ਬਣਦੀ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਪੰਜ ਸਾਲ ਤੇ ਕੁਝ ਮਹੀਨੇ ਹਨ। ਭਾਈ ਗੁਰਦਾਸ ਫਿਰ ਅੱਗੋਂ ਉੱਤਰ ਦਿੰਦੇ ਹਨ ਤਿੰਨ ਉਦਾਹਰਨਾਂ ਦੇ ਕੇ। ਕਹਿੰਦੇ ਹਨ, ਸਾਧ ਸੰਗਤ ! ਉਮਰ ਜਾਂ ਸਰੀਰ ਕਰਕੇ ਛੋਟਾ ਜਾਣ ਕੇ ਮੱਤ ਸਮਝੀਂ ਕਿ ਸ਼ਾਇਦ ਅਗਵਾਈ ਨਹੀਂ ਕਰ ਸਕਦੇ। ਹੀਰੇ ਨੂੰ ਕਦੀ ਹੱਥ ਉੱਪਰ ਰੱਖ ਕੇ ਦੇਖੋ ਕਿ ਉਸ

ਦਾ ਭਾਰ ਕਿੰਨਾ ਕੁ ਹੈ। ਹੀਰੇ ਨੂੰ ਦੇਖੋ ਉਸ ਦਾ ਆਕਾਰ ਕਿੰਨਾ ਕੁ ਵੱਡਾ ਹੈ। ਭਾਰ ਕਰਕੇ ਹੀਰਾ ਹਲਕਾ ਹੈ, ਆਕਾਰ ਕਰਕੇ ਹੀਰਾ ਛੋਟਾ ਹੈ ਪਰ ਜਦੋਂ ਕਿਸੇ ਜੌਹਰੀ ਕੋਲ ਉਸ ਹੀਰੇ ਨੂੰ ਲੈ ਜਾਉ ਤੇ ਜਿਹੜਾ ਉਸ ਹੀਰੇ ਦਾ ਕਦਰਦਾਨ ਹੈ, ਉਸ ਨੂੰ ਪੁੱਛ ਕੇ ਦੇਖੋ ਇਸ ਹੀਰੇ ਦੀ ਕੀਮਤ ਕਿੰਨੀ ਕੁ ਹੈ। ਇਕ ਛੋਟੇ ਜਿਹੇ ਹੀਰੇ ਦੇ ਬਦਲੇ ਮਨੁੱਖ ਦਾ ਘਰ ਰੁਪਈਆਂ ਨਾਲ ਭਰਿਆ ਜਾਂਦਾ ਹੈ।

ਭਾਈ ਗੁਰਦਾਸ ਦੂਜਾ ਬਚਨ ਕਰਦੇ ਹਨ। ਕਹਿੰਦੇ ਹਨ, ਜਦੋਂ ਪੁਰਾਤਨ ਸਮੇਂ ਹੁੰਡੀ ਕੀਤੀ ਜਾਂਦੀ ਸੀ ਤਾਂ ਇਕ ਛੋਟਾ ਜਿਹਾ ਕਾਗ਼ਜ਼ ਦਾ ਟੁੱਕੜਾ ਹੈ ਜਿਸ ਉੱਪਰ ਹੁੰਡੀ ਦੇ ਰੁਪਈਏ ਲਿਖ ਦਿੱਤੇ ਜਾਂਦੇ ਸਨ। ਜਦੋਂ ਉਹ ਹੁੰਡੀ ਤਾਰੀ ਜਾਂਦੀ ਸੀ ਤਾਂ ਉਸ ਦੇ ਬਦਲੇ ਰੁਪਈਆਂ ਦੇ ਢੇਰ ਲੱਗ ਜਾਂਦੇ ਸਨ। ਬੋਹੜ ਦਾ ਬੀਜ ਅਸੀਂ ਦੇਖਦੇ ਹਾਂ ਬਿਲਕੁਲ ਸੂਖਸ਼ਮ ਹੈ ਪਰ ਜਦੋਂ ਉਹ ਬੀਜ ਧਰਤੀ ਵਿਚ ਬੀਜ ਦਿੱਤਾ ਗਿਆ ਤਾਂ ਇੰਨਾ ਵੱਡਾ ਰੁੱਖ ਉਸ ਦੇ ਵਿਚੋਂ ਪੈਦਾ ਹੋਇਆ ਜਿਹੜਾ ਸੈਂਕੜੇ ਬੰਦਿਆਂ ਨੂੰ ਤੱਪਦੀ ਹੋਈ ਧੁੱਪ ਤੋਂ ਬਚਾ ਕੇ ਆਪਣੇ ਕੋਲੋਂ ਛਾਂ ਦਿੰਦਾ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਗੁਰੂ ਦੇ ਸਿੱਖ ਦੀ ਭਾਵਨਾ ਗੁਰੂ ਦੇ ਸ਼ਬਦ ਉੱਪਰ ਹੈ। ਉਸ ਨੂੰ ਇੰਨਾ ਕੁ ਯਕੀਨ ਹੈ ਕਿ-

*ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ,*
*ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ॥*
*ਜੈਸੇ ਬਰ ਬਾਧੇ ਹੁੰਡੀ, ਲਾਗਤ ਨ ਭਾਰ ਕਛੂ,*
*ਆਗੈ ਜਾਇ ਪਾਈਅਤ ਲਛਮੀ ਅਪਾਰ ਜੀ॥*
*ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ,*
*ਬੋਏ ਸੈ ਬਿਬਿਧਿ ਕਰੈ ਬਿਰਖ ਬਿਸਥਾਰ ਜੀ॥*
*ਤੈਸੇ ਗੁਰ-ਬਚਨ ਸਚਨ ਗੁਰ ਸਿਖਨ ਮੈ,*
*ਜਾਨੀਐ ਮਹਾਤਮ ਗਏ ਹੀ ਹਰਿ-ਦੁਆਰ ਜੀ॥ ੩੭੩॥*

(ਕਬਿੱਤ ਸਵੱਯੇ ਭਾ: ਗੁਰਦਾਸ)

ਗੁਰੂ ਦੇ ਸਿੱਖ ਗੁਰੂ ਦੇ ਬਚਨ ਨਾਲ ਜੁੜਦੇ ਹਨ। ਧੰਨ ਗੁਰੂ ਹਰਿਕ੍ਰਿਸ਼ਨ ਸੱਚੇ ਪਾਤਿਸ਼ਾਹ ਉਹੀ ਬਚਨ ਕਰਦੇ ਪਏ ਹਨ, ਜਿਹੜੇ ਬਚਨ ਗੁਰੂ ਨਾਨਕ ਸਾਹਿਬ ਨੇ ਕੀਤੇ ਹਨ। ਗੁਰੂ ਹਰਿਕ੍ਰਿਸ਼ਨ ਸੱਚੇ ਪਾਤਿਸ਼ਾਹ ਉਹੀ ਬਚਨ ਕਰਦੇ ਹਨ, ਜਿਹੜੇ ਗੁਰੂ ਅਰਜਨ ਸਾਹਿਬ ਨੇ ਕੀਤੇ ਹਨ। ਅਸਲ ਵਿਚ ਗੁਰਦੇਵ ਉਹੀ ਬਚਨ ਕਰਦੇ ਹਨ ਜਿਹੜੇ ਉਹਨਾਂ ਦੇ ਪਿਤਾ ਧੰਨ ਗੁਰੂ ਹਰਿਰਾਏ ਸਾਹਿਬ ਨੇ ਕੀਤੇ ਹਨ।

ਹਜ਼ੂਰ ਕੀਰਤਪੁਰ ਸਾਹਿਬ ਦੀ ਧਰਤੀ ਉੱਪਰ ਬਿਰਾਜਮਾਨ ਹਨ। ਗਿਆਨੀ ਗਿਆਨ ਸਿੰਘ ਨੇ ਤਵਾਰੀਖ਼ ਗੁਰੂ ਖਾਲਸਾ ਦੇ ਅੰਦਰ ਇਕ ਬਚਨ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ

ਨੇ ਅੱਜ ਦੋ ਬਚਨ ਕੀਤੇ ਹਨ। ਕਹਿੰਦੇ ਹਨ, ਜਦੋਂ ਹਰਿਕ੍ਰਿਸ਼ਨ ਸਾਹਿਬ ਨੂੰ ਧਿਆਈਏ ਤੇ ਨਾਲ ਸ਼ਬਦ ਵਰਤਿਆ ਕਿ ਉਹਨਾਂ ਦੇ ਕੋਈ ਦਰਸ਼ਨ ਕਰ ਲਏ। ਧਿਆਉਣ ਨਾਲ ਤੇ ਦਰਸ਼ਨ ਕਰਨ ਨਾਲ ਜਿੰਨੇ ਵੀ ਦੁੱਖ ਹਨ ਉਹ ਸਾਰੇ ਕੱਟੇ ਜਾਂਦੇ ਹਨ। ਅਸੀਂ ਪੜ੍ਹਿਆ ਹੈ-

**ਸ੍ਰੀ ਹਰਿਕਿਸ਼ਨ ਧਿਆਈਐ ਜਿਸੁ ਡਿਠੇ ਸਭਿ ਦੁਖਿ ਜਾਇ॥**

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਕੁਝ ਰੋਗਾਂ ਦਾ ਜ਼ਿਕਰ ਕੀਤਾ ਹੈ। ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਿੰਨੇ ਵੀ ਰੋਗ ਹਨ, ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਤੂੰ ਯਾਦ ਕਰ ਤੇ ਉਹਨਾਂ ਦੇ ਦਰਸ਼ਨ ਕਰਨ ਵਾਲਿਆਂ ਦੇ ਦੁੱਖ ਦੂਰ ਹੋ ਗਏ। ਗੁਰੂ ਅਰਜਨ ਦੇਵ ਜੀ ਨੇ ਇਕ ਬਚਨ ਕਿਹਾ।

ਅੱਜ ਬੜਾ ਵੱਡਾ ਸਵਾਲ ਹੈ ਕਿ ਕੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦੇਖਣ ਨਾਲ ਦੁੱਖ ਦੂਰ ਹੋ ਜਾਂਦੇ ਹਨ ? ਅਠਾਰ੍ਹਵੀਂ ਅਸਟਪਦੀ ਸੁਖਮਨੀ ਸਾਹਿਬ ਜੀ ਦੀ ਪੜ੍ਹਿਉ। ਸਤਿਗੁਰੂ ਦੀ ਉਪਮਾ ਵਿਚ ਗੁਰੂ ਸਾਹਿਬ ਨੇ ਉਚਾਰਨ ਕੀਤੀ ਹੈ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਸਿੱਖਾ ! ਸ਼ਰਧਾ ਤੇ ਯਕੀਨ ਨਾਲ ਗੁਰੂ ਕੋਲ ਆਈਂ। ਸਤਿਗੁਰੂ ਕੋਲ ਇੰਨੀਆਂ ਕੁ ਰਹਿਮਤਾਂ ਹਨ ਕਿ ਕਈ ਅਜਿਹੇ ਸਨ ਜਿਹੜੇ ਗੁਰੂ ਜੀ ਦੇ ਆ ਕੇ ਦਰਸ਼ਨ ਕਰਦੇ ਸਨ ਤਾਂ ਦੁੱਖ ਕੱਟੇ ਜਾਂਦੇ ਸਨ। ਕੁਝ ਅਜਿਹੇ ਸਨ ਜਿਹੜੇ ਚਰਨਾਂ ਨੂੰ ਸਪਰਸ਼ ਕਰਦੇ ਸਨ ਤੇ ਦੁੱਖ ਕੱਟੇ ਜਾਂਦੇ ਸਨ। ਕੁਝ ਅਜਿਹੇ ਸਨ ਜਿਹੜੇ ਗੁਰੂ ਦੇ ਬਚਨ ਸੁਣਦੇ ਸਨ ਤੇ ਉਹਨਾਂ ਦੇ ਦੁੱਖ ਕੱਟੇ ਜਾਂਦੇ ਸਨ। ਕੁਝ ਅਜਿਹੇ ਸਨ ਜਿਨ੍ਹਾਂ ਉੱਪਰ ਸਤਿਗੁਰੂ ਅੰਮ੍ਰਿਤ ਦ੍ਰਿਸ਼ਟੀ ਕਰਦੇ ਸਨ ਤੇ ਆਮ ਪਾਪੀ ਬੰਦਿਆਂ ਨੂੰ ਵੀ ਸੰਤ ਬਣਾ ਦਿੰਦੇ ਸਨ। ਅਸੀਂ ਬਚਨ ਕਰਦੇ ਹਾਂ-

*ਸਫਲ ਦਰਸਨੁ ਪੇਖਤ ਪੁਨੀਤ॥*
*ਪਰਸਤ ਚਰਨ ਗਤਿ ਨਿਰਮਲ ਰੀਤਿ॥*

ਸਫਲ ਦਾ ਅਰਥ ਹੁੰਦਾ ਹੈ ਜਿਸ ਦੇ ਵਿਚੋਂ ਫਲ ਮਿਲੇ, ਸਫਲਤਾ ਮਿਲੇ। ਕਹਿੰਦੇ ਹਨ ਕਿ ਗੁਰੂ ਦੇ ਦਰਸ਼ਨਾਂ ਵਿਚ ਸਫਲਤਾ ਹੈ ਤੇ ਜਦੋਂ ਸਤਿਗੁਰੂ ਦੇ ਦਰਸ਼ਨ ਕਰੇਂਗਾ ਗੁਰਮੁਖਾ ! ਗੁਰੂ ਦੇ ਦਰਸ਼ਨ ਅਜਿਹੇ ਹਨ ਜਿਹੜੇ ਤੈਨੂੰ ਸਫਲਤਾ ਦੇਣਗੇ ਤੇ ਗੁਰੂ ਦੇ ਨੇੜੇ ਬੈਠਿਆਂ ਤੇਰੀ ਭੈੜੀ ਮੱਤ ਨਾਸ਼ ਹੋ ਜਾਏਗੀ। ਤੂੰ ਪਵਿੱਤਰ ਹੋ ਜਾਏਂਗਾ। ਸਤਿਗੁਰੂ ਦੇ ਚਰਨ ਸਪਰਸ਼ ਕਰੇਂਗਾ ਤਾਂ ਤੇਰੇ ਜੀਵਨ ਦੀ ਜੁਗਤੀ ਵਿਚ ਪਵਿੱਤਰਤਾ ਆ ਜਾਏਗੀ। ਹਜ਼ੂਰ ਕਹਿਣ ਲੱਗੇ-

*ਭੇਟਤ ਸੰਗਿ ਰਾਮ ਗੁਨ ਰਵੇ॥*
*ਪਾਰਬ੍ਰਹਮ ਕੀ ਦਰਗਹ ਗਵੇ॥*

ਜਦੋਂ ਸਤਿਗੁਰੂ ਜੀ ਦੇ ਨਾਲ ਮਿਲਾਪ ਹੋਇਆ ਤਾਂ ਪਾਰਬ੍ਰਹਮ ਦੇ ਗੁਣ ਗਾਉਣੇ ਸ਼ੁਰੂ ਕਰ ਦਿੱਤੇ ਤੇ ਸਾਹਿਬ ਕਹਿੰਦੇ ਹਨ ਕਿ ਜਿਹੜੇ ਗੁਰੂ ਨੂੰ ਮਿਲ ਕੇ ਗੀਤ ਗਾਉਂਦੇ ਹਨ, ਉਹ ਪ੍ਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਹੋ ਗਏ ਹਨ।-

*ਸੁਨਿ ਕਰਿ ਬਚਨ ਕਰਨ ਆਘਾਨੇ॥*
*ਮਨਿ ਸੰਤੋਖੁ ਆਤਮ ਪਤੀਆਨੇ॥*

ਗੁਰੂ ਦੇ ਬਚਨ ਕੰਨਾਂ ਨਾਲ ਸੁਣੇ ਤੇ ਮਨ ਤ੍ਰਿਪਤ ਹੋ ਗਿਆ। ਕਹਿੰਦੇ ਹਨ, ਸਤਿਗੁਰੂ ਦੇ ਅਜਿਹੇ ਦਰਸ਼ਨ ਕੀਤੇ ਕਿ ਉਹਨਾਂ ਦੇ ਅੰਮ੍ਰਿਤ ਬਚਨਾਂ ਨੇ ਅੰਦਰ ਨੂੰ ਟਿਕਾਅ ਕੇ ਰੱਖ ਦਿੱਤਾ।-

*ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ॥*
*ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥*

(ਸੁਖਮਨੀ ਸਾਹਿਬ)

ਕਹਿੰਦੇ ਹਨ, ਪੂਰੇ ਸਤਿਗੁਰੂ ਦਾ ਮੰਤਰ ਜਿਸ ਨੇ ਕਦੀ ਬਿਨਸਨਾ ਨਹੀਂ। ਜਦੋਂ ਸਤਿਗੁਰੂ ਅੰਮ੍ਰਿਤ ਦ੍ਰਿਸ਼ਟੀ ਕਰਦੇ ਹਨ ਤਾਂ ਪਿਆਰਿਆ ! ਸਾਹਿਬ ਦੀ ਅੰਮ੍ਰਿਤ ਦ੍ਰਿਸ਼ਟੀ ਆਮ ਬੰਦੇ ਨੂੰ ਵੀ ਸੰਤ ਬਣਾ ਦਿੰਦੀ ਹੈ। ਗੁਰੂ ਕਲਗੀ ਵਾਲੇ ਦੇ ਇਹਨਾਂ ਬਚਨਾਂ ਨੂੰ ਪੜ੍ਹ ਕੇ ਕਦੀ ਤਰਕ ਵਿਚ ਨਾ ਪਈਂ।

ਕਿਹੜੇ ਕਿਹੜੇ ਦੁੱਖ ਹਨ ਜਿਨ੍ਹਾਂ ਵਿਚ ਬੰਦਾ ਤੜਫਦਾ ਪਿਆ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਾਬਾ ਫ਼ਰੀਦ ਸਾਹਿਬ ਨੇ ਵੀ ਦੁੱਖਾਂ ਦਾ ਜ਼ਿਕਰ ਕੀਤਾ ਹੈ। ਧੰਨ ਗੁਰੂ ਨਾਨਕ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ। ਗੁਰੂ ਅਰਜਨ ਦੇਵ ਜੀ ਨੇ ਵੀ ਜ਼ਿਕਰ ਕੀਤਾ ਹੈ। ਬਾਬਾ ਫ਼ਰੀਦ ਜੀ ਨੇ ਉਦਾਹਰਨ ਦਿੱਤੀ ਹੈ। ਕਹਿੰਦੇ ਹਨ, ਜਿਹੜੇ ਘਰ ਵੱਸਦੇ ਹਨ, ਚਾਰ ਸਰੀਰ ਜਿਸ ਘਰ ਵਿਚ ਰਹਿੰਦੇ ਹਨ, ਉਸ ਘਰ ਵਿਚ ਅੱਗ ਜ਼ਰੂਰ ਬੱਲਦੀ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਕੋਈ ਲੱਕੜਾਂ ਦੀ ਅੱਗ ਬਾਲਦਾ ਹੈ। ਕੋਈ ਤੇਲ ਨਾਲ ਅੱਗ ਬਾਲਦਾ ਹੈ। ਕੋਈ ਗੈਸ ਨਾਲ ਅੱਗ ਬਾਲਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਦੁੱਖ ਵੀ ਸਰਬ ਵਿਆਪਕ ਹੈ। ਕੋਈ ਘਰ ਅਜਿਹਾ ਨਹੀਂ ਜਿਸ ਘਰ ਦੇ ਅੰਦਰ ਦੁੱਖ ਦੀ ਚਿਣਗ ਸੁਲਗਦੀ ਨਹੀਂ ਪਈ। ਬਾਬੇ ਫ਼ਰੀਦ ਜੀ ਨੇ ਬਚਨ ਕਹੇ ਹਨ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ*

ਪਹਿਲਾਂ ਜਾਣਨਾ ਹੈ ਕਿ ਕਿਹੜੇ ਦੁੱਖ ਹਨ ਜਿਹੜੇ ਗੁਰੂ ਹਰਿਕ੍ਰਿਸ਼ਨ ਸਾਹਿਬ ਸੱਚੇ ਪਾਤਿਸ਼ਾਹ ਤੁਸੀਂ ਕੱਟ ਦਿੰਦੇ ਹੋ।-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਹਰ ਘਰ ਦੇ ਅੰਦਰ ਦੁੱਖ ਦੀ ਅੱਗ ਪਈ ਬੱਲਦੀ ਹੈ। ਗੁਰੂ ਨਾਨਕ ਸਾਹਿਬ ਨੂੰ ਪੁੱਛਿਆ ਤਾਂ ਉਹਨਾਂ ਸ਼ਬਦ ਵਰਤੇ-

*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਜਿਸ ਵੱਲ ਵੀ ਝਾਤੀ ਮਾਰਦੇ ਹਾਂ, ਉਹ ਹੀ ਦੁੱਖੀ ਹੈ। ਹਜ਼ੂਰ ਜੀ ! ਉਹ ਦੁੱਖ ਕਿਹੜੇ ਹਨ ? ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਅਸੀਂ ਇਹ ਕਹਿੰਦੇ ਹਾਂ ਕਿ ਖਾਣ ਨੂੰ ਚੰਗਾ ਮਿਲ ਜਾਏ। ਪਾਉਣ ਨੂੰ ਚੰਗਾ ਮਿਲ ਜਾਏ। ਚਾਰ ਬੰਦੇ ਪਿੱਛੇ ਵਾਹ ਵਾਹ ਕਰਨ ਵਾਲੇ ਹੋਣ ਤੇ ਨਾਲ ਸਾਡੀ ਬਿਰਤੀ ਹੁੰਦੀ ਹੈ ਕਿ ਮੇਰੇ ਕੋਲ ਰਹਿਣ ਲਈ ਅੱਤ ਦਾ ਸੋਹਣਾ ਘਰ ਹੋਵੇ। ਹਜ਼ੂਰ ਕਹਿੰਦੇ ਹਨ, ਕੀ ਇਹ ਦੁੱਖ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ-

*ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ॥*

ਜਿਸ ਨੂੰ ਤੂੰ ਸੁੱਖ ਕਹਿੰਦਾ ਹੈਂ, ਦਰਅਸਲ ਵਿਚ ਸੁੱਖ ਨਹੀਂ।

*ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ॥ ੧॥*

(ਅੰਗ ੭੦੭)

ਤੂੰ ਸੁੱਖ ਭਾਲਦਾ ਪਿਆ ਹੈਂ, ਪਰ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਤੂੰ ਤਾਂ ਇਸ ਤਰ੍ਹਾਂ ਭਟਕ ਚੁੱਕਾ ਹੈਂ ਜਿਵੇਂ ਇਕ ਭਿਆਨਕ ਜੰਗਲ ਵਿਚ ਰਾਹੀ ਭਟਕ ਚੁੱਕਾ ਹੋਵੇ।-

*ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥*

ਸਾਹਿਬ ਕਹਿੰਦੇ ਹਨ, ਸਭ ਤੋਂ ਵੱਡਾ ਦੁੱਖ ਇਹ ਹੈ ਕਿ ਜਿੱਥੇ ਨਾਮ ਭੁੱਲ ਜਾਏ ਉੱਥੇ ਦੁਨੀਆਂ ਦੇ ਸਾਰੇ ਸੁੱਖ ਵੀ ਦੁੱਖ ਬਣ ਜਾਂਦੇ ਹਨ।-

*ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ॥ ੨॥*

(ਅੰਗ ੭੦੭)

ਧੰਨ ਗੁਰੂ ਗ੍ਰੰਥ ਸਾਹਿਬ ਨੂੰ ਪੁੱਛੀਏ ਕਿ ਕਿਹੜੇ ਦੁੱਖ ਹਨ ? ਹਜ਼ੂਰ ਕਹਿੰਦੇ ਹਨ-

*ਹਰਿ ਬਿਸਰਤ ਸਦਾ ਖੁਆਰੀ॥*

*ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ॥ ਰਹਾਉ॥*

(ਅੰਗ ੭੧੧)

ਮਾਲਕ ਜੀ ਸਭ ਤੋਂ ਵੱਡਾ ਦੁੱਖ ਇਹ ਕਹਿੰਦੇ ਹਨ-

*ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥*

*ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ॥ ੧॥*

(ਅੰਗ ੭੧੨)

ਧੰਨ ਗੁਰੂ ਅਰਜਨ ਸਾਹਿਬ ਕੋਲੋਂ ਪੁੱਛੋ। ਹਜ਼ੂਰ ਕਹਿੰਦੇ ਹਨ-

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*

(ਅੰਗ ੭੦੭)

ਨਾਮ ਤੋਂ ਬਿਨਾਂ ਅੰਦਰ ਨੂੰ ਟਿਕਾਅ ਨਹੀਂ। ਇਹ ਸਾਰੇ ਸੁੱਖ ਫਿਰ ਦੁੱਖ ਬਣ ਜਾਂਦੇ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਚਾਰ ਦੁੱਖ ਬੜੇ ਵੱਡੇ ਮੰਨੇ ਹਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਚਾਰ ਦੁੱਖਾਂ ਵਿਚੋਂ ਸਭ ਤੋਂ ਪਹਿਲਾ ਦੁੱਖ ਜਿਹੜਾ ਹੈ, ਉਸ ਨੂੰ ਹਜ਼ੂਰ ਨੇ ਵਿਛੋੜਾ ਕਿਹਾ ਹੈ। ਸਾਹਿਬ ਕਹਿੰਦੇ ਹਨ, ਦੂਜਾ ਦੁੱਖ ਹੈ ਅੰਦਰ ਦੀ ਭੁੱਖ। ਤੀਸਰਾ ਦੁੱਖ ਹੈ ਜਮਦੂਤ ਦਾ ਡਰ। ਸਾਹਿਬ ਕਹਿੰਦੇ ਹਨ ਕਿ ਸਰੀਰ ਨੂੰ ਕੋਈ ਰੋਗ ਲੱਗ ਜਾਂਦਾ ਹੈ ਤਾਂ ਅਸੀਂ ਕੇਵਲ ਉਹੀ ਦੁੱਖ ਜਾਣਦੇ ਹਾਂ। ਸਾਹਿਬ ਕਹਿੰਦੇ ਹਨ-

*ਦੁਖੁ ਵੇਛੋੜਾ ਇਕੁ ਦੁਖੁ ਭੂਖੁ॥*

ਇਕ ਦੁੱਖ ਇਹ ਹੈ ਕਿ ਕਰਤੇ ਵਾਹਿਗੁਰੂ ਤੋਂ ਤੇਰਾ ਵਿਛੋੜਾ ਪੈ ਗਿਆ ਹੈ। ਭੂਖੁ ਦਾ ਅਰਥ ਇਥੇ ਤ੍ਰਿਸ਼ਨਾ ਹੈ। ਦੂਜਾ ਦੁੱਖ ਹੈ ਕਿ ਤੇਰਾ ਅੰਦਰ ਕਦੀ ਵੀ ਰੱਜਿਆ ਨਹੀਂ। ਤ੍ਰਿਸ਼ਨਾ ਤਾਂ ਉਹ ਬਾਲਟੀ ਹੈ ਜਿਸ ਦਾ ਥੱਲਾ ਨਹੀਂ। ਕਹਿੰਦੇ ਹਨ ਕਿ ਆਕਾਰ ਤਾਂ ਹੈ ਅਤੇ ਇਸ ਨੂੰ ਲਜ ਪਾ ਕੇ ਖੂਹ ਵਿਚ ਜਿੰਨਾ ਮਰਜ਼ੀ ਸੁੱਟੀ ਜਾਈਏ ਤੇ ਜਦੋਂ ਸੋਚਾਂਗੇ ਕਿ ਸ਼ਾਇਦ ਬਾਲਟੀ ਭਰ ਗਈ ਹੈ, ਭਾਰੀ ਹੋ ਗਈ ਹੈ ਤੇ ਕਹਿੰਦੇ ਹਨ ਕਿ ਕਦੀ ਬਾਲਟੀ ਨੂੰ ਬਾਹਰ ਖਿੱਚ ਕੇ ਦੇਖੋ, ਜਿਸ ਦਾ ਤਲਾ ਨਹੀਂ, ਉਹ ਬਾਲਟੀ ਕਦੀ ਭਰ ਕੇ ਬਾਹਰ ਨਹੀਂ ਨਿਕਲਦੀ ਹੁੰਦੀ। ਤ੍ਰਿਸ਼ਨਾ ਤਾਂ ਇਕ ਛਾਣਨੀ ਦੀ ਤਰ੍ਹਾਂ ਹੈ। ਕਦੀ ਦੇਖਿਆ ਹੈ ਉਸ ਨੂੰ ਤ੍ਰਿਪਤ ਹੁੰਦੀ ਨੂੰ ? ਸਾਹਿਬ ਕਹਿੰਦੇ ਹਨ-

*ਦੁਖੁ ਵੇਛੋੜਾ ਇਕੁ ਦੁਖੁ ਭੂਖੁ॥*
*ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥*

ਇਕ ਤਨ ਨੂੰ ਰੋਗ ਲੱਗ ਜਾਏ ਤਾਂ ਕਹਿੰਦੇ ਹਨ ਕਿ ਇਹ ਵੀ ਇਕ ਬੜਾ ਵੱਡਾ ਰੋਗ ਹੈ।-

*ਵੈਦ ਨ ਭੋਲੇ ਦਾਰੂ ਲਾਇ॥੧॥*

(ਅੰਗ ੧੨੫੬)

ਉਏ ਭੋਲੇ ਵੈਦਾ, ਤੇਰੇ ਕੋਲ ਇਸ ਦੀ ਦਵਾਈ ਨਹੀਂ। ਫਿਰ ਇਥੇ ਪੁੱਛਣਾ ਪਏਗਾ ਗੁਰੂ

ਗ੍ਰੰਥ ਸਾਹਿਬ ਦੇ ਬਚਨਾਂ ਵਿਚੋਂ ਕਿ ਉਹ ਦਵਾਈ ਕਿਥੋਂ ਮਿਲੇਗੀ ? ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਉਹਨਾਂ ਰੋਗਾਂ ਦਾ ਇਲਾਜ, ਇਹਨਾਂ ਦੁੱਖਾਂ ਦਾ ਦਾਰੂ ਕੇਵਲ ਪੂਰੇ ਗੁਰੂ ਕੋਲ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਕੀਰਤਪੁਰ ਸਾਹਿਬ ਦੀ ਧਰਤੀ ਉੱਪਰ ਪੰਜ ਸਾਲ ਕੁਝ ਮਹੀਨੇ ਦੀ ਉਮਰ ਵਿਚ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੋਏ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਉਸ ਸਮੇਂ ਵੀ ਕਈ ਈਰਖਾ ਕਰਨ ਵਾਲਿਆਂ ਨੇ, ਇਕ ਗ਼ਰੀਬ ਬ੍ਰਾਹਮਣ ਜਿਸ ਦੇ ਤਨ ਉੱਪਰ ਰੋਗ ਸੀ, ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਪਾਲਕੀ ਬਾਹਰ ਪਈ ਜਾਂਦੀ ਹੈ ਤੇ ਇਕੋ ਦੱਮ ਰਸਤੇ ਵਿਚ ਉਸ ਨੂੰ ਲਿਟਾ ਦਿੱਤਾ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਲੰਘੇ ਹਨ ਤੇ ਇਹ ਰੋਗ ਨਾਲ ਕੁਰਲਾਉਂਦਾ ਪਿਆ ਸੀ। ਆਵਾਜ਼ ਦੇ ਕੇ ਕਹਿੰਦਾ ਸੀ ਕਿ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਦੇ ਮਾਲਕ ! ਕ੍ਰਿਪਾ ਕਰੋ, ਮੇਰੇ ਰੋਗੀ ਦਾ ਰੋਗ ਖੰਡਨ ਕਰ ਦਿਉ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਰੁੱਕੇ ਤੇ ਆਪਣਾ ਰੁਮਾਲ ਉਸ ਰੋਗੀ ਨੂੰ ਦਿੱਤਾ ਤੇ ਕਹਿਣ ਲੱਗੇ, ਇਸ ਦੇ ਤਨ ਨੂੰ, ਮੂੰਹ ਨੂੰ ਇਸ ਰੁਮਾਲ ਨਾਲ ਸਾਫ਼ ਕਰੋ। ਸਿੱਖ ਵਿਦਵਾਨ ਕਹਿੰਦੇ ਹਨ ਕਿ ਉਸ ਰੁਮਾਲ ਦੇ ਸਪਰਸ਼ ਕਰਨ ਨਾਲ ਜਿਹੜਾ ਰੋਗੀ ਵਿਲਕਦਾ ਪਿਆ ਸੀ, ਮੇਰੇ ਮਾਲਕ ਦੀ ਕ੍ਰਿਪਾ ਹੋਈ ਉਸ ਨੂੰ ਅਰੋਗਤਾ ਦੀ ਦਾਤ ਮਿਲ ਗਈ। ਸਤਿਗੁਰੂ ਜਿੱਥੇ ਆਪ ਕ੍ਰਿਪਾ ਕਰਕੇ ਉਸ ਚਰਨਾਂ ਵਿਚ ਅਭੇਦ ਹਨ ਤੇ ਉਹੀ ਗੁਰੂ ਨਾਨਕ ਸਾਹਿਬ ਜੀ ਦੀ ਘਰ ਦੀ ਮਰਿਆਦਾ ਵਿਚ ਕੋਈ ਵਿਘਨ ਨਹੀਂ। ਉਸੇ ਤਰ੍ਹਾਂ ਦੀਵਾਨ ਸੱਜਦੇ ਹਨ। ਉਸੇ ਤਰ੍ਹਾਂ ਗੁਰੂ ਦੀਆਂ ਸੰਗਤਾਂ ਕੀਰਤਨ ਸੁਣਦੀਆਂ ਹਨ। ਸਮਾਂ ਬਤੀਤ ਹੁੰਦਾ ਗਿਆ। ਇੱਧਰ ਰਾਮ ਰਾਏ ਨੂੰ ਪਤਾ ਲੱਗ ਚੁੱਕਾ ਹੈ ਕਿ ਮੇਰੇ ਛੋਟੇ ਭਰਾਤਾ ਗੁਰੂ ਹਰਿਕ੍ਰਿਸ਼ਨ ਸਾਹਿਬ ਗੁਰਤਾ ਗੱਦੀ ਉੱਪਰ ਬਿਰਾਜਮਾਨ ਹੋਏ ਹਨ। ਉਸ ਦੇ ਅੰਦਰ ਦੀ ਈਰਖਾ ਨੇ ਉਸ ਨੂੰ ਟਿੱਕਣ ਨਹੀਂ ਦਿੱਤਾ। ਅੱਗ ਦਾ ਭਾਂਬੜ ਮਾਨੋ ਬਾਲ ਦਿੱਤਾ ਤੇ ਯਤਨ ਕਰਦਾ ਪਿਆ ਹੈ ਕਿ ਕਿਸੇ ਤਰੀਕੇ ਨਾਲ ਇਹ ਤਖ਼ਤ ਮੈਨੂੰ ਹਾਸਿਲ ਹੋ ਜਾਏ। ਪਰ ਗੁਰਮੁਖੋ ! ਚਤੁਰਾਈ, ਸਿਆਣਪ ਤੇ ਬੱਲ ਨਾਲ ਇਸ ਤਖ਼ਤ ਦਾ ਮਾਲਕ ਕੋਈ ਨਹੀਂ ਬਣਿਆ। ਇਹ ਤਾਂ ਸਾਈਂ ਦੀ ਰਹਿਮਤ ਹੈ। ਸਭ ਤੋਂ ਪਹਿਲਾਂ ਰਾਮ ਰਾਏ ਨੇ ਮਸੰਦ ਖ਼ਰੀਦੇ ਹਨ। ਉਹਨਾਂ ਨੂੰ ਕਹਿੰਦਾ ਹੈ ਕਿ ਤੁਸੀਂ ਮੇਰੇ ਲਈ ਸੰਗਤ ਵਿਚ ਜਾ ਕੇ ਪ੍ਰਚਾਰ ਕਰੋ। ਮਸੰਦਾਂ ਨੇ ਪ੍ਰਚਾਰ ਵੀ ਕੀਤਾ। ਉਥੇ ਤਾਂ ਕਹਿੰਦੇ ਹਨ ਕਿ ਰਾਮ ਰਾਏ ਦੇ ਮਸੰਦ ਤਾਂ ਸ਼ਰੇ ਆਮ ਇਹ ਕਹਿਣ ਲੱਗ ਪਏ ਸਨ ਕਿ ਸਾਡੇ ਬਾਏਂ ਹੱਥ ਦੀ ਖੇਡ ਹੈ ਕਿਸੇ ਨੂੰ ਗੁਰੂ ਬਣਾ ਲੈਣਾ ਤੇ ਕਿਸੇ ਨੂੰ ਗੁਰੂ ਹਟਾ ਦੇਣਾ। ਪਰ ਸਿਦਕ ਵਾਲੇ ਕਦੀ ਡੋਲੇ ਨਹੀਂ। ਉਹ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਚਰਨਾਂ ਵਿਚ ਜੁੜੇ ਰਹੇ ਹਨ।

ਰਾਮ ਰਾਏ ਦੀ ਜਦੋਂ ਪੇਸ਼ ਨਾ ਗਈ ਤਾਂ ਇਸ ਨੇ ਫਿਰ ਫ਼ੈਸਲਾ ਬਦਲ ਲਿਆ। ਔਰੰਗਜ਼ੇਬ ਦੇ ਨਾਲ ਇਸ ਦੀ ਗੱਲ ਬਾਤ ਤਾਂ ਹੈ ਸੀ। ਮਨ ਵਿਚ ਚੇਤੇ ਆਇਆ ਕਿ ਧੰਨ ਗੁਰੂ ਹਰਿਰਾਏ ਸਾਹਿਬ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਤਾ ਗੱਦੀ ਉੱਪਰ ਬਿਰਾਜਮਾਨ ਕਰਦਿਆਂ ਇਕ ਬਚਨ ਕਹਿ ਕੇ ਗਏ ਸਨ ਕਿ ਪਹਿਲੀ ਗੱਲ ਤਾਂ ਦਿੱਲੀ ਜਾਣਾ ਨਹੀਂ ਤੇ ਜੇ ਕਿਤੇ ਦਿੱਲੀ ਜਾਣ ਦਾ ਸਮਾਂ ਬਣ ਜਾਏ ਤਾਂ ਕਹਿੰਦੇ ਹਨ ਕਿ ਔਰੰਗਜ਼ੇਬ ਮਲੇਛ ਬਿਰਤੀ

ਵਾਲਾ ਹੈ। ਉਸ ਨੇ ਸਤਿਗੁਰੂ ਦੇ ਘਰ ਅੰਦਰ ਪਾੜਾ ਪਾਉਣ ਦਾ ਯਤਨ ਕੀਤਾ ਹੈ। ਬੇਟਾ ! ਪਹਿਲੀ ਗੱਲ ਦਿੱਲੀ ਜਾਣਾ ਨਹੀਂ। ਜੇ ਕਿਤੇ ਮੌਕਾ ਲੱਗੇ ਤਾਂ ਹਿੰਦੁਸਤਾਨ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਤੁਸੀਂ ਆਪਣਾ ਦਰਸ਼ਨ ਦੀਦਾਰ ਨਹੀਂ ਦੇਣਾ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਹਜ਼ੂਰ ਦੇ ਹੁਕਮ ਨੂੰ ਪੱਲੇ ਬੰਨ੍ਹਿਆ।

ਰਾਮ ਰਾਏ ਨੇ ਨਵੀਂ ਚਾਰ ਚੱਲੀ। ਔਰੰਗਜ਼ੇਬ ਨੂੰ ਕਹਿੰਦਾ ਹੈ, ਦੇਖੋ, ਤਖ਼ਤ ਦਾ ਮਾਲਕ ਤਾਂ ਮੈਂ ਬਣਨਾ ਸੀ, ਪਰ ਤੁਹਾਡੇ ਨਾਲ ਮੇਰੀ ਸਾਂਝ ਹੋਣ ਕਰਕੇ ਪਿਤਾ ਗੁਰੂ ਨੇ ਮੈਨੂੰ ਤਖ਼ਤ ਨਹੀਂ ਦਿੱਤਾ। ਮੈਂ ਤੁਹਾਡੇ ਕੋਲ ਫ਼ਰਿਆਦ ਕਰਦਾ ਹਾਂ ਕਿ ਇਹ ਤਖ਼ਤ ਮੇਰੇ ਕੋਲ ਆਉਣਾ ਚਾਹੀਦਾ ਹੈ। ਦੂਜੀ ਗੱਲ ਕਹਿੰਦਾ ਹੈ ਕਿ ਜੇ ਕਰਾਮਾਤ ਦੇਖਣੀ ਹੈ ਤਾਂ ਤੁਸੀਂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਬੁਲਾਉ। ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣਗੇ। ਉਹਨਾਂ ਕੋਲ ਤਾਂ ਕਰਾਮਾਤਾਂ ਮੇਰੇ ਨਾਲੋਂ ਵੱਧ ਹਨ। ਕਿਹੋ ਜਿਹੀ ਚਾਲ ਖੇਡੀ ਕਿ ਜੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣਗੇ ਤੇ ਕਰਾਮਾਤ ਦਿਖਾਉਣਗੇ ਤਾਂ ਰੌਲਾ ਪਾਵਾਂਗਾ।

ਔਰੰਗਜ਼ੇਬ ਦੇ ਦੂਤ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਪਹੁੰਚੇ। ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਚੱਲੇ ਤੇ ਹਜ਼ੂਰ ਨੂੰ ਪਤਾ ਹੈ ਕਿ ਇਸ ਤਨ ਦੇ ਅੰਦਰ ਪਰਤ ਕੇ ਇਸ ਧਰਤੀ ਉੱਪਰ ਆਉਣਾ ਨਹੀਂ। ਸਿੱਖ ਸੰਗਤ ਨਾਲ ਤੁਰੀ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਮਾਤਾ ਵੀ ਨਾਲ ਚੱਲੇ ਹਨ। ਸਤਿਗੁਰੂ ਰਸਤੇ ਵਿਚ ਰਹਿਮਤਾਂ ਕਰਦੇ ਦਿੱਲੀ ਦੀ ਧਰਤੀ ਉੱਪਰ ਪਹੁੰਚੇ। ਜਿੱਥੇ ਅੱਜ ਅਸੀਂ ਗੁਰਦੁਆਰਾ ਬੰਗਲਾ ਸਾਹਿਬ ਦੇ ਦੀਦਾਰ ਕਰਦੇ ਹਾਂ, ਮੇਰੀ ਸੱਚੀ ਸਰਕਾਰ ਨੇ ਇੱਥੇ ਜਾ ਕੇ ਟਿਕਾਣਾ ਕੀਤਾ। ਸੰਗਤ ਉਮੜ ਕੇ ਦਾਤਾਰ ਜੀ ਦੇ ਦਰਸ਼ਨਾਂ ਲਈ ਆਈ। ਸਵੇਰੇ ਸ਼ਾਮ ਦੀਵਾਨ ਸੱਜਣ ਲੱਗੇ। ਹਜ਼ੂਰ ਨੇ ਕਿਹਾ ਕਿ ਔਰੰਗਜ਼ੇਬ ਨੂੰ ਮੈਂ ਦਰਸ਼ਨ ਨਹੀਂ ਦੇਣੇ। ਵਾਹ ਕਿੰਨੀ ਕੁ ਦ੍ਰਿੜ੍ਹਤਾ ਹੈ। ਇੱਥੇ ਔਰੰਗਜ਼ੇਬ ਨੇ ਸੋਚਿਆ ਕਿ ਰਾਜਾ ਜੈ ਸਿੰਘ ਦੀ ਰਾਣੀ ਮਹੱਲਾਂ ਵਿਚ ਹੈ। ਔਰੰਗਜ਼ੇਬ ਦੀ ਚਾਲ ਸੀ ਕਿ ਰਾਣੀ ਨੂੰ ਬਸਤਰ ਬਦਲ ਕੇ ਭੇਸ ਗੋਲੀਆਂ ਵਾਲਾ ਬਣਾ ਕੇ ਬਿਠਾ ਦੇਈਏ ਤੇ ਜੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਉਸ ਨੂੰ ਪਹਿਚਾਣ ਸਕੇ ਤਾਂ ਮੈਂ ਵੀ ਭੇਸ ਬਦਲ ਕੇ ਦਰਸ਼ਨ ਕਰ ਲਵਾਂਗਾ। ਰਾਣੀ ਨੇ ਗੋਲੀਆਂ ਵਾਲੇ ਕੱਪੜੇ ਪਾਏ ਤੇ ਗੋਲੀਆਂ ਨੇ ਰਾਣੀ ਵਾਲੇ ਬਸਤਰ ਪਾਏ। ਸਾਰੀਆਂ ਬੈਠੀਆਂ ਸਨ। ਸਾਹਿਬ ਸਾਰੀਆਂ ਵਿਚੋਂ ਨਿਕਲ ਕੇ ਗਏ। ਹੱਥ ਵਿਚ ਸੋਟੀ ਫੜੀ ਤੇ ਕਿਹਾ ਇਹ ਵੀ ਨਹੀਂ, ਇਹ ਵੀ ਨਹੀਂ ਤੇ ਜਿਹੜੀ ਪਟਰਾਣੀ ਸੀ, ਉਸ ਉੱਪਰ ਸੋਟੀ ਰੱਖੀ ਤੇ ਕਿਹਾ, ਇਹ ਹੈ ਪਟਰਾਣੀ ਪਰ ਕੱਪੜੇ ਗੋਲੀਆਂ ਵਾਲੇ ਪਾਏ ਹਨ। ਅਗਲੇ ਪਿਛਲੇ ਪੂਰਬਲੇ ਬੀਜੇ ਕਰਮਾਂ ਕਰਕੇ ਰਾਜੇ ਦੇ ਘਰ ਦਾ ਤਾਜ ਮਿਲਿਆ ਹੈ ਤੇ ਜੇ ਅੱਗੇ ਕਰਮ ਚੰਗੇ ਨਾ ਕੀਤੇ ਤਾਂ ਗੋਲੀਆਂ ਨਾਲੋਂ ਵੀ ਬੁਰਾ ਹਾਲ ਹੋਵੇਗਾ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਚਰਨਾਂ ਵਿਚ ਰਾਣੀ ਝੁੱਕ ਗਈ। ਔਰੰਗਜ਼ੇਬ ਨੇ ਕਿਹਾ ਕਿ ਜੇ ਦਰਸ਼ਨ ਨਹੀਂ ਦੇਣੇ ਤਾਂ ਮੇਰੀ ਸਲਤਨਤ, ਮੇਰੇ ਰਾਜ ਭਾਗ ਸਬੰਧੀ ਮੈਨੂੰ ਕੋਈ

ਉਪਦੇਸ਼ ? ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਗੁਰੂ ਦੀ ਬਾਣੀ ਵਿਚੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਦੇ ਕੇ ਕਿਹਾ, ਔਰੰਗਜ਼ੇਬ ਨੂੰ ਇਹ ਪਵਿੱਤਰ ਬਚਨ ਸੁਣਾ ਦਿਉ-

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥*

(ਅੰਗ ੧੪੨)

ਔਰੰਗਜ਼ੇਬ ਨੇ ਕੰਨਾਂ ਨਾਲ ਇਸ ਬਚਨ ਨੂੰ ਸੁਣਿਆ ਤੇ ਅੰਦਰ ਥੋੜਾ ਜਿਹਾ ਪ੍ਰਭਾਵ ਕਬੂਲ ਕੀਤਾ ਕਿ ਉਮਰ ਛੋਟੀ ਤੇ ਦ੍ਰਿੜ੍ਹਤਾ ਇੰਨੀ। ਪਰ ਪਤਾ ਨਹੀਂ ਸੀ ਕਿ ਉਮਰ ਨਹੀਂ, ਅਸਲ ਵਿਚ ਹਜ਼ੂਰ ਨੇ ਆਪਣੇ ਜੀਵਨ ਵਿਚ ਪੂਰਨੇ ਪਾਏ ਕਿ ਜੇ ਗੁਰਤਾ ਗੱਦੀ ਉੱਪਰ ਉਮਰ ਦਾ ਤਕਾਜ਼ਾ ਨਹੀਂ ਤਾਂ ਸਿੱਖੀ ਕਮਾਉਣ ਲੱਗਿਆਂ ਵੀ ਕਿਤੇ ਭਰਮ ਵਿਚ ਨਾ ਪੈ ਜਾਈਂ।

ਇਸੇ ਸਮੇਂ ਦੌਰਾਨ ਦਿੱਲੀ ਵਿਚ ਇਕ ਭਿਆਨਕ ਬੀਮਾਰੀ ਚੱਲੀ ਜਿਸ ਨੂੰ ਅਸੀਂ ਚੇਚਕ ਦਾ ਰੋਗ ਕਹਿੰਦੇ ਹਾਂ। ਉਸ ਰੋਗ ਨਾਲ ਗ੍ਰਸੇ ਹੋਏ ਲੋਕ ਕੁਰਲਾਉਂਦੇ ਪਏ ਹਨ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਉਥੇ ਰਹਿਮਤ ਕੀਤੀ। ਜਦੋਂ ਰੋਗੀ ਆਉਂਦੇ ਹਨ ਤੇ ਜਿੰਨ੍ਹਾਂ ਉੱਪਰ ਮੇਰੇ ਪਾਤਿਸ਼ਾਹ ਦੀ ਦ੍ਰਿਸ਼ਟੀ ਪੈ ਜਾਂਦੀ ਹੈ, ਉਹਨਾਂ ਦੇ ਰੋਗ ਦੂਰ ਹੋ ਜਾਂਦੇ ਹਨ। ਫਿਰ ਕਹਿੰਦੇ ਹਨ ਕਿ ਇੰਨੀ ਕੁ ਰੋਗੀਆਂ ਦੀ ਭੀੜ ਹੋ ਗਈ ਕਿ ਮੈਦਾਨ ਵਿਚ ਲਿਟਾ ਦਿੱਤੇ ਗਏ ਤੇ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਵਿਚੋਂ ਨਿਕਲਣਾ ਤੇ ਅੰਮ੍ਰਿਤ ਦ੍ਰਿਸ਼ਟੀ ਕਰਕੇ ਉਹਨਾਂ ਨੂੰ ਅਰੋਗ ਕਰ ਦੇਣਾ।

ਸਮਾਂ ਲੰਘਿਆ। ਜਦੋਂ ਸਮਾਂ ਆਇਆ 1664 ਦਾ ਤਾਂ ਕਹਿੰਦੇ ਹਨ, ਕੁਝ ਕੁ ਦਿਨਾਂ ਤੋਂ ਬਾਅਦ ਹਜ਼ੂਰ ਦੇ ਤਨ ਉੱਪਰ ਇਸ ਬੀਮਾਰੀ ਦਾ ਹੱਲਾ ਹੋਇਆ। ਇਹ ਸਤਿਗੁਰੂ ਨੇ ਖੇਡ ਵਰਤਾਈ ਹੈ। ਹੁਣ ਦਰਸ਼ਨ ਦੀਦਾਰੇ ਘੱਟ ਹੋ ਗਏ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਬੋਲਣਾ ਬੰਦ ਕਰ ਦਿੱਤਾ। ਸਿੱਖ ਸੰਗਤ ਦਰਸ਼ਨ ਕਰਨ ਆਉਂਦੀ ਰਹੀ, ਪਰ ਅੰਤਲੇ ਬਚਨ ਮੇਰੀ ਸੱਚੀ ਸਰਕਾਰ ਨੇ ਕਹੇ। ਜਦੋਂ ਪੁੱਛਿਆ ਦਾਤਾਰ ! ਕਿਸ ਨੂੰ ਇਸ ਰਹਿਮਤ ਦਾ ਪਾਤਰ ਬਣਾਇਆ ਹੈ ? ਉਥੇ ਹਜ਼ੂਰ ਨੇ ਕਿਹਾ-

*ਬਾਬਾ ਬਸੇ ਗਰਾਮ ਬਕਾਲੇ।*
*ਬੰਨ ਗੁਰੂ ਸੰਗਤ ਛਤਰ ਸੰਭਾਲੇ।*

ਕਹਿੰਦੇ ਹਨ, ਗੁਰੂ ਬਣ ਕੇ ਉਹ ਸੰਗਤ ਦੀ ਸੰਭਾਲ ਕਰਨਗੇ। ਇੰਨੇ ਬਚਨ ਕਰਕੇ ਇਕ ਨਾਰੀਅਲ ਤੇ ਪੰਜ ਪੈਸੇ, ਸਿਰਫ਼ ਹੱਥ ਨਾਲ ਤਿੰਨ ਵਾਰੀ ਪ੍ਰਕਰਮਾ ਕੀਤੀ ਤੇ ਕਹਿ

ਦਿੱਤਾ— ਗੁਰੂ ਨਾਨਕ ਸਾਹਿਬ ਦੀ ਜੋਤ ਬਕਾਲਾ ਸਾਹਿਬ ਦੀ ਧਰਤੀ 'ਤੇ ਚਲੀ ਗਈ ਹੈ। ਉਥੇ ਅੰਮ੍ਰਿਤ ਵੇਲੇ 1664 ਮਾਰਚ ਦਾ ਮਹੀਨਾ ਪ੍ਰਭਪੁਰ ਪਿਆਨਾ ਕੀਤਾ। ਜਿੱਥੇ ਅਸਥਾਨ ਬਾਲਾ ਸਾਹਿਬ ਹੈ ਇੱਥੇ ਮੇਰੀ ਸੱਚੀ ਸਰਕਾਰ ਦੇ ਸਰੀਰ ਦਾ ਸਸਕਾਰ ਕੀਤਾ ਗਿਆ।

ਗੁਰੂ ਨਾਨਕ ਦੇਵ ਜੀ ਦੀ ਜੋਤ ਕਹਿੰਦੀ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਧਿਆਉ ਤਾਂ ਸਹੀ। ਕਹਿੰਦੇ ਹਨ-

**ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥**

ਗੁਰਮੁਖੋ ! ਅੱਜ ਵੀ ਬੰਗਲਾ ਸਾਹਿਬ ਦੀ ਧਰਤੀ ਦੇ ਭਾਵਨਾ ਨਾਲ ਦੀਦਾਰ ਕਰਿਉ। ਸਾਹਿਬ ਕ੍ਰਿਪਾ ਕਰੇ। ਅਸੀਂ ਪੜ੍ਹਦੇ ਹਾਂ ਰੋਜ਼ ਕਿ ਜਿਸ ਧਰਤੀ 'ਤੇ ਗੁਰੂ ਦੇ ਚਰਨ ਪੈ ਗਏ ਹਨ, ਪਿਆਰਿਉ ! ਰਹਿੰਦੀ ਦੁਨੀਆਂ ਤੱਕ ਉਸ ਧਰਤੀ ਵਿਚੋਂ ਰੂਹਾਨਅਤ ਦੀ ਤਸੀਰ ਕਦੀ ਖ਼ਤਮ ਨਹੀਂ ਹੋਣੀ। ਅੱਜ ਵੀ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਰ 'ਤੇ ਕੋਈ ਝੋਲੀਆਂ ਅੱਡ ਕੇ ਜਾਂਦਾ ਹੈ ਤਾਂ ਉਹਨਾਂ ਨੂੰ ਰਹਿਮਤਾਂ ਮਿਲਦੀਆਂ ਹਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥ ਸਭ ਥਾਈਂ ਹੋਇ ਸਹਾਇ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

**ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥**

**ਸਭ ਥਾਈਂ ਹੋਇ ਸਹਾਇ॥**

ਗੁਰੂ ਤੇਗ਼ ਬਹਾਦਰ ਜੀ ਨੂੰ ਜਦੋਂ ਕੋਈ ਸਿਮਰਦਾ ਹੈ ਤਾਂ ਉਸ ਦੇ ਘਰ ਅੰਦਰ ਦੁਨੀਆਂ ਦੇ ਕੀਮਤੀ ਖ਼ਜ਼ਾਨੇ ਆਪਣੇ ਆਪ ਆ ਜਾਂਦੇ ਹਨ। ਸਾਹਿਬ ਕਹਿੰਦੇ ਹਨ, ਹੇ ਮੇਰੇ ਮਾਲਕ ! ਤੁਸੀਂ ਕ੍ਰਿਪਾ ਕਰਨੀ, ਹਰ ਥਾਂ 'ਤੇ ਸਹਾਈ ਹੋਣਾ। ਸਤਿਗੁਰੂ ਆਪਣੇ ਸਿੱਖ ਦੀ ਸਹਾਇਤਾ ਲਈ ਪਹੁੰਚਦੇ ਹਨ। ਹਜ਼ੂਰ ਦੇ ਬਚਨਾਂ ਵਿਚ ਇਕ ਸ਼ਬਦ ਆਉਂਦਾ ਹੈ-

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*

(ਅੰਗ ੪੦੩)

ਪ੍ਰਮਾਤਮਾ ਆਪਣੇ ਸੇਵਕ ਦੀ ਆਪ ਪੱਤ ਰੱਖਦੇ ਹਨ ਤੇ ਆਪ ਹੀ ਕ੍ਰਿਪਾ ਕਰਕੇ ਆਪਣੇ ਸੇਵਕ ਨੂੰ ਨਾਮ ਜੱਪਣ ਤੇ ਜਪਾਉਣ ਦੀ ਪ੍ਰੇਰਨਾ ਦਿੰਦੇ ਹਨ।-

*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥੧॥*

ਜਿੱਥੇ ਵੀ ਸਤਿਗੁਰੂ ਨੂੰ ਤੂੰ ਆਪਣੇ ਹਿਰਦੇ ਤੋਂ ਪੁਕਾਰਦਾ ਹੈਂ, ਮੇਰੇ ਸਤਿਗੁਰੂ ਉੱਥੇ ਹੀ ਤੇਰੀ ਮਦਦ ਲਈ ਪਹੁੰਚਦੇ ਹਨ।-

*ਸੇਵਕ ਕਉ ਨਿਕਟੀ ਹੋਇ ਦਿਖਾਵੈ॥*

*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥੧॥ ਰਹਾਉ॥*

(ਅੰਗ ੪੦੩)

ਜੋ ਸੇਵਕ ਆਪਣੀ ਰਸਨਾ ਤੋਂ ਜੋਦੜੀ ਕਰਦਾ ਹੈ, ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਤਤਕਾਲ, ਮੇਰਾ ਮਾਲਕ ਆਪ ਉਸ ਦੀ ਛੇਤੀ ਮਦਦ ਕਰਦਾ ਹੈ।

ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਪੁੱਤਰ ਸਨ ਗੁਰੂ ਤੇਗ਼ ਬਹਾਦਰ ਜੀ। ਗੁਰੂ ਤੇਗ਼ ਬਹਾਦਰ ਜੀ ਦਾ ਆਗਮਨ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਤੀ ਉੱਪਰ ਅਪ੍ਰੈਲ ਸੰਨ 1621 ਨੂੰ ਹੋਇਆ। ਉਸ ਪਵਿੱਤਰ ਅਸਥਾਨ ਨੂੰ ਅਸੀਂ ਅੱਜ ਗੁਰੂ ਕੇ ਮਹਿਲ ਕਹਿੰਦੇ ਹਾਂ। ਗੁਰੂ ਤੇਗ਼ ਬਹਾਦਰ ਜੀ ਦੀ ਆਮਦ ਵੇਲੇ ਸਤਿਕਾਰ ਯੋਗ ਭਾਈ ਬਿਧੀ ਚੰਦ ਜੀ ਤੇ ਛੇਵੇਂ ਗੁਰਦੇਵ ਆਪ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਮਹੱਲਾਂ ਵਿਚ ਪਹੁੰਚੇ ਸਨ। ਗੁਰੂ ਤੇਗ਼ ਬਹਾਦਰ ਜੀ ਨੂੰ ਤਾਲੀਮ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੀ ਨਿਗਰਾਨੀ ਵਿਚ ਦੁਆਈ। ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਬਾਬਾ ਬਕਾਲੇ ਦੀ ਧਰਤੀ ਬਾਰੇ ਅੰਤਲੇ ਬਚਨ ਕਹੇ ਸਨ। ਅੰਮ੍ਰਿਤਸਰ ਦੀ ਧਰਤੀ ਉੱਪਰ ਗੁਰੂ ਤੇਗ਼ ਬਹਾਦਰ ਜੀ ਦੀ ਪਾਲਣਾ ਕੀਤੀ ਗਈ। ਗੁਰੂ ਤੇਗ਼ ਬਹਾਦਰ ਜੀ ਆਪਣੇ ਬਚਪਨ ਤੋਂ ਹੀ ਗੰਭੀਰ ਸਨ। ਇਨ੍ਹਾਂ ਦੇ ਚਿਹਰੇ ਤੋਂ ਸ਼ੁਰੂ ਤੋਂ ਪੜ੍ਹਿਆਂ ਇੰਝ ਝਲਕ ਪੈਂਦੀ ਹੈ ਜਿਵੇਂ ਅੰਦਰ ਗੰਭੀਰਤਾ ਤੇ ਬੈਰਾਗ ਦੀ ਇਕ ਗੱਠ ਹੋਵੇ।

ਗੁਰੂ ਤੇਗ਼ ਬਹਾਦਰ ਜੀ ਦੇ ਉੱਪਰ ਬਾਬਾ ਅਟਲ ਰਾਏ ਜੀ ਦੇ ਚਲਾਣੇ ਨੇ ਬਹੁਤ ਵੱਡਾ ਅਸਰ ਪਾਇਆ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੀ ਜਦੋਂ 4 ਸਾਲ ਦੀ ਉਮਰ ਹੈ ਤਾਂ ਸਿੱਖ ਵਿਦਵਾਨਾਂ ਨੇ ਇਕ ਬਚਨ ਸਾਂਭ ਕੇ ਰੱਖੇ ਹਨ ਕਿ ਬਾਬਾ ਗੁਰਦਿੱਤਾ ਜੀ ਦਾ ਵਿਆਹ ਸੀ ਤੇ ਸਾਰੀ ਬਰਾਤ ਸੁੰਦਰ ਬਸਤਰ ਪਾ ਕੇ ਬਾਬਾ ਗੁਰਦਿੱਤਾ ਜੀ ਦੀ ਬਰਾਤ ਵਿਚ ਸ਼ਾਮਿਲ ਹੋਏ ਹਨ। ਕਹਿੰਦੇ ਹਨ ਕਿ ਉਸ ਵੇਲੇ 4 ਸਾਲ ਦੀ ਉਮਰ ਸੀ ਗੁਰੂ ਤੇਗ਼ ਬਹਾਦਰ ਜੀ ਦੀ। ਆਪ ਨੇ ਤੁਰਦੇ ਹੋਏ ਸਾਹਮਣੇ ਦੇਖਿਆ ਕਿ ਸਿਆਲ ਦੇ ਦਿਨਾਂ ਵਿਚ ਇਕ ਬੱਚਾ ਸਰਦੀ ਨਾਲ ਕੰਬਦਾ ਪਿਆ ਹੈ ਤੇ ਸਾਹਿਬ ਨੇ 4 ਸਾਲ ਦੀ ਉਮਰ ਵਿਚ ਆਪਣੇ ਤਨ ਦੀ ਪੁਸ਼ਾਕ ਲਾਹ ਕੇ ਉਸ ਨੂੰ ਪਹਿਨਾ ਦਿੱਤੀ। ਜਦੋਂ ਮਾਤਾ ਨਾਨਕੀ ਜੀ ਨੇ ਪੁੱਛਿਆ ਸੀ ਕਿ ਬੇਟਾ ! ਜੋ ਤੇਰੇ ਤਨ ਉੱਪਰ ਪੁਸ਼ਾਕ ਸੀ, ਉਹ ਪੁਸ਼ਾਕ ਕਿੱਥੇ ਹੈ ? ਤਾਂ ਉੱਤਰ ਦਿੱਤਾ ਸੀ ਮਾਤਾ ਜੀ ! ਪਤਾ ਨਹੀਂ ਪ੍ਰਮਾਤਮਾ ਨੇ ਮੇਰੇ ਹਿਰਦੇ ਵਿਚ ਕਿਹੋ ਜਿਹੀ ਦਾਤ ਟਿਕਾਅ ਦਿੱਤੀ ਹੈ ਕਿ ਮੈਂ ਕਿਸੇ ਦਾ ਨੰਗੇਜ ਦੇਖ ਨਹੀਂ ਸਕਦਾ। ਮੈਨੂੰ ਤਾਂ ਤੁਸਾਂ ਹੋਰ ਵੀ ਪੁਸ਼ਾਕ ਲਿਆ ਦੇਣੀ ਸੀ ਪਰ ਮੇਰੇ ਵਰਗਾ ਇਕ ਬੱਚਾ ਜਿਸ ਦਾ ਤਨ ਸਰਦੀ ਨਾਲ ਠਰਦਾ ਪਿਆ ਸੀ, ਮੈਂ ਆਪਣੀ ਗਰਮ ਪੁਸ਼ਾਕ ਉਸ ਨੂੰ ਦੇ ਆਇਆ ਹਾਂ।

ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਪਿਤਾ ਗੁਰੂ ਜੀ ਦੀ ਰਹਿਮਤ ਲੈਂਦੇ ਹਨ। ਸਿੱਖ ਵਿਦਵਾਨਾਂ ਨੇ ਇਕ ਹੋਰ ਬਚਨ ਕਿਹਾ ਹੈ। ਉਹ ਕਹਿੰਦੇ ਹਨ, ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਪਹੁੰਚਦੇ ਸਨ ਤਾਂ ਉਹ ਕਦੀ ਵੀ ਆਪਣੇ ਨੇਤਰਾਂ ਨੂੰ ਉੱਪਰ ਚੁੱਕਦੇ ਨਹੀਂ ਸਨ। ਹਮੇਸ਼ਾ ਜ਼ਮੀਨ ਉੱਪਰ ਆਪਣੇ ਨੇਤਰ ਗੱਡ

ਦੇਣੇ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਆਉਣਾ।

ਸਮਾਂ ਬਤੀਤ ਹੋਇਆ। ਕਰਤਾਰਪੁਰ ਸਾਹਿਬ ਦੀ ਚੌਥੀ ਜੰਗ ਹੋਈ। ਗੁਰੂ ਤੇਗ਼ ਬਹਾਦਰ ਜੀ ਨੇ ਇੱਥੇ ਤੇਗ਼ ਦੇ ਜੌਹਰ ਦਿਖਾਏ। ਇਸੇ ਕਰਤਾਰਪੁਰ ਸਾਹਿਬ ਦੀ ਧਰਤੀ ਉੱਪਰ ਸੰਨ 1632 ਨੂੰ ਭਾਈ ਲਾਲ ਚੰਦ ਦੀ ਸਪੁੱਤਰੀ ਬੀਬੀ ਗੁਜਰੀ ਨਾਲ ਆਨੰਦ ਕਾਰਜ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਕੀਰਤਪੁਰ ਸਾਹਿਬ ਆਏ ਤਾਂ ਇੱਥੇ ਮੇਰੇ ਦਾਤਾਰ ਨੇ ਗੁਰਤਾ ਗੱਦੀ ਗੁਰੂ ਹਰਿਰਾਏ ਸਾਹਿਬ ਨੂੰ ਦਿੱਤੀ। ਉਸ ਦਿਨ ਅਰਜ਼ ਕੀਤੀ ਸੀ ਸਾਹਿਬ ਨੇ। ਇਕ ਰੁਮਾਲ, ਇਕ ਕਟਾਰ ਤੇ ਇਕ ਗੁਟਕਾ ਮਾਤਾ ਨਾਨਕੀ ਜੀ ਨੂੰ ਦਿੱਤਾ ਤੇ ਇਸ਼ਾਰਾ ਕੀਤਾ, ਤੁਸੀਂ ਬਕਾਲਾ ਸਾਹਿਬ ਦੀ ਧਰਤੀ ਉੱਪਰ ਚਲੇ ਜਾਉ। ਗੁਰੂ ਤੇਗ਼ ਬਹਾਦਰ ਮਾਤਾ ਨਾਨਕੀ ਤੇ ਆਪਣੇ ਮਹਿਲ ਦੇ ਨਾਲ ਬਕਾਲਾ ਸਾਹਿਬ ਦੀ ਧਰਤੀ ਉੱਪਰ ਆਏ। ਇੱਥੇ ਗੁਰੂ ਤੇਗ਼ ਬਹਾਦਰ ਜੀ ਨੇ 20 ਸਾਲ ਤੋਂ ਜ਼ਿਆਦਾ ਸਮਾਂ ਕੇਵਲ ਉਸ ਕਰਤਾਰ ਦੀ ਯਾਦ ਵਿਚ ਬਤੀਤ ਕੀਤਾ ਹੈ। ਕੁਝ ਵਿਦਵਾਨ ਤੇ ਅੱਜ ਦੇ ਪੜ੍ਹੇ ਲਿਖੇ ਸੱਜਣ ਇਹ ਗੱਲ ਕਹਿੰਦੇ ਹਨ ਕਿ ਗੁਰਮਤਿ ਨੇ ਕਿੱਥੇ ਮੰਨਿਆ ਹੈ ਭੋਰੇ ਵਿਚ ਬੈਠ ਕੇ ਭਗਤੀ ਕੀਤੀ ਜਾਏ ?

ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਤੇਗ਼ ਬਹਾਦਰ ਜੀ ਦੇ 59 ਸ਼ਬਦ ਹਨ ਤੇ 57 ਸਲੋਕ ਹਨ। ਕੋਈ ਸ਼ਬਦ ਅਜਿਹਾ ਨਹੀਂ ਜਿਸ ਦੇ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਮਨ ਨੂੰ ਮੁਖ਼ਾਤਿਬ ਨਹੀਂ ਕੀਤਾ। ਗੁਰੂ ਤੇਗ਼ ਬਹਾਦਰ ਜੀ ਦੀ ਘਾਲਣਾ ਨੂੰ ਦੇਖ ਕੇ ਡਾਕਟਰ ਤਾਰਾ ਸਿੰਘ ਨੇ ਇਕ ਗੱਲ ਬੜੀ ਸੋਹਣੀ ਕਹੀ ਸੀ। ਉਹ ਕਹਿੰਦੇ ਹਨ ਕਿ ਸਭ ਤੋਂ ਵੱਡਾ ਸਾਕਾ ਕੀਤਾ ਗੁਰੂ ਤੇਗ਼ ਬਹਾਦਰ ਜੀ ਨੇ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਵਰਤੇ ਸਨ-

*ਕੀਨੋ ਬਡੋ ਕਲੂ ਮਹਿ ਸਾਕਾ॥*

ਕਹਿਣ ਲੱਗੇ ਕਿ ਜਿਸ ਨੇ ਇੰਨਾ ਵੱਡਾ ਸਾਕਾ ਕਰਨਾ ਹੋਵੇ, ਉਸ ਦੇ ਲਈ ਕਿੰਨੀ ਕੁ ਤਿਆਰੀ ਦੀ ਜ਼ਰੂਰਤ ਸੀ ਤੇ ਕਿੰਨਾ ਕੁ ਉਹ ਕਰਤਾਰ ਦੇ ਚਰਨਾਂ ਵਿਚ ਦਿਨ ਰਾਤ ਜੁੜੇ ਰਹੇ। ਅਸੀਂ ਬੜੀ ਜਲਦੀ ਕਹਿ ਦਿੰਦੇ ਹਾਂ ਕਿ ਕੀ ਲੋੜ ਸੀ ਬੈਠ ਕੇ ਕਮਾਈ ਕਰਨ ਦੀ ? ਸਾਰੇ ਬਾਣੀ ਪੜ੍ਹਦੇ ਹਾਂ। ਪੰਜ ਬਾਣੀਆਂ ਦਾ ਨਿਤਨੇਮ ਕਰਦਿਆਂ ਕੋਈ ਟਾਂਵਾਂ-ਟਾਂਵਾਂ ਹੋਵੇਗਾ ਜਿਹੜਾ ੧ਓ ਤੋਂ ਲੈ ਕੇ ਆਨੰਦ ਸਾਹਿਬ ਦੀ ਅੰਤਲੀ ਪਉੜੀ ਤੱਕ ਉਸ ਦਾ ਚਿਤ ਟਿੱਕਦਾ ਹੋਵੇਗਾ। ੧ਓ ਤੋਂ ਸ਼ੁਰੂ ਕਰਦੇ ਹਾਂ ਤੇ ਪਤਾ ਉਦੋਂ ਲੱਗਦਾ ਹੈ ਜਦੋਂ ਕੇਤੀ ਛੁਟੀ ਨਾਲਿ ਆ ਜਾਂਦਾ ਹੈ। ਕਦੀ ਨਿਤਨੇਮ ਦੀ ਬਾਣੀ ਦੀ ਤਰਤੀਬ ਦੇਖੀ ਜੇ ? ਸਤਿਗੁਰੂ ਨੇ ਉਹ ਨਿਤਨੇਮ ਦੀ ਬਾਣੀ ਸਾਨੂੰ ਦਿੱਤੀ ਹੈ, ਜਿਹੜੀ ਸੁਚੇਤ ਹੋਣ ਤੋਂ ਬਿਨਾਂ ਪੜ੍ਹੀ ਨਹੀਂ ਜਾ ਸਕਦੀ। ਜਪੁ ਜੀ ਸਾਹਿਬ ਅੰਦਰ ਧੰਨ ਗੁਰੂ ਨਾਨਕ ਸਾਹਿਬ ਦੇ ਬਚਨ ਪੜ੍ਹਿਉ। ਇਕਾਗਰਤਾ ਤੋਂ ਬਿਨਾਂ ਜਪੁ ਸਾਹਿਬ ਦਾ ਪਾਠ ਨਹੀਂ ਹੋ ਸਕਦਾ।

ਗੁਰੂ ਤੇਗ਼ ਬਹਾਦਰ ਸਾਹਿਬ ਬਾਬਾ ਬਕਾਲਾ ਸਾਹਿਬ ਦੀ ਧਰਤੀ ਉੱਪਰ ਬੈਠ ਕੇ ਵਾਹਿਗੁਰੂ ਜੀ ਦੀ ਯਾਦ ਵਿਚ ਜੁੜੇ ਹਨ ਤੇ ਇਸ ਮਨ ਦੀ ਅਵਸਥਾ ਨੂੰ ਕਿਤੇ ਪੁੱਛਣਾ ਹੋਵੇ

ਤਾਂ ਹਰ ਇਕ ਨੂੰ ਪਤਾ ਹੈ ਕਿ ਮੇਰੇ ਮਨ ਵਿਚ ਕਿੰਨੀ ਕੁ ਮਲੀਨਤਾ ਹੈ। ਇਹ ਇੰਨਾ ਕੁ ਨੀਚ ਵਿਚਾਰਾਂ ਵਿਚ ਚਲਾ ਜਾਂਦਾ ਹੈ ਕਿ ਜੇ ਕਿਤੇ ਮਨੁੱਖ ਆਪਣੇ ਆਏ ਹੋਏ ਫੁਰਨਿਆਂ ਨੂੰ ਕਾਗ਼ਜ਼ ਉੱਪਰ ਲਿਖੇ ਤਾਂ ਮੇਰਾ ਖ਼ਿਆਲ ਹੈ ਕਿ ਆਪਣੇ ਆਏ ਫੁਰਨੇ ਪੜ੍ਹ ਕੇ ਹੀ ਮਨੁੱਖ ਲੱਜਿਆਵਾਨ ਹੋ ਜਾਂਦਾ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲਿਉ ! ਮਨ ਨੂੰ ਟਿਕਾਉਣਾ ਕੋਈ ਖੇਡ ਨਹੀਂ। ਗੁਰੂ ਤੇਗ਼ ਬਹਾਦਰ ਜੀ ਨੇ ਇਸੇ ਮਨ ਨੂੰ ਟਿਕਾਉਣ ਲਈ ਸਿੱਖ ਨੂੰ ਇਕ ਗੱਲ ਸਮਝਾਈ ਹੈ ਕਿ ਜੇ ਮਨ ਨੂੰ ਟਿਕਾਉਣਾ ਚਾਹੁੰਦਾ ਹੈਂ ਤਾਂ ਦੇਖ, ਸੱਪ ਜਿੰਨਾ ਮਰਜ਼ੀ ਜ਼ਹਿਰੀਲਾ ਹੋਵੇ, ਜੇ ਗਰੜ ਮੰਤਰ ਨਾਲ ਸੱਪ ਕਾਬੂ ਆ ਸਕਦਾ ਹੈ ਤਾਂ ਸਿੱਖਾ ! ਤੂੰ ਇਮਾਨਦਾਰੀ ਨਾਲ ਗੁਰੂ ਦਾ ਮੰਤਰ ਜੱਪ ਕੇ ਦੇਖ, ਗੁਰੂ ਦਾ ਮੰਤਰ ਤੇਰੇ ਮਨ ਸੱਪ ਨੂੰ ਵੀ ਕੀਲ ਦੇਵੇਗਾ। ਸਾਹਿਬ ਨੇ ਅੰਮ੍ਰਿਤ ਬਚਨ ਕੀਤੇ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨਾਲ ਜੁੜਦੇ। ਹਜ਼ੂਰ ਬਾਬਾ ਬਕਾਲਾ ਸਾਹਿਬ ਬੈਠੇ ਰਹੇ। ਇੱਥੇ ਗੁਰਮੁਖ ਕਹਿੰਦੇ ਹਨ ਕਿ ਸਤਿਗੁਰੂ ਨੇ ਮਾਲਕ ਦੀ ਯਾਦ ਵਿਚ ਦਿਨ ਬਤੀਤ ਕੀਤੇ। ਸਵੇਰੇ ਸ਼ਾਮ ਥੋੜਾ ਜਿਹਾ ਬਾਹਰ ਨਿਕਲਣਾ, ਨਹੀਂ ਤਾਂ ਅੱਠੇ ਪਹਿਰ ਉਸ ਮਾਲਕ ਦੇ ਚਰਨਾਂ ਦਾ ਧਿਆਨ ਟਿਕਾਉਂਦੇ ਰਹਿਣਾ।

ਗੁਰੂ ਤੇਗ਼ ਬਹਾਦਰ ਜੀ ਇਸ ਧਰਤੀ ਉੱਪਰ ਹਨ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸ਼ਬਦ ਕਹੇ ਸਨ-

*ਬਾਬਾ ਬਸੇ ਗ੍ਰਾਮ ਬਕਾਲੇ। ਬੰਨ ਗੁਰ ਸੰਗਤ ਛਤਰ ਸੰਭਾਲੇ।*

ਇਸ਼ਾਰਾ ਕਰ ਦਿੱਤਾ ਬਾਬਾ ਬਕਾਲਾ ਸਾਹਿਬ ਦੀ ਧਰਤੀ ਵੱਲ। ਬਸ, ਇਸ ਇਸ਼ਾਰੇ ਨੂੰ ਸੁਣਦਿਆਂ ਸਾਰ ਰਾਮ ਰਾਏ ਨੇ ਆਪਣੇ ਮਸੰਦ ਭੇਜ ਦਿੱਤੇ। ਧੀਰ ਮੱਲ ਆਪਣਾ ਸਭ ਕੁਝ ਲੈ ਕੇ ਬਕਾਲਾ ਸਾਹਿਬ ਦੀ ਧਰਤੀ ਉੱਪਰ ਬੈਠ ਗਿਆ। ਪ੍ਰਿਥੀਏ ਦੀ ਔਲਾਦ ਵਿਚੋਂ ਵੀ ਉਹਨਾਂ ਨੇ ਆਪਣਾ ਸਾਜ਼ੋ ਸਾਮਾਨ ਲਿਆ ਬਕਾਲੇ ਦੁਕਾਨ ਲਾਈ। 22 ਮੰਜੀਆਂ ਲਾ ਕੇ ਬੈਠੇ ਹਨ। ਸੰਗਤ ਇਸ਼ਾਰੇ ਨੂੰ ਸੁਣ ਕੇ ਬਾਬਾ ਬਕਾਲਾ ਸਾਹਿਬ ਦੀ ਧਰਤੀ ਉੱਪਰ ਆਉਣ ਲੱਗੀ। ਹਰ ਇਕ ਨੇ ਆਪਣਾ ਆਪਣਾ ਮਸੰਦ ਅੱਗੇ ਭੇਜ ਦੇਣਾ ਕਿ ਮੇਰੇ ਗੁਰੂ ਕੋਲ ਬੜੀ ਤਾਕਤ ਹੈ। ਸਭ ਤੋਂ ਵੱਡਾ ਦਾਅਵਾ ਧੀਰ ਮੱਲ ਕਰਦਾ ਸੀ, ਕਿਉਂਕਿ ਉਸ ਦੇ ਕੋਲ ਧੰਨ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਹੈ। ਹਰ ਇਕ ਮਸੰਦ ਖਿੱਚ ਧੂ ਕੇ ਸੰਗਤ ਨੂੰ ਆਪਣੇ ਵੱਲ ਲਿਆਉਂਦਾ ਹੈ। ਕੇਵਲ ਗੁਰੂ ਤੇਗ਼ ਬਹਾਦਰ ਜੀ ਹਨ ਜਿਹੜੇ ਘਰ ਇਕਾਂਤ ਵਿਚ ਬੈਠੇ ਹਨ। ਕਿਸੇ ਪੁੱਛਿਆ ਸੀ ਕਿ ਸਤਿਗੁਰੂ ! ਦੇਖੋ ਉਹਨਾਂ ਦੇ ਮਸੰਦ ਦੌਲਤ ਲੈ ਕੇ ਆਉਂਦੇ ਪਏ ਹਨ, ਕੀ ਆਪ ਕੋਈ ਆਪਣਾ ਮਸੰਦ ਨਹੀਂ ਰੱਖੋਗੇ ? ਗੁਰੂ ਤੇਗ਼ ਬਹਾਦਰ ਜੀ ਨੇ ਗੰਭੀਰਤਾ ਨਾਲ ਇਕੋ ਸ਼ਬਦ ਕਿਹਾ ਸੀ ਕਿ ਪ੍ਰਮਾਤਮਾ ਗ਼ਰੀਬ ਨਿਵਾਜ਼ ਹੈ। ਗ਼ਰੀਬ ਰਹਾਂਗਾ ਤਾਂ ਮੇਰਾ ਮਾਲਕ ਮੇਰੀ ਗ਼ਰੀਬ ਦੀ ਝੋਲੀ ਵਿਚ ਦਾਤ ਜ਼ਰੂਰ ਪਾਵੇਗਾ। ਗੁਰੂ ਤੇਗ਼ ਬਹਾਦਰ ਜੀ ਮਾਲਕ ਦੇ ਚਰਨਾਂ ਵਿਚ ਜੁੜੇ ਰਹੇ।

ਇਸੇ ਸਮੇਂ ਦੇ ਦੌਰਾਨ ਭਾਈ ਮੱਖਣ ਸ਼ਾਹ ਜੀ ਬਾਬਾ ਬਕਾਲਾ ਸਾਹਿਬ ਦੀ ਧਰਤੀ ਉੱਪਰ ਪਹੁੰਚਦੇ ਹਨ। ਭਾਈ ਮੱਖਣ ਸ਼ਾਹ ਬਹੁਤ ਧਨਾਢ ਸੀ। ਕਹਿੰਦੇ ਹਨ, ਜਦੋਂ ਇਸ ਦਾ ਜਹਾਜ਼ ਦਲਦਲ ਵਿਚ ਫੱਸਿਆ ਹੈ ਤਾਂ ਉਸ ਵੇਲੇ ਜਹਾਜ਼ ਨੂੰ ਚਲਾਉਣ ਵਾਲਿਆਂ ਨੇ ਬਸ ਇਕੋ ਗੱਲ ਕਹੀ ਕਿ ਹੁਣ ਰੱਬ ਤੋਂ ਬਿਨਾਂ ਕੋਈ ਨਹੀਂ ਬਚਾ ਸਕਦਾ। ਸਿੱਖ ਵਿਦਵਾਨ ਕਹਿੰਦੇ ਹਨ ਕਿ ਮੱਖਣ ਸ਼ਾਹ ਨੇ ਉਸੇ ਜਹਾਜ਼ ਵਿਚ ਆਪਣੇ ਅੰਦਰ ਨੂੰ ਇਕਾਗਰ ਕਰਕੇ ਕੇਵਲ ਜਪੁ ਜੀ ਸਾਹਿਬ ਦਾ ਪਾਠ ਕੀਤਾ ਸੀ। ਹੇ ਦਾਤਾਰ ! ਇਸ ਸਿੱਖ ਨੇ ਤੇਰੇ ਤੋਂ ਬਿਨਾਂ ਕਿਸੇ ਦੀ ਟੇਕ ਨਹੀਂ ਲੈਣੀ। ਤੂੰ ਕ੍ਰਿਪਾ ਕਰਕੇ ਡੋਲਦੇ ਬੇੜੇ ਨੂੰ ਬੰਨੇ ਲਾ, ਮੈਂ ਦਸਵੰਧ ਦੀ ਮਾਇਆ ਲੈ ਕੇ ਆਪ ਤੇਰੇ ਦਰ 'ਤੇ ਚੱਲ ਕੇ ਪਹੁੰਚਾਂਗਾ। ਇਕਾਗਰਤਾ ਨਾਲ ਕੀਤੀ ਅਰਦਾਸ ਤੇ ਸਾਈਂ ਨੇ ਇਸ ਦਾ ਬੇੜਾ ਕਿਨਾਰੇ ਲਾ ਦਿੱਤਾ।

ਮੱਖਣ ਸ਼ਾਹ ਪਹਿਲਾਂ ਦਿੱਲੀ ਪਹੁੰਚਿਆ ਹੈ। ਜਦੋਂ ਪਤਾ ਲੱਗਾ ਕਿ ਗੁਰੂ ਹਰਿਕ੍ਰਿਸ਼ਨ ਜੀ ਜੋਤੀ ਜੋਤ ਸਮਾ ਗਏ ਹਨ ਅਤੇ ਇਸ਼ਾਰੇ ਕਰ ਗਏ ਹਨ ਬਾਬਾ ਬਕਾਲਾ। ਦਿੱਲੀ ਦੀ ਧਰਤੀ ਤੋਂ ਅਕਤੂਬਰ ਦੇ ਮਹੀਨੇ ਵਿਚ ਕੁਝ ਵਿਦਵਾਨ ਕਹਿੰਦੇ ਹਨ, ਮੱਖਣ ਸ਼ਾਹ ਬਾਬਾ ਬਕਾਲਾ ਸਾਹਿਬ ਦੀ ਧਰਤੀ ਉੱਪਰ ਪਹੁੰਚ ਗਏ। ਜਦੋਂ ਖ਼ਬਰ ਪਹੁੰਚੀ ਕਿ ਬੜਾ ਧਨਾਢ ਸਿੱਖ ਆਇਆ ਹੈ ਤਾਂ ਉਥੇ ਹਰ ਇਕ ਨੇ ਦਾਅਵਾ ਕੀਤਾ ਕਿ ਮੇਰੇ ਗੁਰੂ ਕੋਲ ਤਾਕਤ ਹੈ। ਮੱਖਣ ਸ਼ਾਹ ਦੁਚਿੱਤੀ ਵਿਚ ਪੈ ਗਿਆ ਕਿ ਮੈਂ ਤਾਂ ਬਾਣੀ ਵਿਚ ਪੜ੍ਹਦਾ ਹਾਂ ਕਿ ਗੁਰੂ ਦਾਤਾ ਹੈ, ਗੁਰੂ ਮੰਗਤਾ ਨਹੀਂ, ਪਰ ਇੱਥੇ ਤਾਂ ਭਿਖਾਰੀਆਂ ਦੇ ਟੋਲੇ ਤੁਰੇ ਫਿਰਦੇ ਹਨ। ਦੋ-ਦੋ ਮੋਹਰਾਂ, ਕੋਈ ਪੰਜ-ਪੰਜ ਕਹਿੰਦਾ ਹੈ। ਸਾਰਿਆਂ ਦੇ ਪੈਰਾਂ ਵਿਚ ਰੱਖ ਦਿੱਤੀਆਂ। ਮਨ ਨੇ ਕਿਹਾ ਜਿਹੜਾ ਸਮਰੱਥ ਹੋਵੇਗਾ ਉਹ ਆਵਾਜ਼ ਦੇ ਕੇ ਕਹੇਗਾ, ਪਰ ਜਦੋਂ ਕਿਸੇ ਨੇ ਉੱਤਰ ਨਾ ਦਿੱਤਾ ਅਤੇ ਸ਼ਾਮ ਨੂੰ ਥੱਕ ਗਿਆ ਤਾਂ ਪਹਿਲਾਂ ਮਨ ਵਿਚ ਨਿਰਾਸਤਾ ਦਾ ਫੁਰਨਾ ਆਇਆ ਪਰੰਤੂ ਫਿਰ ਆਵਾਜ਼ ਆਈ, ਨਹੀਂ, ਸੂਰਜ ਠੰਡਾ ਹੋ ਸਕਦਾ ਹੈ, ਸਮੁੰਦਰ ਸੁੱਕ ਸਕਦਾ ਹੈ, ਪਰਬਤ ਖੰਭ ਲਾ ਕੇ ਉੱਡ ਸਕਦੇ ਹਨ ਪਰ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਬਚਨ ਕਦੀ ਝੂਠਾ ਨਹੀਂ ਹੋ ਸਕਦਾ।

ਸ਼ਾਮ ਨੂੰ ਤੁਰਦਿਆਂ-ਤੁਰਦਿਆਂ ਕਿਸੇ ਨੂੰ ਪੁੱਛਦਾ ਹੈ ਕਿ ਕੋਈ ਹੋਰ ਵੀ ਹੈ ? ਸਿੱਖ ਵਿਦਵਾਨ ਕਹਿੰਦੇ ਹਨ, ਇਕ ਹੈ ਜਿਹੜਾ ਸਵੇਰੇ ਬਾਹਰ ਨਿਕਲਦਾ ਹੈ, ਉੱਚੀ ਬੋਲਦਾ ਨਹੀਂ ਤੇ ਸਾਰਾ ਦਿਨ ਅੰਦਰ ਕਿਸੇ ਗੰਭੀਰਤਾ ਵਿਚ ਟਿੱਕਿਆ ਰਹਿੰਦਾ ਹੈ। ਮੱਖਣ ਸ਼ਾਹ ਕਹਿੰਦਾ ਹੈ ਕਿ ਉਹ ਕੌਣ ਹੈ ? ਕਹਿਣ ਲੱਗੇ ਉਹ ਗੁਰੂ ਹਰਿਗੋਬਿੰਦ ਸਾਹਿਬ ਦੇ ਪੁੱਤਰ ਹਨ। ਮੱਖਣ ਸ਼ਾਹ ਉਥੇ ਪਹੁੰਚ ਗਿਆ। ਜਦੋਂ ਇਹ ਉਸ ਟਿਕਾਣੇ 'ਤੇ ਸਣੇ ਨੌਕਰਾਂ ਦੇ ਜਾ ਰਿਹਾ ਸੀ ਤਾਂ ਸਾਹਿਬ ਗੁਰੂ ਤੇਗ ਬਹਾਦਰ ਜੀ ਨੇ ਨਿੱਜੀ ਸੇਵਕ ਨੂੰ ਇਕੋ ਗੱਲ ਪੁੱਛੀ ਕਿ ਅੱਜ ਇੰਨਾ ਰੌਲਾ ਕਿਉਂ ਹੈ ? ਸਤਿਗੁਰੂ ! ਮੱਖਣ ਸ਼ਾਹ ਨਮਸਕਾਰ ਕਰਨ ਆਉਂਦਾ ਪਿਆ ਹੈ। ਹਜ਼ੂਰ ਨੇ ਕਿਹਾ, ਉਸ ਨੂੰ ਇਕ ਗੱਲ ਸਮਝਾਉ ਕਿ ਗੁਰੂ ਦਰ ਉੱਪਰ ਮੱਥਾ ਟੇਕਣ ਦੀ ਜਾਚ ਸਿਖ ਲਵੇ। ਇਸ ਨੂੰ ਪਤਾ ਨਹੀਂ ਹੈ ਕਿ ਗੁਰੂ ਦਰ ਉੱਪਰ ਕਿਵੇਂ ਆਈਦਾ ਹੈ ? ਇਸ ਤਰ੍ਹਾਂ ਰੌਲਾ ਪਾਉਂਦਿਆਂ ਨਹੀਂ ਆਈਦਾ। ਜਦੋਂ ਉਸ ਨੇ ਕਿਹਾ, ਮੱਖਣ ਸ਼ਾਹ ! ਅੰਦਰੋਂ ਆਵਾਜ਼ ਆਈ

ਹੈ ਕਿ ਗੁਰੂ ਘਰ ਵਿਚ ਨਮਸਕਾਰ ਕਰਨ ਦੀ ਤੈਨੂੰ ਜਾਚ ਨਹੀਂ ਹੈ। ਉਸੇ ਸਮੇਂ ਮਨ ਮੰਨ ਗਿਆ ਕਿ ਮਨਾ ! ਸੱਚਾ ਇਹੀ ਹੈ ਜਿਹੜਾ ਤੇਰੇ ਮੂੰਹ 'ਤੇ ਸੱਚ ਕਹਿੰਦਾ ਹੈ। ਜਦੋਂ ਅੰਦਰ ਗਿਆ ਤਾਂ ਇੱਥੇ ਵੀ ਦੋ ਮੋਹਰਾਂ ਰੱਖੀਆਂ। ਸਤਿਗੁਰੂ ਕਹਿੰਦੇ ਹਨ ਕਿ ਤੇਰਾ ਬੇੜਾ ਕਿਨਾਰੇ ਲੱਗ ਗਿਆ ਹੈ ਤਾਂ ਹੁਣ ਗੁਰੂ ਦੇ ਦਸਵੰਧ ਨੂੰ ਵੀ ਲੁਕਾਉਂਦਾ ਪਿਆ ਹੈਂ ? ਇਕੋ ਦੱਮ ਸਿਰ ਤੋਂ ਪੈਰਾਂ ਤੱਕ ਰੋਮ ਰੋਮ ਖਿੜ ਗਿਆ ਤੇ ਕਹਿੰਦਾ ਹੈ- ਗੁਰੂ ਲਾਧੋ ਰੇ, ਗੁਰੂ ਲਾਧੋ ਰੇ।

ਧੀਰ ਮੱਲ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਸ ਦੇ ਕੋਲ ਬੜੀ ਨੀਚ ਬਿਰਤੀ ਵਾਲਾ ਮਸੰਦ ਸੀ ਸ਼ੀਹਾ। ਜਦੋਂ ਗੁਰੂ ਤੇਗ਼ ਬਹਾਦਰ ਜੀ ਪ੍ਰਗਟ ਹੋਏ ਤਾਂ ਸ਼ੀਹੇ ਮਸੰਦ ਨੇ ਕਿਹਾ, ਧੀਰ ਮੱਲ ! ਹੁਣ ਗੱਦੀ ਜਾਂਦੀ ਪਈ ਹੈ। ਇਕ ਤਰੀਕਾ ਹੈ, ਅਜੇ ਰੌਲਾ ਕੋਈ ਨਹੀਂ ਪਿਆ। ਜੇ ਗੁਰੂ ਤੇਗ਼ ਬਹਾਦਰ ਜੀ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ ਖ਼ਤਮ ਕਰ ਦੇਈਏ ਤਾਂ ਇਸ ਤੋਂ ਬਾਅਦ ਹੋਰ ਕੋਈ ਤੇਰੇ ਮੁਕਾਬਲੇ ਦਾ ਨਹੀਂ। ਕਹਿੰਦੇ ਹਨ ਕਿ ਪਹਿਲਾਂ ਤਾਂ ਧੀਰ ਮੱਲ ਝੇਂਕਿਆ, ਪਰ ਛੇਤੀ ਹੀ ਸ਼ੀਹੇ ਮਸੰਦ ਦੀਆਂ ਗੱਲਾਂ ਵਿਚ ਆ ਗਿਆ। ਗੁਰੂ ਤੇਗ਼ ਬਹਾਦਰ ਜੀ ਸ਼ਾਮ ਨੂੰ ਘੋੜੀ ਉੱਪਰ ਚੜ੍ਹ ਕੇ ਜਦੋਂ ਬਾਹਰ ਨਿਕਲੇ ਹਨ ਤਾਂ ਕਹਿੰਦੇ ਹਨ ਬਾਬਾ ਬਕਾਲਾ ਸਾਹਿਬ ਦੀ ਧਰਤੀ ਉੱਪਰ ਸ਼ੀਹੇ ਮਸੰਦ ਨੇ ਉਹਨਾਂ ਉੱਪਰ ਗੋਲੀ ਚਲਾਈ। ਜਦੋਂ ਗੋਲੀ ਚੱਲੀ ਤਾਂ ਗੁਰੂ ਤੇਗ਼ ਬਹਾਦਰ ਜੀ ਰੁੱਕ ਗਏ। ਗੋਲੀ ਮੱਥੇ ਨੂੰ ਛੂਹ ਕੇ ਅੱਗੇ ਨਿਕਲੀ। ਧੀਰ ਮੱਲ ਖਲੋਤਾ ਸੀ ਤੇ ਗੁਰੂ ਤੇਗ਼ ਬਹਾਦਰ ਰੁੱਕ ਕੇ ਕਹਿਣ ਲੱਗੇ, ਧੀਰ ਮੱਲ ! ਅੰਦਰ ਤੇਰਾ ਖਿੰਡ ਚੁੱਕਾ ਹੈ। ਅੰਦਰ ਤੇਰਾ ਈਰਖਾ ਨੇ ਸਾੜ ਦਿੱਤਾ ਹੈ, ਪਰ ਮੈਂ ਅਰਦਾਸ ਕਰਦਾ ਹਾਂ ਗੋਲੀ ਚਲਾਉਣ ਵਾਲਿਆ ! ਮੇਰਾ ਰੱਬ ਤੇਰਾ ਭਲਾ ਕਰੇ। ਗੁਰੂ ਤੇਗ਼ ਬਹਾਦਰ ਜੀ ਇੰਨੇ ਬਚਨ ਕਹਿ ਕੇ ਅੱਗੇ ਤੁਰ ਗਏ। ਧੀਰ ਮੱਲ ਆਇਆ ਤੇ ਸਤਿਗੁਰੂ ਦੇ ਘਰ ਦਾ ਸਾਰਾ ਸਾਮਾਨ ਲੁੱਟ ਕੇ ਲੈ ਗਿਆ।

ਮੱਖਣ ਸ਼ਾਹ ਨੂੰ ਜਦ ਖ਼ਬਰ ਪਹੁੰਚੀ ਕਿ ਧੀਰ ਮੱਲ ਨੇ ਗੁਰੂ ਸਾਹਿਬ ਉੱਪਰ ਗੋਲੀ ਚਲਾਈ ਹੈ ਤੇ ਨਾਲੇ ਉਹਨਾਂ ਦੇ ਘਰ ਦਾ ਸਾਜ਼ੋ ਸਾਮਾਨ ਲੁੱਟ ਕੇ ਲੈ ਗਿਆ ਹੈ ਤਾਂ ਮੱਖਣ ਸ਼ਾਹ ਦੇ ਮਨ ਵਿਚ ਇਕੋ ਦੱਮ ਉਛਾਲਾ ਉੱਠਿਆ। ਉਸ ਦੇ ਕੋਲ 500 ਸਿਪਾਹੀ ਸਨ। ਸਿੱਧਾ ਧੀਰ ਮੱਲ ਕੋਲ ਗਿਆ ਤੇ ਸ਼ੀਹੇ ਮਸੰਦ ਨੂੰ ਫੜ ਕੇ ਬੰਨ੍ਹ ਦਿੱਤਾ। ਧੀਰ ਮੱਲ ਨੂੰ ਕਹਿੰਦਾ ਹੈ ਕਿ ਆਪਣੇ ਪੈਰਾਂ ਤੋਂ ਜੁੱਤੀ ਉਤਾਰ ਦੇ। ਮੈਂ ਚਾਹਾਂ ਤਾਂ ਤੇਰੇ ਗੋਲੀ ਆਰ ਪਾਰ ਕਰ ਦੇਵਾਂ ਪਰ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਦੇ ਮਾਲਕ ਗੁਰੂ ਰਾਮਦਾਸ ਜੀ ਦਾ ਖ਼ੂਨ ਹੈਂ ਤੂੰ। ਨੰਗੇ ਪੈਰੀਂ ਤੁਰ ਕੇ ਅੱਗੇ ਲੱਗ ਕੇ ਤੈਨੂੰ ਜਾਣਾ ਪਏਗਾ। ਧੀਰ ਮੱਲ ਨੇ ਤਰਲੇ ਲਏ। ਮੱਖਣ ਸ਼ਾਹ ਸਾਰਾ ਸਾਮਾਨ ਵਾਪਿਸ ਲੈ ਕੇ ਆਇਆ। ਧੀਰ ਮੱਲ ਨੰਗੇ ਪੈਰੀਂ ਆਇਆ। ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਜਦੋਂ ਡਿੱਗਾ ਤਾਂ ਸਾਹਿਬ ਨੇ ਕਿਹਾ, ਮੱਖਣ ਸ਼ਾਹ ! ਇਸੇ ਮਾਇਆ ਨੇ ਤਾਂ ਸਾਰਾ ਝਗੜਾ ਪਾਇਆ ਹੈ। ਇਹ ਕੇਵਲ ਗੁਰੂ ਨਾਨਕ ਦੀ ਗੱਦੀ ਨੂੰ ਦੁਕਾਨ ਸਮਝਦੇ ਹਨ। ਇਹਨਾਂ ਨੂੰ ਦੌਲਤ ਦੇ ਕੇ ਖਿਮਾ ਕਰ ਦੇ। ਖਿਮਾ ਵਰਗਾ ਕੋਈ ਦਾਨ ਹੀ ਨਹੀਂ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਇਹਨਾਂ ਨੂੰ ਬਖ਼ਸ਼ ਦਿੱਤਾ।

ਗੁਰੂ ਤੇਗ਼ ਬਹਾਦਰ ਸਾਹਿਬ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਆਏ। ਜਦੋਂ ਹਜ਼ੂਰ

ਗਏ ਤਾਂ ਹਰਿਮੰਦਰ ਸਾਹਿਬ 'ਤੇ ਪ੍ਰਿਥੀਏ ਦੀ ਔਲਾਦ ਮਸੰਦਾਂ ਦਾ ਕਬਜ਼ਾ ਸੀ। ਉਹਨਾਂ ਨੇ ਹਰਿਮੰਦਰ ਸਾਹਿਬ ਦੇ ਕਿਵਾੜ ਬੰਦ ਕਰ ਦਿੱਤੇ। ਤਾਲਾ ਮਾਰ ਕੇ ਮਸੰਦ ਚਲੇ ਗਏ। ਸਾਹਿਬ ਨੇ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਬਾਹਰੋਂ ਹੀ ਨਮਸਕਾਰ ਕਰਕੇ ਚੱਲੇ ਗਏ। ਜਦੋਂ ਵੱਲਾ ਪਿੰਡ ਵਿਚ ਗਏ ਹਨ ਤਾਂ ਇਥੇ ਸ਼ਬਦ ਵਰਤਿਆ ਸੀ ਵੱਲਾ ਗੁਰੂ ਕਾ ਡੱਲਾ। ਇੱਥੇ ਮਾਈਆਂ ਨੇ ਜਦੋਂ ਭਾਵਨਾ ਨਾਲ ਸੇਵਾ ਕੀਤੀ ਤਾਂ ਸ਼ਬਦ ਵਰਤਿਆ-

*ਮਾਈਆਂ ਰੱਬ ਰਜਾਈਆਂ।*

ਮੱਖਣ ਸ਼ਾਹ ਬਾਅਦ ਵਿਚ ਉਥੇ ਟਿੱਕੇ ਰਹੇ। ਸਾਹਿਬ ਕਹਿੰਦੇ ਹਨ, ਜਦੋਂ ਕਿਵਾੜ ਖੋਲ੍ਹਣਗੇ ਤਾਂ ਭੇਟਾ ਗੁਰੂ ਰਾਮਦਾਸ ਜੀ ਦੇ ਦਰ 'ਤੇ ਨਮਸਕਾਰ ਕਰ ਦੇਣਾ। ਜਦੋਂ ਮਸੰਦਾਂ ਨੇ ਦਰਵਾਜ਼ੇ ਖੋਲ੍ਹੇ ਤਾਂ ਮੱਖਣ ਸ਼ਾਹ ਨੇ ਸਮਝਾਇਆ। ਪਰਤ ਕੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਗਏ। ਉਥੇ ਸਾਹਿਬ ਨੇ ਮਸੰਦਾਂ ਲਈ ਸ਼ਬਦ ਵਰਤੇ-

*ਅੰਮ੍ਰਿਤਸਰੀਏ ਅੰਦਰ ਸੜੀਏ।*

ਗੁਰੂ ਤੇਗ਼ ਬਹਾਦਰ ਜੀ ਨੇ ਫਿਰ ਮਾਲਵੇ ਦੀ ਧਰਤੀ ਨੂੰ ਭਾਗ ਲਾਏ। ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਦੀ ਧਰਤੀ ਵਸਾਈ। ਗੁਰੂ ਤੇਗ਼ ਬਹਾਦਰ ਜੀ ਨੂੰ ਜਿਸ ਨੇ ਵੀ ਸਿਮਰਿਆ, ਉਸ ਦੀ ਸਹਾਇਤਾ ਲਈ ਆਪ ਪਹੁੰਚੇ ਹਨ।

ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਤੀ ਦੀ ਪਹਿਲੀ ਜੰਗ ਜਿੱਤੀ ਸੀ ਅਤੇ ਇਥੋਂ ਜਦੋਂ ਜ਼ਖ਼ਮੀ ਹੋਇਆਂ ਨੂੰ ਸੰਭਾਲਦੇ ਸਨ ਤਾਂ ਇਕ ਸਿੱਖ ਜਿਸ ਦੇ ਸੁਆਸ ਰੁੱਕ ਕੇ ਤੁਰਦੇ ਪਏ ਸਨ। ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਉਸ ਦੇ ਕੋਲ ਗਏ। ਇਸ ਸਿੱਖ ਦਾ ਨਾਮ ਸੀ ਭਾਈ ਮੁਗਲੂ। ਗੁਰੂ ਸਾਹਿਬ ਨੇ ਇਸ ਦੇ ਚਿਹਰੇ ਨੂੰ ਪੂੰਝ ਕੇ ਜਦੋਂ ਸੀਨੇ ਨਾਲ ਲਾਇਆ ਤਾਂ ਨਾਲ ਬਚਨ ਕਿਹਾ ਸੀ ਭਾਈ ਮੁਗਲੂ ! ਤੇਰੀ ਸੇਵਾ ਥਾਏਂ ਪਈ ਹੈ, ਜੋ ਤੂੰ ਮੰਗੇਂਗਾ ਤੇਰੀ ਝੋਲੀ ਵਿਚ ਪਾਵਾਂਗੇ। ਉਸ ਸਮੇਂ ਉਹ ਕਹਿੰਦਾ ਹੈ, ਦਾਤਾ ! ਇਕ ਵਚਨ ਮੈਨੂੰ ਦੇ ਦਿਉ। ਦਾਤੇ ਨੇ ਪੁੱਛਿਆ ਕਿਹੜਾ ? ਕਹਿੰਦਾ ਹੈ ਮੇਰਾ ਮਰਨਾ ਸਾਂਭ ਲਈਂ।

ਗੁਰਮੁਖੋ ! ਗੁਰੂ ਤੇਗ਼ ਬਹਾਦਰ ਜੀ ਦਾ ਸਮਾਂ ਆਇਆ। ਉਹ ਭਾਵਨਾ ਵਾਲਾ ਸਿੱਖ ਆਪਣੇ ਪਿੰਡ ਵਿਚ ਕਮਾਈ ਕਰਕੇ, ਬੰਦਗੀ ਕਰਕੇ ਦਿਨ ਬਤੀਤ ਕਰ ਰਿਹਾ ਹੈ। ਅੱਜ ਜਦੋਂ ਅਖ਼ੀਰਲਾ ਸਮਾਂ ਆਇਆ ਤਾਂ ਆਪਣੇ ਪਰਿਵਾਰ ਨੂੰ ਕਿਹਾ ਕਿ ਅੱਜ ਸਾਰੀ ਰਾਤ ਘਰ ਦਾ ਦਰਵਾਜ਼ਾ ਬੰਦ ਨਾ ਕਰਿਉ। ਪੁੱਛਿਆ ਕਿਉਂ ? ਕਹਿੰਦਾ ਹੈ ਅੱਜ ਮੈਂ ਅੰਮ੍ਰਿਤ ਵੇਲੇ ਦੇ ਨਿਤਨੇਮ ਤੋਂ ਬਾਅਦ ਤਨ ਦੇ ਚੋਲੇ ਨੂੰ ਤਿਆਗਣਾ ਹੈ ਤੇ ਕਦੀ ਅੰਮ੍ਰਿਤਸਰ ਦੀ ਧਰਤੀ 'ਤੇ ਮੇਰੇ ਸਾਈਂ ਨੇ ਬਚਨ ਕਿਹਾ ਸੀ ਕਿ ਅੰਤਲੇ ਦਿਨ ਤੂੰ ਦਰਵਾਜ਼ਾ ਖੋਲ੍ਹ ਕੇ ਰੱਖੀਂ। ਮੈਂ ਤੈਨੂੰ ਵਚਨ ਦਿੰਦਾ ਹਾਂ ਕਿ ਮੌਤ ਆਵੇਗੀ ਤੇ ਮੈਂ ਉਸ ਤੋਂ ਪਹਿਲਾਂ ਪਹੁੰਚ ਜਾਵਾਂਗਾ। ਘਰ ਦਾ ਦਰਵਾਜ਼ਾ ਬੰਦ ਨਹੀਂ ਕੀਤਾ ਗਿਆ। ਗੁਰੂ ਤੇਗ਼ ਬਹਾਦਰ ਜੀ ਘੋੜੇ 'ਤੇ ਅਸਵਾਰ ਹੋ ਕੇ ਉਥੇ ਆਏ ਅਤੇ ਜਦੋਂ ਇਸ ਦੇ ਘਰ ਗਏ ਤਾਂ ਚਾਦਰ ਨਾਲ ਉਸ ਦਾ ਤਨ ਢੱਕਿਆ ਹੋਇਆ ਸੀ। ਘੋੜੇ ਤੋਂ

ਉਤਰ ਕੇ ਆਵਾਜ਼ ਦਿੱਤੀ ਸੱਜਣਾ ! ਤੂੰ ਬੂਹਾ ਖੋਲ੍ਹ ਕੇ ਰੱਖਿਆ ਹੈ, ਅਸੀਂ ਤੇਰੇ ਕੋਲ ਪਹੁੰਚ ਗਏ ਹਾਂ। ਸਾਹਿਬ ਨੇ ਆਪ ਚਿਹਰੇ ਤੋਂ ਕੱਪੜਾ ਲਾਹਿਆ ਤੇ ਭਾਈ ਮੁਗਲੂ ਨੇ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕੀਤੇ। ਸੱਚੀ ਸਰਕਾਰ ਨੇ ਆਪਣੀ ਗੋਦ ਵਿਚ ਲੈ ਲਿਆ। ਕਹਿੰਦਾ ਹੈ ਦਾਤਿਆ ! ਲੋਕ ਪਰਲੋਕ ਵਿਚ ਬਾਂਹ ਫੜਨ ਵਾਲਿਆ ! ਸਾਹਿਬ ਕਹਿੰਦੇ ਹਨ, ਕੁਝ ਮੰਗ। ਕਹਿੰਦਾ ਹੈ, ਬਸ ਇਕ ਕ੍ਰਿਪਾ ਕਰ ਦੇ ਅਤੇ ਸਦਾ ਲਈ ਆਪਣੇ ਚਰਨਾਂ ਵਿਚ ਮੈਨੂੰ ਟਿਕਾਅ ਲੈ। ਸਾਹਿਬ ਨੇ ਕਿਹਾ, ਭਾਈ ਸਾਹਿਬ ਜੀ ! ਪਿਤਾ ਗੁਰੂ ਨੇ ਬਚਨ ਕੀਤਾ ਸੀ ਤੇ ਅਸੀਂ ਤੁਹਾਡੇ ਕੋਲ ਪਹੁੰਚ ਗਏ। ਹੁਣ ਇਕ ਕੰਮ ਕਰੋ ਕਿ ਆਪਣੇ ਫੁਰਨਿਆਂ ਨੂੰ ਸੰਕੋਚ ਲਉ ਤੇ ਆਪਣੀ ਰਸਨਾ ਤੋਂ ਬੋਲੋ ਵਾਹਿਗੁਰੂ। ਕਹਿੰਦੇ ਹਨ, ਜਦੋਂ ਸ਼ਬਦ ਕਿਹਾ ਵਾਹਿ ਤੇ ਗੁਰੂ ਸ਼ਬਦ ਜਦੋਂ ਬਾਹਰ ਨਿਕਲਿਆ ਤਾਂ ਬਸ ਉਸੇ ਸਮੇਂ ਪ੍ਰਾਣ ਨਿਕਲੇ। ਕੀ ਗੁਰੂ ਤੇਗ਼ ਬਹਾਦਰ ਜੀ ਨੂੰ ਜੇ ਯਾਦ ਕਰੀਏ ਤਾਂ ਉਥੇ ਪਹੁੰਚਦੇ ਨਹੀਂ ? ਗੁਰੂ ਕਲਗੀ ਵਾਲੇ ਕਹਿੰਦੇ ਹਨ, ਤੂੰ ਯਾਦ ਤਾਂ ਕਰ। ਭਾਈ ਮੁਗਲੂ ਬੂਹਾ ਖੋਲ੍ਹ ਕੇ ਬੈਠਾ ਹੈ ਗੁਰੂ ਤੇਗ਼ ਬਹਾਦਰ ਜੀ ਉਥੇ ਪਹੁੰਚਦੇ ਹਨ।

ਗੁਰਮੁਖੋ ! ਅੱਜ ਵੀ ਗੁਰੂ ਤੇਗ਼ ਬਹਾਦਰ ਜੀ ਨੂੰ ਪ੍ਰੇਮ ਨਾਲ ਯਾਦ ਕਰੋ ਤੇ ਜਦੋਂ ਬਾਣੀ ਪੜ੍ਹਦੇ ਹੋ ਤਾਂ ਹਰ ਇਕ ਸ਼ਬਦ ਵਿਚ ਮਨ ਨੂੰ ਠੋਕਰ ਮਾਰੀ ਹੈ। ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਸਿੱਖਾ ! ਜੇ ਗੁਰੂ ਦੀ ਸਹਾਇਤਾ ਮੰਗਦਾ ਹੈਂ ਤਾਂ ਹੰਕਾਰ ਨੂੰ ਛੱਡ ਦੇ। ਕਿਹਾ-

*ਸਾਧੋ ਮਨ ਕਾ ਮਾਨੁ ਤਿਆਗਉ ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥ ੨ ॥*

(ਅੰਗ ੨੧੯)

ਗੁਰੂ ਤੇਗ਼ ਬਹਾਦਰ ਜੀ ਦੇ ਸ਼ਬਦ ਪੜ੍ਹੋ ਤੇ ਮਨ ਨੂੰ ਕਿਤੇ ਸਮਝਾਈਏ-

*ਮਨ ਰੇ ਕਉਨੁ ਕੁਮਤਿ ਤੈ ਲੀਨੀ ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥*
*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥*
*ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥*
*ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥*

(ਅੰਗ ੬੩੧)

ਮਨ ਨੂੰ ਸਮਝਾਈਏ-

*ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥*
*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥੨॥*

(ਅੰਗ ੫੩੬)

ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਪੜ੍ਹੋ। ਗੁਰੂ ਤੇਗ਼ ਬਹਾਦਰ ਜੀ ਚਾਂਦਨੀ ਚੌਕ ਵਿਚ ਸ਼ਹੀਦ ਹੋਏ। ਧੜ ਵੱਖਰਾ, ਸੀਸ ਵੱਖਰਾ। ਇੰਨੀਆਂ ਕੁ ਬੇਨਤੀਆਂ ਸਵੀਕਾਰ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖ਼ਿਮਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



# ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਸਭ ਥਾਈਂ ਹੋਇ ਸਹਾਇ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਭ ਥਾਈਂ ਹੋਇ ਸਹਾਇ ਤੱਕ ਪਉੜੀ ਸੰਪੂਰਨ ਹੋਈ ਹੈ। ਅੱਗੇ ਪਵਿੱਤਰ ਬਚਨ ਲਿਖੇ ਹਨ-

**ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ !**
**ਸਭ ਥਾਈਂ ਹੋਇ ਸਹਾਇ॥**

ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਜੀਵਨ ਤੇ ਅੰਮ੍ਰਿਤ ਬਾਣੀ ਦੀ ਵਿਚਾਰ ਅਸੀਂ ਅੱਜ ਕਰਨੀ ਹੈ। ਜਿਸ ਦਿਨ ਅਸੀਂ ਅਰਦਾਸ ਦੀ ਵਿਚਾਰ ਆਰੰਭ ਕੀਤੀ ਸੀ ਤੇ ਆਰੰਭ ਵਿਚ ਅਸੀਂ ਪੜ੍ਹਿਆ ਸੀ-

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥**

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਧਿਆਉਣ ਤੋਂ ਗੱਲ ਆਰੰਭ ਹੋਈ ਤੇ ਦਸਾਂ ਪਾਤਿਸ਼ਾਹੀਆਂ ਦੀ ਸੰਪੂਰਨਤਾ ਹੋਣ ਲੱਗੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸ਼ਬਦ ਅਸੀਂ ਅਕਸਰ ਪੜ੍ਹਦੇ ਹਾਂ-

*ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹ॥*

ਆਰੰਭ ਵਿਚ ਪੰਗਤੀ ਹੈ-

*ਚਿਤ ਨ ਭਯੋ ਹਮਰੋ ਆਵਨ ਕਹ॥*

ਅੰਦਰੋਂ ਸਾਡਾ ਚਿੱਤ ਨਹੀਂ ਸੀ ਆਉਣ ਲਈ ਕਿਉਂਕਿ ਸਾਡੀ ਸੁਰਤ ਮਾਲਕ ਦੇ ਚਰਨਾਂ ਵਿਚ ਜੁੜੀ ਹੋਈ ਸੀ। ਇਕ ਗੱਲ ਹੋਰ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਇਸ ਸੁਰਤ

ਨੂੰ ਕੇਵਲ ਪਿਛਲੇ ਜਨਮ ਤੱਕ ਸੀਮਤ ਨਹੀਂ ਰੱਖਣਾ। ਸੱਚ ਜਾਣੋ, ਪਟਨਾ ਸਾਹਿਬ ਦੀ ਧਰਤੀ ਤੋਂ ਲੈ ਕੇ ਨੰਦੇੜ ਦੀ ਧਰਤੀ ਤੱਕ ਆਪਣੀ ਜ਼ਿੰਦਗੀ ਵਿਚ ਆਪਣੀਆਂ ਨਜ਼ਰਾਂ ਨਾਲ ਦੇਖੀਏ ਕਿ ਦੁੱਖਾਂ ਦੇ ਪਹਾੜ ਵੀ ਟੁੱਟੇ ਹਨ, ਪਰ ਕਲਗੀ ਵਾਲੇ ਦੀ ਸੁਰਤ ਜੁੜੀ ਹੋਈ ਹੈ, ਉਹ ਕਦੀ ਪ੍ਰਮਾਤਮਾ ਦੇ ਚਰਨਾਂ ਵਿਚੋਂ ਟੁੱਟੀ ਨਹੀਂ। ਸਾਹਿਬ ਕਹਿੰਦੇ ਹਨ-

*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥*
*ਇਮ ਕਹਿ ਕੈ ਇਹ ਲੋਕ ਪਠਾਯੋ॥*

ਕੀ ਕਹਿ ਕੇ ਭੇਜਿਆ ? ਉਸ ਦੇ ਵਿਚ ਇਕ ਬਚਨ ਆਉਂਦਾ ਹੈ-

*ਮੈ ਅਪਨਾ ਸੁਤ ਤੋਹਿ ਨਿਵਾਜਾ॥*

ਮੈਂ ਤੈਨੂੰ ਆਪਣਾ ਪੁੱਤਰ ਬਣਾ ਕੇ ਭੇਜ ਰਿਹਾ ਹਾਂ ਤੇ ਕਿਸ ਲਈ ?

*ਪੰਥ ਪ੍ਰਚੁਰ ਕਰਬੇ ਕਹੁ ਸਾਜਾ॥*

ਜਦੋਂ ਇਹ ਪੜ੍ਹਿਆ ਕਿ ਪੰਥ ਦਾ ਪ੍ਰਚਾਰ ਕਰਨ ਲਈ ਤਾਂ ਇਕ ਸਵਾਲ ਉੱਠੇਗਾ ਕਿ ਕਿਹੜੇ ਪੰਥ ਦਾ ਪ੍ਰਚਾਰ ਕਰਨ ਲਈ ? ਉੱਤਰ ਮਿਲੇਗਾ ਕਿ ਜਿਸ ਗੁਰੂ ਨਾਨਕ ਸਾਹਿਬ ਨੂੰ ਤੁਸੀਂ ਧਿਆਇਆ ਹੈ, ਉਸ ਨਿਰਮਲ ਪੰਥ ਦਾ ਪ੍ਰਚਾਰ ਕਰਨ ਲਈ ਸਾਹਿਬ ਆਏ ਹਨ। ਭਾਈ ਸਾਹਿਬ ਨੇ ਸ਼ਬਦ ਵਰਤੇ ਹਨ-

*ਨਾਨਕ ਨਿਰਮਲ ਪੰਥ ਚਲਾਇਆ ਜਾ ਕੀਤੋ ਆਪਣਾ ਪੰਥ ਨਿਰਾਲਾ॥*

ਕੀ ਪੰਥ ਪ੍ਰਚਾਰਨਾ ਹੈ ?-

*ਜਾਹਿ ਤਹਾਂ ਤੈ ਧਰਮੁ ਚਲਾਇ॥*
*ਕਬੁਧਿ ਕਰਨ ਤੇ ਲੋਕ ਹਟਾਇ॥*

ਇਸ ਨਿਰਮਲ ਪੰਥ ਦੀ ਗੱਲ ਕਰਦਿਆਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਾਹਿਬ ਦਾ ਇਕ ਬਚਨ ਆਉਂਦਾ ਹੈ। ਅਸੀਂ ਵੀ ਉਸ ਨਿਰਮਲ ਪੰਥ 'ਤੇ ਤੁਰੀਏ। ਜੇ ਉਸ ਪੰਥ ਦੀ ਪਰਿਭਾਸ਼ਾ ਅਤੇ ਉਸ ਉੱਪਰ ਚੱਲਣ ਦੀ ਗੱਲ ਪੁੱਛਣੀ ਹੋਵੇ ਤਾਂ ਗੁਰੂ ਗ੍ਰੰਥ ਸਾਹਿਬ ਦਾ ਪੂਰਾ ਸ਼ਬਦ ਪੜ੍ਹੋ-

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*

ਇਸ ਦੇ ਵਿਚ ਹਜ਼ੂਰ ਨੇ ਪੰਥ 'ਤੇ ਚੱਲਣ ਦੀ ਗੱਲ ਕਹੀ ਹੈ। ਕਹਿੰਦੇ ਹਨ-

*ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥*
*ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥*

(ਅੰਗ ੭੬੩)

ਇਸ ਦੇ ਵਿਚ ਜਗਿਆਸੂ ਬਣ ਕੇ ਸਵਾਲ ਕੀਤਾ ਹੈ ਕਿ ਹੇ ਗੁਰੂ ਦੇ ਸਿੱਖੜੇ ! ਮੈਂ ਤੇਰੇ ਕੋਲੋਂ ਪੁੱਛਣ ਆਇਆ ਹਾਂ ਕਿ ਤੂੰ ਉਸ ਗੁਰੂ ਨਾਨਕ ਸਾਹਿਬ ਦੇ ਪੰਥ ਉੱਪਰ ਚੱਲਣ ਵਾਲਾ ਹੈਂ, ਜਿਸ ਨੇ ਸ਼ਬਦ ਦੀ ਬਰਕਤ ਨਾਲ ਨਿਆਰਾ ਪੰਥ ਚਲਾਇਆ ਸੀ। ਮੈਂ ਆਪਣਾ ਮਨ ਤੇਰੇ ਚਰਨਾਂ ਵਿਚ ਭੇਟ ਕਰਾਂ, ਮੇਰੇ ਅੰਦਰ ਨੂੰ ਟਿਕਾਅ ਬਖ਼ਸ਼ ਦੇ। ਉਸ ਪੰਥ ਉੱਪਰ ਚੱਲਣ ਦਾ ਰਸਤਾ ਦੱਸ ਦੇ। ਕਹਿਣ ਲੱਗੇ-

*ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ॥*

ਫਿਰ ਜਗਿਆਸੂ ਬਣ ਕੇ ਕਹਿੰਦੇ ਹਨ-

*ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥*
*ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ॥*

ਹੁਣ ਇਸ ਪੰਥ ਉੱਪਰ ਚੱਲਣ ਲਈ ਆਪਣੀ ਮਨ-ਮੱਤ ਛੱਡ ਦੇ। ਜੇ ਇਸ ਨਿਰਮਲ ਪੰਥ ਉੱਪਰ ਚੱਲਣਾ ਚਾਹੁੰਦਾ ਹੈਂ ਤਾਂ ਪਹਿਲੀ ਗੱਲ ਸੱਜੇ ਤੇ ਖੱਬੇ ਦੀ ਝਾਤ ਛੱਡ ਦੇ। ਨਿਰਮਲ ਪੰਥ ਉੱਪਰ ਚੱਲਣ ਵਾਲਿਆ ! ਮਨ-ਮੱਤ ਨਹੀਂ ਕਿ ਅੰਮ੍ਰਿਤ ਛੱਕਣਾ ਕਿਉਂ ਜ਼ਰੂਰੀ ਹੈ ? ਇਹ ਨਹੀਂ ਕਿ ਪੰਜ ਬਾਣੀਆਂ ਪੜ੍ਹਨੀਆਂ ਕਿਉਂ ਜ਼ਰੂਰੀ ਹਨ ? ਇਕ ਗੱਲ ਇਸ ਮਾਰਗ ਉੱਪਰ ਚੱਲਣ ਤੋਂ ਪਹਿਲਾਂ ਸਮਝ ਲਈਂ-

*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥*
*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*

ਇਸ ਨਿਰਮਲ ਪੰਥ ਦਾ ਮਕਸਦ ਕੇਵਲ ਦੁਨੀਆਂ ਦੇ ਧੰਦਿਆਂ ਤੱਕ ਨਹੀਂ-

*ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥*

(ਅੰਗ ੭੬੩)

ਤੈਨੂੰ ਮਾਲਕ ਦੇ ਦਰ ਤੱਕ ਲੈ ਜਾਣਾ ਹੈ। ਇਸੇ ਪੰਥ ਦਾ ਪ੍ਰਚਾਰ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਪਟਨਾ ਸਾਹਿਬ ਦੀ ਧਰਤੀ ਉੱਪਰ ਹੋਇਆ। ਸਾਹਿਬ ਨੇ ਇਕ ਬਚਨ ਕਿਹਾ। ਕਹਿੰਦੇ ਹਨ-

*ਮੁਰ ਪਿਤ ਪੂਰਬ ਕੀਯਸਿ ਪਯਾਨਾ॥*
*ਭਾਤਿ ਭਾਤਿ ਕੇ ਤੀਰਥਿ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥*
*ਪੁੰਨ ਦਾਨ ਦਿਨ ਕਰਤ ਬਿਤਏ॥ ੧॥*
*ਤਹੀਂ ਪ੍ਰਕਾਸੁ ਹਮਾਰਾ ਭਯੋ॥*
*ਪਟਨਾ ਸ਼ਹਿਰ ਬਿਖੈ ਭਵ ਲਯੋ॥*

ਪਟਨਾ ਸਾਹਿਬ ਜੀ ਦੀ ਧਰਤੀ ਉੱਪਰ ਮਾਤਾ ਗੁਜਰੀ ਤੇ ਮਾਤਾ ਨਾਨਕੀ ਜੀ ਹਨ। ਗੁਰੂ ਤੇਗ਼ ਬਹਾਦਰ ਜੀ ਉਸ ਸਮੇਂ ਪਟਨਾ ਸਾਹਿਬ ਦੀ ਧਰਤੀ ਉੱਪਰ ਨਹੀਂ ਸਨ। ਸੱਚੇ ਪਾਤਿਸ਼ਾਹ ਢਾਕੇ ਦੀ ਧਰਤੀ ਉੱਪਰ ਹਨ। ਉਹ ਢਾਕਾ ਜਿਸ ਨੂੰ ਹੁਕਮ ਵਿਚ ਕਦੀ ਸਾਹਿਬ ਨੇ ਕਿਹਾ ਸੀ ਢਾਕਾ ਸਿੱਖੀ ਦਾ ਕੋਠਾ ਹੈ। ਮਾਤਾ ਗੁਜਰੀ ਜੀ ਦੀ ਕੁੱਖ ਵਿਚੋਂ ਸਾਹਿਬ ਦੀ ਆਮਦ ਹੋਈ ਹੈ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਪਿਛਾਂਹ ਪਟਨਾ ਸਾਹਿਬ ਦੀ ਧਰਤੀ ਵੱਲ ਨਹੀਂ ਆਏ, ਆਪਣੇ ਮਿਸ਼ਨ ਵੱਲ ਤੁਰੇ ਹਨ। ਕਦੀ ਦੇਖਿਉ, ਇਸੇ ਧਰਤੀ ਉੱਪਰ ਕਦੀ ਗੁਰੂ ਗੋਬਿੰਦ ਸਿੰਘ ਆਪ ਜਰਨੈਲ ਬਣ ਕੇ ਅੱਗੇ ਤੁਰਦੇ ਹਨ। ਇਥੇ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਵਰਗੇ ਰਹਿਮਤਾਂ ਲੈਂਦੇ ਹਨ।

ਕਲਗੀਧਰ ਜੀ ਨੇ ਜਦੋਂ ਇਸ ਧਰਤੀ ਨੂੰ ਭਾਗ ਲਾਏ ਅਤੇ ਪਿਤਾ ਤੇ ਪੁੱਤਰ ਪਹਿਲੀ ਵਾਰ ਜਦੋਂ ਪਟਨਾ ਸਾਹਿਬ ਇਕ ਬਾਗ਼ ਵਿਚ ਮਿਲੇ ਤਾਂ ਕਈ ਸਾਲਾਂ ਦਾ ਸੁੱਕਾ ਹੋਇਆ ਬਾਗ਼ ਵੀ ਹਰਾ ਹੋ ਗਿਆ।

ਗੁਰੂ ਤੇਗ਼ ਬਹਾਦਰ ਜੀ ਪੰਜਾਬ ਦੀ ਧਰਤੀ ਨੂੰ ਆਏ। ਪਿੱਛੋਂ ਕਲਗੀਧਰ ਜਦੋਂ ਤੁਰੇ ਹਨ ਤਾਂ ਇਕ ਗੁਰਮੁਖ ਸੱਜਣ ਨੇ ਇਕ ਗੱਲ ਬੜੀ ਸੋਹਣੀ ਕਹੀ। ਉਹ ਕਹਿੰਦੇ ਹਨ, ਜਿਸ ਦਿਨ ਬਾਲਾ ਪ੍ਰੀਤਮ ਇਸ ਧਰਤੀ ਤੋਂ ਤੁਰਨ ਲੱਗੇ ਤਾਂ ਸਾਰੇ ਪਟਨੇ ਦੇ ਅੰਦਰ ਸੁੰਨ ਪੈ ਗਈ। ਲੋਕੀਂ ਘਰੋਂ ਬਾਹਰ ਨਹੀਂ ਨਿਕਲਦੇ। ਕਿਸੇ ਫ਼ਕੀਰ ਮੁਸਲਮਾਨ ਨੇ ਪੁੱਛਿਆ ਸੀ ਕਿਸੇ ਨੂੰ ਕਿ ਪਟਨੇ ਵਿਚ ਉਦਾਸੀ ਕਿਉਂ ਹੈ ? ਅੱਗੋਂ ਬੈਰਾਗ ਵਾਲੇ ਹਿਰਦੇ ਨੇ ਕਿਹਾ ਸੀ ਕਿ ਪਟਨੇ ਦਾ ਦਿਲ ਅੱਜ ਨਿਕਲ ਚੱਲਿਆ ਹੈ। ਪੁੱਛਿਆ ਕੌਣ ਹੈ ? ਕਹਿਣ ਲੱਗੇ ਗੁਰੂ ਤੇਗ਼ ਬਹਾਦਰ ਜੀ ਦੇ ਸਪੁੱਤਰ ਬਾਲਾ ਪ੍ਰੀਤਮ ਗੁਰੂ ਗੋਬਿੰਦ ਰਾਏ ਜੀ ਇਥੋਂ ਜਾ ਰਹੇ ਹਨ। ਇਸ ਸ਼ਹਿਰ ਦਾ ਬੱਚਾ-ਬਜ਼ੁਰਗ-ਨੌਜਵਾਨ ਉਸ ਦੇ ਚਰਨਾਂ ਵਿਚ ਬੈਠ ਕੇ ਆਤਮਕ ਸੁੱਖ ਮਾਣਦਾ ਸੀ।

ਅੱਜ ਸਾਹਿਬ ਤੁਰਨ ਲੱਗੇ ਹਨ ਤਾਂ ਸਭ ਤੋਂ ਪਹਿਲਾਂ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਆਏ ਹਨ। ਚਰਨਾਂ ਵਿਚ ਡਿੱਗ ਕੇ ਕਹਿੰਦੇ ਹਨ, ਸਤਿਗੁਰੂ ! ਤੇਰੇ ਤੋਂ ਬਿਨਾਂ ਕੋਈ ਰਾਹ ਨਹੀਂ। ਸਹਾਈ ਹੋਣ ਵਾਲੇ ਨੇ ਕਿਹਾ, ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦੀ ਬਾਣੀ ਇਕਾਗਰਤਾ ਨਾਲ ਪੜ੍ਹਿਉ। ਮੈਂ ਬਚਨ ਕਰਦਾ ਹਾਂ ਕਿ ਤੁਸੀਂ ਜਪੁ ਜੀ ਸਾਹਿਬ ਪੜ੍ਹੋਗੇ ਤਾਂ ਮੈਂ ਤੁਹਾਡੇ ਕੋਲ ਹੋਵਾਂਗਾ। ਸੇਠ ਜੈਤ ਮੱਲ ਨੂੰ ਕਹਿੰਦੇ ਹਨ, ਸੱਜਣਾ ! ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਣੀਂ ਤੇ ਮੈਂ ਤੈਨੂੰ ਯਕੀਨਨ ਕਹਿੰਦਾ ਹਾਂ ਕਿ ਜਿਹੜਾ ਆਸਾ ਦੀ ਵਾਰ ਦਾ ਕੀਰਤਨ ਸੁਣੇਗਾ, ਸੱਚ ਜਾਣੋ, ਉਸ ਬਾਣੀ ਦੇ ਰੂਪ ਅੰਦਰ ਗੁਰੂ ਤੁਹਾਡੇ ਕੋਲ ਹੋਵੇਗਾ।

ਅੱਜ ਪੰਡਿਤ ਸ਼ਿਵ ਦੱਤ ਪੁੱਛਦਾ ਹੈ ਤਾਂ ਸਭ ਥਾਈਂ ਸਹਾਈ ਹੋਣ ਵਾਲੇ ਕਹਿੰਦੇ ਹਨ ਪੰਡਿਤ ਜੀ ! ਤੁਸੀਂ ਅੰਦਰ ਨੂੰ ਟਿਕਾਅ ਕੇ ਰਹਿਣਾ। ਜਦੋਂ ਧਿਆਨ ਵਿਚ ਟਿਕੋਗੇ ਤਾਂ ਮੈਂ ਤੁਹਾਡੇ ਕੋਲ ਹੋਵਾਂਗਾ। ਉਥੇ ਇਕ ਗੱਲ ਬੜੀ ਕਮਾਲ ਦੀ ਹੈ। ਜਿਨ੍ਹਾਂ ਦਰਸ਼ਨ ਕੀਤੇ ਹਨ ਉਸ ਘਰ ਦੇ, ਉਸ ਘਰ ਦੇ ਅੰਦਰ ਪਟਨੇ ਵਿਚ ਕੇਵਲ ਇਕ ਰੁੱਖ ਅਜਿਹਾ ਹੈ ਜਿਸ ਨੂੰ

ਕਲਗੀ ਵਾਲੇ ਨੇ ਲਾਇਆ ਸੀ ਤੇ ਕਦੀ ਪੱਤਝੜ ਨਹੀਂ ਆਈ। ਧਿਆਨ ਰੱਖੀਂ ਮਨਾ ! ਕੇਵਲ ਰੁੱਖ ਇਕ ਪ੍ਰਤੀਕ ਹੈ। ਉਹ ਤਾਂ ਸਾਹਿਬ ਦੀ ਰਹਿਮਤ ਹੈ ਤੇ ਜਿਸ ਦੇ ਅੰਦਰ ਕਲਗੀ ਵਾਲੇ ਨੇ ਨਾਮ ਦਾ, ਸੁਰਤ ਦਾ, ਧਿਆਨ ਦਾ ਤੇ ਅੰਦਰ ਨੂੰ ਜੱਪਣ ਦਾ ਰੁੱਖ ਲਾ ਦਿੱਤਾ, ਰਹਿੰਦੀ ਦੁਨੀਆਂ ਤੱਕ ਉਸ ਦੇ ਲਾਏ ਹੋਏ ਰੁੱਖ ਉਹਨਾਂ ਦੇ ਅੰਦਰ ਕਦੀ ਪਤਝੜ ਨਹੀਂ ਆਉਂਦੀ।

ਸਾਹਿਬ ਪਟਨਾ ਸਾਹਿਬ ਦੀ ਧਰਤੀ ਤੋਂ ਤੁਰੇ ਹਨ। ਇਕ ਗੁਰਦੁਆਰਾ ਹਾਂਡੀ ਸਾਹਿਬ ਹੈ ਜਿਹੜਾ ਬਿਲਕੁਲ ਗੰਗਾ ਦੇ ਘਾਟ ਉੱਪਰ ਹੈ। ਇਤਿਹਾਸ ਇਉਂ ਹੈ ਕਿ ਜਦੋਂ ਗੁਰੂ ਦੇਵ ਇੱਥੇ ਪਹੁੰਚਦੇ ਹਨ ਤਾਂ ਇਕ ਬੁੱਢੜੀ ਮਾਈ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚੋਂ ਨਿਵਾਜੀ ਸੀ। ਇੱਥੇ ਉਸ ਮਾਈ ਦੀ ਇਕ ਭਾਵਨਾ ਸੀ ਕਿ ਗੁਰੂ ਗੋਬਿੰਦ ਰਾਏ ਇਥੇ ਆਉਣ ਤਾਂ ਮੇਰੇ ਘਰ ਚਰਨ ਪਾਉਣ। ਕਹਿੰਦੇ ਹਨ ਕਿ ਹਜ਼ੂਰ ਪਟਨਾ ਸਾਹਿਬ ਤੋਂ ਕਿਤੇ ਤੁਰੇ ਤੇ ਤੁਰ ਕੇ ਪਹਿਲਾ ਪੜਾਅ ਦਾਨਾਪੁਰ ਕੀਤਾ ਸੀ। ਬੁੱਢੜੀ ਘਰ ਵਿਚ ਸ਼ਾਮ ਨੂੰ ਖਿਚੜੀ ਰਿੰਨ ਕੇ ਬੈਠੀ ਸੀ ਤੇ ਸਾਹਿਬ ਨੇ ਦਰਵਾਜ਼ਾ ਖੜਕਾ ਕੇ ਕਿਹਾ ਸੀ ਮਾਈ ! ਅਸੀਂ ਚੱਲੇ ਹਾਂ ਤੇ ਤੂੰ ਰੋਜ਼ ਚੇਤੇ ਕਰਦੀ ਸੀ। ਅੱਜ ਦਾ ਦਿਨ ਰਸਤੇ ਵਿਚ ਲੰਘਿਆ ਹੈ। ਤੂੰ ਤਾਂ ਕਹਿੰਦੀ ਸੀ ਦੋ ਘੜੀਆਂ ਪਰ ਅੱਜ ਦੀ ਰਾਤ ਅਸੀਂ ਤੇਰੇ ਘਰ ਰਹਿ ਕੇ ਜਾਣਾ ਹੈ। ਇਤਿਹਾਸ ਨੇ ਉਸ ਦਾ ਨਾਮ ਨਹੀਂ ਦੱਸਿਆ। ਕਹਿੰਦੇ ਹਨ ਹਜ਼ੂਰ ਉਸ ਮਾਈ ਦੇ ਘਰ ਰਹੇ। ਸੰਗਤ ਜ਼ਿਆਦਾ ਸੀ। ਜਦੋਂ ਲੰਗਰ ਦੀ ਗੱਲ ਚੱਲੀ ਤਾਂ ਮਾਈ ਦੀਆਂ ਅੱਖਾਂ ਭਰ ਆਈਆਂ। ਸਾਹਿਬ ਨੇ ਕਿਹਾ ਸੀ ਮਾਂ ! ਇਹ ਹਾਂਡੀ ਮੈਨੂੰ ਦੇ, ਮੈਂ ਆਪਣੇ ਹੱਥ ਨਾਲ ਵਰਤਾਉਂਦਾ ਹਾਂ। ਤੇਰੇ ਪਕਾਏ ਹੋਏ ਲੰਗਰ ਵਿਚ ਕਮੀ ਨਹੀਂ ਆਵੇਗੀ। ਅੱਜ ਵੀ ਉਸ ਅਸਥਾਨ ਦਾ ਨਾਮ ਹੈ ਹਾਂਡੀ ਸਾਹਿਬ। ਹਜ਼ੂਰ ਉਥੇ ਸਹਾਈ ਹੋਏ।

ਗੁਰੂ ਦੇਵ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ। ਉਥੇ ਹਜ਼ੂਰ ਨੇ ਇਕ ਬਚਨ ਕਿਹਾ। ਕਹਿਣ ਲੱਗੇ, ਪਿਤਾ ਜੀ–

*ਮੱਦ੍ਰ ਦੇਸ ਹਮ ਕੋ ਲੇ ਆਏ॥*
*ਭਾਂਤਿ ਭਾਂਤਿ ਦਾਈਅਨ ਦੁਲਰਾਏ॥ ੨॥*
*ਕੀਨੀ ਅਨਿਕ ਭਾਂਤਿ ਤਨ ਰੱਛਾ॥*
*ਦੀਨੀ ਭਾਂਤਿ ਭਾਂਤਿ ਕੀ ਸਿੱਛਾ॥*

ਕਹਿਣ ਲੱਗੇ, ਪਿਤਾ ਜੀ ਪੰਜਾਬ ਦੀ ਧਰਤੀ 'ਤੇ ਲਿਆਏ ਤੇ ਇੱਥੇ ਕਈ ਤਰ੍ਹਾਂ ਦੀ ਸਿੱਖਿਆ ਦਿੱਤੀ।

9 ਸਾਲ ਦੀ ਉਮਰ ਤੇ ਸੰਨ 1675 ਆਇਆ ਹੈ। ਅੱਜ ਜਿਹੜੇ ਰੋਂਦੇ ਕੁਰਲਾਂਦੇ ਆਪ ਤਰਲੇ ਲੈਂਦੇ ਹਨ, ਸਭ ਦੇ ਸਹਾਈ ਹੋਣ ਵਾਲੇ ਗੁਰੂ ਗੋਬਿੰਦ ਰਾਏ ਜੀ ਨੇ ਵੇਖ ਕੇ ਕਿਹਾ,

ਪਿਤਾ ਜੀ ! ਇਹਨਾਂ ਦੇ ਅੱਥਰੂ ਉੱਨੀ ਦੇਰ ਤੱਕ ਬੰਦ ਨਹੀਂ ਹੋਣੇ ਜਿੰਨੀ ਦੇਰ ਤੱਕ ਆਪ ਜੀ ਵਰਗਾ ਕਰਨੀ ਵਾਲਾ ਮਹਾਂਪੁਰਸ਼ ਆਪਣੇ ਤਨ ਦਾ ਬਲੀਦਾਨ ਨਹੀਂ ਦਿੰਦਾ।

ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨੂੰ ਪੜ੍ਹ ਕੇ ਲੂੰ ਕੰਢੇ ਖੜੇ ਹੋ ਜਾਂਦੇ ਹਨ। ਸਿੱਖਾ ! ਤੂੰ ਯਾਦ ਰੱਖੀਂ, ਇਹ ਉਹ ਬਾਪੂ ਹੈ ਜਿਸ ਨੂੰ ਕੇਵਲ ਪਿਤਾ ਦਾ ਸੀਸ ਮਿਲਿਆ ਸੀ, ਧੜ ਨਹੀਂ ਮਿਲਿਆ। ਆਪ ਕਹਿੰਦੇ ਹਨ ਕਿ ਮੈਂ ਕੇਵਲ ਇਸ ਕਰਕੇ ਹੀ ਆਇਆ ਹਾਂ। ਇਕ ਫਿਰਕੇ ਨੂੰ ਖ਼ਤਮ ਕਰਨ ਲਈ ਨਹੀਂ। ਹਜ਼ੂਰ ਕਹਿੰਦੇ ਹਨ-

*ਧਰਮ ਹੇਤ ਗੁਰਦੇਵ ਪਠਾਏ॥*

ਸਿੱਖਾ, ਜਿਸ ਦਿਨ ਤੂੰ ਅੰਮ੍ਰਿਤ ਦੀ ਬਾਣੀ ਤੇ ਅੰਮ੍ਰਿਤ ਤੋਂ ਟੁੱਟ ਗਿਆ ਤਾਂ ਜਿੰਨੇ ਮਰਜ਼ੀ ਦਮਗਜੇ ਮਾਰਦਾ ਰਹੀਂ, ਅੰਦਰੋਂ ਟੁੱਟ ਜਾਏਂਗਾ। ਇਸੇ ਗੱਲ ਤੋਂ ਦੁਸ਼ਮਣ ਕੁਰਲਾਉਂਦਾ ਸੀ। ਨਾਦਰ ਪੁੱਛਦਾ ਸੀ ਕਿ ਮੈਂ ਹੰਭ ਗਿਆ ਮਾਰ ਮਾਰ ਕੇ, ਮਰਦੇ ਕਿਉਂ ਨਹੀਂ ? ਅੱਗੋਂ ਜ਼ਕਰੀਆ ਕਹਿੰਦਾ ਸੀ ਕਿ ਇਹਨਾਂ ਨੇ ਮਰਨਾ ਵੀ ਨਹੀਂ। ਇਹਨਾਂ ਦਾ ਮੁਰਸ਼ਦ ਇਹਨਾਂ ਨੂੰ ਆਬੇ ਹਿਆਤ ਪਿਲਾ ਗਿਆ ਹੈ।

ਸਿਮਰਨ ਤੋਂ ਸ਼ਹਾਦਤ ਤੱਕ ਦਾ ਸਫ਼ਰ ਸੀ ਗੁਰੂ ਤੇਗ ਬਹਾਦਰ ਜੀ ਦਾ। ਚੇਤੇ ਰੱਖੀਂ, ਜਿਹੜੀ ਨੀਂਹ ਬੰਦਗੀ ਉੱਪਰ ਟਿੱਕ ਗਈ ਹੈ, ਉਸ ਦੇ ਝੰਡੇ ਬੜੇ ਉੱਚੇ ਝੁੱਲਣਗੇ। ਕਿਸੇ ਨੇ ਕਹਿ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਦੇਸ਼-ਭਗਤ ਹਨ। ਇਹੀ ਸਵਾਲ ਮਾਸਟਰ ਤਾਰਾ ਸਿੰਘ ਜੀ ਨੂੰ ਕਿਸੇ ਨੇ ਕੀਤਾ ਸੀ। ਕਹਿਣ ਲੱਗੇ, ਮਾਸਟਰ ਜੀ ! ਸਿੱਖੀ ਵਿਚ ਦੇਸ਼-ਭਗਤੀ ਬਾਰੇ ਕੀ ਖ਼ਿਆਲ ਹੈ ? ਦੇਸ਼-ਭਗਤ ਪਹਿਲਾਂ ਹੈ ਕਿ ਸਿੱਖ ਪਹਿਲਾਂ ? ਉਹ ਕਹਿੰਦੇ ਹਨ, ਸਿੱਖੀ ਵਿਚ ਦੇਸ਼-ਭਗਤੀ ਇਕ ਛੋਟਾ ਜਿਹਾ ਸਬਜੈੱਕਟ ਹੈ। ਸਿੱਖੀ ਬੜਾ ਵੱਡਾ ਮੁੱਦਾ ਹੈ। ਕਿਸੇ ਨੇ ਕਿਹਾ, ਦੇਸ਼-ਭਗਤ ਤੇ ਕੋਈ ਕਹਿੰਦਾ ਹੈ ਗੁਰੂ ਗੋਬਿੰਦ ਸਿੰਘ ਵਰਗਾ ਸੂਰਮਾ ਕੋਈ ਨਹੀਂ। ਕਿਤੇ ਕਹਿ ਦਿੱਤਾ ਇਸ ਦੈ ਵਰਗਾ ਦਾਨੀ ਕੋਈ ਨਹੀਂ।

ਧੰਨ ਗੁਰੂ ਸੱਚੇ ਪਾਤਿਸ਼ਾਹ ਨੇ ਫੋਕੀ ਸੂਰਮਤਾਈ ਨੂੰ ਬਿਲਕੁਲ ਬਾਣੀ ਵਿਚ ਖੰਡਨ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਜੇ ਤੇਰੇ ਅੰਦਰ ਰੂਹਾਨੀਅਤ ਨਹੀਂ ਤਾਂ ਜਿੰਨਾ ਮਰਜ਼ੀ ਤੂੰ ਰਾਜਾ ਸੂਰਮਾ ਬਣ ਜਾਈਂ, ਰੱਬ ਦੇ ਦਰ 'ਤੇ ਤੇਰੀ ਕੀੜੀ ਜਿੰਨੀ ਕੀਮਤ ਨਹੀਂ ਪੈਣੀ। ਸਾਹਿਬ ਦਾ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

***ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥***

ਸਾਹਿਬ ਨੇ ਇੱਥੇ ਸਾਧਾਂ-ਸੰਤਾਂ ਨੂੰ ਵੀ ਕਹਿ ਦਿੱਤਾ ਕਿ ਜਿੰਨੇ ਮਰਜ਼ੀ ਚੋਲੇ ਪਾਈ ਜਾਉ-

***ਜੀਤ ਫਿਰੈ ਸਭ ਦੇਸ ਦਿਸਾਨ ਕੋ***

ਕਹਿਣ ਲੱਗੇ ਇੱਥੇ ਮੈਂ ਅਨੇਕਾਂ ਦੇਖੇ ਹਨ-

*ਸਾਰੇ ਹੀ ਦੇਸ ਕੋ ਦੇਖਿ ਰਹਯੋ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ॥*

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਇਕੱਲੀ ਫੋਕੀ ਸੂਰਮਤਾਈ ਨਾਲ ਇੱਥੇ ਰਾਜ ਪੱਦਵੀ ਨਹੀਂ ਮਿਲਣੀ। ਕਹਿਣ ਲੱਗੇ-

*ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥*
*ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਸਤ ਹੀ ਹਯ ਰਾਜ ਹਜਾਰੇ॥*
*ਭੂਤ ਭਵਿੱਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਬਿਚਾਰੇ॥*
*ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥ ੩ ॥*

ਇਸ ਦਾ ਮਤਲਬ ਇਕੱਲਾ ਦੇਸ਼-ਭਗਤ ਨਹੀਂ ਹੈ। ਜੇਤੂ ਹੋ ਕੇ ਸਵੀਕਾਰ ਨਹੀਂ ਜੇ ਤੂੰ ਸ੍ਰੀ ਪਤਿ ਤੇ ਸ੍ਰੀ ਭਗਵਾਨ ਨੂੰ ਜੱਪਿਆ ਨਹੀਂ। ਅੱਗੇ ਕਹਿੰਦੇ ਹਨ-

*ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜਿ ਸਨਾਹ ਦੁਰਜਾਨ ਦਲੈਂਗੇ॥*
*ਭਾਰੀ ਗੁਮਾਨ ਭਰੇ ਮਨ ਮੈ ਕਰ ਪਰਬਤ ਪੰਖ ਹਲੈ ਨ ਹਲੈਂਗੇ॥*
*ਤੋਰ ਅਰੀਨ ਮਰੋਰ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ॥*
*ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤ੍ਯਾਗ ਜਹਾਨੁ ਨਿਦਾਨ ਚਲੈਂਗੇ॥ ੫ ॥*

(ਅਕਾਲ ਉਸਤਤਿ)

ਸਿਮਰਨ ਤੋਂ ਬਿਨਾਂ ਸੂਰਮਾ ਹੋ ਕੇ ਵੀ ਤੇਰੇ ਅੰਦਰ ਨੂੰ ਟਿਕਾਅ ਨਹੀਂ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ-

*ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹਿ॥*

ਅੰਦਰ ਵਾਲੀ ਸੁਰਤ ਕਦੀ ਸਾਈਂ ਦੇ ਚਰਨਾਂ ਵਿਚੋਂ ਟੁੱਟੀ ਨਹੀਂ। ਸੁਰਤ ਦਾ ਸਬੰਧ ਕੇਵਲ ਚੌਂਕੜਾ ਮਾਰਨ ਤੱਕ ਸੀਮਤ ਨਹੀਂ। ਜਦੋਂ ਅਭਿਆਸੀ ਅਭਿਆਸ ਕਰਦਾ ਹੈ ਤਾਂ ਉਹ ਆਪਣੇ ਅੰਦਰ ਨੂੰ ਟਿਕਾਅ ਕੇ ਤੇ ਸੁਰਤ ਨੂੰ ਇਕਾਗਰ ਕਰਕੇ ਸ਼ਬਦ ਨਾਲ ਜੋੜਦਾ ਹੈ। ਚੇਤੇ ਰੱਖੀਏ, ਸ਼ਬਦ ਨੇ ਹੀ ਸੁਰਤ ਨੂੰ ਇਕਾਗਰਤਾ ਦੇਣੀ ਹੈ। ਭਟਕਦੇ ਹੋਏ ਮਨ ਨੂੰ ਟਿਕਾਉਣਾ ਹੀ ਸ਼ਬਦ ਨੇ ਹੈ। ਸ਼ਬਦ ਨੇ ਸੁਰਤ ਨੂੰ ਆਪਣੀ ਸਵਾਰੀ ਦੇ ਕੇ ਪ੍ਰੀਤਮ ਦੇ ਦੇਸ਼ ਵਿਚ ਲੈ ਜਾਣਾ ਹੈ। ਜਦੋਂ ਬਿਰਤੀ ਵਾਲੇ ਮਹਾਂਪੁਰਸ਼ ਕਮਾਈਆਂ ਵਾਲੇ ਤੁਰ ਜਾਂਦੇ ਹਨ ਤਾਂ ਭਾਈ ਗੁਰਦਾਸ ਕਹਿੰਦੇ ਹਨ, ਜੱਪਣ ਵਾਲਾ ਜਿਸ ਦਿਨ ਤੁਰ ਜਾਏ, ਉਸ ਦਾ ਬੋਲਣਾ ਵੀ ਇਕ ਮਨ ਹੋ ਜਾਂਦਾ ਹੈ। ਭਾਈ ਸਾਹਿਬ ਕਹਿੰਦੇ ਹਨ-

*ਗੁਰ ਸਿਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।*
*ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।*

ਇੰਨਾ ਕੁ ਸਾਵਧਾਨ ਹੈ ਕਿ ਸ਼ਬਦ ਸੁਰਤ ਕਰਕੇ ਇਕ ਖਿਨ ਵੀ ਆਪਣੇ ਅੰਦਰ ਨੂੰ

ਗੱਲਾਂ ਕਰਦਿਆਂ ਵੀ ਸੁਰਤ ਨੂੰ ਸ਼ਬਦ ਤੋਂ ਹੱਟਣ ਨਹੀਂ ਦਿੰਦਾ। ਭਾਈ ਸਾਹਿਬ ਕਹਿੰਦੇ ਹਨ-

*ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਬੋਲਾ॥*

(ਵਾਰ ੪, ਪਉੜੀ ੧੭)

ਉਹ ਚੁਭੀ ਹੋਈ ਸੁਰਤ ਹੀ ਹੈ ਕਿ ਪਿਤਾ ਦਾ ਆਇਆ ਹੋਵੇ ਸੀਸ ਤੇ ਆਪ ਪਿਤਾ ਦੇ ਸੀਸ ਨੂੰ ਮੱਥਾ ਟੇਕਦੇ ਹਨ। ਬਾਕੀ ਸਾਰਿਆਂ ਦੇ ਅੰਦਰ ਡੋਲੇ ਹੋਣਗੇ। ਅੱਖਾਂ ਵਿਚ ਨੀਰ ਸੀ ਪਰ ਚੁਭੀ ਹੋਈ ਸੁਰਤ ਨੇ ਸੀਸ ਲਿਆਉਣ ਵਾਲੇ ਨੂੰ ਸੀਨੇ ਨਾਲ ਲਾ ਕੇ ਕਿਹਾ-

*ਰੰਗਰੇਟਾ ਗੁਰੂ ਕਾ ਬੇਟਾ।*

ਸੁਰਤ ਚੁੱਭੀ ਦੇ ਅਰਥ ਕੀ ਹਨ ? ਸੁਰਤ ਚੁੱਭੀ ਦੇ ਅਰਥ ਪਿਤਾ ਸਮਝਾ ਕੇ ਗਏ ਹਨ ਬੇਟਾ !

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥*

(ਅੰਗ ੧੪੨੭)

ਪਿਤਾ ਸਮਝਾ ਕੇ ਗਏ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧ ॥ ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਆਨੰਦਪੁਰ ਸਾਹਿਬ ਨੂੰ ਘੇਰਾ ਪੈ ਗਿਆ, ਪਰ ਗੁਰੂ ਕਲਗੀ ਵਾਲੇ ਦਾ ਅੰਦਰ ਖਿੰਡਿਆ ਨਹੀਂ। ਕਦੀ ਦੇਖਿਉ, ਚੁੱਭੀ ਹੋਈ ਸੁਰਤ ਹੈ ਤੇ ਪਿੱਛੇ ਜ਼ਾਲਮ ਆ ਗਿਆ ਹੈ ਤੇ ਅੱਗੇ ਸਰਸਾ ਦਾ ਪਾਣੀ ਮੂੰਹ ਅੱਡੀ ਖਲੋਤਾ ਹੈ। ਅੱਲਾ ਯਾਰ ਖ਼ਾਂ ਜੋਗੀ ਕਹਿੰਦਾ ਹੈ ਕਿ ਹਜ਼ੂਰ ਕਹਿੰਦੇ ਹਨ ਕਿ ਰੁੱਕ ਜਾਉ ਭਾਈ ਦਇਆ ਸਿੰਘ, ਅੰਮ੍ਰਿਤ ਵੇਲਾ ਆਸਾ ਦੀ ਵਾਰ ਦਾ ਸਮਾਂ ਹੈ। ਉੱਨੀ ਦੇਰ ਤੱਕ ਪਾਰ ਨਹੀਂ ਜਾਣਾ, ਜਿੰਨੀ ਦੇਰ ਤੱਕ ਆਸਾ ਦੀ ਵਾਰ ਨਹੀਂ ਪੜ੍ਹਦੇ। ਉਥੇ ਚੁੱਭੀ ਹੋਈ ਸੁਰਤ ਨੇ ਸਰਸਾ ਦੇ ਕਿਨਾਰੇ ਕੀਰਤਨ ਕੀਤਾ। ਚੁੱਭੀ ਹੋਈ ਸੁਰਤ ਹੀ ਸੀ ਕਿ ਪੁੱਤਰਾਂ

ਦਾ ਵਿਛੋੜਾ ਪੈ ਗਿਆ ਪਰ ਅੰਦਰ ਨੂੰ ਖਿੰਡਣ ਨਹੀਂ ਦਿੱਤਾ। ਪਿਆਰਿਉ ! ਇਹ ਚੁੱਭੀ ਹੋਈ ਸੁਰਤ ਹੀ ਹੈ ਕਿ ਜਦੋਂ ਚਮਕੌਰ ਦੀ ਗੜ੍ਹੀ ਦੇ ਅੰਦਰ ਪੁੱਤਰਾਂ ਨੂੰ ਸ਼ਹੀਦ ਹੁੰਦਿਆਂ ਦੇਖਿਆ ਤਾਂ ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਤੁਸੀਂ ਬੜੇ ਦੇਖੇ ਹਨ। ਪੁੱਤਰ ਦਾ ਵਿਛੋੜਾ ਪਿਆ ਤਾਂ ਮਹੱਲਾਂ ਤੋਂ ਛਾਲ ਮਾਰ ਕੇ ਖ਼ਤਮ ਹੋ ਗਏ। ਭਰਾ ਤੇ ਇਸਤਰੀ ਦਾ ਵਿਛੋੜਾ ਪਿਆ ਤਾਂ ਰੋ-ਰੋ ਕੇ ਰੁੱਖਾਂ ਕੋਲੋਂ ਪੁੱਛਿਆ ਵੈਣ ਪਾ ਕੇ।

ਅੱਜ ਗੁਰੂ ਸਾਹਿਬ ਦੇ ਚਰਨਾਂ ਵਿਚੋਂ ਰਹਿਮਤਾਂ ਲਈਆਂ ਹਨ ਦੋਨੋਂ ਭਰਾਵਾਂ ਗਨੀ ਖ਼ਾਂ ਤੇ ਨਬੀ ਖ਼ਾਂ ਨੇ। ਡਾਕਟਰ ਬਲਬੀਰ ਸਿੰਘ ਨੇ ਲੰਮੀ ਨਦਰ ਪੁਸਤਕ ਵਿਚ ਕਿਹਾ ਹੈ ਕਿ ਗਨੀ ਖ਼ਾਂ ਤੇ ਨਬੀ ਖ਼ਾਂ ਦੀ ਇਕ ਧੀ ਸੀ। ਗੁਰੂ ਗੋਬਿੰਦ ਸਿੰਘ ਜੀ ਜਿੰਨੇ ਦਿਨ ਉਹਨਾਂ ਕੋਲ ਰਹੇ, ਇਹ ਇਕ ਛੋਟੀ ਜਿਹੀ ਬੱਚੀ ਸੀ ਤੇ ਰੋਜ਼ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਬੈਠਦੀ ਸੀ। ਤੇ ਜਿਸ ਦਿਨ ਗਨੀ ਖ਼ਾਂ ਨਬੀ ਖ਼ਾਂ ਵਾਪਿਸ ਤੁਰੇ ਤੇ ਅੱਜ ਵੀ ਉਹ ਹੁਕਮਨਾਮਾ ਮਾਛੀਵਾੜੇ ਦੀ ਧਰਤੀ ਉੱਪਰ ਪਿਆ ਹੈ। ਤੁਰਨ ਲੱਗਿਆਂ ਕਲਗੀ ਵਾਲੇ ਨੇ ਕਲਮ ਚੁੱਕ ਕੇ ਇਕ ਸ਼ਬਦ ਕਿਹਾ ਸੀ-

*ੴ ਸਤਿਗੁਰੂ ਜੀਓ॥*

ਉਸ ਹੁਕਮਨਾਮੇ ਦੀ ਪੂਰੀ ਇਬਾਦਤ ਇਹ ਹੈ-

*ੴ ਸਤਿਗੁਰੂ ਜੀਓ॥*

*ਵਾਹਿਗੁਰੂ ਜੀ ਕੀ ਆਗਿਆ ਹੈ ਸਰਬੱਤ ਸੰਗਤ ਉੱਪਰ ਮੇਰਾ ਹੁਕਮ ਹੈ ਗਨੀ ਖ਼ਾਂ ਨਬੀ ਖ਼ਾਂ ਇਹ ਜੋ ਹਨ ਸੋ ਮੇਰੇ ਹਨ। ਜੋ ਸਿਖ ਇਨਕੀ ਖਿਦਮਤ ਅੰਦਰ ਰੱਜੂ ਰਹਿਤ ਸੋ ਨਿਹਾਲ ਹੋਤ। ਉਹਨਾਂ ਉੱਪਰ ਮੇਰੀ ਖ਼ੁਸ਼ੀ ਹੋਵੇਗੀ। ਜਿਹੜਾ ਸਿੱਖ ਇਹਨਾਂ ਦੀ ਸੇਵਾ ਕਰੇਗਾ ਉਹ ਮੇਰੀ ਸੇਵਾ ਕਰੇਗਾ।*

ਜਦੋਂ ਲੈ ਕੇ ਹੁਕਮਨਾਮਾ ਘਰ ਮੁੜੇ ਤਾਂ ਉਥੇ ਡਾਕਟਰ ਬਲਬੀਰ ਸਿੰਘ ਕਹਿੰਦੇ ਹਨ ਕਿ ਉਹ ਬੱਚੀ ਜਿਹੜੀ ਸਾਹਿਬ ਦੇ ਚਰਨਾਂ ਵਿਚ ਜੁੜੀ ਰਹਿੰਦੀ ਸੀ, ਵਾਪਿਸ ਆਏ ਤਾਂ ਪੁੱਛਦੀ ਹੈ, ਅੱਬਾ ! ਸਤਿਗੁਰੂ ਕਿੱਥੇ ਹਨ ? ਕਹਿਣ ਲੱਗੇ ਬੇਟਾ! ਉਹ ਅੱਗੇ ਚੱਲੇ ਗਏ।

ਕਹਿੰਦੇ ਹਨ ਕਿ ਉਸ ਬੱਚੀ ਦੀਆਂ ਅੱਖਾਂ ਭਰ ਆਈਆਂ। ਡਾਕਟਰ ਬਲਬੀਰ ਸਿੰਘ ਕਹਿੰਦੇ ਹਨ ਕਿ ਚੁੱਕ ਕੇ ਉਸ ਨੂੰ ਕਹਿਣ ਲੱਗੇ, ਧੀਏ ! ਇਹ ਦੇਖ, ਮੇਰੇ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀ ਸਾਡੇ ਉੱਪਰ ਕ੍ਰਿਪਾ ਕੀਤਾ ਹੈ, ਕਿਸੇ ਉੱਪਰ ਇਹੋ ਜਿਹੀ ਨਹੀਂ ਹੋਈ।

ਪੁੱਛਿਆ ਕੀ ? ਕਹਿਣ ਲੱਗੇ ਅਸੀਂ ਤੁਰਨ ਲੱਗੇ ਸੀ ਤੇ ਪਿੱਛੇ ਆਏ ਤੇ ਕਲਮ ਚੁੱਕ ਕੇ ਕਹਿਣ ਲੱਗੇ ਕਿ ਤੁਸੀਂ ਮੇਰੇ ਪਿਆਰੇ ਪੁੱਤਰ ਹੋ ਤੇ ਖੋਲ੍ਹ ਕੇ ਜਦੋਂ ਬੱਚੀ ਨੂੰ ਹੁਕਮਨਾਮਾ ਸੁਣਾਇਆ ਤਾਂ ਕਹਿੰਦੀ ਹੈ, ਅੱਬਾ ! ਉਸ ਗੁਰੂ ਦੇ ਤੁਸੀਂ ਪੁੱਤਰ ਹੋਏ ਤੇ ਮੈਂ ਕੀ ਹੋਈ ? ਕਹਿਣ ਲੱਗੇ, ਤੂੰ ਉਹਨਾਂ ਦੀ ਪੋਤੀ। ਕਹਿੰਦੀ ਹੈ ਮੈਂ ਪੋਤੀ। ਕਹਿਣ ਲੱਗੇ ਬਾਕੀ ਸਾਰਿਆਂ ਨੂੰ ਪੁੱਤਰ ਤੇ ਧੀਆਂ ਸ਼ਬਦ ਵਰਤਿਆ ਹੈ, ਕੇਵਲ ਇਕ ਤੂੰ ਹੈਂ ਜਿਸ ਦੇ ਲਈ ਸ਼ਬਦ ਪੋਤੀ ਵਰਤਿਆ।

ਮਾਛੀਵਾੜੇ ਉਹਨਾਂ ਦੇ ਘਰ ਬਣੇ ਤੇ ਖੱਬੇ ਹੱਥ ਦੋਨਾਂ ਭਰਾਵਾਂ ਦੀਆਂ ਕਬਰਾਂ ਹਨ। ਸਾਹਿਬ ਨੇ ਉਹਨਾਂ ਉੱਪਰ ਰਹਿਮਤ ਕੀਤੀ।

ਮੁਕਤਸਰ ਦੀ ਜੰਗ ਖ਼ਤਮ ਹੋ ਗਈ। ਚੁੱਭੀ ਹੋਈ ਸੁਰਤ ਰਹਿਮਤਾਂ ਕਰਦੀ ਹੋਈ ਅਬਚਲ ਨਗਰ ਦੀ ਧਰਤੀ ਉੱਪਰ ਪਹੁੰਚੀ। ਉਥੇ ਦਇਆ ਸਿੰਘ ਜੀ ਨੇ ਪੁੱਛਿਆ, ਦਾਤਾਰ ! ਤੁਸੀਂ ਸਾਡੇ ਤੋਂ ਵੱਖ ਹੋ ਗਏ ? ਕਹਿੰਦੇ ਹਨ ਸਵਾਲ ਹੀ ਨਹੀਂ ਪੈਦਾ ਹੁੰਦਾ। ਬਸ ਇਕ ਗੱਲ ਤੂੰ ਮੇਰੀ ਮੰਨ ਲਈਂ, ਮੈਂ ਤੇਰੇ ਨਾਲ ਨਾਲ ਹਾਂ। ਪੁੱਛਿਆ ਕਿਹੜੀ ? ਕਹਿਣ ਲੱਗੇ-

*ਖ਼ਾਲਸਾ ਮੇਰੋ ਰੂਪ ਹੈ ਖਾਸ॥*
*ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥*
*ਖ਼ਾਲਸਾ ਮੇਰੋ ਮੁਖ ਹੈ ਅੰਗ॥*
*ਖ਼ਾਲਸੇ ਕੇ ਹਉ ਬਸਤਿ ਸਦ ਸੰਗ॥*
*ਖ਼ਾਲਸਾ ਮੇਰੋ ਸਤਿਗੁਰੁ ਪੂਰਾ॥*
*ਖ਼ਾਲਸਾ ਮੇਰੋ ਸ੍ਵਜਣ ਸੂਰਾ॥*
*ਯਾ ਮਹਿ ਰੰਚਿ ਨ ਮਿਥਜਾ ਭਾਖੀ॥*
*ਪਾਰਬ੍ਰਹਮ ਗੁਰੁ ਨਾਨਕ ਸਾਖੀ॥*
*ਰੋਮ ਰੋਮ ਰਸਨਾ ਜੌ ਪਾਵਹੁੰ॥*
*ਤਦਜਪਿ ਨ ਖ਼ਾਲਸ ਜਸਹਿ ਤਰਾਵਹੁ॥*
*ਹੌਂ ਖ਼ਾਲਸਹਿ ਕਹੁ ਖ਼ਾਲਸਾ ਮੇਰੋ॥*
*ਓਤਪੋਤ ਸਾਗਰ ਬੂੰਦੇਰੋ॥*

(ਸਰਬ ਲੋਹ ਗ੍ਰੰਥ)

ਜਿਵੇਂ ਸਮੁੰਦਰ ਦਾ ਪਾਣੀ ਤੇ ਸਮੁੰਦਰ ਦੀ ਬੂੰਦ ਓਤ ਪੋਤ ਹਨ, ਇਸੇ ਤਰ੍ਹਾਂ ਮੈਂ ਤੇਰੇ ਨਾਲ ਹਾਂ। ਮਨਾ ! ਅੱਜ ਵੀ ਗੁਰੂ ਗੋਬਿੰਦ ਸਿੰਘ ਜੀ ਤੇਰੇ ਸਹਾਈ ਹਨ। ਅੱਲਾ ਯਾਰ ਖ਼ਾਂ ਕਹਿੰਦਾ ਹੈ-

*ਕਰਤਾਰ ਕੀ ਸੌਗੰਧ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਗੁਰੂ ਗੋਬਿੰਦ ਕੀ ਤਾਰੀਫ਼ ਹੋ ਵੋ ਕਮ ਹੈ।*

ਮੈਂ ਕਲਮ ਤਾਂ ਚੁੱਕ ਲਈ ਹੈ ਪਰ ਤੇਰੇ ਬਾਰੇ ਕੀ ਲਿਖਾਂ। ਪੁੱਛਿਆ ਜੀ ਕਿਉਂ ? ਕਹਿੰਦਾ ਹੈ ਕਿ ਮੇਰੇ ਅੰਦਰ ਇੰਨੀ ਸਿਆਣਪ ਹੀ ਨਹੀਂ ਹੈ ਕਿ ਤੇਰੇ ਬਾਰੇ ਕੁਝ ਲਿਖ ਸਕਾਂ

ਸਾਧ ਸੰਗਤ ਜੀ ! ਆਉ ਦੱਸਵੇਂ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਜੁੜੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਦਸਾਂ ਪਾਤਸ਼ਾਹੀਆਂ ਦੀ ਜੋਤਿ
# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ-

**ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ**
**ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ॥**

ਦਸਾਂ ਪਾਤਿਸ਼ਾਹੀਆਂ ਤੋਂ ਬਾਅਦ ਸਿੱਖ ਦੀ ਅਗਵਾਈ ਕਰਨ ਵਾਲੇ ਕੇਵਲ ਧੰਨ ਗੁਰੂ ਗ੍ਰੰਥ ਸਾਹਿਬ ਜੀ ਹਨ। ਜਿਹੜੇ ਦੰਭ ਪਾਖੰਡ ਕਰਕੇ ਆਪਣੇ ਦਾਅਵੇ ਪੇਸ਼ ਕਰੀ ਜਾ ਰਹੇ ਹਨ, ਕੋਈ ਗਿਆਰਵਾਂ ਗੁਰੂ, ਕੋਈ ਬਾਰ੍ਹਵਾਂ ਗੁਰੂ ਤੇ ਕੋਈ ਹੋਰ ਨਵਾਂ ਇਤਿਹਾਸ ਪੇਸ਼ ਕਰ ਰਹੇ ਹਨ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਆਧਾਰ 'ਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਅਤੇ ਸਤਿਕਾਰ ਯੋਗ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਰਚਨਾ ਰਾਹੀਂ ਉਹਨਾਂ ਦਾ ਪਾਜ ਖੁਲ੍ਹੇਗਾ, ਕਿਉਂਕਿ ਸਿੱਖ ਕੋਲ ਜਦੋਂ ਇਹਨਾਂ ਗੁਰਮੁਖਾਂ ਦੇ ਅਤੇ ਸਤਿਗੁਰਾਂ ਦੇ ਪ੍ਰਮਾਣ ਹੋਣਗੇ ਤਾਂ ਸ਼ਾਇਦ ਮਨੁੱਖ ਦਾ ਕਿਤੇ ਯਕੀਨ ਤੇ ਅੰਦਰ ਡੋਲੇ ਨਾ।

ਗੁਰੂ ਗ੍ਰੰਥ ਸਾਹਿਬ ਵਿਚ ਜੋਤ ਸ਼ਬਦ ਬਹੁਤ ਵਾਰੀ ਆਇਆ ਹੈ। ਜੋਤ ਦੇ ਅਰਥ ਗੁਰਮੁਖਾਂ ਨੇ ਚਾਨਣ ਤੇ ਪ੍ਰਕਾਸ਼ ਵੀ ਕੀਤੇ ਹਨ। ਜੋਤ ਦਾ ਅਰਥ ਸ੍ਵੈ-ਸਰੂਪ ਵੀ ਕੀਤਾ ਹੈ। ਜੋਤ ਦਾ ਅਰਥ ਅਸੀਂ ਜੀਵ-ਆਤਮਾ ਵੀ ਕਰਦੇ ਹਾਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਸ਼ਬਦ ਪੜ੍ਹਦੇ ਹਾਂ-

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ*

(ਅੰਗ ੯੨੧)

ਜੋਤ ਦਾ ਅਰਥ ਹੈ ਜੀਵ-ਆਤਮਾ। ਇਹੀ ਗੱਲ ਕਰਦਿਆਂ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਕਿਹਾ-

*ਮਨ ਤੂੰ ਜੋਤਿ ਸਰੂਪੁ ਹੈ*

(ਅੰਗ ੪੪੧)

ਉਥੇ ਜੋਤ ਸਰੂਪ ਦਾ ਅਰਥ ਹੈ ਪ੍ਰਮਾਤਮਾ ਦੀ ਅੰਸ਼। ਜੋਤ ਦਾ ਅਰਥ ਅਕਲ ਵੀ ਦਿੱਤਾ ਹੈ। ਜਿਹੜੀ ਅਸੀਂ ਅਰਜ਼ ਕਰਨੀ ਹੈ, ਜੋਤ ਦਾ ਸਬੰਧ ਪ੍ਰਕਾਸ਼ ਦੇ ਨਾਲ ਹੈ। ਜੋਤ ਦਾ ਕੰਮ ਹੈ ਚਾਨਣ ਦੇਣਾ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਾਹਿਬ ਨੇ ਗੁਰੂ ਲਈ ਸ਼ਬਦ ਜੋਤ, ਦੀਪਕ ਤੇ ਦੀਵਾ ਵਰਤਿਆ ਹੈ। ਹਜ਼ੂਰ ਬਾਣੀ ਵਿਚ ਕਹਿੰਦੇ ਹਨ ਕਿ ਦੀਵੇ ਦਾ ਕੰਮ ਹੈ ਰੌਸ਼ਨੀ ਦੇਣਾ। ਦੀਪਕ ਅੰਧਕਾਰ ਨੂੰ ਖ਼ਤਮ ਕਰਦਾ ਹੈ ਤੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਹੇ ਮਨੁੱਖ ! ਚੇਤੇ ਰੱਖੀਂ, ਤੈਨੂੰ ਵੀ ਇਸ ਪ੍ਰਕਾਸ਼ ਦੀ, ਜੋਤ ਦੀ ਜ਼ਰੂਰਤ ਹੈ। ਅੰਦਰ ਤੇਰੇ ਪ੍ਰਮਾਤਮਾ ਦੀ ਜੋਤ ਹੈ, ਅੰਦਰ ਤੇਰੇ ਨਾਮ ਦੇ ਖ਼ਜ਼ਾਨੇ ਪਏ ਹਨ ਪਰ ਅੰਧਕਾਰ ਹੋਣ ਕਰਕੇ ਉਸ ਖ਼ਜ਼ਾਨੇ ਤੱਕ ਤੇਰੀ ਪਹੁੰਚ ਨਹੀਂ। ਜੇ ਉਥੋਂ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਫਿਰ ਗੁਰੂ ਕੋਲੋਂ ਅੰਦਰ ਦਾ ਦੀਵਾ ਜਗਾ ਲਈਂ ਤੇ ਜਦੋਂ ਅੰਦਰ ਦਾ ਦੀਪਕ ਬਲ ਗਿਆ ਤੇ ਉਸੇ ਘਰ ਵਿਚ ਤੈਨੂੰ ਖ਼ਜ਼ਾਨੇ ਦੀ ਪ੍ਰਾਪਤੀ ਹੋਵੇਗੀ। ਕਬੀਰ ਸਾਹਿਬ ਦਾ ਬਚਨ ਹੈ-

*ਕਿਆ ਪੜੀਐ ਕਿਆ ਗੁਨੀਐ॥*

ਗੁਨੀਐ ਦਾ ਅਰਥ ਹੈ ਵਿਚਾਰਨਾ। ਕੀ ਤੇਰੀ ਪੜ੍ਹਾਈ ਹੈ ਤੇ ਕੀ ਤੂੰ ਉਸ ਪੜ੍ਹੇ ਹੋਏ ਦੀ ਵਿਚਾਰ ਕਰਦਾ ਹੈਂ।-

*ਕਿਆ ਪੜੀਐ ਕਿਆ ਗੁਨੀਐ॥*
*ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥*
*ਜਉ ਸਹਜ ਨ ਮਿਲਿਓ ਸੋਈ॥੧॥*
*ਹਰਿ ਕਾ ਨਾਮੁ ਨ ਜਪਸਿ ਗਵਾਰਾ॥*
*ਕਿਆ ਸੋਚਹਿ ਬਾਰੰ ਬਾਰਾ॥ ੧ ॥ ਰਹਾਉ॥*

ਤੇਰੇ ਅੰਦਰ ਅੰਧਕਾਰ ਹੈ ਤੇ ਕਹਿੰਦੇ ਹਨ-

*ਅੰਧਿਆਰੇ ਦੀਪਕੁ ਚਹੀਐ॥*

ਹਨੇਰੇ ਵਿਚ ਜੇਕਰ ਤੂੰ ਕੁਝ ਲੱਭਣਾ ਚਾਹੁੰਦਾ ਹੈਂ ਤਾਂ ਹਨੇਰੇ ਵਿਚ ਦੀਵਾ ਹੋਣਾ ਅਤੀ ਜ਼ਰੂਰੀ ਹੈ। ਜੇ ਦੀਵਾ ਨਹੀਂ, ਪ੍ਰਕਾਸ਼ ਨਹੀਂ ਤਾਂ ਅੰਧਕਾਰ ਵਿਚ ਪਏ ਹੋਏ ਖ਼ਜ਼ਾਨੇ ਤੱਕ ਤੇਰੀ ਪਹੁੰਚ ਨਹੀਂ ਹੋ ਸਕਦੀ-

*ਅੰਧਿਆਰੇ ਦੀਪਕੁ ਚਹੀਐ॥*
*ਇਕ ਬਸਤੁ ਅਗੋਚਰ ਲਹੀਐ॥*
*ਬਸਤੁ ਅਗੋਚਰ ਪਾਈ॥*
*ਘਟਿ ਦੀਪਕੁ ਰਹਿਆ ਸਮਾਈ॥੨॥*

ਕਹਿੰਦੇ ਹਨ, ਪਹਿਲਾਂ ਹਨੇਰੇ ਵਿਚ ਦੀਪਕ ਬਾਲ ਤੇ ਜਦੋਂ ਦੀਪਕ ਬਾਲਿਆ ਤਾਂ **ਉਸ** ਦੇ ਪ੍ਰਕਾਸ਼ ਨੇ ਸਾਡੇ ਹਿਰਦੇ ਦੇ ਵਿਚ ਪ੍ਰਮਾਤਮਾ ਦੀ ਜੋਤ ਦਿਖਾ ਦਿੱਤੀ।-

*ਕਹਿ ਕਬੀਰ ਅਬ ਜਾਨਿਆ॥*

ਜਦੋਂ ਅੰਦਰ ਪ੍ਰਕਾਸ਼ ਹੋਇਆ ਤਾਂ ਕਹਿੰਦੇ ਹਨ ਹੁਣ ਸਮਝ ਪਈ ਹੈ ਕਿ ਮੇਰੇ **ਅੰਦਰ** ਕੀ ਖ਼ਜ਼ਾਨਾ ਹੈ। ਇਸ ਤੋਂ ਪਹਿਲਾਂ ਕੇਵਲ ਗੱਲਾਂ ਹੀ ਕਰਦਾ ਸੀ, ਅੰਦਰ ਦੀ ਸੂਝ ਨਹੀਂ ਸੀ।-

*ਕਹਿ ਕਬੀਰ ਅਬ ਜਾਨਿਆ॥*
*ਜਬ ਜਾਨਿਆ ਤਉ ਮਨੁ ਮਾਨਿਆ॥*

ਜਦੋਂ ਅੰਦਰ ਕਿਸੇ ਦੇ ਦੀਵਾ ਬਲ ਜਾਏ ਤਾਂ ਬਾਹਰ ਜੋ ਮਰਜ਼ੀ ਦੁਨੀਆਂ ਕਹੇ, ਉਹ ਫਿਰ ਕਹਿੰਦੇ ਹਨ-

*ਮਨ ਮਾਨੇ ਲੋਗੁ ਨ ਪਤੀਜੈ॥*
*ਨ ਪਤੀਜੈ ਤਉ ਕਿਆ ਕੀਜੈ॥*

(ਅੰਗ ੬੫੫)

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਇਕ ਸ਼ਬਦ ਹੈ ਖ਼ਾਸ ਕਰਕੇ ਦੀਵੇ ਸਬੰਧੀ। ਗੁਰੂ ਨਾਨਕ ਸਾਹਿਬ ਦੇ ਉਸ ਸ਼ਬਦ ਵਿਚ ਦੋ ਰਹਾਉ ਦੀਆਂ ਤੁੱਕਾਂ ਹਨ। ਇਕ ਰਹਾਉ ਦੀ ਤੁੱਕ ਵਿਚ ਮੇਰੀ ਸੱਚੀ ਸਰਕਾਰ ਨੇ ਸਵਾਲ ਕੀਤਾ ਹੈ ਤੇ ਦੂਜੇ ਹਾਉ ਦੇ ਬਚਨ ਵਿਚ ਗੁਰੂ ਸਾਹਿਬ ਨੇ ਉੱਤਰ ਦਿੱਤਾ ਹੈ। ਪਹਿਲੀ ਤੁੱਕ ਵਿਚ ਕਿਹਾ ਹੈ, ਲਿਆ ! ਕਦੀ ਤੇਲ ਤੋਂ ਬਿਨਾਂ ਵੀ ਦੀਵੇ ਬੱਲਦੇ ਦੇਖੇ ਹਨ ? ਸ਼ਬਦ ਆਉਂਦਾ ਹੈ-

*ਬਿਨੁ ਤੇਲ ਦੀਵਾ ਕਿਉ ਜਲੈ॥੧॥ ਰਹਾਉ॥*

(ਅੰਗ ੨੫)

ਇਸ ਤੋਂ ਅੱਗੇ ਹੈ ਰਹਾਉ। ਇਸ ਦਾ ਅਰਥ ਹੈ ਸੱਜਣਾ ! ਜੇ ਤੂੰ ਅੰਧਕਾਰ ਨੂੰ ਦੂਰ ਕਰਨਾ ਦਾ ਹੈਂ ਤਾਂ ਤੇਲ ਤੋਂ ਬਿਨਾਂ ਕਦੀ ਦੀਵਾ ਨਹੀਂ ਬਲ ਸਕਦਾ। ਫਿਰ ਸਤਿਗੁਰੂ ! ਆਪ ਕਰਕੇ ਦੱਸੋ ਕਿ ਅੰਦਰ ਦੀਵਾ ਕਿਵੇਂ ਬੱਲੇ ? ਹਜ਼ੂਰ ਅੱਗੇ ਉੱਤਰ ਦਿੰਦੇ ਹਨ ਕਿ ਜੇ ਚਾਨਣ ਕਰਨਾ ਚਾਹੁੰਦਾ ਹੈਂ-

*ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥*

ਜਿਹੜੀਆਂ ਤੂੰ ਪੋਥੀਆਂ ਪੜ੍ਹਦਾ ਹੈਂ, ਧਰਮ ਦੇ ਗ੍ਰੰਥ ਪੜ੍ਹਦਾ ਹੈਂ, ਉਹਨਾਂ ਗ੍ਰੰਥਾਂ ਨੂੰ ਪੜ੍ਹ ਕੇ ਛੱਡੀਂ ਨਾ। ਉਹਨਾਂ ਦੇ ਅਨੁਸਾਰ ਜੀਵਨ ਕਮਾ ਲੈ। ਕਹਿੰਦੇ ਹਨ, ਵਾਹਿਗੁਰੂ ਦੇ ਅਦਬ ਨੂੰ ਵਟੀ ਬਣਾ ਕੇ ਪਾ-

*ਸਚੁ ਬੂਝਣੁ ਆਣਿ ਜਲਾਈਐ ॥੨॥*

ਜਦੋਂ ਤੇਰੀ ਸਿਮਰਨ ਕਰਕੇ ਮਾਲਕ ਨਾਲ ਡੂੰਘੀ ਸਾਂਝ ਬਣੇਗੀ-

*ਇਹੁ ਤੇਲੁ ਦੀਵਾ ਇਉ ਜਲੈ ॥*
*ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥*

ਸਾਹਿਬ ਕਹਿੰਦੇ ਹਨ, ਜਦੋਂ ਇਹ ਦੀਵਾ ਬੱਲਦਾ ਹੈ-

*ਇਤੁ ਤਨਿ ਲਾਗੈ ਬਾਣੀਆ ॥*

ਅੰਦਰ ਪ੍ਰਕਾਸ਼ ਹੁੰਦਾ ਹੀ ਉਸ ਦੇ ਹੈ ਜਿਹੜੇ ਗੁਰੂ ਦੀ ਬਾਣੀ ਸੁਣਦੇ ਹਨ।-

*ਇਤੁ ਤਨਿ ਲਾਗੈ ਬਾਣੀਆ ॥*
*ਸੁਖੁ ਹੋਵੈ ਸੇਵ ਕਮਾਣੀਆ ॥*
*ਸਭ ਦੁਨੀਆ ਆਵਣ ਜਾਣੀਆ ॥੩॥*
*ਵਿਚਿ ਦੁਨੀਆ ਸੇਵ ਕਮਾਈਐ ॥*
*ਤਾ ਦਰਗਹ ਬੈਸਣੁ ਪਾਈਐ ॥*

ਜਿਸ ਨੂੰ ਚਾਨਣ ਹੋ ਜਾਏ ਉਹ ਸੇਵਾ ਕਰਕੇ ਪ੍ਰਮਾਤਮਾ ਦੀ ਦਰਗਾਹ ਵਿਚ ਜਾਂਦਾ ਹੈ ਤੇ ਬਲੇ ਹੋਏ ਦੀਵੇ ਵਾਂਗ-

*ਕਹੁ ਨਾਨਕ ਬਾਹ ਲੁਡਾਈਐ ॥੪॥*

(ਅੰਗ ੨੫)

ਆਪਣੀ ਬਾਂਹ ਉੱਚੀ ਕਰਕੇ ਗਏ। ਉਹਨਾਂ ਨੂੰ ਪ੍ਰਮਾਤਮਾ ਦੀ ਦਰਗਾਹ ਵਿਚ ਕੋਈ ਰੋਕਣ ਵਾਲਾ ਨਹੀਂ। ਇਸ ਦਾ ਮਤਲਬ ਇਹ ਹੈ ਕਿ ਅੰਦਰ ਕੋਈ ਦੀਵਾ ਬੱਲਣਾ ਚਾਹੀਦਾ ਹੈ। ਇੱਥੇ ਜਿਨ੍ਹਾਂ ਨੇ ਗੁਰੂ-ਸ਼ਬਦ ਦੀਵੇ ਕੋਲੋਂ, ਗੁਰੂ-ਜੋਤ ਦੀਵੇ ਕੋਲੋਂ ਅੰਦਰ ਦੀ ਰੋਸ਼ਨੀ ਲਈ ਹੈ, ਮੇਰੇ ਮਾਲਕ ਨੇ ਇੰਨੀ ਕੁ ਮੇਹਰ ਕੀਤੀ ਕਿ ਉਹ ਹੋਰਨਾਂ ਦੇ ਅੰਦਰ ਵੀ ਨਾਮ ਦੀ ਜੋਤ ਬਾਲ ਗਏ।

ਆਪ ਨੂੰ ਪਤਾ ਹੈ ਹਜ਼ੂਰ ਸੁਲਤਾਨਪੁਰ ਦੀ ਧਰਤੀ 'ਤੇ ਹਨ। ਇੱਥੇ ਦੇਵੀ ਨੂੰ ਪੂਜਣ ਵਾਲਾ ਇਕ ਭਗੀਰਥ ਆਇਆ ਸੀ। ਭਾਈ ਗੁਰਦਾਸ ਕਹਿੰਦੇ ਹਨ ਕਿ ਭਗੀਰਥ ਆਇਆ। ਉਹ ਕਾਲੀ ਨੂੰ ਪੂਜਦਾ ਪਿਆ ਹੈ। ਜਿਸ ਦਿਨ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਆਇਆ ਸੀ ਤਾਂ ਕਹਿੰਦੇ ਹਨ ਕਿ ਉਸ ਦਰਬਾਰ ਵਿਚ ਇਸ ਤਾਕਤ ਨੂੰ ਜਿਸ ਨੂੰ ਇਹ ਪੂਜਦਾ ਸੀ ਉਸ ਨੂੰ ਵੀ ਝਾੜੂ ਲਾਉਂਦਿਆਂ ਦੇਖਿਆ ਤੇ ਮਨ ਵਿਚ ਇਕ ਫੁਰਨਾ ਆਇਆ ਸੀ ਕਿ

ਤੈਨੂੰ ਪੂਜਦਾ ਹਾਂ ਤੇ ਤੂੰ ਇਸ ਦਰ 'ਤੇ ਝਾੜੂ ਲਾ ਰਹੀ ਹੈਂ ? ਉਹ ਕਹਿੰਦੀ ਹੈ, ਭੌਲਿਆ ! ਅੱਜ ਤੋਂ ਬਾਅਦ ਮੇਰੀ ਪੂਜਾ ਵੱਲ ਦੇਖੀਂ ਨਾ, ਤੂੰ ਅਸਲੀ ਟਿਕਾਣੇ 'ਤੇ ਆ ਢੁੱਕਾ ਹੈਂ। ਭਾਈ ਗੁਰਦਾਸ ਕਹਿੰਦੇ ਹਨ ਕਿ ਇਤਿਹਾਸਕਾਰ ਕਹਿੰਦੇ ਹਨ, ਅੱਗੇ ਭਗੀਰਥ ਕੇਵਲ ਬਾਹਰ ਦੀਆਂ ਜੋਤਾਂ ਬਾਲਦਾ ਸੀ ਤੇ ਜਿਸ ਦਿਨ ਗੁਰੂ ਨਾਨਕ ਸਾਹਿਬ ਨੇ ਕ੍ਰਿਪਾ ਕੀਤੀ ਤੇ ਅੰਦਰ ਰੌਸ਼ਨੀ ਪੈਦਾ ਹੋਈ ਤਾਂ ਭਾਈ ਭਗੀਰਥ ਦੇ ਅੰਦਰ ਵੀ ਰੌਸ਼ਨੀ ਪੈਦਾ ਹੋ ਗਈ। ਫਿਰ ਦੇਖੋ ਦੀਵੇ ਤੋਂ ਦੀਵਾ ਕਿਵੇਂ ਬੱਲਦਾ ਹੈ ?

ਗੁਰੂ ਨਾਨਕ ਸਾਹਿਬ ਦੀਪਕ-ਗੁਰੂ ਹਨ। ਭਾਈ ਭਗੀਰਥ ਦੇ ਅੰਦਰ ਸ਼ਬਦ ਦਾ ਦੀਵਾ ਬੱਲਿਆ। ਉਹ ਕੇਵਲ ਇਕ ਰਾਤ ਲਾਹੌਰ ਦੀ ਧਰਤੀ 'ਤੇ ਗਿਆ ਸੀ। ਇਤਿਹਾਸ ਕਹਿੰਦਾ ਹੈ ਕਿ ਕੇਵਲ ਇਕ ਰਾਤ ਦਾਜ ਬਣਾਉਣ ਲਈ ਗ਼ਰੀਬ ਦੀ ਬੱਚੀ ਲਈ ਗਿਆ ਸੀ ਤੇ ਇਕ ਰਾਤ ਉਸ ਨੇ ਸੰਗਤ ਕੀਤੀ ਸੀ। ਜਿਸ ਦਾ ਕੰਮ ਕੇਵਲ ਦੌਲਤ ਗਿਣਨਾ ਸੀ, ਬਸ ਇਕ ਰਾਤ ਦੀ ਸੰਗਤ ਨੇ ਹੀ ਉਸ ਦੇ ਬੁੱਝੇ ਹੋਏ ਅੰਦਰ ਵਿਚ ਦੀਵਾ ਬਾਲ ਦਿੱਤਾ। ਉਹ ਸੀ ਭਾਈ ਮਨਸੁਖ। ਭਗੀਰਥ ਦੀ ਸੰਗਤ ਕੀਤੀ ਮਨਸੁਖ ਨੇ।

ਇਕ ਰਾਤ ਵਿਚ ਉਸ ਦੀ ਸੰਗਤ ਕਰਨ ਤੋਂ ਬਾਅਦ ਮਨਸੁਖ ਲਾਹੌਰ ਨਹੀਂ ਗਿਆ। ਭਗੀਰਥ ਦੇ ਜੀਵਨ ਤੋਂ ਪ੍ਰਭਾਵਿਤ ਹੋਇਆ ਸੁਲਤਾਨਪੁਰ ਦੀ ਧਰਤੀ 'ਤੇ ਆਇਆ ਤੇ ਮਨ ਵਿਚ ਆ ਗਿਆ ਸੀ ਮਨਾ ! ਮੈਂ ਤਾਂ ਮੰਨਾਂਗਾ ਗੁਰੂ ਨਾਨਕ ਨੂੰ ਜੇ ਕਿਤੇ ਮੇਰਾ ਨਾਮ ਲੈ ਕੇ ਬੁਲਾ ਲਵੇ। ਹਜ਼ੂਰ ਦੇ ਕੋਲ ਗਿਆ। ਅਜੇ ਅੰਦਰ ਵੜਿਆ ਹੀ ਹੈ ਤੇ ਸਾਹਿਬ ਨੇ ਬੋਲ ਕੇ ਕਹਿ ਦਿੱਤਾ ਕਿ ਨਾਮ ਤਾਂ ਤੇਰਾ ਮਨਸੁਖ ਹੈ ਪਰ ਕਦੀ ਅੰਦਰ ਦਾ ਸੁੱਖ ਮਾਣ ਕੇ ਵੀ ਦੇਖਿਆ ਹੈ ? ਚਰਨਾਂ ਵਿਚ ਡਿੱਗ ਕੇ ਕਹਿੰਦਾ ਹੈ, ਬਾਬਾ ! ਅੱਜ ਤੱਕ ਦੁੱਖ ਵੰਡਿਆ ਹੈ ਤੇ ਦੁੱਖ ਦੇਖਿਆ ਹੈ, ਅੱਜ ਮੈਂ ਤੇਰੇ ਦਰ 'ਤੇ ਆ ਗਿਆ ਹਾਂ, ਕ੍ਰਿਪਾ ਕਰ ਨਾਮ ਦਾ ਮਨਸੁਖ ਹਾਂ, ਅੰਦਰ ਦਾ ਦੁੱਖ ਦਾ ਭਾਂਬੜ ਬੱਲਿਆ ਹੈ, ਤੂੰ ਕ੍ਰਿਪਾ ਕਰ, ਅੰਦਰ ਦਾ ਸੁੱਖ ਦੇਈਂ। ਸ਼ਬਦ ਦਾ ਦੀਵਾ ਮਨਸੁਖ ਦੇ ਅੰਦਰ ਬਲਿਆ ਤੇ ਜਿੱਥੇ-ਜਿੱਥੇ ਕੋਈ ਆਪਣਾ ਰਿਸ਼ਤੇਦਾਰ ਵੀ ਨਹੀਂ ਸੀ, ਸੰਗਲਾ ਦੀਪ ਦੀ ਧਰਤੀ 'ਤੇ ਪਹੁੰਚ ਗਿਆ। ਸ਼ਿਵ ਨਾਥ ਨੇ ਕਾਲ ਕੋਠੜੀ ਵਿਚ ਕੈਦ ਕੀਤਾ। ਉਸ ਬਲੇ ਹੋਏ ਦੀਵੇ ਨੇ ਉਸ ਰਾਜੇ ਦੇ ਅੰਦਰ ਵੀ ਗੁਰੂ ਦੀ ਕ੍ਰਿਪਾ ਨਾਲ ਸ਼ਬਦ ਦਾ ਦੀਵਾ ਬਾਲ ਦਿੱਤਾ। ਭਗੀਰਥ ਤੋਂ ਮਨਸੁਖ ਅੰਦਰ ਬਲਿਆ, ਮਨਸੁਖ ਤੋਂ ਅੱਗੇ ਸ਼ਿਵ ਨਾਥ ਦੇ ਅੰਦਰ ਬਲਿਆ ਤੇ ਫਿਰ ਅਸੀਂ ਦੇਖਦੇ ਹਾਂ ਕਿ ਜਦੋਂ ਸ਼ਿਵ ਨਾਥ ਦੇ ਅੰਦਰ ਨਾਮ ਦੀ ਕ੍ਰਿਪਾ ਹੋਣ ਲੱਗੀ ਤਾਂ, ਬੈਰਾਗ ਵਿਚ ਆਇਆ, ਬਸ ਦਿਨ ਰਾਤ ਗੁਰੂ ਨਾਨਕ, ਗੁਰੂ ਨਾਨਕ ਕੂਕਦਾ ਸੀ।

ਸ਼ਬਦ ਦਾ ਦੀਵਾ ਸਿੱਖ ਦੇ ਅੰਦਰ ਚਾਨਣ ਦਿੰਦਾ ਹੈ ਤੇ ਬਲੇ ਹੋਏ ਇਕ ਦਾ ਅੰਦਰ ਦੂਜੇ ਦੇ ਅੰਦਰ ਦਾ ਹਨੇਰਾ ਦੂਰ ਕਰਦਾ ਹੈ। ਭੱਟਾਂ ਨੇ ਬਾਣੀ ਵਿਚ, ਸੱਤਾ ਬਲਵੰਡ ਜੀ ਨੇ ਤੇ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ ਭੁਲੇਖੇ ਵਿਚ ਨਾ ਪੈ ਜਾਣਾ। ਸਰੀਰ ਭਾਵੇਂ ਵੱਖ-ਵੱਖ ਲੱਗਦੇ ਹਨ ਪਰ ਜੋਤ ਇਕ ਹੀ ਹੈ। ਧੰਨ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਸਾਹਿਬ

ਲਈ ਵੀ ਦੀਪਕ ਸ਼ਬਦ ਵਰਤਿਆ ਹੈ। ਉਥੇ ਸਾਹਿਬ ਕਹਿੰਦੇ ਹਨ-

*ਬਲਿਓ ਚਰਾਗੁ ਅੰਧ੍ਹਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥*

(ਅੰਗ ੧੩੮੭)

ਭੱਟਾਂ ਨੇ ਵੀ ਇਹੀ ਸ਼ਬਦ ਵਰਤੇ ਹਨ ਕਿ ਮਤਾਂ ਭੁਲੇਖਾ ਖਾ ਕੇ ਕਹਿ ਦੇਵੋ ਕਿ ਜੋਤ ਵੱਖ ਹੈ। ਸੱਤਾ ਬਲਵੰਡ ਗੁਰੂ ਅੰਗਦ ਸਾਹਿਬ ਨੂੰ ਕਹਿੰਦੇ ਹਨ-

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਅੰਗ ੯੬੬)

ਗੁਰੂ ਅਮਰਦਾਸ ਸਾਹਿਬ ਜੀ ਦਾ ਸਮਾਂ ਆਇਆ। ਉਹਨਾਂ ਤਿੰਨ ਸ਼ਬਦ ਵਰਤੇ ਹਨ। ਕਹਿੰਦੇ ਹਨ-

*ਸੋ ਟਿਕਾ*

ਇੱਥੇ ਟਿਕੇ ਦਾ ਅਰਥ ਹੈ ਮੱਥੇ ਦਾ ਨੂਰ। ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਜਿਹੜਾ ਮਸਤਕ ਦਾ ਨੂਰ ਗੁਰੂ ਨਾਨਕ ਸਾਹਿਬ ਦਾ ਸੀ, ਜਿਹੜਾ ਨੂਰ ਗੁਰੂ ਅੰਗਦ ਸਾਹਿਬ ਦਾ ਸੀ, ਅੱਜ ਗੁਰੂ ਅਮਰਦਾਸ ਜੀ ਵੱਲ ਝਾਤੀ ਮਾਰੋ, ਜੋਤ ਉਹੀ ਹੈ, ਉਹੀ ਮੱਥੇ ਦਾ ਨੂਰ ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਜੀ ਵਾਲਾ ਗੁਰੂ ਅਮਰਦਾਸ ਜੀ ਦੇ ਮਸਤਕ ਉੱਪਰ ਝਲਕਾਂ ਪਿਆ ਮਾਰਦਾ ਹੈ। ਅਗਲਾ ਸ਼ਬਦ ਹੈ-

*ਸੋ ਬੈਹਣਾ*

ਬੈਹਣਾ ਦਾ ਅਰਥ ਹੈ ਤਖ਼ਤ। ਕਹਿੰਦੇ ਹਨ, ਉਹੀ ਤਖ਼ਤ ਹੈ ਜਿਹੜਾ ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਸਾਹਿਬ ਦਾ ਹੈ ਤੇ ਤੀਸਰਾ ਸ਼ਬਦ ਵਰਤਿਆ-

*ਸੋਈ ਦੀਬਾਣੁ॥*

ਕਹਿੰਦੇ ਹਨ, ਸਿੱਖਾ ! ਭੁਲੇਖੇ ਵਿਚ ਨਾ ਪੈ ਜਾਈਂ ਕਿ 72-74 ਸਾਲ ਦਾ ਗੁਰੂ ਬਣਿਆ ਹੈ। ਤੈਨੂੰ ਸੱਚ ਦੱਸੀਏ, ਉਮਰ ਕਰਕੇ ਗੁਰੂ ਅੰਗਦ ਸਾਹਿਬ ਤੋਂ ਬਾਪੂ ਗੁਰੂ ਅਮਰਦਾਸ ਵੱਡੇ ਹਨ। ਧੰਨ ਗੁਰੂ ਨਾਨਕ ਸਾਹਿਬ ਤੋਂ ਕੇਵਲ 10 ਸਾਲ ਛੋਟੇ ਹਨ ਪਰ ਚੇਤੇ ਰੱਖੀਂ-

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥*
*ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥*

ਜੋਤ ਇਕੋ ਹੈ। ਅਖ਼ੀਰ ਵਿਚ ਜਦੋਂ ਪਉੜੀ ਸੰਪੂਰਨ ਹੁੰਦੀ ਹੈ। ਫਿਰ ਕਹਿੰਦੇ ਹਨ ਸਿੱਖਾ-

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥*

*ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥* (ਅੰਗ ੯੬੮)

ਗੁਰੂ ਰਾਮਦਾਸ ਜੀ ਦੀ ਪਉੜੀ ਵਿਚ ਪੜ੍ਹੀਏ। ਸੱਤਾ ਬਲਵੰਡ ਗੁਰੂ ਘਰ ਦੇ ਕੀਰਤਨੀਏ ਹਨ, ਉਹਨਾਂ ਨੇ ਚੌਥੇ ਗੁਰੂ ਸਾਹਿਬ ਨੂੰ ਕਿਹਾ-

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*

*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥*

(ਅੰਗ ੯੬੮)

ਕਹਿੰਦੇ ਹਨ, ਜਿਹੜਾ ਪਿਉ ਦਾਦਾ ਸ਼ਬਦ ਗੁਰੂ ਅਮਰਦਾਸ ਲਈ ਵਰਤਿਆ ਹੈ, ਉਥੇ ਕਹਿੰਦੇ ਹਨ, ਨਾਨਕ ਵੀ ਤੁਸੀਂ ਹੋ, ਭਾਈ ਲਹਿਣਾ ਵੀ ਤੁਸੀਂ ਹੋ, ਅਮਰਦਾਸ ਗੁਰੂ ਜੀ ਵੀ ਤੁਸੀਂ ਹੋ ਤੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਮਤਾਂ ਕੋਈ ਭੁਲੇਖੇ ਵਿਚ ਪੈ ਕੇ ਇਹ ਕਹੇ ਕਿ ਇਸ ਘਰ ਦਾ ਕੇਵਲ ਦਾਮਾਦ ਹੈ, ਕਹਿੰਦੇ ਹਨ, ਜਦੋਂ ਤੈਨੂੰ ਦੇਖਿਆ ਤਾਂ ਮਨ ਨੂੰ ਟਿਕਾਅ ਮਿਲ ਗਿਆ, ਸਹਾਰਾ ਮਿਲ ਗਿਆ। ਕਿਹੜਾ ? ਜਿਹੜਾ ਸਹਾਰਾ ਗੁਰੂ ਨਾਨਕ ਦਾ ਸ਼ਬਦ ਦਿੰਦਾ ਹੈ। ਜੋਤ ਉਹੀ ਹੈ।

ਸੱਤਾ ਬਲਵੰਡ ਨੇ ਧੰਨ ਗੁਰੂ ਅਰਜਨ ਸਾਹਿਬ ਦਾ ਜ਼ਿਕਰ ਕੀਤਾ ਤਾਂ ਉਥੇ ਵੀ ਉਹਨਾਂ ਨੇ ਇਹੀ ਸ਼ਬਦ ਵਰਤੇ ਹਨ ਕਿ ਸੰਸਾਰ ਦੇ ਲੋਕੋ ! ਰੌਲਾ ਭਾਵੇਂ ਬੇਸ਼ਕ ਪੈਂਦਾ ਪਿਆ ਹੈ ਕਿ ਪ੍ਰਿਥੀਆ ਦਾਅਵਾ ਕਰਦਾ ਹੈ ਕਿ ਮੈਂ ਗੁਰੂ ਹਾਂ ਪਰ ਕਹਿੰਦੇ ਹਨ-

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥*

ਚਾਰੇ ਗੁਰੂ ਸਾਹਿਬਾਨ ਆਪਣੇ ਆਪਣੇ ਸਮੇਂ ਵਿਚ ਪ੍ਰਗਟ ਹੋਏ। ਕਹਿੰਦੇ ਹਨ, ਉਹਨਾਂ ਪੰਜਾਂ ਵਿਚ ਮੇਰਾ ਕਰਤਾ ਪੁਰਖ ਵਾਹਿਗੁਰੂ ਆਪ ਵਰਤਿਆ ਹੈ-

*ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ॥*

*ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥*

*ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥*

(ਅੰਗ ੯੬੮)

ਇਸ ਦਾ ਅਰਥ ਹੈ ਸੰਸਾਰ 'ਤੇ ਲੋਕ ਆਉਂਦੇ ਹਨ ਤੇ ਸਮਾਂ ਪਾ ਕੇ ਮੌਤ ਹੋ ਜਾਂਦੀ ਹੈ। ਪਰੰਤੂ ਇਸ ਜੋਤ ਨੇ ਕਦੀ ਨਹੀਂ ਬਿਨਸਨਾ। ਇਹ ਜੋਤ ਉਸੇ ਤਰ੍ਹਾਂ ਨਵੀਂ ਨਰੋਈ ਹੈ ਜਿਸ ਨੇ ਕਦੀ ਕਰਤਾਰਪੁਰ ਰਹਿਮਤਾਂ ਕੀਤੀਆਂ ਸਨ। ਜੋਤ ਇਕੋ ਹੈ। ਅੱਗੇ ਸ਼ਬਦ ਵਰਤਿਆ-

*ਤਖਤਿ ਬੈਠਾ ਅਰਜਨ ਗੁਰੂ*

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਤਖ਼ਤ 'ਤੇ ਬਿਰਾਜਮਾਨ ਹੋਏ ਹਨ ਤੇ ਤੂੰ ਭੁਲੇਖਾ ਕੱਢ ਦੇਈਂ। ਇਹ ਉਹੀ ਜੋਤ ਹੈ ਜਿਹੜੀ ਗੁਰੂ ਨਾਨਕ ਸਾਹਿਬ ਦੇ ਅੰਦਰ ਹੈ।-

*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥*

(ਅੰਗ ੯੬੮)

ਜੋਤ ਵਿਚ ਹੀ ਜੋਤ ਮਿਲਦੀ ਹੈ। ਭਾਈ ਗੁਰਦਾਸ ਨੇ ਬੜੇ ਕਮਾਲ ਦੇ ਬਚਨ ਕਹੇ ਹਨ। ਦਸਾਂ ਪਾਤਿਸ਼ਾਹੀਆਂ ਦੀ ਜੋਤ ਜਿਹੜੀ ਬਾਅਦ ਵਿਚ ਅਸੀਂ ਕਹਿੰਦੇ ਪਏ ਹਾਂ, ਅਸਲ ਵਿਚ ਇਹ ਸਾਡਾ ਇਤਿਹਾਸ, ਸਾਡੀ ਗੁਰਮਤਿ ਆਰੰਭ ਵਿਚ ਕਹਿ ਰਹੀ ਸੀ ਕਿ ਜੋਤ ਸ਼ਬਦ ਹੈ। ਭਾਈ ਗੁਰਦਾਸ ਕਹਿੰਦੇ ਹਨ-

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*

ਇਸ ਦਾ ਅਰਥ ਕਰਦੇ ਹਨ, ਦੁਨੀਆਂ ਦੇ ਲੋਕੋ ! ਨਿਰਾਕਾਰ ਨੂੰ ਕਿਸੇ ਦੇਖਿਆ ਨਹੀਂ। ਗੁਰੂ ਉੱਪਰ ਭਾਵਨਾ ਬਣਾ ਕੇ ਕਹਿੰਦੇ ਹਨ ਕਿ ਨਾਨਕ ਦੇਉ ਦਾ ਅਰਥ ਹੈ ਗੁਰੂ ਨਾਨਕ ਦੇਵ ਆਪ ਨਿਰੰਕਾਰ ਹੈ। ਅੱਗੇ ਗੱਲ ਕਲੀਅਰ ਕਰਨ ਲਈ ਕਿ ਸ਼ੰਕਾਵਾਦੀ ਕਹੇਗਾ ਕਿ ਨਿਰੰਕਾਰ ਕਿਵੇਂ ਹੋ ਗਿਆ ਗੁਰੂ ਨਾਨਕ ? ਕਹਿਣ ਲੱਗੇ ਨਹੀਂ,

*ਨਿਰੰਕਾਰਿ ਆਕਾਰ ਬਣਾਇਆ।*

ਨਿਰੰਕਾਰ ਗੁਰੂ ਨਾਨਕ ਦਾ ਆਕਾਰ ਇਕ ਮਾਧਿਅਮ ਬਣਾ ਕੇ ਆਪ ਇਸ ਦੇ ਵਿਚ ਸੰਸਾਰ 'ਤੇ ਆ ਗਿਆ। ਕਹਿਣ ਲੱਗੇ-

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*
*ਗੁਰੁ ਅੰਗਦ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।*

ਕਹਿੰਦੇ ਹਨ, ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਸਾਹਿਬ ਨੇ ਅੰਗ ਤੋਂ ਬਣਾਇਆ ਹੈ। ਉਹ ਕਹਿੰਦੇ ਹਨ, ਫਿਰ ਦੋਵੇਂ ਇਕ ਕਿਵੇਂ ਹੋ ਗਏ ? ਕਹਿਣ ਲੱਗੇ-

*ਗੰਗਹੁ ਜਾਣੁ ਤਰੰਗ ਉਠਾਇਆ।*

ਜਿਵੇਂ ਸਮੁੰਦਰ ਦੇ ਵਿਚੋਂ ਲਹਿਰ ਉੱਠ ਪਵੇ ਤਾਂ ਅਗਿਆਨੀ ਕਹੇਗਾ ਕਿ ਲਹਿਰ ਵੱਖਰੀ ਹੈ, ਪਰ ਸਮਝਣ ਵਾਲਾ ਕਹੇਗਾ ਕਿ ਭੁਲੇਖੇ ਵਿਚ ਨਾ ਪੈ, ਇਸ ਸਮੁੰਦਰ ਨੇ ਆਪਣੀ ਮੌਜ ਵਿਚ ਲਹਿਰ ਪੈਦਾ ਕੀਤੀ ਹੈ। ਕਹਿੰਦੇ ਹਨ, ਗੁਰੂ ਨਾਨਕ ਸਾਹਿਬ ! ਤੁਸੀਂ ਸਮੁੰਦਰ ਰੂਪ ਹੋ ਤੇ ਧੰਨ ਗੁਰੂ ਅੰਗਦ ਸਾਹਿਬ ਤੇਰੇ ਵਿਚੋਂ ਇਕ ਲਹਿਰ ਉੱਠੀ ਹੈ। ਕਹਿਣ ਲੱਗੇ-

*ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ।*

ਗੁਰੂ ਅੰਗਦ ਸਾਹਿਬ ਤੋਂ ਗੁਰੂ ਅਮਰਦਾਸ ਇਸ ਤਰ੍ਹਾਂ ਪ੍ਰਗਟ ਹੋਏ ਹਨ ਜਿਵੇਂ ਇਕ ਦੀਵੇ ਤੋਂ ਦੂਜਾ ਦੀਵਾ ਬਲਦਾ ਹੈ। ਕਹਿਣ ਲੱਗੇ-

*ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।*

ਅਨਹਦ ਨਾਦ ਦਾ ਅਰਥ ਹੁੰਦਾ ਹੈ ਬਿਨਾਂ ਵਜਾਉਣ ਤੋਂ ਵੱਜੇ। ਗੁਰੂ ਅਮਰਦਾਸ ਜੀ

ਦੇ ਕੋਲੋਂ ਗੁਰੂ ਰਾਮਦਾਸ ਇਸ ਤਰ੍ਹਾਂ ਪ੍ਰਗਟ ਹੋਏ ਜਿਵੇਂ ਅਨਹਦ ਨਾਦ ਨੂੰ ਵਜਾਉਣ ਦੀ ਲੋੜ ਨਹੀਂ। ਆਪਣੇ ਆਪ ਇਕ ਰੌਂਸ ਵਜੀ ਜਾਂਦਾ ਹੈ। ਉਹ ਕਿਸੇ ਦਾ ਵਜਾਇਆ ਨਹੀਂ ਵੱਜਦਾ-

*ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।*

ਕਹਿੰਦੇ ਹਨ, ਗੁਰੂ ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਇਸ ਤਰ੍ਹਾਂ ਪ੍ਰਗਟ ਹੋ ਗਏ ਜਿਵੇਂ ਸ਼ੀਸ਼ੇ ਦੇ ਵਿਚੋਂ ਪ੍ਰਤੀਬਿੰਬ ਦਿੱਸਦਾ ਪਿਆ ਹੈ। ਅਗਲੀ ਪੰਗਤੀ ਹੈ-

*ਹਰਿਗੋਬਿੰਦ ਗੁਰ ਅਰਜਨਹੁ ਗੁਰੂ ਗੋਬਿੰਦ ਨਾਉ ਸਦਵਾਇਆ॥*

ਕਹਿੰਦੇ ਹਨ, ਗੁਰੂ ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਪੈਦਾ ਹੋਏ ਹਨ ਤੇ ਗੁਰੂ ਅਤੇ ਗੋਬਿੰਦ ਦਾ ਅਰਥ ਵੱਖਰਾ ਵੱਖਰਾ ਕੀਤਾ। ਕਹਿੰਦੇ ਹਨ ਮਤਾਂ ਸ਼ਸਤਰ ਦੇਖ ਕੇ ਭੁਲੇਖੇ ਵਿਚ ਪੈ ਜਾਏਂ, ਇਹ ਉਹੀ ਜੋਤ ਹੈ ਜਿਸ ਨੂੰ ਪਹਿਲਾਂ ਪੜ੍ਹ ਕੇ ਆਇਆ ਹੈਂ-

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*

ਪੁੱਛਿਆ ਭਾਈ ਜੀ ! ਸਿੱਖ ਕੱਲ ਨੂੰ ਇਸ ਸਰੀਰ ਤੋਂ ਬਾਅਦ ਕਿਸ ਵਿਚ ਦੇਖਣਗੇ ? ਕਹਿੰਦੇ ਹਨ-

*ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।*
*ਪੈਰੀ ਪਾਇ ਸਭ ਜਗਤੁ ਤਰਾਇਆ॥ ੨੫॥*

(ਵਾਰ ੨੪, ਪਉੜੀ ੨੫)

ਜਿਹੜਾ ਸ਼ਬਦ ਦੇ ਚਰਨਾਂ ਵਿਚ ਡਿੱਗਿਆ, ਉਹ ਭਵਜਲੋਂ ਪਾਰ ਹੋ ਗਿਆ। ਭਾਈ ਗੁਰਦਾਸ ਕਹਿੰਦੇ ਹਨ, ਦੁਨੀਆਂ ਦੇ ਲੋਕੋ ! ਦੁਨੀਆਂ ਦੇ ਬਾਦਸ਼ਾਹ ਤੇ ਪਾਤਿਸ਼ਾਹ ਨੂੰ ਇਕ ਬਰਾਬਰ ਤੁਲਨਾ ਨਾ ਦੇਈਂ। ਪੁੱਛਿਆ ਭਾਈ ਗੁਰਦਾਸ ਜੀ, ਕਿਉਂ ? ਕਹਿੰਦੇ ਹਨ, ਦੁਨੀਆਂ ਦੇ ਬਾਦਸ਼ਾਹ ਅੰਦਰ ਬੜਾ ਮੋਹ ਹੈ। ਪੁੱਤਰ ਭਾਵੇਂ ਨਾਲਾਇਕ ਹੋਣ, ਸ਼ਰਾਬੀ ਕਬਾਬੀ ਹੋਣ, ਦਿਨ ਰਾਤ ਕੁਕਰਮ ਕਮਾਉਣ, ਦੁਨੀਆਂ ਦਾ ਬਾਦਸ਼ਾਹ ਮੋਹ ਵਿਚ ਆਇਆ ਹੋਇਆ ਯਤਨ ਕਰਦਾ ਹੈ ਕਿ ਆਪਣੇ ਘਰ ਦਾ ਰਾਜ ਪੁੱਤਰ ਕੋਲ ਹੀ ਆਏ, ਕਿਤੇ ਬਾਹਰ ਨਾ ਜਾਏ। ਕਹਿੰਦੇ ਹਨ, ਫਿਰ ਪੁੱਤਰ ਜਦੋਂ ਤਖ਼ਤ ਉੱਪਰ ਬੈਠਦਾ ਸੀ ਤਾਂ ਅਜੇ ਪਿਤਾ ਦਾ ਜਨਾਜ਼ਾ ਉੱਠਿਆ ਨਹੀਂ, ਸਸਕਾਰ ਹੋਇਆ ਨਹੀਂ ਤੇ ਫਟਾਫਟ ਮਸੀਤ ਦੇ ਅੰਦਰ ਜਾ ਪਹੁੰਚਿਆ ਤੇ ਕਾਜ਼ੀ ਮੁੱਲਾਂ ਨੂੰ ਕਹਿੰਦਾ ਹੈ ਮੇਰੇ ਨਾਮ ਦਾ ਖੁਤਬਾ ਪੜ੍ਹੋ ਕਿ ਅੱਜ ਤੋਂ ਬਾਅਦ ਮੈਂ ਬਾਦਸ਼ਾਹ ਹਾਂ ਤੇ ਮੇਰੇ ਬਾਪ ਦੇ ਰਾਜ ਦਾ ਮੈਂ ਮਾਲਕ ਹਾਂ। ਅਗਲਾ ਕੰਮ ਇਹ ਕਰਦਾ ਹੈ ਤੇ ਕਹਿੰਦਾ ਹੈ ਕਿ ਮੇਰੇ ਬਾਪ ਦੇ ਨਾਮ 'ਤੇ ਜਿੰਨੀਆਂ ਮੋਹਰਾਂ ਬਣੀਆਂ ਹਨ, ਉਹਨਾਂ ਤੋਂ ਮੇਰੇ ਬਾਪ ਦਾ ਨਾਮ ਮਿਟਾ ਦਿਉ। ਫਿਰ ਕਹਿੰਦਾ ਹੈ ਕਿ ਜਿੰਨੇ ਬਾਪੂ ਦੇ ਨਾਮ ਦੇ ਸਿੱਕੇ ਹਨ, ਉਹਨਾਂ ਨੂੰ ਟਕਸਾਲ ਵਿਚ ਢਾਲ ਕੇ ਦੁਬਾਰਾ ਬਣਾਇਆ ਜਾਏ ਤੇ ਮੇਰੇ ਨਾਮ ਦੇ ਸਿੱਕੇ ਚੱਲਣ।

ਭਾਈ ਗੁਰਦਾਸ ਕਹਿੰਦੇ ਹਨ, ਸਤਿਗੁਰੂ ! ਤੇਰੇ ਘਰ ਤਾਂ ਕੁਝ ਹੋਰ ਹੀ ਖੇਡ ਹੈ। ਇੱਥੇ

ਪੁੱਤਰ ਦਾ ਮੋਹ ਨਹੀਂ। ਸਾਹਮਣੇ ਦੋ ਪੁੱਤਰ ਖਲੋਤੇ ਹਨ ਤੇ ਦੋਨਾਂ ਵੱਲ ਇਸ਼ਾਰਾ ਕਰਕੇ ਜਦੋਂ ਸੰਸਾਰ ਦੇ ਲੋਕ ਕਹਿੰਦੇ ਹਨ, ਬਾਬਾ ਨਾਨਕਾ ! ਇਸ ਗੱਦੀ ਦਾ ਮਾਲਕ ਤੂੰ ਪੁੱਤਰਾਂ ਨੂੰ ਬਣਾਈਂ, ਪਰ ਮੇਰੇ ਪਾਤਿਸ਼ਾਹ ਕਹਿੰਦੇ ਹਨ, ਨਹੀਂ, ਮੈਂ ਆਪਣੇ ਪੁੱਤਰ ਨੂੰ ਹੀ ਬਣਾ ਕੇ ਚੱਲਿਆ ਹਾਂ ਤੇ ਮੇਰਾ ਪੁੱਤਰ ਲਹਿਣਾ ਹੈ। ਰਿਸ਼ਤੇਦਾਰਾਂ ਨੇ ਕਿਹਾ ਕਿ ਖ਼ੂਨ ਦਾ ਰਿਸ਼ਤਾ ਤਾਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਨਾਲ ਹੈ ? ਉਥੇ ਹੱਥ ਵਿਚ ਟਕਾ ਫੜ ਕੇ ਕਿਹਾ ਸੀ, ਮੇਰੇ ਬੱਚਿਉ ! ਮੈਨੂੰ ਦੱਸੋ ਮੇਰੇ ਹੱਥ ਦੀ ਤਲੀ ਵਿਚ ਕੀ ਹੈ ? ਇਕ ਨੇ ਕਿਹਾ ਸੀ ਬਾਪੂ ਟਕਾ। ਦੂਜੇ ਨੇ ਕਿਹਾ ਕਿਉਂ ਬੁਝਾਰਤਾਂ ਪਾਉਂਦੇ ਹੋ, ਇਕ ਟਕਾ ਹੀ ਹੈ ਤੇ ਆਵਾਜ਼ ਦਿੱਤੀ ਬੇਟਾ ਲਹਿਣਾ ! ਮੇਰੇ ਹੱਥ ਵਿਚ ਕੀ ਹੈ ? ਚਰਨਾਂ ਵਿਚ ਡਿੱਗ ਕੇ ਕਹਿੰਦਾ ਹੈ, ਮੇਰੇ ਕੋਲ ਤਾਕਤ ਨਹੀਂ ਹੈ ਤੈਨੂੰ ਦੱਸ ਸਕਾਂ ਕਿ ਤੇਰੇ ਹੱਥ ਵਿਚ ਕੀ ਕੁਝ ਹੈ। ਭਰੀ ਬਰਾਦਰੀ ਵਿਚ ਕਹਿਣ ਲੱਗੇ ਦਾਤਾ ! ਤੇਰੇ ਹੱਥ ਵਿਚ ਗਿਆਨ, ਤੇਰੇ ਹੱਥ ਵਿਚ ਧਿਆਨ, ਤੇਰੇ ਹੱਥ ਵਿਚ ਨਉਨਿਧਾਂ, ਤੇਰੇ ਹੱਥ ਵਿਚ ਭਗਤੀ, ਤੇਰੇ ਹੱਥ ਵਿਚ ਸ਼ਕਤੀ, ਅਖ਼ੀਰ ਵਿਚ ਗੱਲ ਮੁਕਾ ਕੇ ਕਹਿੰਦੇ ਹਨ, ਕਰੋੜਾਂ ਜਨਮਾਂ ਦੇ ਰੱਬ ਤੋਂ ਰੁਲਦੇ-ਟੁੱਟੇ ਜੀਵਾਂ ਨੂੰ ਇਕ ਖਿਨ ਵਿਚ ਮਿਲਾਉਣ ਦੀ ਤਾਕਤ ਤੇਰੇ ਹੱਥ ਵਿਚ ਹੈ। ਸਾਹਿਬ ਕਹਿੰਦੇ ਹਨ, ਦੇਖੋ, ਇਹ ਪੁੱਤਰ ਮੈਨੂੰ ਸਮਝਿਆ ਹੈ ਕਿ ਇਹ ਪੁੱਤਰ ਸਮਝੇ ਹਨ। ਚੋਲਾ ਅਜੇ ਤਿਆਗਿਆ ਨਹੀਂ ਤੇ ਆਵਾਜ਼ ਦਿੱਤੀ ਲਹਿਣਿਆ ! ਅੱਜ ਤੋਂ ਬਾਅਦ ਇਸ ਤਖ਼ਤ ਦਾ ਮਾਲਕ ਤੂੰ ਹੈਂ।-

*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥* (ਅੰਗ ੯੬੬)

ਇਸ ਪਾਤਿਸ਼ਾਹ ਨੇ ਚੋਲਾ ਬਦਲਣ ਤੋਂ ਪਹਿਲਾਂ ਹੀ ਚੇਲੇ ਨੂੰ ਮੱਥਾ ਟੇਕ ਦਿੱਤਾ। ਕਹਿੰਦੇ ਹਨ ਅੱਜ ਗੁਰੂ ਅੰਗਦ ਸਾਹਿਬ ਤਖ਼ਤ ਉੱਪਰ ਬੈਠੇ ਹਨ। ਇਹ ਨਹੀਂ ਕਿਹਾ ਕਿ ਅੱਜ ਤੋਂ ਬਾਅਦ ਗੁਰੂ ਨਾਨਕ ਸ਼ਬਦ ਖ਼ਤਮ। ਕਹਿਣ ਲੱਗੇ, ਸਿੱਕਾ ਉਹੀ ਚੱਲੇਗਾ ਜਿਹੜਾ ਕਰਤਾਰਪੁਰ ਦੀ ਧਰਤੀ 'ਤੇ ਮੇਰਾ ਬਾਪੂ ਨਾਨਕ ਚਲਾ ਕੇ ਗਿਆ ਹੈ। ਜਦੋਂ ਆਪ ਬਾਣੀ ਉਚਾਰਨ ਲੱਗੇ ਤਾਂ ਨਾਨਕ ਸ਼ਬਦ ਵਰਤਿਆ। ਕਿਤੇ ਵੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਨਹੀਂ ਵਰਤਿਆ— ਕਹੇ ਅੰਗਦ।

ਇਕ ਜੋਤ ਹੋਣ ਦਾ ਸਭ ਤੋਂ ਵੱਡਾ ਪ੍ਰਮਾਣ ਇਹ ਹੈ ਕਿ ਸਭ ਗੁਰੂਆਂ ਨੇ ਨਾਨਕ ਸ਼ਬਦ ਵਰਤਿਆ, ਅੰਗਦ-ਅਮਰਦਾਸ-ਰਾਮਦਾਸ ਨਹੀਂ ਵਰਤਿਆ, ਮਤਾਂ ਤੂੰ ਦੇਖ ਕੇ ਕਹਿ ਦੇਵੇਂ ਕਿ ਗੁਰੂ ਅੰਗਦ ਸਾਹਿਬ ਤੇ ਗੁਰੂ ਨਾਨਕ ਵੱਖ ਹਨ। ਜੋਤ ਇਕ ਹੈ। ਇਕੋ ਤਖ਼ਤ ਹੈ। ਟਕਸਾਲ ਕਿਹੜੀ ਹੈ ? ਸਤਿਸੰਗਤ। ਸਿੱਕਾ ਕਿਹੜਾ ਹੈ ? ਨਾਨਕ ਨਾਮ। ਦੋਹੀ ਕਿਸ ਦੀ ? ਕਹਿਣ ਲੱਗੇ ਦੋਹੀ ਕੇਵਲ ਇਕ ਅਕਾਲ ਪੁਰਖ ਦੀ ਹੈ। ਭਾਈ ਗੁਰਦਾਸ ਕਹਿਣ ਲੱਗੇ-

*ਦੁਨੀਆਵਾ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸਾਹੀ।*
*ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ।*

*ਕੁਤਬਾ ਜਾਇ ਪੜਾਇਦਾ ਕਾਜੀ ਮੁਲਾਂ ਕਰੈ ਉਗਾਹੀ।*
*ਟਕਸਾਲੈ ਸਿਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ।*
*ਮਾਲੁ ਮੁਲਕੁ ਅਪਣਾਇਦਾ ਤਖਤ ਬਖਤ ਚੜ੍ਹਿ ਬੇਪਰਵਾਹੀ।*
*ਬਾਬਾਣੈ ਘਰਿ ਚਾਲ ਹੈ ਗੁਰਮੁਖਿ ਗਾਡੀ ਰਾਹੁ ਨਿਬਾਹੀ।*
*ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ।*
*ਗੁਰਮੁਖਿ ਸੁਖ ਫਲੁ ਦਾਦਿ ਇਲਾਹੀ॥੩੧॥*

(ਵਾਰ ੨੬, ਪਉੜੀ ੩੧)

ਕਹਿੰਦੇ ਹਨ, ਇਹ ਜੋਤ ਉਹਨਾਂ ਨੂੰ ਮਿਲੀ ਜਿਹੜੇ ਰੱਬ ਦੀ ਦਾਤ ਦੇ ਪਾਤਰ ਬਣੇ। ਉਸ ਵੇਲੇ ਪ੍ਰਿਥੀਆ ਆਪਣਾ ਡੰਮਰੂ ਵਜਾਉਂਦਾ ਪਿਆ ਸੀ। ਧੀਰ ਮੱਲ ਆਪਣੀ ਗੱਲ ਕਰਦਾ ਪਿਆ ਸੀ। ਸਿੱਖਾਂ ਦੇ ਮਨ ਵਿਚ ਸ਼ੰਕਾ ਹੋਇਆ ਕਿ ਸਾਹਿਬ ! ਇਹ ਕੀ ਖੇਡ ਵਾਪਰਦੀ ਪਈ ਹੈ ? ਛੇ ਪਾਤਿਸ਼ਾਹੀਆਂ ਤੱਕ ਤਾਂ ਯਕੀਨ ਹੈ ਕਿ ਉਹੀ ਜੋਤ ਹੈ, ਅਗਾਂਹ ਕੀ ਬਣੇਗਾ ? ਸਾਹਿਬ ਕਹਿੰਦੇ ਹਨ-

*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ।*

(ਵਾਰ ੧, ਪਉੜੀ ੪੮)

ਇੱਥੇ ਜੁਗ ਦਾ ਅਰਥ ਹੈ ਦੋ। ਇੱਥੇ ਦੋ ਵਾਰੀ ਸ਼ਬਦ ਵਰਤਿਆ ਜੁਗ ਜੁਗ। ਦੋ ਤੇ ਦੋ ਚਾਰ। ਛੇ ਸਰੀਰਾਂ ਵਿਚ ਜੋਤ ਵਿਚਰ ਰਹੀ ਹੈ ਤੇ ਚਾਰ ਸਰੀਰਾਂ ਵਿਚ ਹੋਰ ਵਰਤੇਗੀ। ਚਾਰ ਸਰੀਰਾਂ ਤੋਂ ਬਾਅਦ ਦਸ ਸਰੀਰ ਪੂਰੇ ਹੋਣਗੇ ਤੇ ਫਿਰ ਬਣੇਗੀ ਦਸਾਂ ਪਾਤਿਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਕਰਨੀ ਵਾਲਿਆਂ ਨੂੰ ਪਤਾ ਲੱਗ ਗਿਆ ਕਿ ਜੋਤ ਉਹੀ ਹੈ। ਭਾਈ ਨੰਦ ਲਾਲ ਉਥੇ ਕਹਿੰਦੇ ਹਨ-

*ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ।*

ਕਹਿੰਦੇ ਹਨ, ਉਹੀ ਗੁਰੂ ਗੋਬਿੰਦ ਸਿੰਘ ਹੈ। ਕਿਹੜਾ ? ਜਿਸ ਨੇ ਕਿਸੇ ਸਮੇਂ ਰਾਏ ਭੋਏ ਦੀ ਤਲਵੰਡੀ ਵਿਚ ਭਾਗ ਲਾਏ ਸਨ। ਬਾਬਾ ਨਾਨਕ ਹੀ ਗੁਰੂ ਗੋਬਿੰਦ ਸਿੰਘ ਹਨ।-

*ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ।*

ਉਹਨਾਂ ਦੱਸਾਂ ਗੁਰੂਆਂ ਦੇ ਜਿਹੜੇ ਸ਼ਬਦ ਹਨ, ਉਹ ਕੀਮਤੀ ਮਾਣਕ ਹਨ, ਜਿੰਨ੍ਹਾਂ ਦੀ ਕੀਮਤ ਕੋਈ ਨਹੀਂ ਪਾ ਸਕਦਾ। ਉਹ ਦੱਸਾਂ ਪਾਤਿਸ਼ਾਹੀਆਂ ਦੀ ਜੋਤ ਹੈ ਧੰਨ ਗੁਰੂ ਗ੍ਰੰਥ ਸਾਹਿਬ ਜੀ।

ਕੱਲ ਅਸੀਂ ਵਿਚਾਰਿਆ ਸੀ ਕਿ ਦੱਸ ਗੁਰੂ ਸਾਹਿਬਾਨ ਇਕ ਹੀ ਜੋਤ ਹਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਆਧਾਰ

ਬਣਾ ਕੇ ਆਪ ਜੀ ਨਾਲ ਵਿਚਾਰ ਕੀਤੀ ਸੀ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਜਿੰਨੇ ਵੀ ਹਜ਼ੂਰ ਦੇ ਅੰਮ੍ਰਿਤ ਬਚਨ ਦਰਜ ਹਨ, ਚਾਹੇ ਉਹ ਗੁਰੂ ਸਾਹਿਬਾਨ ਨੇ ਆਪਣੇ ਮੁਖ ਤੋਂ ਉਚਾਰਨ ਕੀਤੇ ਹਨ, ਚਾਹੇ ਭਗਤਾਂ ਦੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹਨ ਤੇ ਚਾਹੇ ਉਹ ਗੁਰੂ ਦੇ ਸਿੱਖ ਭਾਈ ਸੱਤਾ ਬਲਵੰਡ ਤੇ ਭੱਟਾਂ ਦੇ ਉਚਾਰਨ ਕੀਤੇ ਹੋਏ ਹੋਣ, ਅਸਲ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਇਕ ਸ਼ਬਦ ਜਿਹੜਾ ਹੈ ਉਹ ਸਤਿਗੁਰੂ ਜੀ ਦੇ ਹਿਰਦੇ ਦਾ ਪ੍ਰਕਾਸ਼ ਹੈ। ਭਗਤ ਸਾਹਿਬਾਨ ਜਿਹੜੇ ਪ੍ਰਮੇਸ਼ਰ ਦੇ ਨਾਮ ਨੂੰ ਜੱਪ-ਜੱਪ ਕੇ ਉਸ ਨਾਮੀ ਦੇ ਵਿਚ ਅਭੇਦ ਹੋ ਗਏ, ਨਾਮ ਸਿਮਰ ਕੇ ਮਾਲਕ ਨਾਲ ਇਕ ਮਿਕ ਹੋ ਗਏ ਤੇ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਜੁੜਿਆਂ ਹੋਇਆਂ ਨੂੰ ਜੋ ਗਿਆਨ, ਜੋ ਪ੍ਰਮਾਤਮਾ ਨੇ ਆਪਣੇ ਦਰ ਤੋਂ ਰਹਿਮਤ ਬਖ਼ਸ਼ਿਸ਼ ਕੀਤੀ, ਉਹਨਾਂ ਦੇ ਹਿਰਦੇ 'ਤੇ ਜੋ ਪ੍ਰਕਾਸ਼ ਹੋਇਆ, ਉਹਨਾਂ ਨੂੰ ਅੱਖਰ ਦੇ ਕੇ ਗੁਰੂ ਸਾਹਿਬਾਨਾਂ ਨੇ ਉਹ ਅੰਮ੍ਰਿਤ ਬਚਨ ਇਸ ਮਾਨਵਤਾ ਦੀ ਭਲਾਈ ਲਈ ਸ਼ਬਦ ਦੇ ਰੂਪ ਅੰਦਰ ਉਚਾਰਨ ਕਰ ਦਿੱਤਾ।

ਕੀ ਗੁਰੂ ਸਾਹਿਬਾਨ ਦੇ ਇਹ ਉਚਾਰਨ ਕੀਤੇ ਹੋਏ ਬਚਨ ਕੇਵਲ ਆਮ ਲੋਕਾਂ ਦੇ ਕਮਾਉਣ ਲਈ ਹਨ ? ਨਹੀਂ, ਧੰਨ ਗੁਰੂ ਨਾਨਕ ਸਾਹਿਬ ਜੀ ਤੋਂ ਆਰੰਭ ਕਰਨਾ ਹੈ ਕਿ ਹਜ਼ੂਰ ਨੇ ਆਪ ਗੁਰੂ ਦੀ ਬਾਣੀ ਦੀ ਟੇਕ ਲਈ ਤੇ ਸਿੱਖ ਨੂੰ ਅਤੇ ਲੁਕਾਈ ਨੂੰ ਵੀ ਕਹਿ ਕੇ ਗਏ ਕਿ ਜੇ ਆਪਣਾ ਭਲਾ ਲੋਚਦਾ ਹੈਂ ਤਾਂ ਗੁਰੂ ਦੇ ਸ਼ਬਦ ਨਾਲ ਜੁੜ ਜਾ। ਧੰਨ ਗੁਰੂ ਨਾਨਕ ਜੀ ਦਾ ਅੰਮ੍ਰਿਤ ਬਚਨ, ਸਿੱਧ ਗੋਸ਼ਟ ਦੀ ਬਾਣੀ ਅਸੀਂ ਪੜ੍ਹਦੇ ਹਾਂ, ਉਸ ਦੇ ਵਿਚ ਸਿੱਧਾਂ ਨੇ ਸਾਹਿਬ ਨੂੰ ਕੁਝ ਸਵਾਲ ਕੀਤੇ ਹਨ।

ਸਿੱਧਾਂ ਨੇ ਪਹਿਲਾ ਸਵਾਲ ਕੀਤਾ ਹੈ ਗੁਰੂ ਨਾਨਕ ਦੇਵ ਜੀ ਨੂੰ ਕਿ ਇਸ ਮਨੁੱਖਾ ਦੇਹੀ ਦਾ ਮੂਲ ਕੀ ਹੈ ? ਦੂਜਾ ਉਹ ਸਵਾਲ ਕਰਦੇ ਹਨ ਕਿ ਇਹ ਜਿਹੜੀ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ, ਇਸ ਦੇਹੀ ਨੂੰ ਪ੍ਰਾਪਤ ਕਰਕੇ ਇਹ ਸਮਾਂ ਕਾਹਦੇ ਲਈ ਮਿਲਿਆ ਹੈ ਤੇ ਕੀ ਮੱਤ ਲੈਣੀ ਚਾਹੀਦੀ ਹੈ ? ਤੀਜਾ ਪ੍ਰਸ਼ਨ ਕਰਦੇ ਹਨ ਕਿ ਤੇਰਾ ਗੁਰੂ ਕੌਣ ਹੈ ਤੇ ਉਸ ਦਾ ਨਾਮ ਕੀ ਹੈ ? ਜਿਹੜੇ ਸਵਾਲ ਦਾਤਾਰ ਨੂੰ ਕੀਤੇ, ਉਹ ਬਚਨ ਸਨ-

*ਕਵਣ ਮੂਲੁ ਕਵਣ ਮਤਿ ਵੇਲਾ॥*
*ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥*

(ਅੰਗ ੯੪੨)

ਸਾਹਿਬ ਕਹਿੰਦੇ ਹਨ ਕਿ ਅਸਲ ਵਿਚ ਇਸ ਮਨੁੱਖਾ ਦੇਹੀ ਦਾ ਮੂਲ ਜੇ ਸੱਚ ਜਾਣੋ ਤਾਂ ਕੇਵਲ ਪ੍ਰਮਾਤਮਾ ਦੇ ਬਖ਼ਸ਼ੇ ਹੋਏ ਸੁਆਸ ਹਨ। ਜੇ ਸੁਆਸ ਹਨ ਤਾਂ ਇਸ ਸਰੀਰ ਨੇ ਚੱਲਦੇ ਰਹਿਣਾ ਹੈ। ਮੂਲ ਸੁਆਸ ਹਨ। ਜੇ ਸੁਆਸ ਨਹੀਂ ਤਾਂ ਸਾਹਿਬ ਕਹਿੰਦੇ ਹਨ, ਇਸ ਮਨੁੱਖਾ ਦੇਹੀ ਦਾ ਕੋਈ ਲਾਭ ਨਹੀਂ। ਸਾਹਿਬ ਕਹਿੰਦੇ ਹਨ-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ।*

ਇਹ ਸਮਾਂ ਸਤਿਗੁਰੂ ਦੀ ਮੱਤ ਨੂੰ ਗ੍ਰਹਿਣ ਕਰਨ ਦਾ ਸਮਾਂ ਹੈ।-

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* (ਅੰਗ ੬੪੩)

ਅਸਲ ਵਿਚ ਸ਼ਬਦ ਹੀ ਗੁਰੂ ਹੈ। ਸਾਹਿਬ ਕਹਿੰਦੇ ਹਨ ਕਿ ਚੇਲਾ ਕੇਵਲ ਸਰੀਰ ਤੋਂ ਨਹੀਂ ਹੁੰਦਾ, ਆਪਣੇ ਅੰਦਰ ਦੀ ਸੁਰਤ ਨੂੰ ਉਸ ਸ਼ਬਦ ਵਿਚ ਜੋੜ ਦੇਣ ਨਾਲ ਹੁੰਦਾ ਹੈ। ਸੁਰਤ ਚੇਲਾ ਹੈ ਤੇ ਸ਼ਬਦ ਗੁਰੂ ਹੈ। ਉਹ ਸ਼ਬਦ-ਗੁਰੂ ਫਿਰ ਦਸਾਂ ਪਾਤਿਸ਼ਾਹੀਆਂ ਦੀ ਜੋਤ ਬਣਿਆ ਹੈ।

ਦੂਜੀ ਉਦਾਹਰਨ ਸਾਹਿਬ ਦੇ ਅੰਮ੍ਰਿਤ ਬਚਨ ਵਿਚੋਂ ਹੈ। ਭਾਈ ਗੁਰਦਾਸ ਨੇ ਵੀ ਇਹੀ ਬਚਨ ਕਿਹਾ ਹੈ। ਭਾਈ ਗੁਰਦਾਸ ਜੀ ਨੇ ਅਚਲ ਬਟਾਲੇ ਦੀ ਧਰਤੀ 'ਤੇ ਉਸ ਘਟਨਾ ਦਾ ਜ਼ਿਕਰ ਕੀਤਾ ਹੈ ਜਿੱਥੇ ਸਿੱਧਾਂ ਨੇ ਇਕ ਸਵਾਲ ਕੀਤਾ ਸੀ। ਭਾਈ ਸਾਹਿਬ ਕਹਿੰਦੇ ਹਨ ਕਿ ਜਦੋਂ ਹਜ਼ੂਰ ਬਟਾਲੇ ਦੀ ਧਰਤੀ 'ਤੇ ਪਹੁੰਚਦੇ ਹਨ ਤਾਂ ਉਥੇ ਇਹ ਬਚਨ ਕੀਤਾ ਜਾਂਦਾ ਹੈ-

*ਸਿਧ ਬੋਲਨਿ ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ।*
*ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ ?*

ਪੁੱਛਦੇ ਨੇ ਬਾਬਾ ਨਾਨਕ ਜੀ ! ਤੇਰੀ ਕਰਾਮਾਤ ਸਾਰੀ ਦੁਨੀਆਂ ਦੇਖਦੀ ਪਈ ਹੈ ਤੇ ਅਸੀਂ ਵੀ ਇਕ ਲੋਚਾ ਲੈ ਕੇ ਆਏ ਹਾਂ ਕਿ ਉਹ ਕਿਹੜਾ ਮੰਤਰ, ਕਿਹੜੀ ਕਰਾਮਾਤ, ਕਿਹੜੀ ਦੈਵੀ ਸ਼ਕਤੀ ਹੈ ਜਿਸ ਦੀ ਬਦੌਲਤ ਜਿੱਥੇ ਵੀ ਤੁਸੀਂ ਪਹੁੰਚੇ, ਉਥੇ ਮੇਰੇ ਮਾਲਕ ! ਤੁਸੀਂ ਜੇਤੂ ਬਣਕੇ ਆਏ ਹੋ। ਹਰ ਇਕ ਨੇ ਤੇਰੇ ਚਰਨਾਂ ਵਿਚ ਸੀਸ ਝੁਕਾਇਆ ਹੈ। ਉਹ ਕਰਾਮਾਤ ਕਿਹੜੀ ਹੈ ?-

*ਸਿਧਿ ਬੋਲਨਿ ਸੁਣਿ ਨਾਨਕਾ ! ਤੁਹਿ ਜਗ ਨੋ ਕਰਾਮਾਤਿ ਦਿਖਾਈ।*
*ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ' ?*
*ਬਾਬਾ ਬੋਲੇ, ਨਾਥ ਜੀ, ਅਸਿ ਵੇਖਣਿ ਜੋਗੀ ਵਸਤੁ ਨ ਕਾਈ।*
*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।*

(ਵਾਰ ੧, ਪਉੜੀ ੪੨)

ਇਕ ਗੁਰੂ ਦੀ ਸੰਗਤ ਤੇ ਦੂਜੀ ਗੁਰੂ ਦੀ ਬਾਣੀ ਇਸ ਤੋਂ ਇਨਾਂ ਰਾਈ ਦੇ ਦਾਣੇ ਜਿੰਨੀ ਵੀ ਕਿਸੇ ਦੀ ਟੇਕ ਨਹੀਂ ਲਈ। ਸਾਹਿਬ ਨੇ ਇਕ ਹੋਰ ਬਚਨ ਕੀਤਾ। ਜੇ ਦਾਤਾਰ ਭਾਈ ਲਾਲੋ ਦੇ ਘਰ ਬੈਠੇ ਹਨ ਤੇ ਜਿਸ ਨੂੰ ਤੂੰ ਦਸਾਂ ਪਾਤਿਸ਼ਾਹੀਆਂ ਦੀ ਜੋਤ ਮੰਨਦਾ ਹੈਂ ਸਿੱਖਾ ! ਇਸ ਨੂੰ ਮੇਰੇ ਗੁਰੂ ਦੇਵ ਖਸਮ ਦੀ ਬਾਣੀ ਕਹਿੰਦੇ ਹਨ। ਖ਼ਾਸ ਕਰਕੇ ਭਾਈ ਲਾਲੋ ਨੂੰ ਮੁਖ਼ਾਤਬ ਕਰਕੇ ਬਚਨ ਕਹੇ ਹਨ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਹੇ ਭਾਈ ਲਾਲੋ ! ਇਹ ਖਸਮ ਦੀ ਬਾਣੀ ਹੈ। ਧੰਨ ਗੁਰੂ ਅਮਰਦਾਸ ਜੀ ਦੇ ਅਸੀਂ ਰੋਜ਼ ਬਚਨ ਪੜ੍ਹਦੇ ਹਾਂ। ਅੰਮ੍ਰਿਤ ਵੇਲੇ ਗੁਰਸਿੱਖ ਅਨੰਦ ਸਾਹਿਬ ਦਾ ਪਾਠ ਕਰਦਾ ਹੈ। ਧੰਨ ਗੁਰੂ ਅਮਰਦਾਸ ਜੀ ਨੇ ਗੁਰੂ ਦੀ ਬਾਣੀ ਦੀ ਗੱਲ ਕਰਦਿਆਂ ਦੋ ਪਉੜੀਆਂ ਅਨੰਦ ਸਾਹਿਬ ਅੰਦਰ ਗੁਰੂ ਦੀ ਬਾਣੀ ਸਬੰਧੀ ਉਚਾਰਨ ਕੀਤੀਆਂ। ਪਹਿਲਾ ਸਾਹਿਬ ਦਾ ਬਚਨ ਹੈ-

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*
*ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥*
*ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥*
*ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥*

(ਅੰਗ ੯੨੦)

ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ, ਸਿੱਖਾ ! ਇਸ ਗੁਰੂ ਦੀ ਬਾਣੀ ਨੂੰ ਤੂੰ ਗਾ ਤੇ ਇਹ ਬਾਣੀ ਸਭ ਤੋਂ ਸ਼੍ਰੋਮਣੀ ਹੈ। ਪਰ ਚੇਤੇ ਰੱਖੀਂ, ਜਿੱਥੇ ਤੂੰ ਬਾਣੀ ਪੜ੍ਹਨੀ ਹੈ, ਬਾਣੀ ਗਾਉਣੀ ਹੈ, ਉੱਥੇ ਬਾਣੀ ਪੜ੍ਹ ਕੇ ਨਦਰ ਦੇ ਲਈ, ਸਾਈਂ ਦੀ ਰਹਿਮਤ ਦੇ ਲਈ ਅਰਦਾਸ ਕਰੀਂ।

ਪੜ੍ਹਦੇ ਸਾਰੇ ਹਨ, ਸੁਣਦੇ ਸਾਰੇ ਹਨ ਪਰ ਵੱਸਦੀ ਉਹਨਾਂ ਦੇ ਹਿਰਦਿਆਂ ਵਿਚ ਹੈ ਜਿਸ ਉੱਪਰ ਸਾਈਂ ਦੀ ਨਦਰੇ-ਕਰਮ ਹੋ ਜਾਏ। ਜਦੋਂ ਹਿਰਦੇ ਵਿਚ ਬਾਣੀ ਸਮਾਅ ਜਾਏ, ਫਿਰ ਸਾਹਿਬ ਕਹਿੰਦੇ ਹਨ, ਨਾਮ ਰੂਪੀ ਅੰਮ੍ਰਿਤ ਨੂੰ ਪੀਵੀਂ, ਸਦਾ ਮਾਲਕ ਦੇ ਰੰਗ ਵਿਚ ਰੰਗਿਆ ਰਹੇਂਗਾ। ਸਾਹਿਬ ਨੇ ਫਿਰ ਇਸ ਦੇ ਨਾਲ ਅਗਲਾ ਬਚਨ ਕੀਤਾ। ਕਹਿੰਦੇ ਹਨ ਮਤਾਂ ਕਿਤੇ ਤੂੰ ਗੁਰੂ ਦੇ ਸ਼ਬਦ ਤੋਂ ਖਿਸਕ ਜਾਏਂ। ਕਹਿਣ ਲੱਗੇ-

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥*
*ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥*

(ਅੰਗ ੯੨੦)

ਸਾਹਿਬ ਕਹਿੰਦੇ ਹਨ, ਗੁਰੂ ਦੇ ਬਚਨਾਂ ਤੋਂ ਬਿਨਾਂ ਜੋ ਵੀ ਤੂੰ ਗਾਵੇਂਗਾ, ਪੜ੍ਹੇਂਗਾ, ਉਸ ਦੇ ਅੰਦਰ ਸਚਿਆਈ ਨਹੀਂ, ਉਸ ਦੇ ਅੰਦਰ ਕੇਵਲ ਕਚਿਆਈ ਆਵੇਗੀ। ਗੁਰੂ ਅਮਰਦਾਸ ਜੀ ਨੂੰ ਪੁੱਛਿਆ ਮਹਾਰਾਜ ! ਬਾਣੀ ਕਿਵੇਂ ਪੜ੍ਹੀਏ ? ਧੰਨ ਗੁਰੂ ਅਮਰਦਾਸ ਜੀ ਨੇ ਇਕ ਅੰਮ੍ਰਿਤ ਬਚਨ ਕੀਤਾ ਹੈ। ਕਹਿੰਦੇ ਹਨ, ਦੇਖ ਜਿਵੇਂ ਇਕ ਪਤੀਵਰਤਾ ਇਸਤਰੀ ਜਿਹੜੀ ਭਾਗਾਂ ਵਾਲੀ ਪਤੀ ਨੂੰ ਪਿਆਰ ਕਰਦੀ ਹੈ, ਜਿਸ ਦੇ ਅੰਦਰ ਪਤੀ ਦਾ ਅਦਬ ਹੈ, ਉਸ ਦਾ ਪਤੀ ਗਿਆ ਪ੍ਰਦੇਸ। ਉਸ ਨੇ ਅੱਜ ਵਾਪਿਸ ਮੁੜਨਾ ਹੈ। ਕਹਿੰਦੇ ਹਨ, ਉਹ ਭਾਗਾਂ ਵਾਲੀ ਸੁਹਾਗਣ ਸਾਰੀ ਰਾਤ ਆਪਣੇ ਮਾਲਕ ਦੇ ਆਉਣ ਦੀ ਤਾਂਘ ਵਿਚ ਹੈ ਤੇ ਸਵੇਰੇ ਸਭ ਤੋਂ

ਪਹਿਲਾਂ ਉੱਠ ਕੇ ਉਹ ਆਪਣੇ ਮਾਲਕ ਲਈ ਕਈ ਤਰ੍ਹਾਂ ਦੇ ਕੀਮਤੀ ਭੋਜਨ ਤਿਆਰ ਕਰਦੀ ਹੈ। ਉਸ ਨੂੰ ਸਭ ਕੁਝ ਭੁੱਲ ਜਾਂਦਾ ਹੈ। ਸਾਹਿਬ ਕਹਿੰਦੇ ਹਨ, ਦੇਖ ਮਨਾ ! ਜਿਵੇਂ ਇਕ ਸੁਹਾਗ ਵਾਲੀ ਇਸਤਰੀ ਪਤੀ ਦੇ ਆਉਣ ਦੀ ਇੰਤਜ਼ਾਰ ਵਿਚ ਕੀਮਤੀ ਪਕਵਾਨ ਤਿਆਰ ਕਰਦੀ ਹੈ, ਬਸ ਇਸੇ ਤਰ੍ਹਾਂ ਤੇਰੇ ਅੰਦਰ ਵੀ ਤਾਂਘ ਪੈਦਾ ਹੋ ਜਾਏ। ਉਹ ਅੰਮ੍ਰਿਤ ਵੇਲੇ ਉੱਠ ਕੇ ਪਹਿਲਾਂ ਚੌਂਕੇ ਵਿਚ ਭੋਜਨ ਤਿਆਰ ਕਰੇਗੀ ਤੇ ਤੂੰ ਅੰਮ੍ਰਿਤ ਵੇਲੇ ਉੱਠਦਿਆਂ ਸਾਰ ਆਪਣੇ ਖਸਮ ਦੀ ਬਾਣੀ ਨਾਲ ਜੁੜ ਜਾਈਂ। ਸਾਹਿਬ ਨੇ ਉਥੇ ਅੰਮ੍ਰਿਤ ਬਚਨ ਕਹੇ। ਸਾਹਿਬ ਕਹਿੰਦੇ ਹਨ-

*ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥*
*ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ॥*

ਜਿਵੇਂ ਉਹ ਭੋਜਨ ਬੜੀ ਮੁਸ਼ੱਕਤ ਨਾਲ ਤਿਆਰ ਕਰਦੀ ਹੈ-

*ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ॥*

(ਅੰਗ ੧੪੧੩)

ਇਸੇ ਤਰ੍ਹਾਂ ਪ੍ਰਮਾਤਮਾ ਦੇ ਭੈਅ ਵਾਲੇ ਭਗਤ ਗੁਰੂ ਦੀ ਬਾਣੀ ਨਾਲ ਜੁੜਦੇ ਹਨ ਤੇ ਅੰਮ੍ਰਿਤ ਵੇਲੇ ਨੂੰ ਖੁੰਝਣ ਨਹੀਂ ਦਿੰਦੇ। ਦਾਤਾਰ ਕਹਿੰਦੇ ਹਨ, ਜੇ ਕੋਈ ਇਹ ਕਹੇ ਕਿ ਮੈਂ ਗੁਰੂ ਦੇ ਚਰਨਾਂ ਵਿਚ ਸਮਾਉਣਾ ਹੈ, ਗੁਰੂ ਦੇ ਵਿਚ ਅਭੇਦ ਹੋਣਾ ਹੈ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ ਕਿ ਜਿਹੜਾ ਸਿੱਖ ਗੁਰੂ ਦੀ ਬਾਣੀ ਨੂੰ ਆਪਣੀ ਜਿੰਦ ਤੋਂ ਜ਼ਿਆਦਾ ਪਿਆਰ ਕਰਨ ਲੱਗ ਪਵੇ, ਸੱਚ ਜਾਣੋ, ਉਸ ਦੇ ਅੰਦਰ ਇਕ ਦਿਨ ਮਾਲਕ ਦਾ ਨਾਮ ਟਿੱਕ ਜਾਂਦਾ ਹੈ। ਗੁਰੂ ਦੇ ਬਚਨ ਹਨ-

*ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ॥*
*ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ॥ ੧ ॥*
*ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ॥*

ਪਿਆਰਿਆ ! ਜਿਸ ਨੂੰ ਦਸਾਂ ਪਾਤਿਸ਼ਾਹੀਆਂ ਦੀ ਜੋਤ ਅੱਜ ਕਹਿ ਰਿਹਾ ਹੈਂ, ਇਸ ਦੇ ਬਾਰੇ ਸਾਹਿਬ ਕਹਿੰਦੇ ਹਨ-

*ਇਹ ਬਾਣੀ ਜੋ ਜੀਅਹੁ ਜਾਣੈ*

ਜਿਹੜਾ ਇਸ ਗੁਰੂ ਦੀ ਬਾਣੀ ਨੂੰ ਆਪਣੀ ਜਿੰਦ ਤੋਂ ਪਿਆਰ ਕਰੇਗਾ।-

*ਤਿਸੁ ਅੰਤਰਿ ਰਵੈ ਹਰਿ ਨਾਮਾ॥ ੧॥ ਰਹਾਉ॥*

(ਅੰਗ ੭੯੭)

ਉਸ ਦੇ ਅੰਦਰ ਮੇਰੇ ਪ੍ਰਮੇਸ਼ਰ ਦਾ ਨਾਮ ਆਪਣੇ ਆਪ ਵੱਸ ਜਾਂਦਾ ਹੈ।

ਧੰਨ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਚਾਰ ਸਿੱਖ ਆਏ ਸਨ। ਬੜੇ ਸੋਹਣੇ ਬਚਨ ਕਹੇ ਸ੍ਰੀ ਗੁਰਪ੍ਰਤਾਪ ਸੂਰਜ ਅੰਦਰ। ਉਹਨਾਂ ਆਉਂਦਿਆਂ ਸਾਰ ਇਕ ਬੇਨਤੀ ਕੀਤੀ ਸਤਿਗੁਰੂ ! ਸਾਡਾ ਮਨ ਭਜਨ ਬੰਦਗੀ ਵਾਲੇ ਪਾਸੇ ਤੁਰਦਾ ਨਹੀਂ। ਉਹਨਾਂ ਦਾ ਕਹਿਣਾ ਸੀ ਕਿ ਸਾਡਾ ਅੰਦਰ ਦਿਨ ਰਾਤ ਖਿੰਡਿਆ ਰਹਿੰਦਾ ਹੈ। ਸਾਡੇ ਅੰਦਰ ਟਿਕਾਅ ਨਹੀਂ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਤੁਸੀਂ ਗੁਰੂ ਦੀ ਬਾਣੀ ਪੜ੍ਹਦੇ ਹੋ ? ਉਹ ਉੱਤਰ ਦਿੰਦੇ ਹਨ, ਦਾਤਾਰ ਜੀ ! ਨਹੀਂ। ਕਦੀ ਮੌਕਾ ਮਿਲੇ ਤਾਂ ਪਾਠ ਕਰ ਲਈਦਾ ਹੈ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸਵਾਲ ਪੁੱਛਦੇ ਪਏ ਹੋ ਕਿ ਮਨ ਟਿੱਕਦਾ ਕਿਉਂ ਨਹੀਂ ? ਕਹਿਣ ਲੱਗੇ ਕਿ ਸਵਾਦ ਤਾਂ ਸੀ ਜੇ ਮਨ ਟਿਕਾਉਣ ਦਾ ਯਤਨ ਕੀਤਾ ਹੁੰਦਾ, ਮਨ ਟਿੱਕਦਾ ਨਾ ਤੇ ਫਿਰ ਸਵਾਲ ਕੀਤਾ ਹੁੰਦਾ ਤਾਂ ਆਨੰਦ ਕੁਝ ਹੋਰ ਸੀ। ਦਾਤਾਰ ਜੀ ਨੂੰ ਕਹਿਣ ਲੱਗੇ ਕਿਵੇਂ ਕਰੀਏ ? ਦਾਤਾਰ ਜੀ ਕਹਿਣ ਲੱਗੇ ਕਿ ਬਾਣੀ ਨੂੰ ਇਹ ਨਾ ਸਮਝੋ ਕਿ ਬਾਣੀ ਪੜ੍ਹਨ ਦਾ ਕੰਮ ਕੇਵਲ ਕੀਰਤਨ ਕਰਨ ਵਾਲਿਆਂ ਦਾ ਹੈ। ਮੱਤ ਸਮਝੋ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਰੋਲ ਲਾਉਣ ਵਾਲੇ ਲਈ ਬਾਣੀ ਹੈ। ਸਾਹਿਬ ਕਹਿੰਦੇ ਹਨ, ਜਿਵੇਂ ਤੂੰ ਆਪਣੇ ਘਰ ਦੇ ਕੰਮ ਕਰਦਾ ਹੈਂ, ਚੇਤੇ ਰੱਖ, ਸਵੇਰੇ ਤੈਨੂੰ ਕਦੀ ਨਾਸ਼ਤਾ ਕਰਨਾ ਭੁੱਲਿਆ ਹੈ ? ਸਿੱਖ ਕਹਿੰਦਾ ਹੈ ਮਹਾਰਾਜ ! ਰਾਤ ਨੂੰ ਸੌਣ ਲੱਗਿਆਂ ਸਵੇਰ ਦੀ ਤਿਆਰੀ ਕਰੀਦੀ ਹੈ ਕਿ ਸਵੇਰੇ ਨਾਸ਼ਤਾ ਕੀ ਕੀਤਾ ਜਾਵੇ।

ਸਾਹਿਬ ਕਹਿੰਦੇ ਹਨ, ਦੂਜੀ ਗੱਲ ਦੱਸ ਕਿ ਤੇਰੇ ਘਰ ਦੀ ਸਵਾਣੀ ਘਰ ਵਿਚ ਝਾੜੂ ਮਾਰਨਾ ਭੁੱਲੀ ਹੈ ? ਕਹਿੰਦਾ ਹੈ, ਦਾਤਾਰਾ ਜੀ ! ਨਹੀਂ। ਮਹਾਰਾਜ ਕਹਿੰਦੇ ਹਨ, ਤੂੰ ਖੇਤਾਂ ਵਿਚ ਕੰਮ ਕਰਨ ਜਾਂਦਾ ਹੈਂ, ਕਦੀ ਤੂੰ ਖੇਤਾਂ ਦਾ ਕੰਮ ਕਰਨਾ ਭੁੱਲਿਆ ਹੈਂ ? ਕਹਿੰਦਾ ਹੈ ਦਾਤਾਰ ! ਉਹ ਤਾਂ ਸਾਡੀ ਜ਼ਿੰਦਗੀ ਦਾ ਅੰਗ ਹਨ, ਉਹਨਾਂ ਨੂੰ ਅਸੀਂ ਭੁੱਲ ਨਹੀਂ ਸਕਦੇ। ਸਾਹਿਬ ਕਹਿੰਦੇ ਹਨ ਕਿ ਮਨੁੱਖ ਦੀ ਬਦਕਿਸਮਤੀ ਇਹ ਹੈ ਕਿ ਨਾਮ ਨੂੰ, ਬਾਣੀ ਨੂੰ ਜ਼ਿੰਦਗੀ ਦਾ ਅੰਗ ਨਹੀਂ ਸਮਝਦਾ। ਜਿਸ ਦਿਨ ਇਸ ਨੂੰ ਜੀਵਨ ਸਮਝ ਲਵੇ ਤਾਂ ਦੇਖੀਂ ਇਸ ਦੇ ਅੰਦਰ ਮਾਲਕ ਦੀ ਰਹਿਮਤ ਨਾਲ ਟਿਕਾਅ ਕਿਉਂ ਨਹੀਂ ਆਏਗਾ। ਉਥੇ ਗੁਰੂ ਰਾਮਦਾਸ ਜੀ ਨੇ ਕਵੀ ਸੰਤੋਖ ਸਿੰਘ ਰਾਹੀਂ ਕੁਝ ਬਚਨ ਕਹੇ ਹਨ। ਹਜ਼ੂਰ ਕਹਿੰਦੇ ਹਨ-

*ਜਿਵ ਨਿਸਦਿਨ ਘਰ ਕਾਜ ਸਵਾਰੇ।*

ਕਵੀ ਸੰਤੋਖ ਸਿੰਘ ਜੀ ਕਹਿੰਦੇ ਹਨ, ਹੇ ਸਿੱਖੋ ! ਜਿਵੇਂ ਤੁਸੀਂ ਦਿਨ ਰਾਤ ਆਪਣੇ ਘਰ ਦੇ ਕੰਮ ਲਈ ਆਪਣੀ ਹੱਡ ਭੰਨਣੀ ਮਿਹਨਤ ਕਰਦੇ ਹੋ।-

*ਤਿਆਗਹੁ ਕਬਹੂ ਨਾ ਲਾਗੇ ਪਿਆਰੇ।*

ਕਹਿੰਦੇ ਹਨ, ਰੋਜ਼ ਕੰਮ ਕਰਦਾ ਹੈਂ, ਖੇਤਾਂ ਦੀ ਵੱਟ 'ਤੇ ਜਾਂਦਾ ਹੈਂ। ਕਦੀ ਤੂੰ ਕਿਹਾ ਹੈ ਕਿ ਮੈਂ ਰੋਜ਼ ਖੇਤਾਂ ਦੀ ਵੱਟ ਉੱਪਰ ਤੁਰਿਆ ਫਿਰਦਾ ਹਾਂ, ਅੱਜ ਤੋਂ ਬਾਅਦ ਮੈਂ ਖੇਤ ਵਿਚ ਨਹੀਂ ਆਉਣਾ। ਤੂੰ ਰੋਜ਼ ਦੁਕਾਨ 'ਤੇ ਬੈਠ ਕੇ ਸੌਦਾ ਤੋਲਦਾ ਹੈਂ, ਕਦੀ ਤੇਰਾ ਮਨ ਔਖਿਆ ਹੈ ਕਿ ਮੈਂ ਅੱਜ ਤੋਂ ਬਾਅਦ ਦੁਕਾਨ ਵਿਚ ਬੈਠ ਕੇ ਤੱਕੜੀ ਨਾਲ ਸੌਦਾ ਨਹੀਂ ਤੋਲਣਾ। ਜੇ

ਖੇਤੀ, ਦੁਕਾਨਦਾਰੀ ਤੇਰੀ ਜ਼ਿੰਦਗੀ ਦਾ ਹਿੱਸਾ ਬਣ ਗਈ ਹੈ ਤਾਂ ਗੁਰੂ ਕੇ ਸਿੱਖਾ ! ਇਸੇ ਤਰ੍ਹਾਂ ਗੁਰੂ ਦੀ ਬਾਣੀ ਨੂੰ ਵੀ ਜ਼ਿੰਦਗੀ ਦਾ ਹਿੱਸਾ ਬਣਾ ਲੈ। ਸਾਹਿਬ ਕਹਿਣ ਲੱਗੇ-

*ਜਿਵ ਨਿਸਦਿਨ ਘਰਿ ਕਾਜ ਸਵਾਰੇ।*
*ਤਿਆਗਹੁ ਕਬਹੂ ਨਾ ਲਾਗੇ ਪਿਆਰੇ।*

ਮਨ ਵਿਚ ਇਕ ਚਾਅ ਪੈਦਾ ਕਰ ਕਿ ਮੈਂ ਬਾਣੀ ਸੁਣਨੀ ਹੈ, ਬਾਣੀ ਪੜ੍ਹਨੀ ਹੈ। ਅੱਗੇ ਕਿਹਾ-

*ਧਰਿਉ ਅਰਥ ਜਿਉ ਸਬਦ ਮਝਾਰਾ।*

ਜਦੋਂ ਬਾਣੀ ਪੜ੍ਹਦਾ ਹੈਂ ਤਾਂ ਇਸ ਤਰ੍ਹਾਂ ਗੁਰੂ ਦੀ ਬਾਣੀ ਪੜ੍ਹੀਂ ਕਿ ਜਿਹੜਾ ਸ਼ਬਦ ਵਿਚ ਅਰਥ ਰੱਖਿਆ ਹੈ-

*ਸਮੇਂ ਸਮੇਂ ਉਰ ਕਰੋ ਬੀਚਾਰਾ।*

ਉਸ ਨੂੰ ਹੌਲੀ-ਹੌਲੀ ਆਪਣੇ ਮਨ ਵਿਚ ਵਿਚਾਰ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਇਕ ਸ਼ਬਦ ਵਰਤਦੇ ਹਨ। ਉਹਨਾਂ ਦੀ ਰਚਨਾ ਜਦੋਂ ਵੀ ਪੜ੍ਹੀਏ ਤਾਂ ਇਕ ਸ਼ਬਦ ਵਰਤਦੇ ਹਨ ਕਿ ਹਜ਼ੂਰੀ ਵਿਚ ਪਾਠ ਕਰੀਂ। ਇਹ ਗੱਲ ਜਦੋਂ ਸੁਲਤਾਨਪੁਰ ਦੀ ਸਾਖੀ ਅਸੀਂ ਸੁਣਾਉਂਦੇ ਹਾਂ ਬੜੇ ਚਾਅ ਨਾਲ ਕਿ ਸਾਹਿਬ ਨੇ ਕਿਹਾ ਤੇਰਾ ਮਨ ਤਾਂ ਘਰ ਵਛੇਰੇ ਵਿਚ ਹੈ। ਤੂੰ ਘੋੜੇ ਖ਼ਰੀਦਦਾ ਪਿਆ ਹੈਂ ? ਤਾਂ ਭਾਈ ਸਾਹਿਬ ਕਹਿੰਦੇ ਹਨ, ਗੁਰੂ ਕੇ ਸਿੱਖਾ ! ਇਹ ਸਾਖੀ ਕੇਵਲ ਉਸ ਦੇ ਲਈ ਨਹੀਂ, ਇਹ ਤੇਰੇ ਲਈ ਵੀ ਬਚਨ ਹੈ। ਅਰਦਾਸ ਕਰਿਆ ਕਰ ਕਿ ਬਾਣੀ ਪੜ੍ਹਨ ਤੋਂ ਪਹਿਲਾਂ ਦਾਤਾ ! ਆਪਣੀ ਹਜ਼ੂਰੀ ਦੀ ਦਾਤ ਬਖ਼ਸ਼ੀਂ। ਮੈਂ ਬਾਣੀ ਇਸ ਤਰ੍ਹਾਂ ਪੜ੍ਹਾਂ ਜਿਵੇਂ ਦਾਤਾਰ ਜੀ ! ਤੇਰੀ ਗੋਦ ਵਿਚ ਬੈਠ ਕੇ ਗੱਲਾਂ ਪਿਆ ਕਰਦਾ ਹਾਂ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਕਿਹਾ ਕਿ ਉਸ ਸ਼ਬਦ ਦਾ ਵਿਚਾਰ ਕਰ ਤੇ ਵਿਚਾਰਨ ਤੋਂ ਬਾਅਦ ਇਕ ਗੱਲ ਸੋਚ ਕਿ ਸਤਿਗੁਰੂ ਸ਼ਬਦ ਵਿਚ ਕੀ ਕਹਿੰਦੇ ਹਨ ਤੇ ਮੈਂ ਕੀ ਕੰਮ ਕਰਦਾ ਹਾਂ। ਕਹਿਣ ਲੱਗੇ ਕਿ ਹੌਲੀ-ਹੌਲੀ ਇਹ ਮਨ ਆਪਣੇ ਆਪ ਟਿੱਕ ਜਾਏਗਾ ਜਦੋਂ ਸ਼ਬਦ ਨੂੰ ਪੜ੍ਹ ਕੇ ਆਪਣੇ ਜੀਵਨ ਵੱਲ ਝਾਤੀ ਮਾਰੇਂਗਾ। ਹਜ਼ੂਰ ਨੂੰ ਪੁੱਛੋ ਬਾਣੀ ਕੀ ਹੈ ? ਗੁਰੂ ਰਾਮਦਾਸ ਜੀ ਕਹਿੰਦੇ ਹਨ-

*ਬਾਣੀ ਗੁਰੂ ਗੁਰੂ ਹੈ ਬਾਣੀ*

ਸਤਿਗੁਰੂ ਹੀ ਬਾਣੀ ਹੈ ਤੇ ਬਾਣੀ ਹੀ ਗੁਰੂ ਹੈ।

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*

ਜਿਹੜਾ ਭਾਵਨਾ ਵਾਲਾ ਇਸ ਬਾਣੀ ਦੇ ਅੰਦਰ ਟਿੱਕੇ ਹੋਏ ਆਤਮਕ ਜੀਵਨ ਅੰਮ੍ਰਿਤ ਨੂੰ ਸੰਭਾਲ ਲੈਂਦਾ ਹੈ-

*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

(ਅੰਗ ੯੮੨)

ਕਹਿੰਦੇ ਹਨ, ਜੇ ਪ੍ਰਤੱਖ ਸਾਈਂ ਦੇ ਦਰਸ਼ਨ ਕਰਨੇ ਹਨ ਤਾਂ ਗੁਰੂ ਦੀ ਬਾਣੀ, ਦਸਾਂ ਪਾਤਿਸ਼ਾਹੀਆਂ ਦੀ ਜੋਤ ਗੁਰੂ ਦਾ ਧਿਆਨ ਤੇ ਪਾਠ ਵਿਚ ਜੁੜੀਂ। ਗੁਰੂ ਰਾਮਦਾਸ ਜੀ ਨੇ ਇਕ ਹੋਰ ਬਚਨ ਕਿਹਾ। ਹਜ਼ੂਰ ਦੀ ਬਾਣੀ ਵਿਚ ਆਉਂਦਾ ਹੈ-

*ਸਤਿਗੁਰੂ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ॥*

(ਅੰਗ ੧੨੬੪)

ਸਤਿਗੁਰੂ ਪ੍ਰਤੱਖ ਹੈ ਤੇ ਜਦੋਂ ਤੂੰ ਨੇੜੇ ਜਾਏਂਗਾ ਤਾਂ ਤੈਨੂੰ ਅੰਮ੍ਰਿਤ ਬਚਨ ਸੁਣਾਉਣਗੇ। ਧੰਨ ਗੁਰੂ ਅਰਜਨ ਸਾਹਿਬ ਦੀ ਬਾਣੀ ਵਿਚ ਆਉਂਦਾ ਹੈ-

*ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥*

ਮਾਲਕ ਨੇ ਕ੍ਰਿਪਾ ਕਰਕੇ ਬੰਨ ਮਾਰ ਦਿੱਤਾ ਹੈ।-

*ਅਨਦ ਕਰਹਿ ਨਰ ਨਾਰੀ॥*
*ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥*
*ਸੰਤਹੁ ਸੁਖੁ ਹੋਆ ਸਭ ਥਾਈ॥*
*ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ਰਹਾਉ॥*

ਦਾਤਾ ! ਦੁੱਖ ਕਿਵੇਂ ਦੂਰ ਹੋਵੇ ? ਸਾਰੀਆਂ ਥਾਵਾਂ 'ਤੇ ਪਾਰਬ੍ਰਹਮ ਕਿਵੇਂ ਰਮਿਆ ਪ੍ਰਤੀਤ ਹੋਵੇ ? ਕਹਿਣ ਲੱਗੇ, ਸਿੱਖਾ ! ਉਸ ਦਿਨ ਪ੍ਰਤੀਤ ਹੋਵੇਗਾ ਜਿਸ ਦਿਨ-

*ਧੁਰ ਕੀ ਬਾਣੀ ਆਈ॥*

ਆਈ ਦਾ ਅਰਥ ਹੈ ਜਿਸ ਦਿਨ ਤੇਰੇ ਹਿਰਦੇ ਵਿਚ ਵੱਸ ਗਈ।-

*ਤਿਨਿ ਸਗਲੀ ਚਿੰਤ ਮਿਟਾਈ॥*
*ਦਇਆਲ ਪੁਰਖ ਮਿਹਰਵਾਨਾ॥*
*ਹਰਿ ਨਾਨਕ ਸਾਚੁ ਵਖਾਨਾ॥ ੨॥*

(ਅੰਗ ੬੨੭)

ਹੇ ਸਤਿਗੁਰੂ ! ਇਸ ਧੁਰ ਕੀ ਬਾਣੀ ਨੂੰ ਆਪ ਜੀ ਨੇ ਕਿੰਨਾ ਮਾਣਿਆ ਹੈ ? ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜੁੜ ਕੇ ਦੇਖ-

*ਹਮਾਰੀ ਪਿਆਰੀ ਅੰਮ੍ਰਿਤ ਧਾਰੀ*
*ਗੁਰਿ ਨਿਮਖ ਨ ਮਨ ਤੇ ਟਾਰੀ ਰੇ॥ ੧॥ ਰਹਾਉ॥*

ਸਤਿਗੁਰੂ ਨੇ ਗੁਰੂ ਬਣ ਕੇ ਵੀ ਇਸ ਬਾਣੀ ਨੂੰ ਅੱਖ ਝਮਕਣ ਜਿੰਨਾ ਵੀ ਸਮਾਂ ਆਪਣੇ ਹਿਰਦੇ ਤੋਂ ਦੂਰ ਨਹੀਂ ਕੀਤਾ।-

*ਦਰਸਨ ਪਰਸਨ ਸਰਸਨ ਹਰਸਨ*
*ਰੰਗਿ ਰੰਗੀ ਕਰਤਾਰੀ ਰੇ॥ ੧॥*
*ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ*
*ਹਰਿ ਕੰਠਿ ਨਾਨਕ ਉਰਿ ਹਾਰੀ ਰੇ॥ ੨॥*

(ਅੰਗ ੪੦੪)

ਹਰ ਸਮੇਂ ਬਾਣੀ ਨਾਲ ਜੁੜ ਜਾ ਤੇ ਜਿਸ ਦਿਨ ਜੁੜੇਂਗਾ ਤਾਂ ਬਾਣੀ ਤੇਰੇ ਗਲੇ ਦਾ ਹਾਰ ਬਣਾ ਦੇਵੇਗੀ ਨਾਮ ਨੂੰ।

ਕਹਿੰਦੇ ਹਨ, ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਸਰੂਪ ਤਿਆਰ ਹੋਇਆ ਰਾਮਸਰ ਦੇ ਕਿਨਾਰੇ ਤਾਂ ਧੰਨ ਗੁਰੂ ਅਰਜਨ ਦੇਵ ਜੀ ਨੇ ਜਿਹੜਾ ਪਹਿਲਾ ਉਪਦੇਸ਼ ਕੀਤਾ ਸੰਗਤ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਤੀ, ਉਸ ਦੇ ਵਿਚੋਂ ਆਪ ਨਾਲ ਬਚਨ ਸਾਂਝੇ ਕਰਨੇ ਹਨ। ਸਿੱਖਾਂ ਸਵਾਲ ਕੀਤਾ ਦਾਤਾਰ! ਅਜੇ ਜੋਤ ਆਪ ਜੀ ਦੇ ਕੋਲ ਹੈ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜਾਂ ਪੋਥੀ ਸਾਹਿਬ ਸਾਰੀਆਂ ਇਕੱਤਰ ਕਿਵੇਂ ਕਰ ਦਿੱਤੀਆਂ ? ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਜਿਹੜਾ ਵੀ ਸਿੱਖ ਸਵੇਰੇ ਬਾਣੀ ਪੜ੍ਹਦਾ ਹੈ ਜਾਂ ਜਿਹੜਾ ਵੀ ਨਾਮ ਵਾਲੇ ਪਾਸੇ ਤੁਰਦਾ ਹੈ, ਉਸ ਦੇ ਅੰਦਰ ਇਕ ਇੱਛਾ ਹੈ ਕਿ ਮੈਨੂੰ ਗੁਰੂ ਦੇ ਦਰਸ਼ਨ ਹੋਣ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਸਰੀਰ ਇਕ ਹੈ ਤੇ ਦਰਸ਼ਨ ਕਰਨ ਵਾਲੇ, ਭਾਵਨਾ ਵਾਲੇ ਅੰਮ੍ਰਿਤ ਵੇਲੇ ਬੈਠ ਜਾਂਦੇ ਹਨ, ਕਹਿੰਦੇ ਹਨ ਇਸ ਕਰਕੇ ਗੁਰੂ ਦੀ ਇਹ ਦੇਹ ਕੇਵਲ ਇਕ ਥਾਂ ਉੱਪਰ ਵੇਖੀ ਜਾ ਸਕਦੀ ਹੈ, ਪਰ ਗੁਰੂ ਗ੍ਰੰਥ ਸਾਹਿਬ ਨੂੰ ਮੇਰਾ ਹਿਰਦਾ ਜਾਣਿਆ ਜੇ। ਜਦੋਂ ਤੁਸੀਂ ਬਾਣੀ ਵਿਚ ਜੁੜੋਗੇ, ਬਸ ਇਉਂ ਜਾਣਿਉ ਕਿ ਗੁਰੂ ਨਾਨਕ ਦੇ ਹਿਰਦੇ ਨਾਲ ਜੁੜ ਗਏ ਹਾਂ। ਹਜ਼ੂਰ ਕਹਿਣ ਲੱਗੇ ਕਿ ਗੁਰੂ ਦਾ ਸਰੀਰ ਹਰ ਥਾਂ 'ਤੇ ਨਹੀਂ ਦੇਖਿਆ ਜਾ ਸਕਦਾ। ਧੰਨ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦਾ ਹਿਰਦਾ ਜਾਣੋ।

ਕਿਸੇ ਮਹਾਂਪੁਰਸ਼ ਨੇ ਸ਼ਬਦ ਕਹੇ ਹਨ ਕਿ ਆਦਿ ਗੁਰੂ ਜੀ ਧੰਨ ਗੁਰੂ ਨਾਨਕ ਦੇਵ ਜੀ ਤੇ ਹੁਣ ਜਿਸ ਦੇ ਲੜ ਲਾਇਆ ਹੈ, ਉਹ ਦਸਾਂ ਪਾਤਿਸ਼ਾਹੀਆਂ ਦੀ ਜੋਤ ਹੈ ਗੁਰੂ ਗ੍ਰੰਥ ਸਾਹਿਬ ਜੀ। ਕਹਿੰਦੇ ਹਨ, ਪਹਿਲੇ ਗੁਰੂ ਦੇ ਦੋ ਪੁਰਬ ਤੁਸੀਂ ਬੜੀ ਭਾਵਨਾ ਤੇ ਸ਼ਰਧਾ ਨਾਲ ਮਨਾਇਆ ਜੇ ਤੇ ਚੇਤੇ ਰੱਖਿਉ, ਇਕ ਪੁਰਬ ਪਹਿਲੇ ਪਾਤਿਸ਼ਾਹ ਦਾ ਕਦੀ ਨਹੀਂ ਮਨਾਉਣਾ। ਉਹਨਾਂ ਸ਼ਬਦ ਵਰਤੇ ਗੁਰਮੁਖਾ ਕਿ ਪਹਿਲੀ ਪਾਤਿਸ਼ਾਹੀ ਦਾ ਆਗਮਨ ਪੁਰਬ ਮਨਾਇਉ ਕਿ ਜਿਸ ਦਿਨ ਰਾਏ ਭੋਏ ਦੀ ਤਲਵੰਡੀ 'ਤੇ ਮਾਤਾ ਤ੍ਰਿਪਤਾ ਤੇ ਬਾਪੂ ਕਾਲੂ ਜੀ ਦੇ ਘਰ ਨੂੰ ਭਾਗ ਲਾਏ। ਬੜੀ ਧੂਮ-ਧਾਮ ਨਾਲ ਗੁਰਪੁਰਬ ਮਨਾਈਂ ਤੇ ਉਹ ਵੀ ਦਿਨ ਮਨਾਈਂ ਜਿਸ ਦਿਨ ਉਹਨਾਂ ਨੇ ਪ੍ਰਭਪੁਰ ਪਿਆਨਾ ਕੀਤਾ ਤੇ ਮਹਾਰਾਜ ਕਿਹੜਾ ਦਿਨ ਨਹੀਂ ਮਨਾਉਣਾ ? ਕਹਿਣ

ਲੱਗੇ ਉਹ ਦਿਨ ਕਦੀ ਨਾ ਮਨਾਈਂ ਕਿ ਅੱਜ ਗੁਰੂ ਨਾਨਕ ਸਾਹਿਬ ਨੂੰ ਗੁਰਤਾ ਗੱਦੀ ਮਿਲੀ ਸੀ, ਕਿਉਂਕਿ ਉਹ ਧੁਰ ਦਰਗਾਹ ਤੋਂ ਗੁਰੂ ਬਣ ਕੇ ਆਏ ਸਨ। ਕਹਿੰਦੇ ਹਨ ਕਿ ਧੁਰ ਦਰਗਾਹੋਂ ਗੁਰੂ ਬਣ ਕੇ ਆਏ ਹਨ ਤੇ ਜਿਸ ਦੇ ਲੜ ਲਾ ਕੇ ਚੱਲੇ ਹਨ, ਇਸ ਦੇ ਦੋ ਪੁਰਬ ਮਨਾਈਂ, ਇਕ ਨਹੀਂ। ਮਹਾਰਾਜ ਕਿਹੜੇ ? ਕਹਿਣ ਲੱਗੇ ਇਕ ਤਾਂ ਪ੍ਰਕਾਸ਼ ਦਿਵਸ ਮਨਾਈਂ। ਜਿਸ ਦਿਨ ਧੰਨ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਵਿਚ ਪਹਿਲਾ ਪ੍ਰਕਾਸ਼ ਕੀਤਾ ਹੈ ਤੇ ਦੂਜਾ ਪੁਰਬ ਮਨਾਈਂ ਅੱਜ ਇਸ ਗੁਰੂ ਸਾਹਿਬ ਦੇ ਚਰਨਾਂ ਵਿਚ ਨਮਸਕਾਰ ਕਰਕੇ ਗੁਰਤਾ ਗੱਦੀ ਦੇ ਦਿੱਤੀ ਹੈ। ਕਿਹੜਾ ਨਹੀਂ ਮਨਾਉਣਾ ? ਕਹਿਣ ਲੱਗੇ ਜੋਤੀ ਜੋਤ ਸਮਾਉਣ ਵਾਲਾ ਪੁਰਬ ਕਦੀ ਨਹੀਂ ਮਨਾਉਣਾ। ਦਸਾਂ ਪਾਤਿਸ਼ਾਹੀਆਂ ਦੀ ਜੋਤ ਜੁੱਗੋ ਜੁੱਗ ਅਟੱਲ ਰਹੇਗੀ।

ਸਾਹਿਬ ਜੀ ਨੇ ਜਦੋਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੇਰੀ ਜਗ੍ਹਾ ਜਾਣਨਾ, ਉਥੇ ਫਿਰ ਕਹਿੰਦੇ ਹਨ ਕਿ ਕਈ ਭਾਵਨਾ ਵਾਲਿਆਂ ਦੇ ਨੇਤਰ ਛੱਲਕੇ ਹਨ। ਹੇ ਸਤਿਗੁਰੂ ! ਆਪ ਜੀ ਦੇ ਦਰਸ਼ਨ ਕੀਤੇ, ਆਪ ਨਾਲ ਬਚਨ ਕੀਤੇ ਤੇ ਇਥੇ ਗੁਰਮੁਖ ਵਿਦਵਾਨ ਕਹਿੰਦੇ ਹਨ, ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਆਪ ਕੋਲ ਖਲੋ ਕੇ ਜਦੋਂ ਮੱਥਾ ਟੇਕਿਆ ਤਾਂ ਕਹਿਣ ਲੱਗੇ ਕਿ ਅਰਦਾਸ ਕਰੋ ਕਿ ਤੁਹਾਡੇ ਸਵਾਲਾਂ ਦਾ ਉੱਤਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇਵੇਗੀ ਕਿ ਅੱਜ ਤੋਂ ਬਾਅਦ ਸਤਿਗੁਰੂ ! ਤੁਹਾਡੇ ਚਰਨਾਂ ਵਿਚ ਜੁੜੇ ਹਾਂ। ਕੀ ਗੁਰੂ ਦੀ ਦੇਹ ਕਰਕੇ ਅਣਹੋਂਦਤਾ ਨਹੀਂ ਭਾਸੇਗੀ ? ਉਥੇ ਫਿਰ ਕਹਿੰਦੇ ਹਨ, ਸਿੱਖਾਂ ਨੇ ਅਰਦਾਸ ਕੀਤੀ। ਜਦੋਂ ਅਰਦਾਸ ਕਰਕੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ ਤਾਂ ਬਚਨ ਆਏ ਸਨ-

*ਮਾਰੂ ਮਹਲਾ ੫ ॥*

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ਰਹਾਉ॥*

ਅਗਲਾ ਬਚਨ ਸੀ ਕਿ ਜਿਸ ਗੁਰੂ ਦੇ ਲੜ ਲਾਇਆ ਹੈ ਤੇ ਗੁਰੂ ਗ੍ਰੰਥ ਸਾਹਿਬ ਬਚਨ ਪਏ ਕਰਦੇ ਸਨ-

*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*
*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥*

(ਅੰਗ ੧੦੦੦)

ਗੁਰੂ ਤੇਰੇ ਅੰਗ ਸੰਗ ਹੈ। ਤੂੰ ਸ਼ਬਦ ਦੀ ਪ੍ਰੀਤ ਕਰੀਂ ਤੇ ਗੁਰੂ ਦੀ ਅਣਹੋਂਦ ਤੈਨੂੰ ਕਦੀ ਭਾਸੇਗੀ ਨਹੀਂ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਨੇ ਦਸਾਂ ਪਾਤਿਸ਼ਾਹੀਆਂ ਦੀ ਜੋਤ

ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਕੇ ਸਾਨੂੰ ਗੁਰੂ ਦੇ ਚਰਨਾਂ ਵਿਚ ਜੋੜ ਦਿੱਤਾ। ਜਦੋਂ ਗੁਰਮੁਖਾਂ ਨੇ ਅਰਦਾਸ ਬਣਾਈ ਤਾਂ ਉਸ ਦੇ ਵਿਚ ਸ਼ਬਦ ਲਿਖੇ-

**ਦਸਾਂ ਪਾਤਿਸ਼ਾਹੀਆਂ ਦੀ ਜੋਤਿ**

ਉਥੇ ਜੋਤ ਅਬਿਨਾਸੀ ਹੈ।

**ਦਸਾਂ ਪਾਤਿਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ॥**

ਜਦੋਂ ਪਾਠ ਕੋਈ ਕਰੇਗਾ ਤਾਂ ਦੀਦਾਰ ਆਪਣੇ ਆਪ ਹੋ ਜਾਣੇ ਹਨ। ਜਿਹੜਾ ਦੀਦਾਰ ਕਰੇਗਾ, ਉਹੀ ਫਿਰ ਕਹੇਗਾ-

*ਦਰਸਨੁ ਦੇਖਿ ਜੀਵਾ ਗੁਰ ਤੇਰਾ॥*
*ਪੂਰਨ ਕਰਮੁ ਹੋਇ ਪ੍ਰਭ ਮੇਰਾ॥ ੧॥*

(ਅੰਗ ੭੪੨)

ਪਾਠ ਕਦੀ ਬੱਧਾ-ਚੱਟੀ ਨਹੀਂ ਕਰਨਾ। ਜਦੋਂ ਸ਼ੁੱਧ ਭਾਵਨਾ ਨਾਲ ਕੋਈ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਾ ਹੈ, ਉਦੋਂ ਮੌਤ ਦਾ ਮੂੰਹ ਆਪਣੇ ਆਪ ਕਾਲਾ ਹੋ ਜਾਂਦਾ ਹੈ। ਕਹਿੰਦੇ ਹਨ, ਜਿਹੜਾ ਤੂੰ ਪਾਠ ਕੀਤਾ, ਉਸ ਨੂੰ ਇੰਨਾ ਖੁੱਭ ਕੇ ਕਰੀਂ ਕਿ ਉਸ ਨੂੰ ਹਿਰਦੇ ਵਿਚੋਂ ਵਿਸਰਨ ਨਾ ਦੇਈਂ। ਉਸ ਵੱਲ ਧਿਆਨ ਟਿਕਾਈਂ ਤੇ ਧਿਆਨ ਟਿਕਾ ਕੇ ਤੇਰੀ ਮੰਜ਼ਿਲ ਇਹ ਹੈ ਕਿ ਤੂੰ ਵਾਹਿਗੁਰੂ ਜੀ ਦੇ ਚਰਨਾਂ ਵਿਚ ਜੁੜਨਾ ਹੈ।

ਹਰ ਇਕ ਪਹਿਰੇ ਤੋਂ ਬਾਅਦ ਕਿਹਾ ਧਿਆਨ ਟਿਕਾਅ, ਇਸ ਦਾ ਮਤਲਬ ਹੈ ਸਿੱਖਾ! ਅਰਦਾਸ ਤੂੰ ਇਕੱਲਾ ਨਹੀਂ ਕਰਨ ਆਇਆ। ਜਦੋਂ ਤੂੰ ਦੱਸ ਪਾਤਿਸ਼ਾਹੀਆਂ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਟੇਕ ਲਈ ਤਾਂ ਤੇਰੀ ਅਰਦਾਸ ਵਿਚ ਹੋਰ ਵੀ ਕੋਈ ਸ਼ਾਮਿਲ ਹੋਏ ਹਨ। ਜਦੋਂ ਪੰਜ ਪਿਆਰੇ, ਚਾਰ ਸਾਹਿਬਜ਼ਾਦੇ ਆਉਣੇ ਹਨ ਤੇ ਉਦੋਂ ਉਹਨਾਂ ਦਾ ਧਿਆਨ ਟਿਕਾਅ ਕੇ ਵਾਹਿਗੁਰੂ ਕਹਿੰਦਾ ਹੈਂ ਤਾਂ ਉਹ ਤੇਰੀ ਅਰਦਾਸ ਵਿਚ ਤੇਰੇ ਨਾਲ ਆ ਗਏ ਹਨ। ਜਦੋਂ ਤੂੰ ਸ਼ਹੀਦਾਂ, ਤਖ਼ਤਾਂ ਤੇ ਗੁਰਦੁਆਰਿਆਂ ਦਾ ਧਿਆਨ ਟਿਕਾਉਂਦਾ ਹੈਂ ਤਾਂ ਗੁਰਧਾਮਾਂ ਦੀ ਬਰਕਤ ਤੇਰੇ ਨਾਲ ਹੈ। ਸਰਬੱਤ ਖਾਲਸੇ ਦੀ ਭਾਵਨਾ ਤੇਰੇ ਨਾਲ ਹੈ। ਜਦੋਂ ਧਿਆਨ ਜੁੜੇ ਤਾਂ ਉਦੋਂ ਬੋਲ ਕੇ ਕਹੀਂ ਵਾਹਿਗੁਰੂ। ਪਿਆਰਿਉ ! ਜੇ ਅਸੀਂ ਵੀ ਸਾਈਂ ਦੇ ਚਰਨਾਂ ਨਾਲ ਜੁੜਨਾ ਹੈ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨਾਲ ਜੁੜੀਏ ਜਿਸ ਦਾ ਪਾਠ ਕੀਤਿਆਂ ਦਸਾਂ ਗੁਰੂਆਂ ਦੇ ਦੀਦਾਰ ਹੁੰਦੇ ਹਨ। ਜੇ ਅਸੀਂ ਕੇਵਲ ਦੇਖ ਕੇ ਚਲੇ ਗਏ ਤਾਂ ਸਤਿਗੁਰੂ ਕਹਿੰਦੇ ਹਨ-

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥*

(ਅੰਗ ੫੯੪)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪੰਜਾਂ ਪਿਆਰਿਆਂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਕੱਲ ਤੱਕ ਗੁਰੂ ਬਖ਼ਸ਼ਿਸ਼ ਨਾਲ ਵਿਚਾਰ ਅਸੀਂ ਕਰ ਚੁੱਕੇ ਹਾਂ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਜੋ ਅਸੀਂ ਅਰਦਾਸ ਕਰਨੀ ਹੈ, ਉਸ ਵਿਚ ਪਹਿਲਾਂ ਦੱਸ ਗੁਰੂ ਸਾਹਿਬਾਨਾਂ ਨੂੰ ਚੇਤੇ ਕੀਤਾ ਜਾਂਦਾ ਹੈ, ਫਿਰ ਦਸਾਂ ਪਾਤਿਸ਼ਾਹੀਆਂ ਦੀ ਜੋਤ ਧੰਨ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਪਾਠ ਦੀਦਾਰ ਦਾ ਜ਼ਿਕਰ ਆਉਂਦਾ ਹੈ। ਗੁਰੂ ਗ੍ਰੰਥ ਸਾਹਿਬ ਤੋਂ ਬਾਅਦ ਗੁਰੂ ਪੰਥ ਦਾ ਜ਼ਿਕਰ ਆਉਂਦਾ ਹੈ।

ਸਭ ਤੋਂ ਪਹਿਲਾਂ ਅਰਦਾਸ ਵਿਚ ਪੰਜਾਂ ਪਿਆਰਿਆਂ ਦਾ ਜ਼ਿਕਰ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਜਿੱਥੇ ਪਰਮ ਪਿਤਾ ਪ੍ਰਮੇਸ਼ਰ ਦੀ ਸਿਫ਼ਤ ਵਿਚ ਅਕਾਲ ਦੇ ਨਾਮ ਨੂੰ ਜੱਪਣ ਲਈ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਜਗਿਆਸੂ ਨੂੰ ਹਿਦਾਇਤ ਕੀਤੀ ਗਈ, ਉੱਥੇ ਦਾਤਾਰ ਨੇ ਗੁਰੂ ਦੇ ਚਰਨਾਂ ਵਿਚ ਜੁੜ ਕੇ ਕਮਾਈ ਕਰਨ ਵਾਲੇ ਜਿਹੜੇ ਸਿੱਖ ਹਨ, ਜਿਹੜੇ ਭਾਵਨਾ ਧਾਰ ਕੇ ਗੁਰੂ ਦੇ ਬਚਨ ਨੂੰ ਕਮਾਉਂਦੇ ਹਨ, ਸਤਿਗੁਰੂ ਨੇ ਉਹਨਾਂ ਨੂੰ ਵੀ ਬੜੀ ਉੱਚੀ ਥਾਂ ਦਿੱਤੀ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਅਸੀਂ ਜਦੋਂ ਪੜ੍ਹਦੇ ਹਾਂ ਤਾਂ ਦਾਤਾਰ ਨੇ ਉਥੇ ਗੁਰੂ ਦੇ ਸਿੱਖ ਦੇ ਮਿਲਾਪ ਲਈ ਇਕ ਤੜਪ ਪੈਦਾ ਕਰਨ ਲਈ ਤੇ ਗੁਰੂ ਦੇ ਸਿੱਖ ਨੂੰ ਮਿਲਣ ਲਈ ਆਪਣੇ ਅੰਦਰੋਂ ਇਕ ਬੇਨਤੀ ਕੀਤੀ। ਹਜ਼ੂਰ ਦਾ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥*

*ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ॥*

(ਅੰਗ ੭੨੫)

ਇੱਥੇ ਪਹਿਲਾਂ ਹਰੀ ਦੀ ਕਥਾ ਕਹਾਣੀ ਦਾ ਜ਼ਿਕਰ ਕੀਤਾ ਹੈ ਕਿ ਗੁਰੂ ਮਿੱਤਰ ਨੇ ਕ੍ਰਿਪਾ ਕਰਕੇ ਮੈਨੂੰ ਪ੍ਰਮਾਤਮਾ ਦੀ ਅਕਥ ਕਹਾਣੀ ਸੁਣਾਈ। ਫਿਰ ਕਹਿੰਦੇ ਹਨ ਕਿ ਮੈਂ ਇਹ ਸੁਣੀ ਕਿਵੇਂ ? ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਆਪਣੇ ਕੋਲ ਬਿਠਾ ਕੇ ਮੈਨੂੰ ਅਕੱਥ

ਕਹਾਣੀ ਸੁਣਾਈ ਤੇ ਸਾਹਿਬ ਕਹਿੰਦੇ ਹਨ, ਉਏ ਗੁਰੂ ਕੇ ਸਿੱਖਾ ! ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ, ਤੂੰ ਆ ਕੇ ਇਕ ਵਾਰੀ ਮਿਲ ਤਾਂ ਸਹੀ।-

*ਆਇ ਮਿਲੁ ਗੁਰਸਿਖ ਆਇ ਮਿਲੁ*

ਕਹਿੰਦੇ ਹਨ, ਹੇ ਗੁਰੂ ਕੇ ਸਿੱਖ ! ਤੂੰ ਆ ਕੇ ਮਿਲ ਤਾਂ ਸਹੀ।-

*ਤੂ ਮੇਰੇ ਗੁਰੂ ਕੇ ਪਿਆਰੇ॥*

(ਅੰਗ ੭੨੫)

ਹੇ ਗੁਰੂ ਦੇ ਸਿੱਖ ! ਮੇਰੇ ਸਤਿਗੁਰੂ ਨੂੰ ਸਭ ਤੋਂ ਪਿਆਰੇ ਲੱਗਣ ਵਾਲੇ ਗੁਰੂ ਦੇ ਸਿੱਖਾ ! ਤੂੰ ਇਕ ਵਾਰੀ ਮੈਨੂੰ ਆ ਕੇ ਮਿਲ ਤਾਂ ਸਹੀ। ਗੁਰੂ ਅਮਰਦਾਸ ਜੀ ਕਹਿੰਦੇ ਹਨ, ਜਿਸ ਗੁਰੂ ਦੇ ਪਿਆਰੇ ਸਿੱਖ ਨੇ ਗੁਰੂ ਦੀ ਰਜ਼ਾ ਨੂੰ ਸਤਿ ਕਰਕੇ ਮੰਨ ਲਿਆ ਹੈ ਤੇ ਜਿਸ ਨੂੰ ਕਦੀ ਵੀ ਆਪਣੇ ਗੁਰੂ ਦੇ ਕੀਤੇ ਹੋਏ 'ਤੇ ਸ਼ੱਕ ਨਹੀਂ ਤਾਂ ਸਾਹਿਬ ਕਹਿੰਦੇ ਹਨ ਕਿ ਉਹਨਾਂ ਭਾਣਾ ਮੰਨਣ ਵਾਲੇ ਗੁਰਸਿੱਖਾਂ ਨੂੰ ਮੈਨੂੰ ਮਿਲਾ ਤੇ ਉਹਨਾਂ ਨੂੰ ਮਿਲ ਕੇ ਮੇਰੇ ਦਾਤਾ ! ਮੇਰਾ ਚਿੱਤ ਕਰਦਾ ਹੈ ਕਿ ਮੈਂ ਉਹਨਾਂ ਦੇ ਚਰਨਾਂ ਦੀ ਧੂੜ ਆਪਣੇ ਮਸਤਕ ਉੱਪਰ ਲਾਵਾਂ। ਸਾਹਿਬ ਗੁਰੂ ਅਮਰਦਾਸ ਜੀ ਦੇ ਬਚਨ ਹਨ-

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥*
*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥*

(ਅੰਗ ੧੪੨੪)

ਕਿਤੇ ਜੱਪਣ ਵਾਲੇ ਦੇ ਚਰਨਾਂ ਦੀ ਧੂੜ ਦੇ ਦੇਵੇ ਤਾਂ ਸਾਡੇ ਵਰਗੇ ਪਾਪੀਆਂ ਦਾ ਪਾਰ ਉਤਾਰਾ ਹੋ ਜਾਏਗਾ। ਭਾਈ ਗੁਰਦਾਸ ਜੀ ਦਾ ਇਕ ਬਚਨ ਆਉਂਦਾ ਹੈ-

*ਸਿਰ ਉਚਾ ਨੀਵੇਂ ਚਰਨ ਸਿਰਿ ਪੈਰੀ ਪਾਂਦੇ॥*

ਪਿਆਰਿਆ ! ਦੇਖ ਮਨੁੱਖ ਦਾ ਮੱਥਾ ਉੱਚਾ ਹੈ ਤੇ ਪੈਰ ਨੀਵੇਂ ਹਨ। ਜਿਸ ਦਿਨ ਵੀ ਝੁੱਕਦਾ ਹੈ, ਸਿਰ ਪੈਰਾਂ ਵਿਚ ਝੁੱਕਦਾ ਹੈ। ਪੈਰਾਂ ਨੂੰ ਇੰਨਾ ਉੱਚਾ ਰੁਤਬਾ ਕਿਉਂ ?-

*ਮੁਹੁ ਅਖੀ ਨਕੁ ਕੰਨ ਹਥ ਦੇਹ ਭਾਰ ਉਚਾਂਦੇ।*

ਇਕ ਤਾਂ ਪੈਰਾਂ ਨੇ ਬੰਦੇ ਦੇ ਸਰੀਰ ਦਾ ਭਾਰ ਚੁੱਕਿਆ ਹੈ। ਕਹਿਣ ਲੱਗੇ ਫਿਰ ਮੈਨੂੰ ਇਕ ਗੱਲ ਦੱਸ-

*ਸਭ ਚਿਹਨ ਛਡਿ ਪੂਜੀਅਨਿ ਕਉਣੁ ਕਰਮ ਕਮਾਂਦੇ।*

ਅੱਖਾਂ ਨੇ ਕਿਹੜਾ ਕਰਮ ਨਹੀਂ ਕੀਤਾ। ਹੱਥ ਕੋਈ ਘੱਟ ਕੰਮ ਕਰਦੇ ਹਨ। ਕੀ ਗੱਲ ਹੱਥਾਂ ਦੀ ਗੱਲ ਨਾ ਕੀਤੀ ? ਮੁੱਕਦੀ ਗੱਲ ਕਿ ਸਾਰੇ ਅੰਗਾਂ ਨੂੰ ਤਿਆਗ ਕੇ ਚਰਨਾਂ ਨੂੰ ਪੂਜਿਆ ਜਾਂਦਾ ਹੈ, ਇਹਨਾਂ ਨੇ ਕਿਹੜਾ ਚੰਗਾ ਕੰਮ ਕਰ ਲਿਆ ? ਭਾਈ ਗੁਰਦਾਸ ਜੀ ਕਹਿੰਦੇ ਹਨ

ਕਿ ਇਸ ਕਰਕੇ ਇਹਨਾਂ ਨੂੰ ਪੂਜਿਆ ਜਾਂਦਾ ਹੈ–

*ਗੁਰ ਸਰਣੀ ਸਾਧਸੰਗਤੀ ਨਿਤ ਚਲਿ ਚਲਿ ਜਾਂਦੇ।*

ਪਿਆਰਿਆ ! ਅੱਖਾਂ ਅਜੇ ਗੁਰੂ ਦੇ ਦੀਦਾਰ ਬਾਅਦ ਵਿਚ ਕਰਦੀਆਂ ਹਨ। ਚੇਤੇ ਰੱਖੀਂ, ਹੱਥਾਂ ਨਾਲ ਲੰਗਰ ਵਿਚ ਭਾਂਡੇ ਬਾਅਦ ਵਿਚ ਮਾਂਜਦਾ ਹੈਂ। ਕੰਨਾਂ ਵਿਚ ਕੀਰਤਨ ਦੀ ਆਵਾਜ਼ ਬਾਅਦ ਵਿਚ ਪੈਂਦੀ ਹੈਂ, ਪਰ ਜਦੋਂ ਤੂੰ ਆਪਣੇ ਘਰ ਤੋਂ ਪੈਰਾਂ ਨਾਲ ਗੁਰੂ ਦਰ 'ਤੇ ਚੱਲਣ ਲੱਗ ਪੈਂਦਾ ਹੈ, ਸੱਚ ਜਾਣੀਂ, ਪੈਰਾਂ ਦੀ ਹਾਜ਼ਰੀ ਉਦੋਂ ਲੱਗ ਜਾਂਦੀ ਹੈ–

*ਗੁਰ ਸਰਣ ਸਾਧਸੰਗਤੀ ਨਿਤ ਚਲਿ ਚਲਿ ਜਾਂਦੇ॥*
*ਵਤਨਿ ਪਰਉਪਕਾਰ ਨੋ ਕਰਿ ਪਾਰਿ ਵਸਾਂਦੇ॥*

ਕਹਿੰਦੇ ਹਨ, ਉਏ ਕਰਨੀ ਵਾਲੇ ਸਿੱਖੋ ! ਜਿਹੜੇ ਤੁਸੀਂ ਰੋਜ਼ ਗੁਰੂ ਦਰ ਉੱਪਰ ਆਉਂਦੇ ਹੋ, ਕ੍ਰਿਪਾ ਕਰੇ ਮੇਰਾ ਵਾਹਿਗੁਰੂ–

*ਮੇਰੀ ਖਲਹੁ ਮੌਜੜੇ ਗੁਰਸਿਖ ਹੰਢਾਦੇ॥*

ਕਹਿੰਦੇ ਹਨ ਕਿ ਮੇਰੀ ਖੱਲ ਦੀ ਜੁੱਤੀ ਬਣਾ ਲਉ ਤੇ ਉਹਨਾਂ ਸਿੱਖਾਂ ਦੇ ਚਰਨਾਂ ਵਿਚ ਪਾ ਦਿਉ ਜਿਹੜੇ ਰੋਜ਼ ਮੇਰੇ ਸਾਈਂ ਦੇ ਦਰ 'ਤੇ ਆਉਂਦੇ ਹਨ। ਕੀ ਇਹ ਸਿੱਖ ਦੀ ਉਪਮਾ ਨਹੀਂ ?

ਪਰ ਕਹਿੰਦੇ ਹਨ, ਦਾਤਿਆ ! ਮਿਲਦੀ ਧੂੜ ਉਹਨਾਂ ਨੂੰ ਹੀ ਹੈ

*ਮਸਤਕ ਲਗੇ ਸਾਧ ਰੇਣੁ ਵਡਭਾਗਿ ਜਿਨ੍ਹਾਂ ਦੇ॥*

(ਵਾਰ ੯, ਪਉੜੀ ੧੮)

ਜਿਨ੍ਹਾਂ ਦੇ ਭਾਗ ਵੱਡੇ ਹਨ, ਉਹਨਾਂ ਨੂੰ ਹੀ ਇਹ ਚਰਨ ਧੂੜ ਮਿਲਦੀ ਹੈ।

30 ਮਾਰਚ ਸੰਨ 1699 ਨੂੰ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਮੇਰੇ ਕਲਗੀ ਵਾਲੇ ਪ੍ਰੀਤਮ ਨੇ, ਗੁਰਮੁਖ ਪਿਆਰੇ ਦੱਸਦੇ ਹਨ ਕਿ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਕੇਸਗੜ੍ਹ ਦੀ ਪਹਾੜੀ ਉੱਪਰ ਖਲੋ ਕੇ ਹਜ਼ੂਰ ਨੇ ਉਸ ਦਿਨ 80 ਹਜ਼ਾਰ ਦਾ ਇਕੱਠ ਮੰਨਿਆ! ਆਪਣੀ ਮਿਆਨ ਤੋਂ ਕਿਰਪਾਨ ਬਾਹਰ ਕੱਢੀ ਹੈ। ਖਲੋ ਕੇ ਕਿਹਾ, ਅੱਜ ਮੈਨੂੰ ਸਿਰ ਦੀ ਲੋੜ ਹੈ। ਇਸ ਇਕੱਠ ਵਿਚ ਮਸੰਦ ਵੀ ਸਨ। ਇਸ ਇਕੱਠ ਵਿਚ ਕਾਇਰ ਤੇ ਬੁਜ਼ਦਿਲ ਵੀ ਸਨ। ਇਸ ਇਕੱਠ ਵਿਚ ਉਹ ਵੀ ਸਨ ਜਿਹੜੇ ਕੇਵਲ ਦਰਬਾਰ ਦੀ ਮੁਖ਼ਬਰੀ ਕਰਨ ਲਈ ਇਥੇ ਆਏ ਸਨ। ਧੰਨ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਨੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਵਿਸਾਖੀ ਵਾਲੇ ਦਿਨ ਕਿਰਪਾਨ ਕੱਢ ਕੇ ਸਿੱਖਾਂ ਦੇ ਸਿਰਾਂ ਦੀ ਮੰਗ ਕੀਤੀ। ਲੋਕ ਹੈਰਾਨ ਹੋ ਗਏ। ਕਿਰਪਾਨ ਨੰਗੀ ਦੇਖ ਕੇ ਮਸੰਦਾਂ ਦੇ ਅੰਦਰ ਕੰਬੇ। ਪਹਿਲੀ ਆਵਾਜ਼ ਦਿੱਤੀ, "ਕੋਈ ਹੈ ਸਿੱਖ ਜੋ ਆਪਣਾ ਸਿਰ ਦੇਵੇ ?" ਦੂਜੀ ਆਵਾਜ਼ ਦਿੱਤੀ। ਤੀਜੀ ਆਵਾਜ਼ ਜਦੋਂ ਦਿੱਤੀ ਤਾਂ ਸੰਗਤ ਵਿਚੋਂ ਇਕ 30 ਸਾਲ ਦਾ ਗੁਰਮੁਖ ਪਿਆਰਾ ਜਿਹੜਾ ਲਾਹੌਰ ਦੀ ਧਰਤੀ ਦਾ ਰਹਿਣਾ ਵਾਲਾ

ਹੈ ਤੇ ਜਿਹੜਾ ਭਾਈ ਪਾਰੋ ਪਰਮ ਹੰਸ ਦੀ ਕੁਲ ਵਿਚੋਂ ਹੈ, ਜਿਸ ਨੂੰ ਪਾਤਿਸ਼ਾਹ ਨੇ ਕਿਹਾ ਸੀ, ਭਾਈ ਪਾਰੋ ! ਤੈਨੂੰ ਅਸੀਂ ਗੁਰਤਾ ਗੱਦੀ ਦੇ ਦੇਈਏ ? ਹੱਥ ਜੋੜ ਕੇ ਕਿਹਾ ਸੀ ਦਾਤਾ ! ਗੁਰਤਾ ਗੱਦੀ ਨਹੀਂ, ਕ੍ਰਿਪਾ ਕਰਕੇ ਮੈਨੂੰ ਸਿੱਖੀ ਕਮਾਉਣ ਦੀ ਦਾਤ ਦੇ ਦਿਉ।

ਭਾਈ ਸਾਹਿਬ ਭਾਈ ਦਇਆ ਰਾਮ ਜੀ ਸਭ ਤੋਂ ਪਹਿਲਾਂ ਉੱਠੇ। ਕਹਿੰਦੇ ਹਨ, ਦਾਤਿਆ ! ਅਸਲ ਵਿਚ ਮੇਰੇ ਉੱਠਣ ਵਿਚ ਦੇਰੀ ਹੋ ਗਈ ਹੈ। ਮੈਨੂੰ ਤਾਂ ਸਮਝ ਹੀ ਹੁਣ ਪਈ ਹੈ ਕਿ ਜੇ ਗੁਰੂ ਨੂੰ ਰੀਝਾ ਕੇ ਪ੍ਰਮੇਸ਼ਰ ਨੂੰ ਖ਼ੁਸ਼ ਕਰਨਾ ਹੈ ਤਾਂ ਸਿੱਖਾ ! ਜਦੋਂ ਵੀ ਗੁਰੂ ਤਨ ਮੰਗੇ, ਧਨ ਮੰਗੇ, ਮਨ ਮੰਗੇ, ਉਸ ਨੂੰ ਦਿੰਦਿਆਂ ਕਦੀ ਦੇਰੀ ਨਾ ਕਰੀਂ। ਕ੍ਰਿਪਾਲੂ ਸਤਿਗੁਰੂ ਜੀ ! ਇਹ ਮੇਰਾ ਸੀਸ ਤੇਰੇ ਚਰਨਾਂ ਵਿਚ ਹਾਜ਼ਿਰ ਹੈ। ਉਥੇ ਸਿੱਖ ਵਿਦਵਾਨ ਕਹਿੰਦੇ ਹਨ ਕਿ ਦਾਤਾਰ ਨੇ ਬਾਂਹ ਫੜੀ ਤੇ ਅੰਦਰ ਲੈ ਗਏ। ਅੰਦਰ ਕਿਰਪਾਨ ਚੱਲੀ ਹੈ ਤੇ ਕਿਰਪਾਨ ਖ਼ੂਨ ਨਾਲ ਭਿੱਜੀ ਹੋਈ ਸੀ।

ਸਾਹਿਬ ਦੂਜੀ ਵਾਰ ਫਿਰ ਕਿਰਪਾਨ ਬਾਹਰ ਲੈ ਕੇ ਆਏ ਤੇ ਇਕ ਹੋਰ ਸੀਸ ਮੰਗਿਆ। ਫਿਰ ਭਾਈ ਧਰਮ ਸਿੰਘ ਉੱਠੇ ਦਿੱਲੀ ਦੇ ਰਹਿਣ ਵਾਲੇ। ਤੀਜੀ ਵਾਰੀ ਫਿਰ ਸਾਹਿਬ ਨੇ ਸੀਸ ਮੰਗਿਆ ਤਾਂ ਭਾਈ ਹਿੰਮਤ ਸਿੰਘ ਜੀ ਆਏ ਜਗਨਨਾਥ ਪੁਰੀ ਤੋਂ। ਫਿਰ ਦਾਤਾਰ ਨੇ ਚੌਥੀ ਵਾਰੀ ਸੀਸ ਮੰਗਿਆ ਤਾਂ ਭਾਈ ਮੁਹਕਮ ਚੰਦ ਜੀ ਉੱਠੇ ਦੁਆਰਕਾ ਤੋਂ। ਪੰਜਵਾਂ ਸੀਸ ਜਦੋਂ ਸੱਚੀ ਸਰਕਾਰ ਨੇ ਮੰਗਿਆ ਤਾਂ ਸਾਹਿਬ ਚੰਦ ਜੀ ਉੱਠੇ ਹਨ ਬਿਦਰ ਤੋਂ। ਪੰਜਾਂ ਨੇ ਮੇਰੀ ਸਰਕਾਰ ਦੇ ਚਰਨਾਂ ਵਿਚ ਆਪਣੇ ਸੀਸ ਭੇਟ ਕੀਤੇ।

ਇਹਨਾਂ ਪੰਜਾਂ ਦੀ ਜਦੋਂ ਅਸੀਂ ਜ਼ਾਤ ਨੂੰ ਦੇਖੀਏ ਤਾਂ ਇਕ ਖੱਤਰੀ ਹੈ, ਦੂਜਾ ਜੱਟ ਹੈ, ਤੀਸਰਾ ਝਿਉਰ ਹੈ, ਚੌਥਾ ਛੀਂਬਾ ਹੈ, ਪੰਜਵਾਂ ਨਾਈ ਹੈ। ਮੇਰੇ ਕਲਗੀ ਵਾਲੇ ਪਾਤਿਸ਼ਾਹ ਨੇ ਆਪ ਬਾਟੇ ਵਿਚ ਜਲ ਪਾਇਆ ਤੇ ਪਤਾਸੇ ਪਾਏ ਮਾਤਾ ਜੀਤੋ ਜੀ ਨੇ। ਉਹਨਾਂ ਪੰਜਾਂ ਲਈ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਹੈ। ਸਤਲੁਜ ਦਾ ਨਿਰਮਲ ਜਲ ਹੈ, ਵਿਚ ਮਿਠਾਸ ਪਤਾਸੇ ਹਨ। ਦਾਤਾਰ ਨੇ ਕ੍ਰਿਪਾ ਕਰਕੇ ਸਰਬ ਲੋਹ ਦਾ ਬਾਟਾ ਤੇ ਸਰਬ ਲੋਹ ਦਾ ਖੰਡਾ ਲਿਆ ਹੈ। ਹਜ਼ੂਰ ਨੇ ਆਪ ਅੰਮ੍ਰਿਤ ਤਿਆਰ ਕੀਤਾ। ਪੰਜਾਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ ਤੇ ਪਿਛੋਂ ਆਪ ਉਹਨਾਂ ਕੋਲੋਂ ਅੰਮ੍ਰਿਤ ਛੱਕਿਆ ਤੇ ਕਿਹਾ ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਪੰਜ ਚੁਲੇ ਛਕਾਏ। ਪੰਜ ਨੇਤਰਾਂ ਵਿਚ ਪਾਏ ਤੇ ਪੰਜ ਉਨ੍ਹਾਂ ਦੇ ਸੀਸ ਦੇ ਅੰਦਰ ਪਾਏ।

ਹੁਣ ਇਥੇ ਕਰਮ-ਕਾਂਡ ਥੋੜਾ ਸੀ। ਮਨੁੱਖ ਦੇ ਅੰਦਰ ਅੰਮ੍ਰਿਤ ਹੈ। ਦਾਤਾਰ ਨੇ ਅੰਮ੍ਰਿਤ ਦੀ ਦਾਤ ਦੇ ਕੇ ਕਿਹਾ, ਗੁਰੂ ਕੇ ਸਿੱਖਾ ! ਇਹ ਚੁਲਾ ਜਿਹੜਾ ਤੇਰੇ ਅੰਦਰ ਅੰਮ੍ਰਿਤ ਦਾ ਗਿਆ ਹੈ, ਜਦੋਂ ਅੰਮ੍ਰਿਤ ਵੇਲੇ ਇਕਾਗਰ ਹੋ ਕੇ ਤੂੰ ਗੁਰੂ ਦੀ ਬਾਣੀ ਦਾ ਚਿੰਤਨ ਕਰੇਂਗਾ ਤਾਂ ਤੇਰੇ ਅੰਦਰੋਂ ਰੋਜ਼ ਇਸ ਅੰਮ੍ਰਿਤ ਦਾ ਸੰਚਾਰ ਹੋਵੇਗਾ। ਪੰਜ ਕਕਾਰਾਂ ਦੀ ਰਹਿਤ ਦਿੱਤੀ। ਦਾਤਾਰ ਨੇ ਨਿਤਨੇਮ ਦੀਆਂ ਬਾਣੀਆਂ ਬਖ਼ਸ਼ਿਸ਼ ਕੀਤੀਆਂ। ਉਥੇ ਕਿਹਾ, ਜਿੱਥੇ ਤੂੰ ਗੁਰੂ ਦੀ ਬਾਣੀ

ਨਾਲ ਜੁੜਨਾ ਹੈ, ਉਥੇ ਪਿਆਰਿਆ ! ਗੁਰ ਮੰਤਰ ਨੂੰ ਆਪਣੀ ਜ਼ਿੰਦਗੀ ਵਿਚ ਕਮਾਉਣਾ ਸ਼ੁਰੂ ਕਰੀਂ।

ਭਰੇ ਇਕੱਠ ਵਿਚ ਜਦੋਂ ਇਹ ਪੰਜ ਆਏ, ਉਥੇ ਪਿਆਰਿਉ ! ਸ਼ਬਦੀ ਤੌਰ 'ਤੇ, ਪ੍ਰੈਕਟੀਕਲ ਤੌਰ 'ਤੇ ਸੰਗਤ ਵਿਚੋਂ ਜੋ ਪੱਦਵੀ ਮਿਲੀ, ਉਹ ਸੀ ਪਿਆਰੇ। ਇਕ ਗੁਰਸਿੱਖ ਨੇ ਕਿਹਾ, ਪਿਆਰੇ ਭਾਈ ਦਇਆ ਸਿੰਘ ਉੱਪਰ ਜਿੰਨਾ ਮਾਣ ਕਰੋਗੇ, ਉੱਨਾ ਥੋੜਾ ਹੈ। ਪੁੱਛਿਆ ਕਿਉਂ ? ਉਹ ਕਹਿੰਦੇ ਹਨ, ਦਾਤਾਰ ! ਉਸ ਦਿਨ ਮਸੰਦ ਵੀ ਭੱਜ ਗਏ। ਕਮਜ਼ੋਰ ਦਿਲ ਵਾਲੇ ਵੀ ਤੇਰੇ 'ਤੇ ਸ਼ੱਕ ਕਰਨ ਲੱਗ ਪਏ। ਕੇਵਲ ਭਾਈ ਦਇਆ ਸਿੰਘ ਹੈ ਜਿਸ ਨੇ ਸਿਦਕ ਦੇ ਨਾਲ ਸਿੱਖੀ ਨੂੰ ਪਾਲਿਆ। ਤੇਰੇ ਚਰਨਾਂ ਵਿਚ ਪਹਿਲਾ ਸੀਸ ਉਸ ਨੇ ਭੇਟ ਕੀਤਾ। ਉਸ ਦੀ ਬਦੌਲਤ ਮੇਰੇ ਦਾਤਾ ! ਅੱਜ ਸਿੱਖ ਦਾ ਮਾਣ ਤੇਰੇ ਘਰ ਵਿਚ ਬਣਿਆ ਹੋਇਆ ਹੈ। ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਪਿਆਰੇ ਭਾਈ ਹਿੰਮਤ ਸਿੰਘ, ਪਿਆਰੇ ਭਾਈ ਮੋਹਕਮ ਸਿੰਘ ਤੇ ਪਿਆਰੇ ਭਾਈ ਸਾਹਿਬ ਸਿੰਘ, ਪੰਜਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਨਾਲ ਸ਼ਬਦ ਸਿੰਘ ਲਾਇਆ। ਹਜ਼ੂਰ ਨੇ ਉਥੇ ਭਰੇ ਦੀਵਾਨ ਵਿਚ ਕਿਹਾ, ਇਹ ਹਨ ਮੇਰੇ ਪਿਆਰੇ ਤੇ ਮੈਂ ਆਪਣੇ ਪਿਆਰਿਆਂ ਲਈ ਇਕ ਸ਼ਬਦ ਕਹਿੰਦਾ ਹਾਂ ਕਿ ਅੱਜ ਤੋਂ ਬਾਅਦ-

*ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹਿ ਮੈ ਮਨ ਤੇ ਤਨ ਤੇ, ਸਿਰ ਲਉ ਧਨ ਹੈ ਸਭਹੀ ਇਨਹੀ ਕੋ॥*

(ਖਾਲਸਾ ਮਹਿਮਾ)

ਕਹਿੰਦੇ ਹਨ, ਮੇਰੇ ਘਰ ਦੇ ਅੰਦਰ ਸੇਵਾ ਕਰਨੀ ਹੈ ਤਾਂ ਪੰਜਾਂ ਦੀ ਕਰੀਂ। ਦਾਨ ਦੇਣ ਦਾ ਅਰਥ ਇਹੀ ਹੈ ਕਿ ਜੇ ਤੂੰ ਉਹਨਾਂ ਦੇ ਚਰਨਾਂ ਵਿਚ ਜੁੜ ਕੇ ਸੇਵਾ ਕੀਤੀ ਹੈ, ਤਾਂ ਕਿਸੇ ਪਾਖੰਡੀ ਡੰਮੀ ਨੂੰ ਦਾਨ ਦੇਣ ਦੀ ਬਜਾਏ ਇਹਨਾਂ ਭਾਗਾਂ ਵਾਲਿਆਂ ਦੀ ਸੇਵਾ ਕਰੀਂ। ਕਹਿੰਦੇ ਹਨ, ਗੁਰੂ ਦੇ ਪੰਜ ਪਿਆਰਿਉ ! ਮੈਂ ਆਪਣਾ ਸਿਰ ਵੀ ਤੁਹਾਡੇ ਚਰਨਾਂ ਵਿਚ ਭੇਟ ਕਰ ਦਿੰਦਾ ਹਾਂ। ਸਾਹਿਬ ਨੂੰ ਪੁੱਛਿਆ ਮਹਾਰਾਜ ! ਇੰਨੀ ਉੱਚੀ ਪੱਦਵੀ ਕਿਉਂ ? ਉਥੇ ਦੂਜਾ ਬਚਨ ਕੀਤਾ-

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ,*

ਕਹਿੰਦੇ ਹਨ, ਇਹਨਾਂ ਦੀ ਕ੍ਰਿਪਾ ਨਾਲ ਹੀ ਮੈਦਾਨੇ ਜੰਗ ਵਿਚ ਜਿੱਤ ਕੇ ਆਉਣਾ ਹੈ-

*ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ,*
*ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*

*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ,*
*ਇਨਹੀ ਕੀ ਕ੍ਰਿਪਾ ਸਭ ਸਤ੍ਰੂ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,*
*ਨਹੀ ਮੋ ਸੋ ਗਰੀਬ ਕਰੋਰ ਪਰੇ॥*

(ਖਾਲਸਾ ਮਹਿਮਾ)

ਸਾਹਿਬ ਨੇ ਪੰਜਾਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ। ਫਿਰ ਕਿਹਾ, ਹੇ ਪਿਆਰਿਉ ! ਪਹਿਲਾਂ ਮੈਂ ਅੰਮ੍ਰਿਤ ਦੀ ਦਾਤ ਦਿੱਤੀ ਤੇ ਤੁਸੀਂ ਗੋਡੇ ਟੇਕ ਕੇ ਬੀਰ ਆਸਣ ਵਿਚ ਦਾਤ ਪ੍ਰਾਪਤ ਕੀਤੀ, ਹੁਣ ਮੈਂ ਤੁਹਾਡੇ ਚਰਨਾਂ ਵਿਚ ਹੱਥ ਜੋੜ ਕੇ ਕਹਿੰਦਾ ਹਾਂ ਕਿ ਜਿਹੜੀ ਅੰਮ੍ਰਿਤ ਦੀ ਦਾਤ ਤੁਸੀਂ ਲਈ ਹੈ, ਕ੍ਰਿਪਾ ਕਰਕੇ ਇਹ ਅੰਮ੍ਰਿਤ ਦੀ ਦਾਤ ਗੋਬਿੰਦ ਰਾਏ ਨੂੰ ਵੀ ਬਖ਼ਸ਼ ਦਿਉ।

ਇਥੇ ਭਾਈ ਸੰਤੋਖ ਸਿੰਘ ਕਹਿੰਦੇ ਹਨ ਕਿ ਪੰਜਾਂ ਪਿਆਰਿਆਂ ਨੇ ਕਿਹਾ, ਦਾਤਾਰ ! ਤੂੰ ਸਤਿਗੁਰੂ ਤੇ ਅਸੀਂ ਤੇਰੇ ਸਿੱਖ। ਹਜ਼ੂਰ ਨੇ ਕਿਹਾ, ਅੱਜ ਮੈਂ ਇਸ ਮਰਿਆਦਾ ਨੂੰ ਸੰਪੂਰਨਤਾ ਦੇਣ ਲੱਗਾ ਹਾਂ। ਪੁੱਛਿਆ, ਕਿਹੜੀ ? ਕਹਿਣ ਲੱਗੇ ਜਿਵੇਂ ਗੁਰੂ ਨਾਨਕ ਸਾਹਿਬ ਦੇ ਦਰ 'ਤੇ ਲਹਿਣਾ ਆਇਆ ਸੀ, ਪਰ ਪਤਾ ਉਸ ਦਿਨ ਲੱਗਾ ਜਿਸ ਦਿਨ ਭਰੀ ਸੰਗਤ ਵਿਚ ਮੱਥਾ ਟੇਕ ਕੇ ਉਸ ਨੂੰ ਗੁਰੂ ਅੰਗਦ ਬਣਾ ਦਿੱਤਾ। ਆਇਆ ਬਾਬਾ ਅਮਰਦਾਸ ਸੀ, ਪਰ ਪਤਾ ਉਸ ਦਿਨ ਲੱਗਾ ਜਦੋਂ ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ ਦੇ ਦਿੱਤੀ। ਆਇਆ ਭਾਈ ਜੇਠਾ ਸੀ, ਪਰ ਪਤਾ ਉਸ ਦਿਨ ਲੱਗਾ ਜਿਸ ਨੂੰ ਲੋਕ ਯਤੀਮ ਕਹਿੰਦੇ ਸਨ, ਉਸ ਨੂੰ ਧੰਨ ਗੁਰੂ ਰਾਮਦਾਸ ਬਣਾ ਦਿੱਤਾ। ਹਜ਼ੂਰ ਕਹਿੰਦੇ ਹਨ ਕਿ ਉਸੇ ਮਰਿਆਦਾ ਨੂੰ ਕਾਇਮ ਰੱਖਦਿਆਂ ਖਾਲਸਾ ਗੁਰੂ ਹੈ ਤੇ ਗੁਰੂ ਨੇ ਖਾਲਸਾ ਬਣਨਾ ਹੈ। ਵਾਹਿਗੁਰੂ ਨੇ ਹੁਕਮ ਦਿੱਤਾ ਹੈ ਤੇ ਤੁਸੀਂ ਗੁਰੂ ਨੂੰ ਆਪਾ ਸਮਰਪਿਤ ਕੀਤਾ ਹੈ, ਇਸ ਲਈ ਤੁਸੀਂ ਹੁਣ ਮੈਨੂੰ ਅੰਮ੍ਰਿਤ ਦੀ ਦਾਤ ਦਿਉ। ਭਾਈ ਨੰਦ ਲਾਲ ਇੱਥੇ ਇਕ ਬਚਨ ਕਰਦੇ ਹਨ। ਕਹਿੰਦੇ ਹਨ, ਹੇ ਸੰਸਾਰ ਦੇ ਲੋਕੋ !-

*ਹੱਕ ਰਾ ਮਾਹਿਬੂਬ ਗੁਰ ਗੋਬਿੰਦ ਸਿੰਘ॥*

ਗੁਰੂ ਗੋਬਿੰਦ ਸਿੰਘ ! ਤੂੰ ਉਸ ਹੱਕ ਪ੍ਰਮੇਸ਼ਰ ਨੂੰ ਪਿਆਰ ਕਰਨ ਵਾਲਾ ਹੈਂ-

*ਤਾਲਿਬੋ ਮਤਲੂਬ ਗੁਰ ਗੋਬਿੰਦ ਸਿੰਘ॥*

ਹੇ ਗੁਰੂ ਗੋਬਿੰਦ ਸਿੰਘ ! ਤੂੰ ਆਪ ਹੀ ਚਾਹਤ ਹੈਂ ਤੇ ਆਪ ਹੀ ਚਾਹਵਾਨ ਹੈਂ।-

*ਸਾਜਿਦੋ ਮਸਜੂਦ ਗੁਰ ਗੋਬਿੰਦ ਸਿੰਘ॥*

(ਗੰਜਨਾਮਾ ਭਾ: ਨੰਦ ਲਾਲ)

ਹੇ ਸਤਿਗੁਰੂ ! ਤੂੰ ਆਪ ਹੀ ਮੱਥਾ ਟੇਕਣ ਵਾਲਾ ਹੈਂ ਤੇ ਆਪ ਹੀ ਮੱਥਾ ਟਿਕਾਉਣ ਵਾਲਾ ਹੈਂ। ਕਹਿਣ ਤੋਂ ਮੁਰਾਦ ਹੈ ਆਪ ਹੀ ਤੂੰ ਪੰਜਾਂ ਨੂੰ ਅੰਮ੍ਰਿਤ ਦੇਣ ਵਾਲਾ ਹੈਂ ਤੇ ਆਪ ਹੀ ਤੂੰ ਚੇਲਾ ਬਣ ਕੇ ਪੰਜਾਂ ਕੋਲੋਂ ਅੰਮ੍ਰਿਤ ਲੈਣ ਵਾਲਾ ਹੈਂ। ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ

ਕੋਲੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਭਾਈ ਗੁਰਦਾਸ ਜੀ ਨੇ ਪਹਿਲੀ ਪਉੜੀ ਵਿਚ ਇਕ ਗੱਲ ਕਹੀ ਹੈ। ਪ੍ਰੁੱਛਿਆ ਹੈ ਕਿ ਕਲਿਜੁਗ ਦੇ ਲੱਛਣ ਕੀ ਹਨ ? ਉਹ ਕਹਿੰਦੇ ਹਨ ਕਿ ਸੱਚ ਦਸੀਂ, ਕਲਿਜੁਗੀ ਬੰਦਾ ਪੁੱਛਣਾ ਚਾਹੁੰਦਾ ਹੈ ਜਾਂ ਕਲਿਜੁਗ ? ਉਹ ਕਹਿੰਦਾ ਹੈ, ਦੋਵੇਂ ਦੱਸ ਦਿਉ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕਲਿਜੁਗੀ ਤੇ ਕਲਿਜੁਗ ਉਹ ਹੈ ਜਿਸ ਦਿਨ ਆਪਣੇ ਇਸ਼ਟ ਗ੍ਰੰਥ ਉੱਪਰ ਸ਼ੱਕ ਹੋ ਜਾਏ ਤੇ ਜਿਸ ਦਿਨ ਬੰਦਾ ਆਪਣੇ ਗੁਰੂ ਦੇ ਕੀਤੇ ਹੋਏ ਉੱਪਰ ਤਰਕ ਕਰਨ ਲੱਗ ਪਏ, ਤਾਂ ਇਸ ਤੋਂ ਵੱਡਾ ਕਲਿਜੁਗ ਹੋਰ ਕੋਈ ਵਾਪਰਨਾ ਨਹੀਂ।

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਅੰਮ੍ਰਿਤ ਦੀ ਦਾਤ ਲਈ। ਅੱਜ ਪਿਆਰਿਉ ! ਇਹਨਾਂ ਨੂੰ ਇੰਨਾ ਕੁ ਉੱਚਾ ਮਾਣ ਹੈ ਜਿਹੜਾ ਸਾਹਿਬ ਨੇ ਕ੍ਰਿਪਾ ਕਰਕੇ ਬਚਨ ਕਦੀ ਕਿਹਾ ਸੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਭਗਤ ਰਵਿਦਾਸ ਜੀ ਨੇ ਤੇ ਅੱਜ ਮਾਨੋ ਉਸ ਨੂੰ ਪ੍ਰੈਕਟੀਕਲ ਰੂਪ ਦੇ ਦਿੱਤਾ ਗਿਆ ਹੈ। ਉਹ ਬਚਨ ਸੀ ਕਿ ਦਾਤਾ ! ਗ਼ਰੀਬਾਂ ਨੂੰ ਧੱਕੇ ਮਾਰਨ ਵਾਲੇ ਬੜੇ ਹਨ, ਪਰ ਚੁੱਕਣ ਵਾਲਾ ਕੋਈ ਨਹੀਂ। ਜੇ ਮੇਰੇ ਮਾਲਕ ! ਸਾਡੇ ਪਰਛਾਵੇਂ ਤੋਂ ਲੋਕ ਨਫ਼ਰਤ ਕਰਦੇ ਹਨ, ਪਰ ਕੋਲ ਬਿਠਾਉਣ ਵਾਲਾ ਕੋਈ ਨਹੀਂ। ਅੱਜ ਜਿਨ੍ਹਾਂ ਨੂੰ ਝਿਊਰ ਛੀਂਬੇ, ਨਾਈ, ਖੱਤਰੀ, ਜੱਟ, ਕਹਿ ਕੇ ਦੁਰਕਾਰਦੇ ਸਨ, ਅੱਜ ਉੱਚੀ ਥਾਂ 'ਤੇ ਖਲੋਤੇ ਹਨ। ਮਾਨੋ ਜਦੋਂ ਕਲਗੀ ਵਾਲੇ ਨੇ ਕਿਹਾ ਕਿ ਮੈਨੂੰ ਅੰਮ੍ਰਿਤ ਦੀ ਦਾਤ ਦਿਉ ਤਾਂ ਅੱਖਾਂ ਵਿਚੋਂ ਨੀਰ ਛਲਕ ਆਇਆ ਸੀ। ਕਹਿੰਦੇ ਪਏ ਹਨ—

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*

(ਅੰਗ ੧੧੦੬)

ਹੇ ਮੇਰੇ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਤੁਹਾਡੇ ਤੋਂ ਬਿਨਾਂ ਸਾਨੂੰ ਗ਼ਰੀਬਾਂ ਨੂੰ ਕਿਸ ਨੇ ਮਾਣ ਦੇਣਾ ਸੀ ?-

*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁੰਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥*

(ਅੰਗ ੧੧੦੬)

ਪ੍ਰੁੱਛਿਆ ਮਹਾਰਾਜ ! ਤੁਸਾਂ ਖ਼ਾਲਸਾ ਅੱਜ ਸਾਜ ਦਿੱਤਾ ਹੈ ? ਗੁਰੂ ਜੀ ਨੇ ਕਿਹਾ, ਮੇਰੇ ਖ਼ਾਲਸੇ ਦੇ ਕੁਝ ਗੁਣ ਹਨ।

*ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾਂ ਨਹਿ ਏਕ ਪਛਾਨੈ॥*

ਮੇਰਾ ਖ਼ਾਲਸਾ ਉਹ ਹੋਵੇਗਾ ਜਿਹੜਾ ਸਿਮਰਨ ਕਰ ਕਰ ਕੇ-

*ਪੂਰਨ ਜੋਤ ਜਗੈ ਘਟਿ ਮੈ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥*

ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਜਿਹੜਾ ਇਹੋ ਜਿਹੇ ਜੀਵਨ ਵਾਲਾ ਬਣ ਜਾਏਗਾ, ਹੋਰ ਉਸ ਦਾ ਦਰਜਾ ਕੀ ਹੈ ? ਕਹਿੰਦੇ ਹਨ, ਫਿਰ ਜਿਹੜਾ ਇਹੋ ਜਿਹੇ ਜੀਵਨ ਵਾਲਾ ਬਣੇਗਾ, ਉਹ ਆਤਮ ਰੱਸੀਆ ਹੋਵੇਗਾ। ਉਸ ਨੂੰ ਸਾਹਿਬ ਨੇ ਕਿਹਾ-

*ਆਤਮ ਰਸ ਜੇ ਜਾਨਹੀ ਸੋ ਹੈ ਖ਼ਾਲਸ ਦੇਵ॥*
*ਪ੍ਰਭੁ ਮਹਿ ਮੋ ਮਹਿ ਤਾਸ ਮਹਿ ਰੰਚਿਕ ਨਾਹਿਨ ਭੇਵ॥*

ਮੇਰੇ ਮਾਲਕ ਜੀ ! ਜਿਹੜਾ ਤੁਸੀਂ ਖ਼ਾਲਸਾ ਪੈਦਾ ਕੀਤਾ ਹੈ, ਇਹ ਕਿਵੇਂ ਬਣਾਇਆ ਹੈ ? ਉਥੇ ਉਹ ਬਚਨ ਕਰਦੇ ਹਨ-

*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮਉਜ॥*

ਪੰਜਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਇਹਨਾਂ ਨੂੰ ਪਿਆਰਿਆਂ ਦੀ ਪੱਦਵੀ ਦਿੱਤੀ ਸੀ। ਗੁਰਮੁਖੋ ! ਇਤਿਹਾਸ ਵਿਚ ਇਕ ਬਚਨ ਪੜ੍ਹਿਆ ਹੈ ਕਿ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਜਦੋਂ ਕੋਈ ਨਾਮ ਸਬੰਧੀ ਪੁੱਛਦਾ ਸੀ ਤਾਂ ਹਜ਼ੂਰ ਕਹਿੰਦੇ ਸਨ ਕਿ ਜਿਸ ਨੇ ਮੇਰੇ ਕੋਲੋਂ ਨਾਮ ਸਬੰਧੀ ਪੁੱਛਣਾ ਹੈ ਉਹ ਪਿਆਰੇ ਭਾਈ ਦਇਆ ਸਿੰਘ ਜੀ ਕੋਲੋਂ ਪੁੱਛ ਲਿਆ ਕਰੇ।

ਹਜ਼ੂਰ ਦੇ ਆਨੰਦਪੁਰ ਦੇ ਘੇਰੇ ਪਏ, ਪਰ ਪੰਜ ਪਿਆਰੇ ਸਤਿਗੁਰੂ ਦੇ ਚਰਨਾਂ ਵਿਚ ਹੀ ਰਹੇ। ਦਾਤਾਰ ਨੇ ਜਦੋਂ ਸਰਸਾ ਪਾਰ ਕੀਤਾ ਤੇ ਚਮਕੌਰ ਸਾਹਿਬ ਦੀ ਧਰਤੀ 'ਤੇ ਗਏ ਹਨ ਤਾਂ ਇਹ ਪੰਜ ਪਿਆਰੇ ਉਸ ਦਿਨ ਵੀ ਨਾਲ ਸਨ। ਪਿਆਰਿਉ ! ਚਮਕੌਰ ਦੀ ਗੜ੍ਹੀ ਨੂੰ ਦੇਖਦੇ ਹਾਂ, ਅੱਜ ਇਹ ਪਿਆਰੇ ਧਰਤੀ 'ਤੇ ਸੁੱਤੇ ਪਏ ਹਨ। ਗੁਰੂ ਦੇ ਪੁੱਤਰ ਵੀ ਜ਼ਮੀਨ 'ਤੇ ਸੁੱਤੇ ਪਏ ਹਨ ਤੇ ਸਵੇਰੇ ਇੱਥੇ ਦੁਨੀਆਂ ਦਾ ਅਨੋਖਾ ਇਕ ਜੰਗ ਹੋਣਾ ਹੈ ਕਿ ਬਾਪੂ ਨੇ ਆਪਣੀਆਂ ਅੱਖਾਂ ਦੇ ਸਾਹਮਣੇ ਪੁੱਤਰਾਂ ਨੂੰ ਸ਼ਹੀਦ ਹੁੰਦਿਆਂ ਦੇਖਣਾ ਹੈ ਤੇ ਇਹਨਾਂ ਪਿਆਰਿਆਂ ਦਾ ਰੁਤਬਾ ਕਦੀ ਦੇਖੋ। ਪਿਆਰੇ ਭਾਈ ਦਇਆ ਸਿੰਘ ਨੇ ਸਾਹਿਬ ਦੇ ਬਿਸਰਾਮ ਲਈ ਉਸ ਦਿਨ ਵੀ ਪ੍ਰਬੰਧ ਕੀਤਾ ਹੈ।

ਅੱਲਾ ਯਾਰ ਖ਼ਾਂ ਨੂੰ ਪੁੱਛੋ। ਕਹਿੰਦਾ ਹੈ, ਅੱਜ ਮੇਰੇ ਕਲਗੀ ਵਾਲੇ ਜਿਹੜੇ ਸਿੱਖ ਵਿਸਰਾਮ ਕਰਦੇ ਪਏ ਹਨ, ਉਹਨਾਂ ਦੇ ਨੰਗੇ ਚਰਨਾਂ ਵਿਚੋਂ ਖ਼ੂਨ ਨਿਕਲਦਾ ਹੈ ਤੇ ਕਰਦੇ ਕੀ ਹਨ-

*ਸਾਫੇ ਕਭੀ ਸਿੰਘੋਂ ਕੇ ਉਠਾਤੇ ਥੇ ਜ਼ਮੀਂ ਸੇ।*

ਉਹਨਾਂ ਪਿਆਰਿਆਂ ਦੇ ਸਿਰ ਦੇ ਸਾਫ਼ਿਆਂ ਨੂੰ ਗੁਰੂ ਜੀ ਝਾੜਦੇ ਪਏ ਹਨ। ਉਹਨਾਂ ਦੇ ਕੇਸਾਂ ਤੋਂ ਮਿੱਟੀ ਪਏ ਝਾੜਦੇ ਹਨ। ਚਮਕੌਰ ਦੀ ਗੜ੍ਹੀ ਵਿਚ ਸਾਹਿਬ ਦੇ ਚਰਨਾਂ ਵਿਚ ਭਾਈ ਦਇਆ ਸਿੰਘ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ ਕਿ ਜ਼ਿੰਦਗੀ ਦੇ ਉੱਨੇ

ਸਮਾਚਾਰ ਨਹੀਂ ਮਿਲੇ ਜਿੰਨੀ ਵੱਡੀ ਇਹਨਾਂ ਦੀ ਕਮਾਈ ਸੀ। ਉਹ ਕਹਿੰਦੇ ਹਨ, ਥੋੜੇ ਜਿਹੇ ਸਮਾਚਾਰ ਮਿਲੇ ਹਨ। ਜਦੋਂ ਸਵੇਰੇ ਦਿਨ ਚੜ੍ਹਿਆ ਸੀ, ਜੰਗ ਭੱਖਿਆ ਸੀ ਤਾਂ ਪਿਆਰੇ ਦਇਆ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਸੀ, ਦਾਤਾ ! ਮੈਂ ਤੇਰੇ ਚਰਨਾਂ ਵਿਚ ਇਕ ਬੇਨਤੀ ਕਰਦਾ ਹਾਂ ਤੇ ਆਪਣੇ ਸਿੱਖ ਦੀ ਬੇਨਤੀ ਸਵੀਕਾਰ ਕਰੀਂ। ਪੁੱਛਿਆ ਕੀ ? ਕਹਿੰਦੇ ਹਨ, ਸਤਿਗੁਰੂ ! ਅਸੀਂ ਜੂਝਾਂਗੇ, ਤੁਸੀਂ ਗੜ੍ਹੀ ਵਿਚੋਂ ਕਿਸੇ ਤਰੀਕੇ ਨਾਲ ਨਿਕਲ ਜਾਉ। ਉਥੇ ਮੇਰੇ ਸਤਿਗੁਰੂ ਨੇ ਪਿਆਰੇ ਭਾਈ ਦਇਆ ਸਿੰਘ ਵੱਲ ਦੇਖ ਕੇ ਕਿਹਾ ਸੀ ਦਇਆ ਸਿੰਘ ! ਮੈਂ ਪੁੱਤਰਾਂ ਵਿਚ ਤੇ ਸਿੱਖਾਂ ਵਿਚ ਵਿਤਕਰਾ ਨਹੀਂ ਜਾਣਿਆ। ਕਿਹੜੇ ਪੁੱਤਰਾਂ ਦੀ ਗੱਲ ਕਰਦਾ ਹੈਂ ? ਕੀ ਤੂੰ ਮੇਰਾ ਪੁੱਤਰ ਨਹੀਂ ? ਕੀ ਸੰਗਤ ਮੇਰੀ ਪੁੱਤਰ ਨਹੀਂ ? ਜਦੋਂ ਦਇਆ ਸਿੰਘ ਜੀ ਨੇ ਇਹ ਬਚਨ ਕਿਹਾ ਸੀ ਤਾਂ ਬਾਬਾ ਅਜੀਤ ਸਿੰਘ ਨੇ ਕਿਹਾ ਸੀ, ਪਿਤਾ ਜੀ ! ਹੁਕਮ ਦਿਉ ਆਪ ਦਾ ਬੱਚਾ ਮੈਦਾਨੇ ਜੰਗ ਵਿਚ ਜੂਝਣਾ ਚਾਹੁੰਦਾ ਹੈ। ਹਜ਼ੂਰ ਨੇ ਪੁੱਤਰ ਤੋਰੇ। ਜਿੰਨ੍ਹਾਂ ਪਿਆਰਿਆਂ ਨੇ ਸੀਸ ਭੇਟ ਕੀਤੇ ਸਨ ਉਹਨਾਂ ਵਿਚੋਂ ਤਿੰਨ ਪਿਆਰੇ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਏ। ਉਹਨਾਂ ਵਿਚ ਪਿਆਰੇ ਭਾਈ ਹਿੰਮਤ ਸਿੰਘ, ਪਿਆਰੇ ਭਾਈ ਮੋਹਕਮ ਸਿੰਘ ਤੇ ਪਿਆਰੇ ਭਾਈ ਸਾਹਿਬ ਸਿੰਘ। ਵਾਹ ਗੁਰੂ ਦੇ ਸਿੱਖੋ ! ਤੁਸੀਂ ਘਾਲਣਾ ਘਾਲ ਗਏ। ਅੱਜ ਤੁਹਾਡੀ ਕਮਾਈ ਨੂੰ ਲੈ ਕੇ ਸਿੱਖ ਤੁਹਾਡੇ ਤੋਂ ਸਿੱਖਾਂ ਦੀ ਅਰਦਾਸ ਸ਼ੁਰੂ ਕਰਦਾ ਹੈ। ਪੁੱਤਰਾਂ ਦੇ ਨਾਮ ਬਾਅਦ ਵਿਚ ਆਉਂਦੇ ਪਏ ਹਨ।

ਜਦੋਂ ਸ਼ਾਮ ਨੂੰ ਚਮਕੌਰ ਦੀ ਗੜ੍ਹੀ ਛੱਡੀ ਤਾਂ ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਤਿੰਨ ਨਿਕਲੇ ਹਨ। ਮਾਛੀਵਾੜੇ ਦੇ ਜੰਗਲ ਵਿਚ ਜਾ ਕੇ ਮੇਰੇ ਸਾਹਿਬ ਦੇ ਚਰਨਾਂ ਵਿਚ ਇਹ ਵੀ ਪਹੁੰਚ ਗਏ ਹਨ। ਹਜ਼ੂਰ ਇਥੋਂ ਤੁਰੇ ਸਨ ਤੇ ਤਿੰਨੇ ਨਾਲ ਗਏ। ਹਜ਼ੂਰ ਨੇ ਪਿਆਰੇ ਭਾਈ ਦਇਆ ਸਿੰਘ ਤੇ ਪਿਆਰੇ ਭਾਈ ਧਰਮ ਸਿੰਘ ਨੂੰ ਜ਼ਫ਼ਰਨਾਮਾ ਲਿਖ ਕੇ ਔਰੰਗਜ਼ੇਬ ਕੋਲ ਭੇਜਿਆ। ਪਿਆਰੇ ਭਾਈ ਦਇਆ ਸਿੰਘ ਜੀ ਜ਼ਫ਼ਰਨਾਮਾ ਦੇ ਕੇ ਆਏ। ਨੰਦੇੜ ਦੀ ਧਰਤੀ ਤੱਕ ਦੋ ਪਿਆਰੇ ਮੇਰੇ ਸਾਹਿਬ ਦੇ ਚਰਨਾਂ ਵਿਚ ਰਹੇ। ਇਸੇ ਧਰਤੀ ਉੱਪਰ ਉਹਨਾਂ ਦੋਨਾਂ ਗੁਰਸਿੱਖਾਂ ਨੇ ਚਲਾਣਾ ਕੀਤਾ। ਆਨੰਦਪੁਰ ਸਾਹਿਬ ਦੀ ਧਰਤੀ ਤੋਂ ਸੀਸ ਦੇ ਕੇ ਤੁਰੇ ਸਨ ਤੇ ਨੰਦੇੜ ਦੀ ਧਰਤੀ 'ਤੇ ਜਿੱਥੇ ਸਾਹਿਬ ਨੇ ਆਪਣੇ ਚੋਲੇ ਨੂੰ ਸੰਕੋਚਿਆ, ਉਥੇ ਇਹਨਾਂ ਦੋ ਪਿਆਰਿਆਂ ਨੇ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਮਾਣਦਿਆਂ ਤਨ ਨੂੰ ਤਿਆਗਿਆ।

ਸਿੱਖ ਜਦੋਂ ਅਰਦਾਸ ਕਰਦਾ ਹੈ ਤਾਂ ਇਹਨਾਂ ਪੰਜਾਂ ਪਿਆਰਿਆਂ ਨੂੰ ਸਭ ਤੋਂ ਪਹਿਲਾਂ ਚੇਤੇ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੱਜ ਵੀ ਉਹ ਗੁਰੂ ਦੀ ਮਰਿਆਦਾ ਨੂੰ ਨਿਭਾਉਂਦੇ ਹਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਚੌਹਾਂ ਸਾਹਿਬਜ਼ਾਦਿਆਂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕੱਲ ਸਾਹਿਬ ਜੀ ਦੀ ਕ੍ਰਿਪਾ ਨਾਲ ਵਿਚਾਰ ਕੀਤੀ ਸੀ ਪੰਜਾਂ ਪਿਆਰਿਆਂ ਦੇ ਸਬੰਧੀ ਤੇ ਜਦੋਂ ਆਪਾਂ ਅਰਦਾਸ ਕਰਨੀ ਹੈ ਤਾਂ ਉਥੇ ਪੰਜਾਂ ਪਿਆਰਿਆਂ ਤੋਂ ਬਾਅਦ ਯਾਦ ਕੀਤਾ ਜਾਂਦਾ ਹੈ, ਚੌਹਾਂ ਸਾਹਿਬਜ਼ਾਦਿਆਂ ਨੂੰ। ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਉਥੇ ਚਾਰ ਸਾਹਿਬਜ਼ਾਦੇ ਸ਼ਬਦ ਨਹੀਂ, ਸ਼ਬਦ ਉਥੇ ਹੈ ਚੌਹਾਂ ਸਾਹਿਬਜ਼ਾਦਿਆਂ। ਇਹ ਫ਼ਾਰਸੀ ਦਾ ਸ਼ਬਦ ਹੈ। ਆਉ ਉਨ੍ਹਾਂ ਚਾਰ ਸਾਹਿਬਜ਼ਾਦਿਆਂ ਨੂੰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਰੌਸ਼ਨੀ ਵਿਚ ਅਤੇ ਇਤਿਹਾਸ ਵਿਚੋਂ ਆਪਾਂ ਨੇ ਵਿਚਾਰਨਾ ਹੈ। ਕ੍ਰਿਪਾਲਤਾ ਕਰੋ, ਉਨ੍ਹਾਂ ਸ਼ਹੀਦ ਗੁਰੂ ਪੁੱਤਰਾਂ ਦੇ ਚਰਨਾਂ ਦੀ ਟੇਕ ਲਈਏ, ਜਿਨ੍ਹਾਂ ਦੀ ਆਰਬਲਾ ਉਮਰ ਦੁਨਿਆਵੀ ਤੌਰ 'ਤੇ ਦੇਖੀਏ ਤਾਂ ਏਨੀ ਵੱਡੀ ਨਹੀਂ, ਪਰ ਜੋ ਕੋਈ ਸਿਦਕ, ਦ੍ਰਿੜ੍ਹਤਾ ਤੇ ਸੂਰਵੀਰਤਾ ਦੇ ਨਾਲ ਵੀਰ ਗਤੀ ਨੂੰ ਪ੍ਰਾਪਤ ਕਰ ਗਏ, ਉਹਨਾਂ ਦੇ ਚਰਨਾਂ ਦੀ ਟੇਕ ਲਈਏ। ਆਪ ਇਹ ਬਖ਼ਸ਼ੀਸ਼ ਕਿਰਪਾ ਕਰੋ, ਵਿਚ ਵਰਤ ਕੇ ਦਾਤਾਰ ਅੰਦਰ ਨੂੰ ਟਿਕਾਉ। ਬਖ਼ਸ਼ ਕੇ ਆਪਣੇ ਪਵਿੱਤਰ ਬਚਨ ਆਪ ਹੀ ਵਿਚਾਰ ਕਰਾ ਲਉ। ਸਾਧ ਸੰਗਤ ਕਰੋ ਕਿਰਪਾ, ਗੁਰੂ ਬਖ਼ਸ਼ੀ ਫ਼ਤਹਿ ਪ੍ਰਵਾਨ ਕਰੋ— ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਅੰਦਰ ਸਤਿਗੁਰੂ ਨੇ ਸ਼ਬਦ ਪਾਤਿਸ਼ਾਹ ਵਰਤਿਆ ਹੈ। ਕੁਦਰਤੀ ਤੌਰ 'ਤੇ ਜਿੱਥੇ ਸ਼ਬਦ ਪਾਤਿਸ਼ਾਹ ਵਰਤਿਆ ਜਾਂਦਾ ਹੈ, ਉਥੇ ਪਾਤਿਸ਼ਾਹ ਦੀ ਸੰਤਾਨ ਦੇ ਲਈ ਸ਼ਬਦ ਵਰਤਿਆ ਜਾਂਦਾ ਹੈ ਸਾਹਿਬਜ਼ਾਦੇ। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਗੁਰੂ ਦੇ ਲਈ ਪਾਤਿਸ਼ਾਹ ਸ਼ਬਦ ਵਰਤ ਕੇ ਇਹ ਗੱਲ ਪੱਕੀ ਕਰ ਦਿੱਤੀ ਕਿ ਇਸ ਸਿਧਾਂਤ ਨੂੰ ਮੰਨਣ ਵਾਲਾ ਕਿਸੇ ਧਰਤੀ ਤੇ ਕਿਸੇ ਖ਼ਿੱਤੇ ਵਿਚ ਰਹਿੰਦਾ ਹੋਵੇ, ਭਾਵੇਂ ਉਹ ਕਿਸੇ ਸਲਤਨਤ ਦੇ ਅਧੀਨ ਹੋਵੇ, ਪਰ ਉਹਦੇ ਅੰਦਰ ਦਾ ਵਿਚਾਰ ਇਹ ਹੈ ਕਿ ਉਹਦੇ ਲਈ ਸਤਿਗੁਰੂ ਤੋਂ ਉੱਤੇ ਦੁਨੀਆਂ ਦਾ ਕੋਈ ਪਾਤਿਸ਼ਾਹ ਜਾਂ ਬਾਦਸ਼ਾਹ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਨੇ ਆਖ਼ਰੀ ਸ਼ਬਦ ਵਰਤੇ ਹਨ-

*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*

(ਅੰਗ ੧੪੨੬)

ਫਿਰ ਇਸ ਪਾਤਿਸ਼ਾਹ ਦੇ ਕੋਲ, ਤੇ ਦੁਨੀਆਂ ਦੇ ਬਾਦਸ਼ਾਹ ਦੇ ਕੋਲ ਬੈਠਣ ਦਾ ਬੜਾ ਅੰਤਰ ਹੈ। ਜਦੋਂ ਦੁਨੀਆਂ ਦੇ ਬਾਦਸ਼ਾਹ ਦੇ ਕੋਲ ਬੈਠੀਦਾ ਹੈ, ਤਾਂ ਉਹਦੇ ਕੋਲ ਬੈਠਿਆਂ ਚਾਰ ਬੰਦਿਆਂ ਦੀ ਖ਼ੁਸ਼ਮਾਦ ਤਾਂ ਮਿਲ ਜਾਏਗੀ, ਪਰ ਰੱਬ ਦੀ ਦਰਗਾਹ ਵਿਚ ਸ਼ੋਭਾ ਨਹੀਂ, ਇਸ ਲਈ ਕਹਿੰਦੇ ਹਨ, ਦਾਤਾਰ ! ਤੇਰੇ ਕੋਲ ਬੈਠਣ ਦਾ ਏਨਾ ਕੁ ਅਨੰਦ ਹੈ। ਇਸ ਲਈ ਸੱਚੇ ਪਾਤਿਸ਼ਾਹ ! ਤੇਰੇ ਕੋਲ ਬੈਠਣ ਵਾਲਾ ਪ੍ਰਭੂ ਦੀ ਦਰਗਾਹ ਵਿਚ ਸਤਿਕਾਰਿਆ ਜਾਂਦਾ ਹੈ, ਪਰ ਦੁਨੀਆਂ ਦੇ ਪਾਤਿਸ਼ਾਹਾਂ ਕੋਲ, ਬਾਦਸ਼ਾਹਾਂ ਕੋਲ ਬੈਠਣ ਵਾਲਾ ਨਹੀਂ। ਜਦੋਂ ਆਪਾਂ ਸਾਹਿਬ ਦੇ ਬਚਨ ਪੜ੍ਹਦੇ ਹਾਂ-

*ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥*
*ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ॥*

(ਅੰਗ ੧੪੨੬)

ਸਾਹਿਬ ਨੇ ਪ੍ਰਮੇਸ਼ਰ ਦੇ ਲਈ ਵੀ ਸ਼ਬਦ ਵਰਤਿਆ। ਗੁਰੂ ਨਾਨਕ ਸਾਹਿਬ ਜੀ ਦੀ ਜਪੁ ਜੀ ਮਾਹਿਬ ਜੀ ਦੇ ਅੰਦਰ ਇਹ ਸ਼ਬਦ ਬਹੁਤ ਵਾਰੀ ਵਰਤਿਆ ਹੈ। ਇਕ ਸ਼ਬਦ ਵਰਤਿਆ ਹੈ। ਹਜ਼ੂਰ ਨੇ ਕ੍ਰਿਪਾ ਕੀਤੀ ਹੈ-

*ਸੋ ਪਾਤਿਸਾਹੁ ਸਾਹਾ ਪਾਤਿਸਾਹਿਬ ਨਾਨਕ ਰਹਣ ਰਜਾਈ॥*

(ਜਪੁਜੀ ਸਾਹਿਬ)

ਕਹਿਣ ਲੱਗੇ ਕਿ ਐਵੇਂ ਕਿਤੇ ਭੁਲੇਖੇ ਵਿਚ ਨਾ ਪੈ ਜਾਵੀਂ, ਉਹ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ ਤੇ ਪਾਤਿਸ਼ਾਹਾਂ ਦਾ ਵੀ ਮਾਲਿਕ ਹੈ ਤੇ ਤੇਰਾ ਫ਼ਰਜ਼ ਬਣਦਾ ਹੈ ਉਸ ਦੀ ਰਜ਼ਾ ਵਿਚ ਰਹੋ। ਸਤਿਗੁਰੂ ਨੇ ਬਖ਼ਸ਼ਿਸ਼ ਇਕ ਹੋਰ ਕੀਤੀ ਸੀ। ਕਹਿਣ ਲੱਗੇ ਕਿ ਜਿਹੜਾ ਆਮ ਪਾਤਿਸ਼ਾਹ ਹੈ ਉਹ ਆਪਣੇ ਅਹੰਕਾਰ ਨੂੰ ਮੁਖ ਰੱਖਦਾ ਹੈ। ਪੁਰਾਤਨ ਸਮੇਂ ਜਿਸ ਦਾ ਰੁਤਬਾ ਵਜ਼ੀਰ ਦਾ ਹੈ ਤਾਂ ਵਜ਼ੀਰ ਦੇ ਪੁੱਤਰ ਨੇ ਅੱਗੋਂ ਵਜ਼ੀਰ ਹੀ ਬਣਨਾ ਹੈ। ਇਹ ਗੱਲ ਵੱਖਰੀ ਹੈ ਕਿ ਜੇ ਕੋਈ ਧੋਖਾ ਦੇ ਕੇ ਪਾਤਿਸ਼ਾਹ ਦੇ ਤਖ਼ਤ 'ਤੇ ਚਲਾ ਜਾਵੇ। ਪਰ ਸਾਹਿਬ ਕਹਿੰਦੇ ਹਨ ਕਿ ਇਹ ਉਹ ਪਾਤਿਸ਼ਾਹ ਹੈ ਜਿਸ ਦੇ ਚਰਨਾਂ ਵਿਚ ਬੈਠ ਕੇ ਅੰਦਰੋਂ ਟਿੱਕ ਕੇ ਜਦੋਂ ਕੋਈ ਬੰਦਗੀ ਕਰਦਾ ਹੈ ਤੇ ਇਹ ਪਾਤਿਸ਼ਾਹ ਉਸ ਸਿੱਖ ਨੂੰ, ਉਸ ਮਨੁੱਖ ਨੂੰ ਆਪਣੀ ਪੱਦਵੀ ਦੇ ਕੇ ਪਾਤਿਸ਼ਾਹ ਬਣਾਉਂਦੇ ਪਏ ਹਨ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਦੁਨੀਆਂ ਦੇ ਪਾਤਿਸ਼ਾਹ ਤੇ ਗੁਰੂ ਨਾਨਕ ਸਾਹਿਬ ਤੇਰੇ ਵਿਚ ਬੜਾ ਅੰਤਰ ਹੈ। ਦੁਨੀਆਂ ਦੇ ਬਾਦਸ਼ਾਹ ਜਿਹੜੇ ਹਨ, ਉਨ੍ਹਾਂ ਦੇ ਦਰ 'ਤੇ ਜਦੋਂ ਕੋਈ ਜਾ ਕੇ ਫ਼ਰਿਆਦ ਕਰਦਾ ਹੈ ਤਾਂ ਉਸ ਫ਼ਰਿਆਦ ਨੂੰ ਸੁਣ ਕੇ ਉਸ ਦਾ ਮਸਲਾ ਹੱਲ

ਕਰਦੇ ਹੋਏ ਕੁਝ ਦਿਨ ਲੱਗਦੇ ਹਨ। ਕਹਿੰਦੇ ਹਨ, ਹੇ ਦਾਤਾਰ ! ਤੇਰੇ ਦਰਬਾਰ ਨੂੰ ਸੱਚਖੰਡ ਕਿਹਾ ਜਾਂਦਾ ਹੈ ਤੇ ਤੁਸੀਂ ਕ੍ਰਿਪਾ ਕਰਕੇ ਆਪਣੇ ਮੁਖ ਦੇ ਵਿਚੋਂ, ਹਿਰਦੇ ਵਿਚੋਂ ਰਸਨਾ ਰੂਪੀ ਬਾਰੀ ਖੋਲ੍ਹਦੇ ਹੋ ਤਾਂ ਉਦੋਂ ਅੰਮ੍ਰਿਤ ਦੀ ਝੜੀ ਲੱਗਦੀ ਹੈ। ਤੇਰੇ ਨੇਤਰ ਜਦੋਂ ਖੁੱਲ੍ਹਦੇ ਹਨ ਤਾਂ ਜਿਥੋਂ ਤੱਕ ਤੇਰੇ ਨੇਤਰਾਂ ਵਿਚੋਂ ਰਹਿਮਤ ਬਿਖਰਦੀ ਹੈ ਤੇ ਦਾਤਾਰ ! ਜਿੰਨੀ ਲੁਕਾਈ ਤੇਰੇ ਨਜ਼ਰਾਂ ਥੱਲੇ ਆ ਜਾਵੇ, ਉਸ ਨੂੰ ਤੂੰ ਭਵਜਲ ਤੋਂ ਪਾਰ ਕਰ ਦਿੰਦਾ ਹੈਂ।

ਕੇਵਲ ਚਾਰ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਦੇ ਹਨ ਜਿੰਨ੍ਹਾਂ ਸਾਹਿਬਜ਼ਾਦਿਆਂ ਨੂੰ ਅਸੀਂ ਅਰਦਾਸ ਵਿਚ ਚੇਤੇ ਕਰਦੇ ਹਾਂ। ਸਭ ਤੋਂ ਪਹਿਲਾਂ ਧੰਨ ਗੁਰੂ ਨਾਨਕ ਦੇਵ ਜੀ ਦੇ ਘਰ ਅੰਦਰ ਉਸ ਪ੍ਰਮੇਸ਼ਰ ਦੀ ਦਇਆ ਨਾਲ ਦੋ ਪੁੱਤਰ ਪੈਦਾ ਹੋਏ ਹਨ। ਵੱਡੇ ਬਾਬਾ ਸ੍ਰੀ ਚੰਦ ਜੀ ਹਨ, ਛੋਟੇ ਬਾਬਾ ਲਖਮੀ ਦਾਸ ਜੀ ਹਨ। ਧੰਨ ਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜਦੋਂ ਕਰਤਾਰਪੁਰ ਦੀ ਧਰਤੀ 'ਤੇ ਆਏ ਹਨ ਤਾਂ ਪੁੱਤਰ ਵੀ ਕੋਲ ਹਨ ਤੇ ਭਾਈ ਲਹਿਣਾ ਵੀ ਕੋਲ ਹਨ। ਹਕੀਕਤ ਇਹ ਹੈ ਕਿ ਜੋ ਸੱਤੇ ਬਲਵੰਡ ਨੇ ਇਕ ਬਚਨ ਕਿਹਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਲਹਿਣੇ ਦੇ ਚਰਨਾਂ ਵਿਚ ਮੱਥਾ ਟੇਕ ਕੇ ਚੇਲੇ ਤੋਂ ਗੁਰੂ ਬਣਾ ਦਿੱਤਾ। ਉਥੇ ਉਹਨਾਂ ਇਕ ਬਚਨ ਕਿਹਾ। ਕਹਿਣ ਲੱਗੇ, ਗੁਰੂ ਨਾਨਕ ਸਾਹਿਬ ਭਾਈ ਲਹਿਣੇ ਨੂੰ ਜਦੋਂ ਕੋਈ ਬਚਨ ਕਹਿੰਦੇ ਹਨ ਤਾਂ ਉਹ ਕਦੀ ਵੀ ਬਾਬੇ ਦੇ ਕੀਤੇ ਹੋਏ ਬਚਨ ਉੱਪਰ ਸ਼ੱਕ ਨਹੀਂ ਕਰਦਾ। ਉਸ ਨੂੰ ਰੱਬੀ ਫ਼ੁਰਮਾਣ ਸਮਝ ਕੇ ਸਤਿ ਕਰਕੇ ਜਾਣਦਾ ਹੈ। ਇਸ ਦੇ ਉਲਟ ਜਿਹੜੇ ਗੁਰੂ ਦੇ ਪੁੱਤਰ ਹਨ, ਜਦੋਂ ਗੁਰੂ ਬਚਨ ਕਰਦਾ ਹੈ ਤਾਂ ਉਸ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੇ ਹਨ। ਲਹਿਣਾ ਸਨਮੁਖ ਹੋ ਕੇ ਮੱਥਾ ਟੇਕ ਕੇ ਬਚਨ ਕਮਾਉਣ ਤੁਰ ਪੈਂਦਾ ਹੈ ਤੇ ਪੁੱਤਰ ਮੋਢਾ ਮਾਰ ਕੇ ਗੁਰੂ ਦੀ ਕੀਤੀ ਗੱਲ ਦਾ ਮਜ਼ਾਕ ਉਡਾ ਦਿੰਦੇ ਹਨ। ਭਾਈ ਸੱਤਾ ਬਲਵੰਡ ਜੀ ਕਹਿੰਦੇ ਹਨ-

*ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥*

(ਅੰਗ ੯੬੭)

ਭਾਈ ਲਹਿਣਾ ਜੀ ਕਹਿੰਦੇ ਹਨ, ਜੋ ਮੇਰੇ ਗੁਰੂ ਨੇ ਫ਼ੁਰਮਾ ਦਿੱਤਾ ਹੈ, ਉਹ ਝੂਠ ਨਹੀਂ, ਉਹ ਸੱਚ ਹੈ। ਜੇ ਕਿਹਾ ਅੱਧੀ ਰਾਤ ਨੂੰ ਲਹਿਣਿਆ ! ਕੱਪੜੇ ਮੇਰੇ ਮੈਲੇ ਹਨ, ਧੋਣੇ ਨਹੀਂ ? ਸਵੇਰੇ ਮੈਂ ਧਰਮਸ਼ਾਲਾ ਵਿਚ ਬੈਠਣਾ ਹੈ। ਪਹਿਲਾਂ ਪੁੱਤਰ ਨੂੰ ਕਿਹਾ। ਸ਼ਬਦ ਵਰਤੇ— ਬਾਪੂ ਦੋ ਘੜੀਆਂ ਰਾਤ ਤਾਂ ਚੈਨ ਨਾਲ ਪੈ ਜਾਇਆ ਕਰੋ। ਇਹ ਵੇਲਾ ਹੈ ਕੱਪੜੇ ਧੋਣ ਦਾ ? ਉਥੇ ਜਦੋਂ ਆਵਾਜ਼ ਦਿੰਦੇ ਹਨ ਲਹਿਣਿਆ ! ਸਵੇਰੇ ਧਰਮਸ਼ਾਲਾ ਵਿਚ ਬੈਠਣਾ ਹੈ, ਕੱਪੜੇ ਮੈਲੇ ਹਨ। ਉੱਠ ਕੇ ਕਹਿੰਦੇ ਹਨ, ਦਾਤਾਰ ਜੀ ! ਲਿਆਉ ਬਸਤਰ। ਕੱਪੜੇ ਚੁੱਕ ਕੇ ਰਾਵੀ 'ਤੇ ਗਏ। ਰਾਤ ਧੋਂਦੇ ਹਨ। ਫਿਰ ਸੁਕਾਅ ਕੇ ਕੱਪੜੇ ਲੈ ਆਉਂਦੇ ਹਨ। ਪੁੱਛਿਆ ਲਹਿਣਿਆ ! ਧੁੱਪ ਨਿਕਲੀ ਸੀ ? ਕਹਿਣ ਲੱਗੇ ਮੈਨੂੰ ਇੰਨਾ ਪਤਾ ਨਹੀਂ ਪਰ ਤੁਸੀਂ ਹੁਕਮ ਕੀਤਾ ਤਾਂ ਮੈਨੂੰ ਪਤਾ ਸੀ ਕਿ ਤੇਰਾ ਬਚਨ ਸਤਿ ਸੀ। ਤੂੰ ਰਾਤ ਨੂੰ ਵੀ ਕੱਪੜੇ ਸੁਕਾਅ ਸਕਦਾ ਹੈਂ। ਗੁਰਤਾ ਗੱਦੀ

ਪੁੱਤਰਾਂ ਨੂੰ ਨਹੀਂ, ਭਾਈ ਲਹਿਣੇ ਨੂੰ ਦਿੱਤੀ ਗਈ।

ਕਵੀ ਸੰਤੋਖ ਸਿੰਘ ਨੇ ਗੁਰੂ ਨਾਨਕ ਪ੍ਰਕਾਸ਼ ਵਿਚ ਇਕ ਬਚਨ ਕਿਹਾ ਹੈ। ਪੁੱਛਿਆ ਸੀ, ਸਤਿਗੁਰੂ ! ਇਹ ਤੇਰਾ ਖ਼ੂਨ ਹਨ, ਇਹ ਤੇਰੇ ਪੁੱਤਰ ਹਨ ਤੇ ਕੀ ਇਹਨਾਂ ਵਿਚ ਕੋਈ ਕਮੀ ਰਹਿ ਗਈ ਹੈ ਜੋ ਗੱਦੀ ਤਾਂ ਭਾਈ ਲਹਿਣੇ ਨੂੰ ਮਿਲ ਗਈ ? ਕੁਝ ਉਥੇ ਕਿਹਾ ਸਿੱਖੋ ! ਇਹ ਪ੍ਰਮਾਤਮਾ ਦਾ ਬਣਾਇਆ ਹੋਇਆ ਘਰ ਹੈ। ਇਥੇ ਭਾਵਨਾ ਵਾਲੇ ਨੂੰ ਹੀ ਕੁਝ ਮਿਲਦਾ ਹੈ। ਇਸ ਘਰ ਦੇ ਬੂਹੇ ਵਿਚ ਬੈਠਣ ਵਾਲੇ ਕੁੱਤਿਆਂ ਦੇ ਪੈਰਾਂ ਵਿਚ ਵੀ ਰਹਿਮਤਾਂ ਕਰਾਮਾਤਾਂ ਹੋਣਗੀਆਂ, ਇਹ ਤਾਂ ਮੇਰਾ ਖ਼ੂਨ ਹਨ। ਗੁਰੂ ਕੇ ਉਹ ਹੋਣਗੇ, ਇਹਨਾਂ ਨੂੰ ਲੋਕ ਬਾਬੇ ਕੇ ਕਹਿ ਕੇ ਸਤਿਕਾਰਦੇ ਹਨ। ਉਥੇ ਬਚਨ ਕਿਹਾ-

*ਗੁਰੂ ਘਰ ਕੇ ਜੋ ਹੋਏ ਸੁਆਨਾ।*
*ਤਿਨ ਕੌ ਪੂਜੇ ਸਗਲ ਜਹਾਨਾ।*

ਪੁੱਤਰ ਕਰਤਾਰਪੁਰ ਰਹੇ ਹਨ। ਭਾਈ ਲਹਿਣਾ ਜੀ ਗੁਰੂ ਅੰਗਦ ਬਣੇ ਤੇ ਖਡੂਰ ਸਾਹਿਬ ਦੀ ਧਰਤੀ 'ਤੇ ਆਏ। ਪਰ ਪੁੱਤਰਾਂ ਨੇ ਗੁਰੂ ਘਰ ਨਾਲ ਕੋਈ ਮੇਲ ਨਹੀਂ ਰੱਖਿਆ। ਬਾਬਾ ਸ੍ਰੀ ਚੰਦ ਆਪਣੀ ਵੱਖਰੀ ਗੱਲ ਕਰਦੇ ਹਨ।

ਗੁਰੂ ਅੰਗਦ ਸਾਹਿਬ ਖਡੂਰ ਆਏ ਹਨ। ਮੇਰੇ ਮਾਲਕ ਦੀ ਕ੍ਰਿਪਾ ਨਾਲ ਇਹਨਾਂ ਘਰ ਦੋ ਪੁੱਤਰ ਮਾਲਕ ਨੇ ਦਿੱਤੇ ਹਨ ਤੇ ਦੋ ਧੀਆਂ ਹਨ। ਦੋ ਪੁੱਤਰ ਹਨ ਬਾਬਾ ਦਾਸੂ ਜੀ ਤੇ ਬਾਬਾ ਦਾਤੂ ਜੀ, ਪਰ ਸ਼ਬਦ ਸਾਹਿਬਜ਼ਾਦੇ ਨਹੀਂ ਵਰਤਿਆ। ਦੋ ਧੀਆਂ ਹਨ ਬੀਬੀ ਅਮਰੋ ਜੀ ਤੇ ਬੀਬੀ ਅਨੋਖੀ ਜੀ। ਗੁਰੂ ਅੰਗਦ ਦੇਵ ਜੀ ਦੇ ਘਰ ਅੰਦਰ ਬਾਬਾ ਅਮਰਦਾਸ ਜੀ ਆਏ ਹਨ। ਜਿਸ ਦਿਨ ਗੁਰਤਾ ਗੱਦੀ ਦਿੱਤੀ ਗਈ, ਉਸ ਦਿਨ ਪੁੱਤਰਾਂ ਨੂੰ ਨਹੀਂ, ਉਸ ਦਿਨ ਆਪਣੇ ਸੇਵਕ ਬਾਬਾ ਅਮਰਦਾਸ ਜੀ ਨੂੰ ਗੱਦੀ ਦਿੱਤੀ ਹੈ। ਕਹਿੰਦੇ ਹਨ, ਇਹ ਤਾਂ ਗੱਦੀ ਪੂਰਬਲੇ ਭਾਗਾਂ ਨਾਲ ਮਿਲਦੀ ਹੈ। ਜੇ ਕੋਈ ਕਹੇ ਕਿ ਮੈਂ ਗੁਰੂ ਦਾ ਪੁੱਤਰ ਹਾਂ ਤੇ ਮੇਰਾ ਹੱਕ ਹੈ, ਇਹ ਸਵਾਲ ਹੀ ਨਹੀਂ ਪੈਦਾ ਹੁੰਦਾ। ਸਾਹਿਬ ਨੇ ਕਿਹਾ, ਪੁਰਖਾ ! ਖਡੂਰ ਸਾਹਿਬ ਨਹੀਂ ਰਹਿਣਾ, ਤੁਸੀਂ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਜਾਓ।

ਗੁਰੂ ਅਮਰਦਾਸ ਜੀ ਗੋਇੰਦਵਾਲ ਆ ਗਏ। ਗੁਰੂ ਅੰਗਦ ਸਾਹਿਬ ਨੇ ਪ੍ਰਭਪੁਰ ਪਿਆਨਾ ਕੀਤਾ। ਇਤਿਹਾਸ ਕਹਿੰਦਾ ਹੈ ਕਿ ਉਸ ਵੇਲੇ ਦਾ ਬ੍ਰਾਹਮਣ-ਵਾਦ, ਉਸ ਵੇਲੇ ਦੇ ਉੱਚੀ ਜਾਤ ਵਾਲੇ ਜਿਨ੍ਹਾਂ ਦੇ ਪਾਖੰਡ ਚਕਨਾਚੂਰ ਹੁੰਦੇ ਪਏ ਸਨ, ਉਹਨਾਂ ਬਾਬੇ ਦਾਤੂ ਨੂੰ ਚੁੱਕਿਆ ਕਿ ਹੱਕ ਤਾਂ ਤੇਰਾ ਬਣਦਾ ਹੈ ਗੱਦੀ ਦਾ ਤੇ ਤੂੰ ਘਰ ਬੈਠਾ ਹੈਂ ਤੇ ਉਹ ਬਜ਼ੁਰਗ ਤੇਰੇ ਬਾਪੂ ਦੀ ਥਾਂ ਬੈਠ ਗਿਆ। ਬਾਬਾ ਦਾਤੂ ਤੁਰਿਆ ਤੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਆਇਆ। ਬਾਬਾ ਅਮਰਦਾਸ ਜੀ ਦੀ ਉਮਰ ਉਸ ਵੇਲੇ 80 ਸਾਲ ਤੋਂ ਜ਼ਿਆਦਾ ਹੋ ਚੁੱਕੀ ਸੀ। ਸਿੰਘਾਸਣ ਉੱਪਰ ਬੈਠੇ ਹਨ। ਦਾਤੂ ਜੀ ਖਡੂਰ ਤੋਂ ਆਏ ਹਨ। ਅੱਖਾਂ ਵਿਚ ਖ਼ੂਨ ਉਤਰਿਆ ਤੇ ਮੱਥੇ 'ਤੇ ਤਿਊੜੀ ਹੈ। ਮੱਥਾ ਟੇਕਿਆ ਨਹੀਂ, ਧੰਨ ਗੁਰੂ ਅਮਰਦਾਸ ਜੀ ਨੂੰ ਆਉਂਦਿਆਂ

ਸਾਰ ਛਾਤੀ ਵਿਚ ਲੱਤ ਮਾਰੀ ਤੇ ਸਾਹਿਬ ਉਸ ਵੇਲੇ ਸਿੰਘਾਸਣ ਤੋਂ ਡਿੱਗ ਪਏ ਹਨ। ਉਹਨਾਂ ਨੇ ਬਾਬੇ ਦਾਤੂ ਦੇ ਘੁੱਟ ਕੇ ਚਰਨ ਫੜ ਲਏ। ਕਹਿਣ ਲੱਗੇ ਗੁਰੂ ਪੁੱਤਰ ! ਉਮਰ ਜ਼ਿਆਦਾ ਹੋ ਗਈ ਹੈ, ਕੇਵਲ ਹੱਡੀਆਂ ਦਾ ਮੁੱਠ ਹੈ। ਕਿਤੇ ਤੇਰੇ ਕੋਮਲ ਚਰਨਾਂ ਨੂੰ ਸੱਟ ਤਾਂ ਨਹੀਂ ਲੱਗੀ ? ਕਿਉਂਕਿ ਤੁਹਾਡੇ ਬਾਪੂ ਦੇ ਦਰ 'ਤੇ ਆ ਕੇ ਮੈਨੂੰ ਨਿਗੁਰੇ ਨੂੰ ਗੁਰੂ ਦੀ ਰਹਿਮਤ ਮਿਲੀ ਸੀ। ਜਦੋਂ ਇੰਨੇ ਸ਼ਬਦ ਕਹੇ, ਉਸ ਵੇਲੇ ਆਵਾਜ਼ ਦਿੱਤੀ ਗੁਰੂ ਅਮਰਦਾਸ ਜੀ ! ਇਹ ਕਿਉਂ ? ਨਿਮਰਤਾ ਦੇ ਪੁੰਜ ਕਹਿੰਦੇ ਹਨ, ਸਿੱਖੋ ! ਮੈਨੂੰ ਲੱਤ ਵੱਜਣੀ ਚਾਹੀਦੀ ਸੀ। ਕਿਉਂ ? ਕਹਿੰਦੇ ਹਨ, ਮੇਰੇ ਗੁਰੂ ਅੰਗਦ ਸਾਹਿਬ ਦਾ ਪੁੱਤਰ ਆਇਆ ਹੈ ਤੇ ਉਸ ਨੂੰ ਜੀ ਆਇਆਂ ਨਹੀਂ ਕਿਹਾ, ਇਸ ਕਰਕੇ ਮੈਨੂੰ ਸਜ਼ਾ ਮਿਲੀ ਹੈ।

ਹਜ਼ੂਰ ਗੋਇੰਦਵਾਲ ਸਾਹਿਬ ਦੀ ਧਰਤੀ ਨੂੰ ਛੱਡ ਕੇ ਚਲੇ ਗਏ ਤੇ ਪਿੰਡ ਬਾਸਰਕੇ ਆ ਗਏ। ਬਾਬਾ ਦਾਤੂ ਕੁਝ ਦਿਨ ਗੋਇੰਦਵਾਲ ਬੈਠੇ ਹਨ। ਪਿਆਰਿਉ ! ਗੁਰਤਾ ਗੱਦੀ ਦਾ ਸੰਬੰਧ ਕੇਵਲ ਗੋਲਕ ਨਾਲ ਨਹੀਂ, ਗੁਰਤਾ ਗੱਦੀ ਨਾਲ ਤਾਂ ਅੰਦਰ ਨੂੰ ਸ਼ਾਂਤੀ ਤੇ ਰੂਹਾਨੀਅਤ ਦੇ ਭੰਡਾਰੇ ਭਰੇ ਜਾਂਦੇ ਹਨ। ਸਿੱਖ ਸੰਗਤ ਬੇਹਬਲ ਹੋ ਗਈ। ਉਸ ਵੇਲੇ ਬਾਬਾ ਦਾਤੂ ਬੈਠਾ ਰਿਹਾ। ਜਿੰਨੀ ਕੁ ਪੂਜਾ ਸੀ ਉਹ ਸਾਰੀ ਲੈ ਕੇ ਰਾਤ ਨੂੰ ਗੋਇੰਦਵਾਲ ਸਾਹਿਬ ਤੋਂ ਖਡੂਰ ਨੂੰ ਤੁਰਿਆ। ਰਸਤੇ ਵਿਚ ਚੋਰਾਂ ਨੇ ਰੋਕ ਲਿਆ। ਜਿਹੜੀ ਲੱਤ ਗੁਰੂ ਅਮਰਦਾਸ ਜੀ ਨੂੰ ਮਾਰੀ ਸੀ, ਉਸ ਲੱਤ ਵਿਚ ਫਿਰ ਪੀੜ ਉੱਠੀ। ਉਸ ਪੀੜ ਨਾਲ ਬਾਬਾ ਦਾਤੂ ਕੁਰਲਾ ਉਠਿਆ। ਅਖ਼ੀਰ ਵਿਚ ਗੁਰੂ ਅਮਰਦਾਸ ਜੀ ਦੇ ਕੋਲ ਆਏ। ਕਿਹਾ ਦਾਤਾਰ ! ਪਰ ਅੰਦਰ ਨਹੀਂ ਸੀ ਝੁਕਦਾ ਪਿਆ, ਲੱਤ ਵਿਚ ਦਰਦ ਹੈ। ਕਹਿਣ ਲੱਗੇ ਠੀਕ ਤਾਂ ਹੋਵੇਗੀ ਪਰ ਜਦੋਂ ਸਾਡਾ ਦੋਹਤਾ ਗੱਦੀ ਉੱਪਰ ਬਿਰਾਜਮਾਨ ਹੋਵੇਗਾ। ਬਾਬੇ ਦਾਤੂ ਦੇ ਅੰਦਰ ਦੀ ਦਰਦ ਗਈ ਨਹੀਂ।

ਸਮਾਂ ਆਇਆ, ਧੰਨ ਗੁਰੂ ਅੰਗਦ ਸਾਹਿਬ ਦੇ ਦੋਹਾਂ ਪੁੱਤਰਾਂ ਨੇ ਵਿਰੋਧ ਕੀਤਾ ਹੈ। ਗੁਰੂ ਅਮਰਦਾਸ ਗੁਰਤਾ ਗੱਦੀ ਉੱਪਰ ਬਿਰਾਜਮਾਨ ਹਨ। ਭਾਈ ਜੇਠਾ ਜੀ ਗੁਰੂ ਬਣਨ ਲੱਗੇ ਹਨ। ਗੁਰੂ ਅਮਰਦਾਸ ਜੀ ਦੇ ਦੋ ਪੁੱਤਰ ਹਨ ਬਾਬਾ ਮੋਹਰੀ ਜੀ ਤੇ ਬਾਬਾ ਮੋਹਨ ਜੀ। ਦੋ ਧੀਆਂ ਹਨ, ਬੀਬੀ ਭਾਨੀ ਤੇ ਬੀਬੀ ਦਾਨੀ। ਜਦੋਂ ਗੁਰਤਾ ਗੱਦੀ ਦਿੱਤੀ ਹੈ ਤਾਂ ਉਸ ਦਿਨ ਅਰਜ਼ ਕੀਤੀ ਸੀ। ਪੁੱਤਰ ਕੋਲ ਬੁਲਾਏ ਹਨ, ਬਾਬਾ ਮੋਹਨ ਆਕੀ ਹੋ ਗਿਆ। ਉਸ ਨੇ ਪ੍ਰਵਾਹ ਨਹੀਂ ਕੀਤੀ। ਪਰ ਗੁਰੂ ਜੀ ਨੇ ਆਪਣੇ ਕੋਲ ਖਲੋ ਕੇ ਕਿਹਾ ਸੀ ਕਿ ਮੇਰੇ ਸਾਹਮਣੇ ਨਮਸਕਾਰ ਕਰੋ ਤੇ ਉਥੇ ਸਾਹਿਬ ਨੇ ਸ਼ਬਦ ਵਰਤਿਆ ਸੀ-

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥*

(ਅੰਗ ੯੨੪)

ਬਾਬਾ ਮੋਹਰੀ ਜੀ ਚਰਨਾਂ ਵਿਚ ਝੁੱਕੇ ਹਨ। ਉਹਨਾਂ ਨੂੰ ਸਨਮੁਖ ਦੀ ਪੱਦਵੀ ਦਿੱਤੀ ਹੈ ਗੁਰੂ ਗ੍ਰੰਥ ਸਾਹਿਬ ਨੇ।

ਗੁਰੂ ਰਾਮਦਾਸ ਜੀ ਦੇ ਘਰ ਅੰਦਰ ਤਿੰਨ ਪੁੱਤਰ ਹੋਏ। ਬਾਬਾ ਪ੍ਰਿਥੀਆ ਜੀ, ਛੋਟੇ ਬਾਬਾ ਮਹਾਂ ਦੇਵ ਜੀ ਤੇ ਸਭ ਤੋਂ ਛੋਟੇ ਹਨ ਧੰਨ ਗੁਰੂ ਅਰਜਨ ਦੇਵ ਜੀ। ਗੁਰਮੁਖੋ ! ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਗੱਦੀ ਮਿਲੀ ਹੈ, ਪਰ ਪ੍ਰਿਥੀਏ ਨੇ ਰੱਜ ਕੇ ਵਿਰੋਧ ਕੀਤਾ ਹੈ। ਬਾਬਾ ਮਹਾਂਦੇਵ ਵੀ ਮਸਤਾਨੇ ਰਹੇ। ਪਰ ਜਦੋਂ ਗੁਰੂ ਰਾਮਦਾਸ ਜੀ ਨੇ ਗੁਰਤਾ ਗੱਦੀ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ ਤਾਂ ਇਕ ਪੁੱਤਰ ਮੋਹਰੀ ਨੂੰ ਸਨਮੁਖ ਦੀ ਪੱਦਵੀ ਮਿਲਦੀ ਹੈ ਤੇ ਇਕ ਗੁਰੂ ਕਾ ਪੁੱਤਰ ਜਿਸ ਦੇ ਲਈ ਸ਼ਬਦ ਵਰਤੇ ਸਨ-

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥*

(ਅੰਗ ੧੨੦੦)

ਉਸ ਪੁੱਤਰ ਨੇ ਵਿਰੋਧ ਕੀਤਾ। ਗੁਰੂ ਨੇ ਅਰਦਾਸ ਵਿਚ ਕੀ ਸ਼ਾਮਿਲ ਕਰਨਾ ਸੀ, ਸਦਾ ਲਈ ਗੁਰੂ ਪੰਥ ਵਿਚੋਂ ਇਕ ਆਵਾਜ਼ ਆਈ ਕਿ ਮੀਣਿਆਂ ਨਾਲ ਸਿੱਖ ਕਦੀ ਰੋਟੀ-ਪਾਣੀ ਦੀ ਸਾਂਝ ਨਾ ਰੱਖੇ। ਇਥੇ ਸਿਧਾਂਤ ਕਰਕੇ ਅਦਬ ਮਿਲਦਾ ਹੈ ਨਾ ਕਿ ਕੇਵਲ ਖ਼ੂਨ ਕਰਕੇ।

ਸਮਾਂ ਲੰਘਿਆ। ਧੰਨ ਗੁਰੂ ਅਰਜਨ ਦੇਵ ਜੀ ਦੇ ਇਕ ਸਾਹਿਬਜ਼ਾਦਾ ਜਿਨ੍ਹਾਂ ਨੂੰ ਗੁਰਤਾ ਗੱਦੀ ਮਿਲੀ, ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਪੁੱਤਰ ਹਨ— ਬਾਬਾ ਗੁਰਦਿੱਤਾ, ਬਾਬਾ ਅਟਲ, ਬਾਬਾ ਸੂਰਜ ਮੱਲ, ਬਾਬਾ ਅਣੀ ਰਾਏ ਤੇ ਗੁਰੂ ਤੇਗ਼ ਬਹਾਦਰ ਤੇ ਇਕ ਬੇਟੀ ਬੀਬੀ ਵੀਰੋ। ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਤਾ ਗੱਦੀ ਆਪਣੇ ਪੁੱਤਰ ਨੂੰ ਨਹੀਂ, ਆਪਣੇ ਪੋਤਰੇ ਨੂੰ ਦਿੱਤੀ ਹੈ। ਬਾਬਾ ਗੁਰਦਿੱਤੇ ਦੇ ਦੋ ਪੁੱਤਰ ਹਨ- ਬਾਬਾ ਧੀਰ ਮੱਲ ਤੇ ਧੰਨ ਗੁਰੂ ਹਰਿਰਾਇ ਸਾਹਿਬ ਜੀ। ਗੁਰੂ ਸਾਹਿਬ ਨੇ ਗੱਦੀ ਆਪਣੇ ਪੋਤੇ ਗੁਰੂ ਹਰਿਰਾਇ ਸਾਹਿਬ ਨੂੰ ਦਿੱਤੀ। ਗੁਰੂ ਹਰਿਰਾਇ ਸਾਹਿਬ ਦੇ ਅੱਗੇ ਦੋ ਪੁੱਤਰ ਹਨ। ਗੁਰੂ ਹਰਿਰਾਇ ਸਾਹਿਬ ਤੋਂ ਬਾਅਦ ਗੁਰੂ ਹਰਿਕ੍ਰਿਸ਼ਨ ਸਾਹਿਬ। ਗਰੂ ਹਰਿਕ੍ਰਿਸ਼ਨ ਜੀ ਤੋਂ ਬਾਅਦ ਗੁਰੂ ਤੇਗ਼ ਬਹਾਦਰ ਜੀ ਗੁਰੂ ਬਣੇ। ਉਹਨਾਂ ਦੇ ਇਕ ਸਪੁੱਤਰ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਉਹਨਾਂ ਨੂੰ ਗੁਰਤਾ ਗੱਦੀ ਦਿੱਤੀ ਗਈ।

ਹੁਣ ਜਿਨ੍ਹਾਂ ਚੌਹਾਂ ਸਾਹਿਬਜ਼ਾਦਿਆਂ ਦਾ ਜ਼ਿਕਰ ਕੀਤਾ ਜਾਂਦਾ ਹੈ, ਉਹਨਾਂ ਦੇ ਇਤਿਹਾਸ ਵਿਚੋਂ ਅਰਜ਼ ਕਰਨੀ ਚਾਹੁੰਦਾ ਹਾਂ। ਉਹਨਾਂ ਚਾਰਾਂ ਨੇ ਕਿੰਨੀ ਕੁ ਮਹਾਨ ਕੁਰਬਾਨੀ ਕੀਤੀ ਤੇ ਅਰਦਾਸੀਆ ਸਿੱਖ ਅਰਦਾਸ ਕਰਦਿਆਂ ਕਹਿੰਦਾ ਹੈ, ਸਿੱਖਾ ! ਕੱਲ ਪੰਜ ਪਿਆਰੇ ਤੇਰੇ ਨਾਲ ਹਨ ਤੇ ਅੱਜ ਗੁਰੂ ਦੇ ਚਾਰ ਲਾਲਾਂ ਨੂੰ ਚੇਤੇ ਕਰੀਂ, ਜਿਹੜੇ ਸਿਦਕ ਨਾਲ, ਦ੍ਰਿੜ੍ਹਤਾ ਨਾਲ ਸਿਰ ਧੜ ਦੀ ਬਾਜ਼ੀ ਲਾ ਗਏ, ਪਰ ਝੁੱਕੇ ਨਹੀਂ। ਜਦੋਂ ਚਾਰ ਬਾਬਿਆਂ ਨੂੰ ਚੇਤੇ ਕਰੇਂਗਾ ਅਰਦਾਸ ਕਰਨ ਵਾਲਿਆ ! ਤਾਂ ਉਹਨਾਂ ਦੀ ਦ੍ਰਿੜ੍ਹਤਾ ਤੇਰੇ ਅੰਦਰ ਗੁਰੂ ਕ੍ਰਿਪਾ ਨਾਲ ਆਵੇਗੀ। ਸਭ ਤੋਂ ਵੱਡੇ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਬਾਬਾ ਅਜੀਤ ਸਿੰਘ ਜੀ, ਜਿੰਨ੍ਹਾਂ ਦਾ ਜਨਮ ਪਉਂਟਾ ਸਾਹਿਬ ਦੀ ਧਰਤੀ 'ਤੇ ਭੰਗਾਣੀ ਦਾ ਯੁੱਧ ਜਿੱਤਣ ਤੋਂ ਬਾਅਦ

ਹੋਇਆ। ਇਹਨਾਂ ਦਾ ਜਨਮ ਮਾਤਾ ਸੁੰਦਰੀ ਜੀ ਦੀ ਕੁੱਖ ਵਿਚੋਂ ਹੋਇਆ। ਆਨੰਦਪੁਰ ਸਾਹਿਬ ਦੀ ਧਰਤੀ 'ਤੇ ਮਾਤਾ ਜੀਤੋ ਜੀ ਦੀ ਕੁੱਖ ਵਿਚੋਂ ਬਾਬਾ ਜੁਝਾਰ ਸਿੰਘ ਜੀ, ਬਾਬਾ ਜੋਰਾਵਰ ਸਿੰਘ ਜੀ ਤੇ ਸਭ ਤੋਂ ਛੋਟੇ ਮੇਰੇ ਗੁਰੂ ਦੇ ਲਾਲ ਬਾਬਾ ਫਤਹਿ ਸਿੰਘ ਜੀ। ਬਾਬਾ ਅਜੀਤ ਸਿੰਘ ਜੀ ਨੇ ਸ਼ਹਾਦਤ ਤੋਂ ਪਹਿਲਾਂ ਵੀ ਜੰਗਾਂ ਲੜੀਆਂ ਹਨ।

ਬਾਬਾ ਜੁਝਾਰ ਸਿੰਘ ਸਬੰਧੀ ਕਿਹਾ ਜਾਂਦਾ ਹੈ ਕਿ ਇਹਨਾਂ ਦੀ ਇੰਨੀ ਕੁ ਯਾਦਦਾਸ਼ਤ ਸੀ ਕਿ ਛੋਟੀ ਜਿਹੀ ਉਮਰ ਵਿਚ ਬਾਬਾ ਜੁਝਾਰ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਣੀਆਂ ਕੰਠ ਕਰ ਲਈਆਂ ਸਨ। ਜਿਸ ਦਿਨ ਅੰਮ੍ਰਿਤ ਦੀ ਦਾਤ ਸਿੱਖਾਂ ਨੂੰ ਦਿੱਤੀ ਗਈ ਉਸ ਦਿਨ ਚਾਰੇ ਪੁੱਤਰਾਂ ਨੂੰ ਗੁਰੂ ਕਲਗੀ ਵਾਲੇ ਦੀ ਨਜ਼ਰ ਵਿਚ ਅੰਮ੍ਰਿਤ ਦੀ ਦਾਤ ਦਿੱਤੀ ਗਈ। ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ, ਬਾਬਾ ਫਤਹਿ ਸਿੰਘ ਜੀ। ਸ੍ਰੀ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਸਾਹਿਬ ਜਿਸ ਦਿਨ ਤੁਰੇ ਹਨ। ਮਾਤਾ ਜੀਤੋ ਜੀ ਘੇਰਾ ਪੈਣ ਤੋਂ ਪਹਿਲਾਂ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਪਿਆਨਾ ਕਰ ਗਏ ਸਨ। ਜਿਸ ਦਿਨ ਬਾਬਾ ਫਤਹਿ ਸਿੰਘ ਜੀ ਨੂੰ ਮਾਤਾ ਜੀਤੋ ਦਾ ਵਿਛੋੜਾ ਪਿਆ, ਉਸ ਦਿਨ ਸਭ ਤੋਂ ਛੋਟੇ ਬਾਬਾ ਫਤਹਿ ਸਿੰਘ ਜੀ ਦੀ ਆਯੂ 2 ਸਾਲ ਦੀ ਸੀ। ਆਨੰਦਪੁਰ ਦੇ ਕਿਲ੍ਹੇ ਨੂੰ ਘੇਰਾ ਪਿਆ। ਸਾਹਿਬ ਦੇ ਦੋ ਸਪੁੱਤਰ ਬਾਬਾ ਜੁਝਾਰ ਸਿੰਘ ਜੀ ਤੇ ਬਾਬਾ ਅਜੀਤ ਸਿੰਘ ਜੀ, ਉਹ ਆਪਣੇ ਆਪਣੇ ਘੋੜਿਆਂ 'ਤੇ ਸਵਾਰ ਸਨ। ਦੋਨੋਂ ਛੋਟੇ ਸਾਹਿਬਜ਼ਾਦੇ ਇਹਨਾਂ ਨੂੰ ਮਾਤਾ ਗੁਜਰੀ ਜੀ ਨੇ ਆਪਣੇ ਘੋੜੇ ਦੇ ਅੱਗੇ ਬਿਠਾਇਆ ਸੀ। ਅੱਗੇ-ਅੱਗੇ ਤੁਰਦਾ ਹੋਇਆ ਇਹ ਦਲ ਸਰਸਾ ਨਦੀ ਦੇ ਕਿਨਾਰੇ ਆ ਗਿਆ ਤਾਂ ਇਹਨਾਂ ਗੁਰੂ ਦੇ ਪੁੱਤਰਾਂ ਦਾ ਵਿਛੋੜਾ ਪੈ ਗਿਆ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਵਿਛੜ ਗਏ। ਗੁਰੂ ਗੋਬਿੰਦ ਸਿੰਘ ਜੀ ਤੇ ਵੱਡੇ ਸਾਹਿਬਜ਼ਾਦੇ ਸ੍ਰੀ ਆਨੰਦਪੁਰ ਸਾਹਿਬ ਤੋਂ ਚੱਲ ਚਮਕੌਰ ਦੀ ਗੜ੍ਹੀ ਵਿਚ ਪਹੁੰਚ ਗਏ। ਇਥੇ ਗੁਰੂ ਕਲਗੀ ਵਾਲੇ ਦੇ ਸਪੁੱਤਰ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਮੈਦਾਨੇ ਜੰਗ ਵਿਚ ਜੂਝੇ। ਬਾਬਾ ਅਜੀਤ ਸਿੰਘ ਜੀ ਦੁਸ਼ਮਣਾਂ ਨਾਲ ਜੂਝੇ। ਪਰ ਜਦੋਂ ਪਿਤਾ ਦੇ ਦੇਖਦਿਆਂ ਤੀਰ ਖ਼ਤਮ ਹੋਏ ਤੇ ਨਾਗਣੀ ਸੀਨੇ ਵਿਚ ਵੱਜੀ ਤਾਂ ਮਾਨੋ ਅੰਦਰ ਦੀਆਂ ਨਾੜਾਂ ਖਿੱਚ ਕੇ ਬਾਹਰ ਆ ਗਈਆਂ ਤੇ ਗੁਰੂ ਕਲਗੀ ਵਾਲੇ ਦੇ ਮੁਖ ਵਿਚੋਂ ਸ਼ਬਦ ਨਿਕਲੇ ਸਨ-

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

(ਅੰਗ ੧੨੪੯)

ਅਜੇ ਵੱਡੇ ਨੇ ਸ਼ਹਾਦਤ ਦਾ ਜਾਮ ਪੀਤਾ ਹੈ ਤੇ ਬਾਬਾ ਜੁਝਾਰ ਸਿੰਘ ਨੇ ਕਿਹਾ ਸੀ, ਪਿਤਾ ਜੀ-

*ਭਾਈ ਸੇ ਬਿਛੜ ਕਰ ਹਮੇ ਜੀਨਾ ਨਹੀ ਆਤਾ।*
*ਖਾਨਾ ਨਹੀ ਪੀਨਾ ਨਹੀ ਸੋਨਾ ਨਹੀ ਆਤਾ।*

ਸਾਹਿਬ ਨੇ ਸ਼ਬਦ ਵਰਤੇ ਸਨ-

*ਬੇਟਾ ਤੁਮ ਹੀ ਹੋ ਪੰਥ ਕੇ ਬੇੜੇ ਕੇ ਖਵਈਆ।*
*ਸਿਰ ਭੇਟ ਕਰੋ ਤਾਕਿ ਧਰਮ ਕੀ ਚਲੇ ਨਈਆ।*
*ਲੇ ਦੇ ਕੇ ਤੁਮ ਹੀ ਥੇ ਮੇਰੇ ਗੁਲਸ਼ਨ ਕੇ ਬਸਈਆ।*
*ਲੋ ਜਾਉ ਰਾਹ ਤਕਤੇ ਹੈਂ ਖ਼ਲਕ ਮੇਂ ਭਈਆ।*

ਬਾਬਾ ਜੁਝਾਰ ਸਿੰਘ ਜੀ ਨਮਸਕਾਰ ਕਰਕੇ ਤੁਰੇ। ਜਦੋਂ ਬਾਬਾ ਜੁਝਾਰ ਸਿੰਘ ਜੀ ਸ਼ਹਾਦਤ ਦਾ ਜਾਮ ਪੀ ਗਏ ਤਾਂ ਕਲਗੀ ਵਾਲੇ ਦੇ ਮੁਖ ਵਿਚੋਂ ਨਿਕਲਿਆ ਸੀ-

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥*
*ਪ੍ਰਭ ਕੀ ਆਗਿਆ ਮਾਨੈ ਮਾਥੈ॥* (ਅੰਗ ੨੬੮)

ਜਿਸ ਦਿਨ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋਏ ਤਾਂ ਉਸ ਦਿਨ ਕਲਗੀ ਵਾਲੇ ਦਾ ਆਗਮਨ ਦਿਵਸ ਸੀ। ਰਾਤ ਨੂੰ ਚਮਕੌਰ ਦੀ ਗੜ੍ਹੀ ਛੱਡੀ ਅਤੇ ਮਾਛੀਵਾੜੇ ਦੇ ਜੰਗਲਾਂ ਵਿਚ ਆ ਗਏ। ਬੀਬੀ ਸ਼ਰਨ ਕੌਰ ਨੇ ਚਮਕੌਰ ਦੀ ਗੜ੍ਹੀ ਵਿਚ ਇਹਨਾਂ ਦੋਹਾਂ ਦਾ ਸਸਕਾਰ ਕੀਤਾ। ਉਸ ਬੀਬੀ ਨੂੰ ਜੀਊਂਦੇ ਜੀਅ ਬੱਲਦੀ ਹੋਈ ਚਿਖਾ ਦੇ ਵਿਚ ਸੁੱਟ ਕੇ ਸ਼ਹੀਦ ਕੀਤਾ ਗਿਆ।

ਸਰਹੰਦ ਪਹੁੰਚ ਜਾਂਦੇ ਹਨ ਛੋਟੇ ਸਾਹਿਬਜ਼ਾਦੇ। ਇਹਨਾਂ ਸਾਹਿਬਜ਼ਾਦਿਆਂ ਨੂੰ ਠੰਢੇ ਬੁਰਜ ਵਿਚ ਰੱਖਿਆ ਗਿਆ। ਮਾਤਾ ਗੁਜਰੀ ਜੀ ਨਾਲ ਹਨ। ਗੁਰਮੁਖੋ ! ਇਥੇ ਕਚਹਿਰੀ ਵਿਚ ਇਹਨਾਂ ਨੂੰ ਬੁਲਾਇਆ ਗਿਆ ਸੀ। ਸਵਾਲ ਤੇ ਜਵਾਬ ਹੋਏ। ਬਾਬਾ ਫਤਹਿ ਸਿੰਘ ਨੇ ਇਕ ਬੜਾ ਸੋਹਣਾ ਉੱਤਰ ਦਿੱਤਾ ਸੀ ਕਿ ਜੰਗਲਾਂ ਵਿਚ ਜਾਵਾਂਗੇ। ਸਿੱਖ ਇਕੱਠੇ ਕਰਾਂਗੇ। ਸ਼ਸਤਰ ਬਣਾਵਾਂਗੇ ਤੇ ਤੁਹਾਡੇ ਨਾਲ ਆ ਕੇ ਲੜਾਂਗੇ। ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਝੁੱਕੇ ਨਹੀਂ। ਮਾਤਾ ਗੁਜਰੀ ਜੀ ਨੇ ਤੁਰਨ ਤੋਂ ਪਹਿਲਾਂ ਇਕੋ ਗੱਲ ਕਹੀ ਸੀ, ਬੇਟਾ ! ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਹੋ। ਤੁਹਾਡੇ ਦਾਦਾ ਗੁਰੂ ਤੇਗ਼ ਬਹਾਦਰ ਜੀ ਹਨ। ਬਾਬਾ ਜੋਰਾਵਰ ਸਿੰਘ ਜੀ, ਬਾਬਾ ਫਤਹਿ ਸਿੰਘ ਜੀ ਅੱਜ ਦਾਦੀ ਮਾਂ ਨੂੰ ਅਖ਼ੀਰਲੇ ਵੇਲੇ ਮਿਲੇ ਤੇ ਕਿਹਾ ਮਾਂ ! ਤੂੰ ਦੇਖੀਂ ਬੁਰਜ ਦੇ ਉੱਪਰ ਖਲੋ ਕੇ, ਤੇਰੇ ਪੋਤਰੇ ਹੱਸ ਕੇ ਸ਼ਹਾਦਤ ਦਾ ਜਾਮ ਪੀਣਗੇ ਤੇ ਦਾਦੇ ਦੀ ਤਰ੍ਹਾਂ ਸਾਡਾ ਸਿਦਕ ਨਿਭੇਗਾ। ਦੋਨੋਂ ਤੁਰ ਪਏ। ਕਚਹਿਰੀ ਵਿਚ ਗਏ। ਅਖ਼ੀਰ ਵਾਲਾ ਸਮਾਂ ਸੀ ਤੇ ਕਿਹਾ ਬੱਚਿਉ ! ਜੇਕਰ ਤੁਸੀਂ ਅੱਜ ਨਾ ਮੰਨੇ ਤਾਂ ਖ਼ਤਮ ਕਰ ਦਿੱਤੇ ਜਾਉਗੇ। ਉਥੇ ਉਹਨਾਂ ਕਿਹਾ-

*ਸੱਚ ਕੋ ਮਿਟਾਉਗੇ ਤੋ ਮਿਟੋਗੇ ਜਹਾਂ ਸੇ।*
*ਡਰਤਾ ਨਹੀ ਅਕਾਲ ਪੁਰਖ ਕਿਸੀ ਸ਼ਹਿਨਸ਼ਾਹ ਕੀ ਸ਼ਾਨ ਸੇ।*
*ਉਪਦੇਸ਼ ਅਪਨਾ ਸੁਨ ਲਉ ਜ਼ਰਾ ਦਿਲ ਕੇ ਕਾਨ ਸੇ।*
*ਕਹਿ ਰਹੇ ਹੈਂ ਹਮ ਤੁਮ ਕੋ ਦਿਲ ਕੀ ਜ਼ੁਬਾਂ ਸੇ।*

ਬਾਬਾ ਜੋਰਾਵਰ ਸਿੰਘ ਜੀ, ਬਾਬਾ ਫਤਹਿ ਸਿੰਘ ਜੀ ਸਿਦਕ ਨਾਲ ਉਸ ਅਕਾਲ ਪੁਰਖ ਦੇ ਚਰਨਾਂ ਦਾ ਧਿਆਨ ਟਿਕਾਉਂਦੇ ਹੋਏ, ਪਿਤਾ ਗੁਰੂ ਦੇ ਚਰਨਾਂ ਦੀ ਟੇਕ ਲੈ ਕੇ ਨੀਹਾਂ ਵਿਚ ਚਿਣੇ ਗਏ। ਜਦੋਂ ਇਹਨਾਂ ਦੀ ਸ਼ਹਾਦਤ ਹੋਈ ਤਾਂ ਮਾਤਾ ਗੁਜਰੀ ਜੀ ਪ੍ਰਭਪੁਰ ਪਿਆਨਾ ਕਰ ਗਏ, ਇਹਨਾਂ ਦੀ ਸਸਕਾਰ ਟੋਡਰ ਮੱਲ ਨੇ ਕੀਤਾ।

ਗੁਰੂ ਕਲਗੀ ਵਾਲੇ ਪਾਤਿਸ਼ਾਹ ਬੈਠੇ ਹਨ ਰਾਏ ਕਲੇ ਦੇ ਕੋਲ। ਉਸਨੇ ਪੁੱਛਿਆ ਸੀ ਦਾਤਾ! ਕੀ ਸੇਵਾ ਕਰਾਂ ? ਕਹਿਣ ਲੱਗੇ, ਮੇਰੇ ਪੁੱਤਰਾਂ ਦਾ ਸੁਨੇਹਾ ਲਿਆ ਦੇ ਕਿ ਸਰਹੰਦ ਦੀ ਧਰਤੀ 'ਤੇ ਮੇਰੇ ਲਾਲਾਂ ਨਾਲ ਕੀ ਬੀਤਦੀ ਪਈ ਹੈ। ਪਤਾ ਤਾਂ ਸੀ, ਸਮਰੱਥ ਗੁਰੂ ਸਨ। ਨੂਰਾ ਮਾਹੀ ਆਇਆ ਸੀ। ਵਾਪਿਸ ਆ ਕੇ ਸਾਹਿਬ ਨੇ ਕਿਹਾ, ਤੂੰ ਸੱਚੋ ਸੱਚ ਦੱਸੀਂ। ਉਹ ਅਗੋਂ ਰੋ ਪਿਆ ਤੇ ਕਹਿੰਦਾ ਹੈ, ਨੀਂਹਾਂ ਵਿਚ ਚਿਣੇ ਗਏ ਹਨ। ਹਜ਼ੂਰ ਹੱਸ ਕੇ ਕਹਿੰਦੇ ਹਨ ਕਿ ਮੈਨੂੰ ਦੱਸ ਕੀ ਹੋਇਆ ? ਕਹਿੰਦਾ ਹੈ, ਦਾਤਾ ! ਨੀਂਹਾਂ ਦੇ ਵਿਚੋਂ ਵੀ ਤੇਰੇ ਬੱਚਿਆਂ ਦੇ ਮੁਖ ਤੋਂ ਕੇਵਲ ਵਾਹਿਗੁਰੂ ਦੀ ਆਵਾਜ਼ ਨਿਕਲੀ।

ਗੁਰਮੁਖੋ ! ਉਹਨਾਂ ਚਾਰ ਸਾਹਿਬਜ਼ਾਦਿਆਂ ਨੇ ਸਿਦਕ ਨਾਲ, ਦ੍ਰਿੜ੍ਹਤਾ ਨਾਲ ਗੁਰੂ ਦੇ ਭੈਅ ਵਿਚ ਰਹਿ ਕੇ ਸ਼ਹਾਦਤ ਦਾ ਜਾਮ ਪੀਤਾ ਤੇ ਅੱਜ ਤੱਕ ਜਦੋਂ ਸਿੱਖ ਅਰਦਾਸ ਕਰਦਾ ਹੈ ਤਾਂ ਇਕੱਲਾ ਨਹੀਂ, ਗੁਰੂ ਦੇ ਪੁੱਤਰਾਂ ਨੂੰ ਆਵਾਜ਼ ਮਾਰ ਕੇ ਕਹਿੰਦਾ ਹੈ, ਮੇਰੀ ਅਰਦਾਸ ਵਿਚ ਤੁਸੀਂ ਵੀ ਸ਼ਾਮਿਲ ਹੋਵੋ। ਆਉ ਉਹਨਾਂ ਸਾਹਿਬਜ਼ਾਦਿਆਂ ਦੀ ਕੁਰਬਾਨੀ ਤੋਂ ਅਸੀਂ ਕੁਝ ਸਿੱਖੀਏ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਟੇਕ ਲਈਏ, ਜਿਸ ਨੇ ਆਪਣਾ ਪਰਿਵਾਰ ਦੇ ਕੇ ਤੇਰੇ ਪਰਿਵਾਰ ਲਈ ਕਾਮਨਾ ਕਰਕੇ ਕਿਹਾ ਸੀ-

*ਸੁਖੀ ਬਸੈ ਮੋਰੋ ਪਰਿਵਾਰਾ॥*
*ਸੇਵਕ ਸਿੱਖ ਸਭੈ ਕਰਤਾਰਾ॥*

(ਚੌਪਈ ਸਾਹਿਬ)

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਚਾਲ੍ਹੀਆਂ ਮੁਕਤਿਆਂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜਦੋਂ ਸਿੱਖ ਗੁਰੂ ਚਰਨਾਂ ਵਿਚ ਅਰਦਾਸ ਕਰਦਾ ਹੈ ਤਾਂ ਭਾਵੇਂ ਉਹ ਸੰਗਤੀ ਰੂਪ ਵਿਚ ਅਰਦਾਸ ਕਰਦਾ ਹੋਵੇ ਤੇ ਭਾਵੇਂ ਇਕੱਲਾ ਇਕਾਂਤ ਵਿਚ ਨਿਭਾਏ ਹੋਏ ਆਪਣੇ ਨੇਮ ਤੋਂ ਬਾਅਦ ਅਰਦਾਸ ਕਰਦਾ ਹੋਵੇ। ਪੰਜ-ਦੱਸ ਮਿੰਟ ਦੇ ਅੰਦਰ ਇਕਾਗਰਤਾ ਨਾਲ ਜਦੋਂ ਕੋਈ ਅਰਦਾਸ ਕਰਦਾ ਹੈ ਤਾਂ ਇਸ ਅਰਦਾਸ ਦੇ ਅੰਦਰ ਗੁਰੂ ਦੇ ਸਿੱਖੋ ! ਇਕ ਤਾਂ ਆਪਣੇ ਗੁਰੂ ਸਾਹਿਬਾਨਾਂ ਦੇ ਇਤਿਹਾਸ ਨੂੰ ਯਾਦ ਕਰਦਾ ਹੈ। ਦੁਨੀਆਂ ਦੇ ਅੰਦਰ ਕੋਈ ਹੋਰ ਧਰਮ ਨਹੀਂ ਮਿਲੇਗਾ ਜੋ ਕੇਵਲ ਪੰਜ-ਸੱਤ ਮਿੰਟ ਦੇ ਅੰਦਰ-ਅੰਦਰ ਆਪਣੇ ਇਤਿਹਾਸ ਸਬੰਧੀ, ਆਪਣੇ ਪੰਥ ਦੇ ਸਬੰਧੀ, ਆਪਣੇ ਸ਼ਹੀਦਾਂ ਸਬੰਧੀ, ਆਪਣੇ ਗੁਰੂ ਦੇ ਮੁਰੀਦਾਂ ਸਬੰਧੀ ਆਪਣੇ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਜਾਚਨਾ ਕਰਦਾ ਹੋਵੇ। ਅਸੀਂ ਗੁਰੂ ਸਾਹਿਬਾਨਾਂ ਨੂੰ, ਉਸ ਤੋਂ ਇਲਾਵਾ ਸ਼ਹੀਦਾਂ ਨੂੰ, ਉਸ ਤੋਂ ਇਲਾਵਾ ਕਰਨੀ ਵਾਲਿਆਂ ਨੂੰ, ਗੁਰੂ ਦੇ ਤਖ਼ਤਾਂ ਨੂੰ, ਗੁਰੂ ਸਾਹਿਬ ਦੇ ਪਵਿੱਤਰ ਅਸਥਾਨਾਂ ਨੂੰ ਤੇ ਗੁਰੂ ਦੇ ਚਰਨਾਂ ਵਿਚ ਜੁੜ ਕੇ ਜੋ ਬੇਨਤੀ ਕਰਦੇ ਹਾਂ, ਅਸੀਂ ਉਸ ਮਾਲਕ ਦੇ ਚਰਨਾਂ ਵਿਚ ਅਰਦਾਸ ਕਰਦਿਆਂ ਇਹ ਸਾਰੇ ਬਚਨ ਪੰਜ-ਸੱਤ ਮਿੰਟ ਵਿਚ ਹੀ ਦੁਹਰਾ ਦੇਂਦੇ ਹਾਂ। ਦੱਸ ਗੁਰੂ ਸਾਹਿਬਾਨਾਂ ਤੋਂ ਬਾਅਦ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਉਸ ਤੋਂ ਬਾਅਦ ਅਸੀਂ ਜ਼ਿਕਰ ਕਰਦੇ ਹਾਂ ਪੰਜਾਂ ਪਿਆਰਿਆਂ ਦਾ ਤੇ ਜੋ ਅਰਦਾਸ ਦਾ ਇਹ ਦੂਜਾ ਪਹਿਰਾ ਹੈ, ਇਸ ਦੇ ਵਿਚ ਕਮਾਈ ਵਾਲਿਆਂ ਦਾ ਧਿਆਨ ਧਰਿਆ ਜਾਂਦਾ ਹੈ।

ਹਜ਼ੂਰ ਦੇ ਚਰਨਾਂ ਵਿਚ ਅਰਦਾਸ ਕਰਦਿਆਂ ਅਸੀਂ ਕਹਿੰਦੇ ਹਾਂ-

*ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ*
*ਹਠੀਆਂ ਜਪੀਆਂ ਤਪੀਆਂ ਜਿਨ੍ਹਾਂ ਨਾਮ ਜਪਿਆ,*
*ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿਠ ਕੀਤਾ।*

ਜਦੋਂ ਇਹਨਾਂ ਸਾਰਿਆਂ ਨੂੰ ਯਾਦ ਕੀਤਾ ਤਾਂ ਫਿਰ ਅਖ਼ੀਰ ਵਿਚ ਸ਼ਬਦ ਵਰਤਦੇ ਹਾਂ-

*ਤਿਨਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ ਬੋਲੋ ਜੀ ਵਾਹਿਗੁਰੂ।*

ਜਦੋਂ ਸ਼ਬਦ ਮੁਕਤੇ ਆਇਆ ਤੇ ਨਾਲ ਸ਼ਬਦ ਚਾਲੀ ਵੀ ਆਇਆ। ਜਦੋਂ ਮੁਕਤਿਆਂ ਦੇ ਇਤਿਹਾਸ ਨੂੰ ਅਸੀਂ ਪੜ੍ਹਦੇ ਹਾਂ ਤਾਂ ਪੰਜ ਮੁਕਤੇ ਵੀ ਆਏ ਹਨ, ਚਾਲੀ ਮੁਕਤੇ ਵੀ ਆਏ ਹਨ। ਤੁਸੀਂ ਕਹੋਗੇ ਪੰਜ ਮੁਕਤੇ ਕਿੱਥੋਂ ਆਏ ? ਜਦੋਂ ਅਸੀਂ ਇਤਿਹਾਸ ਨੂੰ ਪੜ੍ਹੀਏ ਤਾਂ ਕਵੀ ਸੰਤੋਖ ਸਿੰਘ ਦੇ ਬਚਨ ਪੜ੍ਹੋ। ਜਦੋਂ ਹਜ਼ੂਰ ਨੇ ਅੰਮ੍ਰਿਤ ਤਿਆਰ ਕੀਤਾ ਹੈ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਤਾਂ ਪਹਿਲਾਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ, ਜਿਨ੍ਹਾਂ ਵਿਚੋਂ ਪਿਆਰੇ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ, ਪਿਆਰੇ ਭਾਈ ਹਿੰਮਤ ਸਿੰਘ, ਪਿਆਰੇ ਭਾਈ ਸਾਹਿਬ ਸਿੰਘ ਤੇ ਪਿਆਰੇ ਭਾਈ ਮੋਹਕਮ ਸਿੰਘ, ਉਹਨਾਂ ਪੰਜਾਂ ਪਿਆਰਿਆਂ ਤੋਂ ਬਾਅਦ ਹਜ਼ੂਰ ਨੇ ਆਪ ਅੰਮ੍ਰਿਤ ਦੀ ਦਾਤ ਲਈ ਤੇ ਗੁਰਮੁਖੋ ! ਉਹਨਾਂ ਪੰਜਾਂ ਪਿਆਰਿਆਂ ਤੋਂ ਬਾਅਦ ਹਜ਼ੂਰ ਤੇ ਹਜ਼ੂਰ ਤੋਂ ਬਾਅਦ ਜਿਹੜੇ ਪੰਜ ਸਿੱਖਾਂ ਨੇ ਅੰਮ੍ਰਿਤ ਲਿਆ, ਉਹਨਾਂ ਨੂੰ ਪੰਜ ਮੁਕਤੇ ਕਿਹਾ ਹੈ। ਉਹ ਕਿਹੜੇ ਹਨ ? ਉਹਨਾਂ ਵਿਚੋਂ ਹਨ ਭਾਈ ਰਾਮ ਸਿੰਘ ਜੀ, ਭਾਈ ਦੇਵਾ ਸਿੰਘ ਜੀ, ਭਾਈ ਸਾਹਿਬ ਸਿੰਘ ਜੀ, ਭਾਈ ਈਸ਼ਰ ਸਿੰਘ ਜੀ ਤੇ ਭਾਈ ਫਤਹਿ ਸਿੰਘ ਜੀ। ਇਹਨਾਂ ਨੂੰ ਪੰਜਾਂ ਮੁਕਤਿਆਂ ਦੀ ਪੱਦਵੀ ਦਿੱਤੀ ਗਈ।

ਹਜ਼ੂਰ ਕਲਗੀ ਵਾਲੇ ਕਹਿੰਦੇ ਹਨ, ਜਿਹੜੇ ਪੰਜ ਮੁਕਤੇ ਹਨ, ਇਹ ਮੇਰੇ ਪਿਆਰੇ ਹਨ। ਜੋ ਇਹ ਕਹਿੰਦੇ ਹਨ ਇਹਨਾਂ ਦਾ ਕਿਹਾ ਹੋਇਆ ਮੈਨੂੰ ਪ੍ਰਵਾਨ ਹੈ। ਉਸ ਤੋਂ ਅੱਗੇ ਅਸੀਂ ਅਰਦਾਸ ਵਿਚ ਪੜ੍ਹਦੇ ਹਾਂ ਚਾਲੀ ਮੁਕਤੇ। ਚਾਲੀ ਮੁਕਤਿਆਂ ਦੀ ਜਦੋਂ ਗੱਲ ਚੱਲਦੀ ਹੈ ਤਾਂ ਵਿਦਵਾਨ ਉਹਨਾਂ ਚਾਲੀ ਸਿੱਖਾਂ ਦਾ ਵੀ ਜ਼ਿਕਰ ਕਰਦੇ ਹਨ ਜਿੰਨ੍ਹਾਂ ਨੇ ਚਮਕੌਰ ਦੀ ਗੜ੍ਹੀ ਅੰਦਰ 10 ਲੱਖ ਫ਼ੌਜ ਦਾ ਮੁਕਾਬਲਾ ਕੀਤਾ ਹੈ। ਉਹਨਾਂ ਲਈ ਵੀ ਸ਼ਬਦ ਮੁਕਤੇ ਵਰਤਿਆ ਜਾਂਦਾ ਹੈ।

ਜਦੋਂ ਅਸੀਂ ਗੁਰੂ ਕਲਗੀਧਰ ਜੀ ਦਾ ਜ਼ਫ਼ਰਨਾਮਾ ਪੜ੍ਹੀਏ ਤਾਂ ਸਤਿਗੁਰੂ ਨੇ ਖ਼ਾਸ ਕਰਕੇ ਚਾਲੀਆਂ ਦਾ ਜ਼ਿਕਰ ਕੀਤਾ ਹੈ। ਜ਼ਫ਼ਰਨਾਮਾ ਪੜ੍ਹਦੇ ਹਾਂ ਤੇ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜਿੱਥੇ ਇਹ ਸ਼ਬਦ ਔਰੰਗਜ਼ੇਬ ਨੂੰ ਮੁਖ਼ਾਤਬ਼ ਕਰਕੇ ਕਹਿੰਦੇ ਹਨ ਕਿ-ਐ ਕਸਮਾਂ ਤੋੜਨ ਵਾਲੇ ! ਅਚਨਚੇਤ ਮੇਰੇ ਅੱਗੇ ਉਹ ਸਿੱਖ ਆ ਗਏ ਹਨ। ਨਾਲ ਸ਼ਬਦ ਵਰਤਦੇ ਹਨ ਕਿ ਇਕ ਪਾਸੇ 40 ਮੁਕਤੇ ਭੁੱਖੇ-ਭਾਣੇ ਸਿੱਖ ਹਨ ਤੇ ਦੂਜੇ ਪਾਸੇ 10 ਲੱਖ ਦੀ ਗਿਣਤੀ ਵਿਚ ਫ਼ੌਜ ਆ ਕੇ ਇਹਨਾਂ 'ਤੇ ਟੁੱਟ ਪਈ ਤੇ ਇਸੇ ਵਿਸ਼ੇ ਵਿਚ ਹਜ਼ੂਰ ਨੇ ਸ਼ਬਦ ਵਰਤੇ ਹਨ ਕਿ ਚਾਲੀ ਉਹ ਵੀ ਹਨ ਜਿਹੜੇ ਭੁੱਖੇ-ਭਾਣੇ ਚਮਕੌਰ ਦੀ ਗੜ੍ਹੀ ਵਿਚ ਟਾਕਰਾ ਪਏ ਕਰਦੇ ਹਨ। ਉਸ ਤੋਂ ਅੱਗੇ ਸਾਹਿਬ ਸ਼ਬਦ ਵਰਤਦੇ ਹਨ ਕਿ ਜਦੋਂ ਇਹ ਭੁੱਖੇ-ਭਾਣਿਆਂ 'ਤੇ ਆ ਟੁੱਟੇ ਹਨ ਤਾਂ ਕਹਿੰਦੇ ਹਨ, ਮੈਂ ਲਾਚਾਰ ਹੋ ਗਿਆ। ਕਹਿਣ ਲੱਗੇ, ਫਿਰ ਮੈਂ ਤੀਰ ਕਮਾਨ ਦੇ ਨਾਲ, ਸ਼ਸਤਰਾਂ ਦੇ ਨਾਲ ਜੰਗ ਵਿਚ ਉਤਰਿਆ।

ਅਕਸਰ ਜਦੋਂ 40 ਮੁਕਤੇ ਸ਼ਬਦ ਆਉਂਦਾ ਹੈ ਤਾਂ ਸਾਰੇ ਸਿੱਖ ਜਗਤ ਦਾ ਧਿਆਨ ਮੁਕਤਸਰ ਸਾਹਿਬ ਦੀ ਧਰਤੀ ਵੱਲ ਚਲਾ ਜਾਂਦਾ ਹੈ, ਜਿੱਥੇ ਚਾਲੀਆਂ ਨੇ ਸ਼ਹਾਦਤ ਦਾ ਜਾਮ ਪੀਤਾ ਹੈ। ਵਿਦਵਾਨਾਂ ਦੀ ਦੋ ਤਰ੍ਹਾਂ ਦੀ ਰਾਏ ਹੈ। ਕੁਝ ਸੱਜਣ ਕਹਿੰਦੇ ਹਨ ਕਿ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਜਦੋਂ ਪਹਾੜੀਆਂ ਨੇ ਅਤੇ ਮੁਗਲਾਂ ਦੀ ਸਾਰੀ ਫ਼ੌਜ ਨੇ ਘੇਰਾ ਪਾਇਆ ਤਾਂ ਉਸ ਵੇਲੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਦਾਵਾ ਲਿਖ ਕੇ ਸਿੱਖ ਘਰਾਂ ਨੂੰ ਆ ਗਏ। ਦੂਜੇ ਸੱਜਣਾਂ ਦੀ ਇਹ ਰਾਏ ਹੈ ਕਿ ਜਦੋਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਹਜ਼ੂਰ ਖਿਦਰਾਣੇ ਦੀ ਢਾਬ ਵੱਲ ਜਾਂਦੇ ਹਨ ਤਾਂ ਮਾਝੇ ਦੀ ਧਰਤੀ ਦੇ ਨੌਜਵਾਨ ਆਏ ਤੇ ਉਸ ਵੇਲੇ ਪੰਚਾਇਤ ਵੀ ਨਾਲ ਆਈ ਤੇ ਗੁਰੂ ਸਾਹਿਬ ਨੂੰ ਸਮਝਾਉਣ ਦਾ ਯਤਨ ਕਰਨ ਲੱਗੇ ਹਨ। ਇਹ ਸਮਝਾਉਣ ਦਾ ਯਤਨ ਕਰਨ ਲੱਗੇ ਕਿ ਮਹਾਰਾਜ ! ਤੁਸੀਂ ਜੰਗ ਨਾ ਕਰੋ। ਅਸੀਂ ਤੁਹਾਡੀ ਸੁਲਾਹ-ਸਫ਼ਾਈ ਕਰਾ ਦਿੰਦੇ ਹਾਂ। ਫਿਰ ਹਜ਼ੂਰ ਉਥੇ ਉੱਤਰ ਬੜਾ ਸੋਹਣਾ ਦਿੰਦੇ ਹਨ। ਕਹਿਣ ਲੱਗੇ ਕਿ ਜੇ ਤੁਸੀਂ ਮੇਰੇ ਸਿੱਖ ਰਹਿਣਾ ਹੈ ਤਾਂ ਹੁਕਮ ਮੰਨਣ ਵਾਲੇ ਬਣ ਕੇ ਰਹੋ ਤੇ ਜੇ ਨਹੀਂ ਤਾਂ ਤੁਸੀਂ ਆਪਣੇ ਘਰਾਂ ਨੂੰ ਜਾ ਸਕਦੇ ਹੋ। ਸਿੱਖ ਗ਼ੁੱਸੇ ਵਿਚ ਆਏ। ਕਈਆਂ ਨੇ ਕਿਹਾ ਅਸੀਂ ਆਪਣੇ ਘਰਾਂ ਨੂੰ ਜਾਵਾਂਗੇ ਤੇ ਇਥੋਂ ਤੱਕ ਲਿਖ ਦਿੱਤਾ ਕਿ ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ। ਇਹ ਕਹਿ ਕੇ ਵਾਪਿਸ ਚਲੇ ਗਏ।

ਜਦੋਂ ਪਹਾੜੀਏ ਹਾਥੀ ਦੇ ਮੱਥੇ 'ਤੇ ਤਵੀਆਂ ਬੰਨ੍ਹ ਕੇ ਲਿਆਏ ਹਨ ਤਾਂ ਉਹ ਮਸਤ ਹਾਥੀ ਦਰਵਾਜ਼ੇ ਨੂੰ ਤੋੜਦਾ ਹੈ। ਮੇਰੇ ਕਲਗੀ ਵਾਲੇ ਨੇ ਕਿਹਾ ਕਿ ਸਾਡਾ ਦੁਨੀ ਚੰਦ ਇਸ ਦਾ ਮੁਕਾਬਲਾ ਕਰੇਗਾ। ਦੁਨੀ ਚੰਦ ਗੁਰੂ ਘਰ ਦਾ ਮਸੰਦ ਸੀ। ਦੁਨੀ ਚੰਦ ਰਾਤ ਨੂੰ ਨੱਸਿਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਇਸ ਬਿਦਾਵੇ ਦਾ ਜ਼ਿਕਰ ਕੀਤਾ ਹੈ। ਉਹ ਕਹਿੰਦੇ ਹਨ ਕਿ ਦੁਨੀ ਚੰਦ ਨੱਸਿਆ ਹੈ ਤੇ ਇਕੱਲਾ ਨਹੀਂ। ਰੱਸੇ ਨਾਲ ਉਸ ਨੂੰ ਬੰਨ੍ਹ ਕੇ ਉਤਾਰਿਆ। ਸਰੀਰ ਭਾਰਾ ਸੀ ਤੇ ਡਿੱਗ ਪਿਆ। ਉਸ ਦੀ ਲੱਤ ਟੁੱਟ ਗਈ। ਉਸ ਨੂੰ ਚੁੱਕ ਕੇ ਸਾਥੀ ਘਰ ਲੈ ਗਏ। ਪਰ ਘਰ ਗਏ ਹੋਏ ਨੂੰ ਸੱਪ ਲੜਿਆ ਤੇ ਉਸ ਦੀ ਮੌਤ ਹੋ ਗਈ। ਦੁਨੀ ਚੰਦ ਦੇ ਪੋਤੇ ਨੂੰ ਜਦੋਂ ਪਤਾ ਲੱਗਾ ਤਾਂ ਸਿੱਖ ਇਤਿਹਾਸ ਕਹਿੰਦਾ ਹੈ ਕਿ ਦੋਨੋਂ ਉਸ ਦੇ ਪੋਤਰੇ ਨਿਰਮੋਹ ਗੜ੍ਹ ਦੀ ਜੰਗ ਵਿਚ ਆਏ ਹਨ ਤੇ ਆਪਣੇ ਬਾਬੇ ਦੇ ਕਲੰਕ ਨੂੰ ਉਹਨਾਂ ਨੇ ਸ਼ਹਾਦਤ ਦਾ ਜਾਮ ਪੀ ਕੇ ਧੋ ਦਿੱਤਾ।

ਸੋਹਨ ਸਿੰਘ ਜੀ ਛਿਬਰ ਨੇ "ਮਨੁੱਖਤਾ ਦਾ ਗੁਰੂ ਗੋਬਿੰਦ ਸਿੰਘ" ਦੇ ਵਿਚ ਕੁਝ ਗੱਲਾਂ ਦਾ ਜ਼ਿਕਰ ਕੀਤਾ ਹੈ। ਉਹ ਕਹਿੰਦੇ ਹਨ, ਉਸ ਵੇਲੇ ਆਨੰਦਪੁਰ ਨੂੰ ਚਾਰ ਚੁਫੇਰੇ ਘੇਰਾ ਪਿਆ ਹੈ। ਜਿਹੜੇ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਬਿਦਾਵਾ ਲਿਖ ਕੇ ਤੁਰਦੇ ਹਨ ਤਾਂ ਕੀ ਹਕੂਮਤ ਉਹਨਾਂ ਨੂੰ ਆਨੰਦਪੁਰ ਪਾਰ ਕਰਨ ਦੇਵੇਗੀ ? ਉਹਨਾਂ ਕਈ ਸਵਾਲ ਖੜੇ ਕੀਤੇ। ਇਸ ਘਟਨਾ ਬਾਰੇ ਇਤਿਹਾਸਕਾਰ ਕਹਿੰਦੇ ਹਨ ਕਿ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਦਾਵਾ ਦਿੱਤਾ ਤੇ ਮਾਝੇ ਦੀ ਧਰਤੀ ਵੱਲ ਸੱਜਣ ਚੱਲੇ ਗਏ। ਹਜ਼ੂਰ ਨੇ ਸਰਸਾ ਨਦੀ ਪਾਰ ਕੀਤੀ। ਪਰਿਵਾਰ ਵਿਛੜਿਆ। ਚਮਕੌਰ ਸਾਹਿਬ ਦੀ ਧਰਤੀ 'ਤੇ ਗੁਰੂ ਦੇ ਵੱਡੇ ਲਾਲ ਸ਼ਹੀਦ

ਹੋਏ। ਸਿੱਖਾਂ ਨੇ ਸ਼ਹਾਦਤ ਦਾ ਜਾਮ ਪਿਤਾ। ਇਥੋਂ ਹਜ਼ੂਰ ਮਾਛੀਵਾੜੇ ਦੀ ਧਰਤੀ 'ਤੇ ਗਏ। ਮਾਛੀਵਾੜੇ ਦੀ ਧਰਤੀ ਤੋਂ ਅੱਗੇ ਹਜ਼ੂਰ ਖੇੜੀ ਪਿੰਡ ਤੱਕ ਗਏ। ਉਸ ਤੋਂ ਅੱਗੇ ਜ਼ਫ਼ਰਨਾਮਾ ਪਏ ਲਿਖਦੇ ਹਨ। ਜ਼ਫ਼ਰਨਾਮਾ ਲਿਖ ਕੇ ਗੁਰੂ ਕਲਗੀਧਰ ਜੀ ਨੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਜੀ ਨੂੰ ਦੇ ਕੇ ਔਰੰਗਜ਼ੇਬ ਵਾਲੇ ਪਾਸੇ ਤੋਰ ਦਿੱਤਾ। ਇੱਧਰ ਪਰਿਵਾਰ ਸ਼ਹੀਦ ਹੋ ਚੁੱਕਾ ਹੈ। ਜ਼ਫ਼ਰਨਾਮਾ ਔਰੰਗਜ਼ੇਬ ਨੂੰ ਲਿਖ ਦਿੱਤਾ ਹੈ। ਵਜ਼ੀਰ ਖਾਂ ਦੇ ਅੰਦਰ ਅਜੇ ਵੀ ਇਹ ਗੱਲ ਧੁਖਦੀ ਪਈ ਹੈ ਕਿ ਕਿਸੇ ਤਰੀਕੇ ਨਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਤਮ ਕਰ ਦੇਵਾਂ ਜਾਂ ਮੈਂ ਉਹਨਾਂ ਨੂੰ ਜੀਉਂਦਾ ਪਕੜ ਲਵਾਂ। ਉਹ ਟਿੱਕ ਕੇ ਨਹੀਂ ਬੈਠਾ। ਆਪਣੀਆਂ ਫ਼ੌਜਾਂ ਲੈ ਕੇ ਸਰਹੰਦ ਤੋਂ ਮਾਲਵੇ ਦੀ ਧਰਤੀ ਵੱਲ ਪਿੱਛਾ ਕਰਨ ਲੱਗਾ।

ਦਾਤਾਰ ਰਾਏ ਕੱਲੇ ਕੋਲ ਵੀ ਰੁੱਕੇ ਹਨ। ਉੱਧਰ ਮਾਝੇ ਦੀ ਧਰਤੀ 'ਤੇ ਸਿੱਖ ਵਿਦਵਾਨ ਕਹਿੰਦੇ ਹਨ ਕਿ ਜਿਹੜੇ ਸਿੱਖ ਪਹੁੰਚੇ ਹਨ, ਬੀਬੀ ਭਾਗੋ ਦੀ ਅਗਵਾਈ ਵਿਚ ਪਹੁੰਚੇ ਹਨ। ਭਾਈ ਲੰਗਾਹ ਦੇ ਖ਼ਾਨਦਾਨ ਨਾਲ ਸਬੰਧਿਤ ਹੈ ਮਾਈ ਭਾਗੋ। ਇਸ ਦੀ ਅਗਵਾਈ ਵਿਚ ਭਾਈ ਮਹਾਂ ਸਿੰਘ, ਭਾਈ ਰਾਏ ਸਿੰਘ, ਭਾਈ ਘਰਬਾਰੀ ਸਿੰਘ, ਭਾਈ ਦਰਬਾਰੀ ਸਿੰਘ, ਭਾਈ ਖ਼ੁਸ਼ਹਾਲ ਸਿੰਘ ਪਹੁੰਚੇ ਹਨ। ਭਾਈ ਖ਼ੁਸ਼ਹਾਲ ਸਿੰਘ ਗੁਰੂ ਅਮਰਦਾਸ ਜੀ ਦੀ ਅੱਠਵੀਂ ਪੀੜ੍ਹੀ ਵਿਚੋਂ ਸਨ। ਭਾਈ ਘਰਬਾਰੀ ਸਿੰਘ ਤੇ ਦਰਬਾਰੀ ਸਿੰਘ ਦੋਨੋਂ ਭਰਾ ਹਨ ਤੇ ਬਾਬੇ ਮੋਹਰੀ ਦੀ ਅੰਸ਼-ਬੰਸ਼ ਵਿਚੋਂ ਹਨ। ਇਹ ਵੀ ਮਾਝੇ ਦੀ ਧਰਤੀ ਤੋਂ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਤੁਰੀ ਆਉਂਦੇ ਹਨ। ਜਿਹੜੇ ਵਿਛੜ ਗਏ ਹੋਣਗੇ, ਉਹਨਾਂ ਦੇ ਅੰਦਰ ਕਿੰਨਾ ਕੁ ਵਿਛੋੜੇ ਦਾ ਦੁੱਖ ਪੈਦਾ ਹੋਇਆ ਹੋਵੇਗਾ। ਜਿਹੜੇ ਵਿਛੜ ਗਏ ਉਹ ਘਰਾਂ ਨੂੰ ਤੁਰੇ ਹਨ।

ਜਦੋਂ ਕੰਨਾਂ ਵਿਚ ਖ਼ਬਰ ਪਈ ਕਿ ਗੁਰੂ ਕਲਗੀਧਰ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਸ਼ਹੀਦ ਕਰ ਦਿੱਤੇ ਗਏ ਹਨ। ਡਾਕਟਰ ਹਰਜਿੰਦ ਸਿੰਘ ਦਲਗੀਰ ਨੇ ਆਪਣੀ ਕਿਤਾਬ "ਗੁਰੂ ਦੇ ਸ਼ੇਰ" ਵਿਚ ਲਿਖਿਆ ਹੈ ਕਿ ਪੱਟੀ ਦੇ ਸਰਦਾਰ ਦਾ ਬਜ਼ੁਰਗ ਸੀ ਭਾਈ ਦੇਤ ਰਾਜ। ਉਹਨਾਂ ਦਾ ਭੋਗ ਪਿਆ। ਉਥੇ ਮਾਝੇ ਦੇ ਸਿਰਕੱਢ ਸੂਰਮੇਂ ਇਕੱਠੇ ਹੋਏ ਸਨ। ਉਥੇ ਭੋਗ 'ਤੇ ਗੱਲ ਚੱਲੀ ਸੀ ਕਿ ਗੁਰੂ ਕਲਗੀਧਰ ਜੀ ਦੇ ਵੱਡੇ ਸਾਹਿਬਜ਼ਾਦੇ ਚਮਕੌਰ ਵਿਚ ਤੇ ਛੋਟੇ ਸਰਹੰਦ ਵਿਚ ਸ਼ਹੀਦ ਕਰ ਦਿੱਤੇ ਗਏ ਹਨ ਤੇ ਮਾਤਾ ਗੁਜਰੀ ਜੀ ਵੀ ਚਲਾਣਾ ਕਰ ਗਏ ਹਨ। ਆਪ ਹਜ਼ੂਰ ਲੱਖੀ ਜੰਗਲ ਵੱਲ ਤੁਰੇ ਜਾਂਦੇ ਹਨ। ਉਥੇ ਬੈਠਿਆਂ ਭੋਗ ਤੋਂ ਬਾਅਦ ਡਾਕਟਰ ਹਰਜਿੰਦਰ ਸਿੰਘ ਲਿਖਦੇ ਹਨ ਕਿ ਮਝੈਲ ਸਰਦਾਰਾਂ ਨੇ ਇਕ ਫ਼ੈਸਲਾ ਕੀਤਾ ਕਿ ਦੇਖੋ ਵਿਛੜ ਕੇ ਗੁਰੂ ਤੋਂ ਆ ਗਏ ਹਾਂ। ਦੁਨੀ ਚੰਦ ਵਰਗਾ ਬੰਦਾ ਉਸ ਦੇ ਨਾਲ ਵੀ ਕਈ ਆ ਗਏ। ਜੇ ਇਸ ਕਲੰਕ ਨੂੰ ਅਸੀਂ ਧੋਣਾ ਹੈ ਤਾਂ ਚੱਲੋ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਜਾ ਕੇ ਅਸੀਂ ਹਾਜ਼ਿਰ ਹੋਈਏ।

ਗੁਰਮੁਖੋ ! ਉਸ ਭੋਗ ਵਿਚ ਇਕ ਨਵੀਂ ਗੱਲ ਮਿਲੀ ਕਿ ਪੱਟੀ ਦੇ ਇਲਾਕੇ ਦੇ ਪਿੰਡਾਂ ਦੇ ਪੰਚ-ਲੰਬੜਦਾਰ ਇਕੱਠੇ ਹੋਏ ਸਨ, ਉਹ ਵੀ ਆਪਣੀ ਸਿਆਣਪ ਲੈ ਕੇ ਤੁਰੇ। ਕਹਿੰਦੇ ਹਨ, ਚਲੋ ਅਸੀਂ ਵੀ ਤੁਹਾਡੇ ਨਾਲ ਚੱਲਦੇ ਹਾਂ। ਜਾ ਕੇ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ

ਕਹਾਂਗੇ ਕਿ ਮਹਾਰਾਜ ! ਤੁਸੀਂ ਗੁਰੂ ਨਾਨਕ ਸਾਹਿਬ ਵਾਲਾ ਰਾਹ ਅਪਣਾਉ। ਉਹਨਾਂ ਦਾ ਭੁਲੇਖਾ ਹੈ ਕਿ ਸ਼ਾਇਦ ਗੁਰੂ ਕਲਗੀਧਰ ਜੀ ਦਾ ਰਸਤਾ ਕੁਝ ਹੋਰ ਹੈ। ਕਹਿਣ ਲੱਗੇ ਅਸੀਂ ਜਾ ਕੇ ਉਹਨਾਂ ਨੂੰ ਕਹਾਂਗੇ ਕਿ ਅਸੀਂ ਸਰਕਾਰੇ ਦਰਬਾਰੇ ਤੁਹਾਡੀ ਸੁਲਾਹ ਕਰਵਾ ਦਿੰਦੇ ਹਾਂ। ਤੁਸੀਂ ਸਾਡੇ ਨਾਲ ਮਾਝੇ ਦੀ ਧਰਤੀ 'ਤੇ ਆ ਜਾਉ। ਤੁਸੀਂ ਚੁੱਪ ਕਰਕੇ ਸਾਡੇ ਗੁਰੂ ਬਣੇ ਰਹੋ ਤੇ ਅਸੀਂ ਤੁਹਾਡੇ ਸਿੱਖ ਬਣ ਕੇ ਰਹਿੰਦੇ ਹਾਂ। ਭਜਨ-ਬੰਦਗੀ-ਜੱਪ-ਤੱਪ ਕਰੋ। ਕੀ ਲੈਣਾ ਹੈ ਤੁਸੀਂ ਲੜਾਈਆਂ ਕਰਕੇ। ਕੀ ਹਕੂਮਤ ਨਾਲ ਟੱਕਰ ਲੈ ਕੇ ਕਦੀ ਸੁੱਖ ਮਿਲ ਸਕਦਾ ਹੈ ?

ਕੁਝ ਸਿਆਣੇ ਲੰਬੜਦਾਰ, ਪੰਚ ਤੇ ਸਰਪੰਚ ਗਏ ਹਨ, ਪਰ ਗੁਰਮੁਖੋ ! ਭਾਈ ਸਾਹਿਬ ਭਾਈ ਮਹਾਂ ਸਿੰਘ ਵਰਗੇ ਉਹ ਨਹੀਂ ਜਿਹੜੇ ਗੁਰੂ ਨੂੰ ਸਮਝਾਉਣ ਤੁਰੇ ਹਨ। ਭਾਈ ਗੁਰਦਾਸ ਕਹਿੰਦੇ ਹਨ ਕਿ ਦਹੀਂ ਦੇ ਵਿਚ ਮੱਖਣ ਵੀ ਹੈ ਤੇ ਲੱਸੀ ਵੀ ਹੈ। ਜੇ ਲੱਸੀ ਇਹ ਸੋਚੇ ਕਿ ਮੇਰੀ ਕੀਮਤ ਬੜੀ ਹੈ ਤਾਂ ਕਹਿਣ ਲੱਗੇ ਕਿ ਮੱਖਣ ਕਰਕੇ ਤੇਰੀ ਬੜੀ ਕੀਮਤ ਹੈ ਤੇ ਜਦੋਂ ਮੱਖਣ ਨਿਕਲ ਜਾਏ ਤਾਂ ਮੱਖਣ ਤੋਂ ਬਿਨਾਂ ਲੱਸੀ ਦੀ ਕੀਮਤ ਨਹੀਂ ਰਹਿੰਦੀ।

ਉਦਾਹਰਨ ਅਸੀਂ ਲੈਣੀ ਹੈ ਕਿ ਕੀ ਗੁਰੂ ਤੋਂ ਵਿਛੜ ਕੇ ਸੁੱਖ ਮਿਲ ਸਕਦਾ ਹੈ ? ਕਹਿਣ ਲੱਗੇ ਮੱਖਣ ਚਲਾ ਜਾਏ ਤੇ ਲੱਸੀ ਛੁੱਟੜ ਹੋ ਜਾਂਦੀ ਹੈ। ਗੁਲਾਬ ਦੇ ਫੁੱਲਾਂ ਵਿਚੋਂ ਸੁਗੰਧੀ ਚਲੀ ਜਾਏ ਤਾਂ ਉਹਨਾਂ ਫੁੱਲਾਂ ਨੂੰ ਕੋਈ ਪਿਆਰ ਨਹੀਂ ਕਰਦਾ। ਮਜੀਠ ਦਾ ਰੰਗ ਨਿਕਲ ਜਾਏ ਤਾਂ ਉਸ ਦੀ ਫੋਕ ਨੂੰ ਕੋਈ ਨਹੀਂ ਸਾੜਦਾ। ਕਹਿਣ ਲੱਗੇ ਜੇਕਰ ਸਰੀਰ ਵਿਚੋਂ ਆਤਮਾ ਨਿਕਲ ਜਾਏ ਤਾਂ ਉਸ ਸਰੀਰ ਦੀ ਕੀਮਤ ਕੁਝ ਨਹੀਂ। ਜੇ ਗੁਰਮੁਖੋ ! ਗੰਨੇ ਵਿਚੋਂ ਰੱਸ ਨਿਕਲ ਜਾਏ ਤਾਂ ਉਸ ਛਿਲਕੇ ਦੀ ਕੀਮਤ ਕੋਈ ਨਹੀਂ। ਜਿਹੜਾ ਬੰਦਾ ਦਾਅਵਾ ਕਰੇ ਕਿ ਮੈਂ ਸਿੱਖ ਹਾਂ ਤੇ ਅੰਦਰੋਂ ਗੁਰੂ ਤੋਂ ਵਿਛੜ ਕੇ ਆ ਜਾਏ ਤਾਂ ਉਸ ਦੀ ਹਾਲਤ ਉਸ ਲੱਸੀ ਦੀ ਤਰ੍ਹਾਂ ਹੈ ਜਿਹੜੀ ਮੱਖਣ ਤੋਂ ਵਿਛੜ ਗਈ ਹੈ। ਉਸ ਦੀ ਹਾਲਤ ਤਾਂ ਰੱਸ ਤੋਂ ਬਿਨਾਂ ਛਿਲਕੇ ਦੀ ਤਰ੍ਹਾਂ ਹੈ। ਉਸ ਦੀ ਹਾਲਤ ਤਾਂ ਮਜੀਠ ਦੀ ਫੋਕ ਦੀ ਤਰ੍ਹਾਂ ਹੈ। ਭਾਈ ਗੁਰਦਾਸ ਜੀ ਕਹਿਣ ਲੱਗੇ-

*ਮਖਣੁ ਲਇਆ ਵਿਰੋਲਿ ਕੈ ਛਾਹਿ ਛੁਟੜਿ ਹੋਈ।*
*ਪੀੜ ਲਈ ਰਸੁ ਗੰਨਿਅਹੁ ਛਿਲੁ ਛੁਹੈ ਨ ਕੋਈ।*
*ਰੰਗੁ ਮਜੀਠਹੁ ਨਿਕਲੈ ਅਢੁ ਲਹੈ ਨ ਸੋਈ।*
*ਵਾਸੁ ਲਈ ਫੁਲਵਾੜੀਅਹੁ ਫਿਰਿ ਮਿਲੈ ਨਾ ਢੋਈ।*
*ਕਾਇਆ ਹੰਸੁ ਵਿਛੁੰਨਿਆ ਤਿਸੁ ਕੋ ਨ ਸਥੋਈ।*
*ਬੇਮੁਖ ਸੁਕੇ ਰੁਖ ਜਿਉਂ ਵੇਖੈ ਸਭ ਲੋਈ॥ ੧੨॥*

(ਵਾਰ ੩੪, ਪਉੜੀ ੧੨)

ਅੱਜ ਮਾਝੇ ਦੀ ਧਰਤੀ ਤੋਂ ਅਣਖ ਵਾਲੇ ਸਰਦਾਰ ਵੀ ਤੁਰੇ ਹਨ ਤੇ ਕੁਝ ਆਪਣੇ ਆਪ ਨੂੰ ਚਤੁਰ ਤੇ ਸਿਆਸਤਦਾਨ ਮੰਨਣ ਵਾਲੇ ਉਹ ਵੀ ਤੁਰੇ ਹਨ। ਗੁਰੂ ਕਲਗੀਧਰ ਜੀ ਨੂੰ ਜਦੋਂ ਮਿਲੇ ਤਾਂ ਇਹਨਾਂ ਨੇ ਮਿਲਦਿਆਂ ਮੱਥੇ ਟੇਕੇ ਹਨ। ਉਥੇ ਇਹਨਾਂ ਨੇ ਆਪਣੇ ਵੱਲੋਂ ਹਮਦਰਦੀ

ਵੀ ਪ੍ਰਗਟ ਕੀਤੀ ਕਿ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ! ਚਾਰ ਸਾਹਿਬਜ਼ਾਦੇ ਸ਼ਹੀਦ ਹੋ ਗਏ ਹਨ। ਮਾਤਾ ਗੁਜਰੀ ਸ਼ਹੀਦ ਹੋ ਗਏ ਹਨ। ਇਸ ਦਾ ਸਾਨੂੰ ਖੇਦ ਹੈ। ਗੁਰੂ ਕਲਗੀਧਰ ਜੀ ਦੇ ਪਵਿੱਤਰ ਮੁਖ ਵਿਚੋਂ ਬਚਨ ਸਨ, ਕਹਿਣ ਲੱਗੇ, ਪਾਰਬ੍ਰਹਮ ਦੀ ਲੀਲਾ ਹੈ, ਉਸ ਦੀ ਦਿੱਤੀ ਦਾਤ ਸੀ। ਜਿਸ ਨੇ ਦਿੱਤੀ, ਉਸ ਦੇ ਚਰਨਾਂ ਵਿਚ ਭੇਟ ਹੋ ਗਈ। ਖੇਦ ਨਹੀਂ, ਉਸ ਸਾਈਂ ਦੇ ਸ਼ੁਕਰ ਵਿਚ ਜੁੜ ਜਾਉ। ਉਹਨਾਂ ਕਿਹਾ ਸਤਿਗੁਰੂ ਜੀ ! ਤੁਸੀਂ ਗੁਰੂ ਨਾਨਕ ਸਾਹਿਬ ਵਾਲਾ ਰਸਤਾ ਅਪਨਾਉ। ਹਜ਼ੂਰ ਨੇ ਕਿਹਾ, ਕਿਹੜਾ ? ਕਹਿਣ ਲੱਗੇ, ਤੁਸੀਂ ਚੱਲੋ ਮਾਝੇ ਦੀ ਧਰਤੀ 'ਤੇ, ਸਾਡੇ ਗੁਰੂ ਬਣ ਕੇ ਰਹੋ ਤੇ ਅਸੀਂ ਤੁਹਾਡੇ ਸਿੱਖ ਬਣ ਕੇ ਰਹਿੰਦੇ ਹਾਂ। ਆਪ ਆਰਾਮ ਨਾਲ ਭਜਨ ਬੰਦਗੀ ਕਰੋ ਤੇ ਸਿੱਖਾਂ ਕੋਲੋਂ ਸਿਮਰਨ ਕਰਾਉ। ਦੇਖੋ ਅਸੀਂ ਹਕੂਮਤ ਨਾਲ ਲੜ ਕੇ ਲੈਣਾ ਕੀ ਹੈ। ਦੂਜੀ ਗੱਲ ਜੇ ਅੱਜ ਵਜ਼ੀਰ ਖ਼ਾਂ ਆਉਂਦਾ ਹੈ ਤਾਂ ਅਸੀਂ ਲਾਹੌਰ ਨਾਲ, ਸੂਬੇ ਸਰਹੰਦ ਨਾਲ ਤੇ ਔਰੰਗਜ਼ੇਬ ਤੱਕ ਜਾ ਮਿਲਾਂਗੇ। ਸੁਲਾਹ ਸਫ਼ਾਈ ਕਰਾ ਦੇਵਾਂਗੇ। ਸਾਡੀ ਸਰਕਾਰੇ ਦਰਬਾਰੇ ਬੜੀ ਚੱਲਦੀ ਹੈ।

ਜਦੋਂ ਇੰਨੇ ਸ਼ਬਦ ਕਹੇ ਤਾਂ ਮੇਰੇ ਕਲਗੀ ਵਾਲੇ ਦੇ ਪਵਿੱਤਰ ਮੁਖ ਤੋਂ ਬਚਨ ਰਤਨ ਸਿੰਘ ਭੰਗੂ ਨੇ ਕਹਾਏ ਹਨ। ਉਹ ਕਹਿੰਦੇ ਹਨ ਕਿ ਹਜ਼ੂਰ ਕਹਿਣ ਲੱਗੇ, ਸਿੱਖ ਬਣ ਕੇ ਆਏ ਹੋ ਜਾਂ ਗੁਰੂ ਬਣ ਕੇ ? ਕਹਿਣ ਲੱਗੇ ਸਿੱਖ ਬਣ ਕੇ। ਪਰ ਨਾਲ ਕਹਿਣ ਲੱਗੇ ਕਿ ਸਾਡੀ ਚੱਲਦੀ ਹੈ। ਹਜ਼ੂਰ ਕਹਿਣ ਲੱਗੇ, ਅੱਜ ਤੁਹਾਡੀ ਚੱਲਦੀ ਹੈ ਸਰਕਾਰੇ ਦਰਬਾਰੇ। ਜਦੋਂ ਲਾਹੌਰ ਦੀ ਧਰਤੀ 'ਤੇ ਸੁਖਮਨੀ ਨੂੰ ਉਚਾਰਨ ਕਰਨ ਵਾਲੇ ਠੰਢ ਦੇ ਸੋਮੇ ਧੰਨ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾਇਆ ਸੀ, ਉਸ ਦਿਨ ਤੁਹਾਡੀ ਸਰਕਾਰੇ ਦਰਬਾਰੇ ਕਿਉਂ ਨਹੀਂ ਚੱਲੀ ? ਭਾਈ ਮਹਾਂ ਸਿੰਘ ਕੁਝ ਨਹੀਂ ਕਹਿ ਰਿਹਾ। ਦੂਜੀ ਗੱਲ ਕਹੀ ਕਿ ਜਿਸ ਦਿਨ ਪਿਤਾ ਜੀ ਦਿੱਲੀ ਗਏ ਤੇ ਸ਼ਹਾਦਤ ਦਾ ਜਾਮ ਪੀਤਾ ਹੈ ਤਾਂ ਮੇਰੇ ਬਾਪੂ ਦਾ ਤਾਂ ਸਿਰ ਵੀ ਕਿਸੇ ਨੇ ਨਹੀਂ ਸੀ ਚੁੱਕਿਆ। ਕੇਵਲ ਭਾਈ ਜੈਤਾ ਲੈ ਕੇ ਆਇਆ। ਉਸ ਦਿਨ ਤੁਹਾਡੀ ਸਰਕਾਰੇ ਦਰਬਾਰੇ ਕਿੱਥੇ ਚੱਲਦੀ ਸੀ ? ਕਹਿਣ ਲੱਗੇ, ਜਿਸ ਦਿਨ ਮੇਰੇ ਪੁੱਤਰ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਕੀਤੇ ਗਏ, ਉਸ ਦਿਨ ਤੁਹਾਡੀ ਸਰਕਾਰੇ ਦਰਬਾਰੇ ਨਾ ਚੱਲੀ ? ਜਦੋਂ ਹਜ਼ੂਰ ਨੇ ਇੰਨੇ ਸ਼ਬਦ ਕਹੇ ਤਾਂ ਗੁਰਮੁਖੋ ! ਇੰਨੀ ਦੇਰ ਨੂੰ ਪਤਾ ਲੱਗਾ ਕਿ ਸਰਹੰਦ ਤੋਂ ਫ਼ੌਜ ਤੁਰੀ ਆਉਂਦੀ ਹੈ। ਹਜ਼ੂਰ ਨੇ ਕਿਹਾ ਜੇ ਤੁਸੀਂ ਰਹਿਣਾ ਹੈ ਤਾਂ ਰਹੋ ਤੇ ਜੇ ਮਰਜ਼ੀ ਨਹੀਂ ਤਾਂ ਲਿਖ ਕੇ ਦੇ ਦਿਉ ਕਿ ਅਸੀਂ ਤੁਹਾਡੇ ਸਿੱਖ ਨਹੀਂ।

ਕਹਿੰਦੇ ਹਨ, ਉਸ ਵੇਲੇ ਗੁਰੂ ਕਲਗੀਧਰ ਜੀ ਦੇ ਸਾਹਮਣੇ ਉਹਨਾਂ ਕਾਗ਼ਜ਼ 'ਤੇ ਚੌਧਰੀਆਂ ਨੇ ਲਿਖ ਕੇ ਦੇ ਦਿੱਤਾ ਕਿ ਗੁਰੂ ਗੋਬਿੰਦ ਸਿੰਘ ! ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ। ਪਰ ਭਾਈ ਰਾਏ ਸਿੰਘ, ਭਾਈ ਮਹਾਂ ਸਿੰਘ, ਬੀਬੀ ਮਾਈ ਭਾਗੋ ਜਦੋਂ ਹਜ਼ੂਰ ਅੱਗੇ ਨੂੰ ਚੱਲੇ ਗਏ ਤਾਂ ਇਹ ਸਾਰੇ ਸਲਾਹ ਕਰਦੇ ਹਨ। ਚੇਤੇ ਰੱਖੋ ਕਿ ਮਹਾਂ ਸਿੰਘ ਨਾਲ ਨਹੀਂ ਤੁਰਿਆ। ਚੌਧਰੀਆਂ ਨਾਲ ਇਹ ਸਲਾਹ ਪਈ ਚੱਲਦੀ ਹੈ। ਭਾਈ ਸਾਹਿਬ ਦੇ ਸਾਰੇ ਪਰਿਵਾਰ ਨੇ ਤੇ 40 ਸਿੱਖਾਂ ਨੂੰ ਮਹਾਂ ਸਿੰਘ ਨੇ ਲਕੀਰ ਖਿੱਚ ਕੇ ਕਿਹਾ ਕਿ ਜਿਸ ਨੇ ਗੁਰੂ ਦੇ ਚਰਨਾਂ ਵਿਚ

ਕੁਰਬਾਨ ਹੋਣਾ ਹੈ ਆ ਜਾਉ ਮੇਰੇ ਪਿੱਛੇ ਤੇ ਜਿਸ ਨੇ ਚੌਧਰੀਆਂ ਪਿੱਛੇ ਜਾਣਾ ਹੈ, ਉਹ ਇਹਨਾਂ ਨਾਲ ਚੱਲੇ ਜਾਉ। ਹਜ਼ੂਰ ਦੇ ਪਿੱਛੇ ਭਾਈ ਮਹਾਂ ਸਿੰਘ ਤੁਰਿਆ ਹੈ। ਕਈ ਲਿਖ ਕੇ ਦੇ ਕੇ ਚਲੇ ਗਏ। ਖਿਦਰਾਣੇ ਦੀ ਢਾਬ ਵਿਚ ਪਾਣੀ ਸੀ। ਹਜ਼ੂਰ ਨੇ ਜਾ ਕੇ ਉੱਚੀ ਟਿੱਬੀ 'ਤੇ ਟਿਕਾਣਾ ਕੀਤਾ। ਸਿੱਖਾਂ ਨੇ ਆਪਣੇ ਬਸਤਰ ਝਾੜੀਆਂ ਉੱਪਰ ਪਾ ਦਿੱਤੇ ਕਿ ਪਤਾ ਲੱਗੇ ਫ਼ੌਜ ਬਹੁਤ ਭਾਰੀ ਗਿਣਤੀ ਵਿਚ ਹੈ। ਭਾਈ ਮਹਾਂ ਸਿੰਘ ਕਹਿੰਦਾ ਹੈ, ਗੁਰਮੁਖੋ ! ਸ਼ਹਾਦਤ ਦਾ ਜਾਮ ਪੀਣ ਦਾ ਸਮਾਂ ਆ ਗਿਆ ਹੈ। ਆਉ ਗੁਰੂ ਕਲਗੀਧਰ ਜੀ ਦੇ ਨੇੜੇ ਜ਼ਾਲਮ ਦੇ ਜਾਣ ਤੋਂ ਪਹਿਲਾਂ ਅਸੀਂ ਇਹਨਾਂ ਨੂੰ ਰੋਕ ਕੇ ਇਹਨਾਂ ਦਾ ਮੁਕਾਬਲਾ ਕਰੀਏ।

ਭਾਈ ਸਾਹਿਬ ਭਾਈ ਮਾਨ ਸਿੰਘ ਦੀ ਅਗਵਾਈ ਵਿਚ ਉਥੇ ਯੁੱਧ ਹੋਇਆ ਹੈ। ਪੰਜ-ਪੰਜ, ਦੱਸ-ਦੱਸ ਦੇ ਜੱਥੇ ਆਉਂਦੇ ਰਹੇ ਹਨ। ਜਦੋਂ ਜ਼ਾਲਮ ਥੱਕ ਗਏ ਤੇ ਇੱਧਰ 40 ਸ਼ਹਾਦਤ ਦਾ ਜਾਮ ਪੀਂਦੇ ਹਨ। ਵਜ਼ੀਰ ਖ਼ਾਂ ਨੇ ਕਪੂਰੇ ਨੂੰ ਕਿਹਾ ਕਿ ਪਾਣੀ ਨਾਲ ਵਿਆਕੁਲ ਹਨ ਮੇਰੇ ਸਿਪਾਹੀ ਤੇ ਪਾਣੀ ਕਿੱਥੋਂ ਮਿਲੇਗਾ ? ਕਪੂਰੇ ਨੇ ਇਥੇ ਸਿਆਣਪ ਵਰਤੀ। ਕਹਿੰਦਾ ਹੈ, ਅੱਗੇ ਤੁਰੋਗੇ ਤਾਂ 30 ਕੋਹ, ਪਿੱਛੇ ਜਾਉਗੇ ਤਾਂ 10 ਕੋਹ। ਪਿਆਸ ਨਾਲ ਵਿਆਕੁਲ ਹੋਏ ਇਹਨਾਂ ਸਿਪਾਹੀਆਂ ਨੇ ਪਿੱਛੇ ਮੁੜਨਾ ਚੰਗਾ ਸਮਝਿਆ। ਜਦੋਂ ਉਹ ਚਲੇ ਗਏ ਤਾਂ ਹੁਣ ਦੇਖਿਉ ਮੁਕਤਿਆਂ ਦੀ ਪੱਦਵੀ ਕੀ ਹੈ।

ਮੇਰੇ ਕਲਗੀ ਵਾਲੇ ਟਿੱਬੀ ਤੋਂ ਉਤਰੇ ਹਨ। ਗੁਰੂ ਕਲਗੀਧਰ ਜੀ ਦੇ ਨਾਲ ਜਿਹੜੇ ਸਿੱਖ ਹਨ, ਉਹ ਵੀ ਆਏ ਹਨ। ਪੁੱਛਦੇ ਹਨ ਦਾਤਾ ! ਇਹ ਕੌਣ ਯੁੱਧ ਕਰਦੇ ਰਹੇ ? ਹਜ਼ੂਰ ਥੱਲੇ ਆਏ। ਦੇਖਦੇ ਹਨ ਕਿ ਮਾਝੇ ਦੇ ਸਰਦਾਰ ਹਨ। ਇਹ ਤਾਂ ਉਹਨਾਂ ਨਾਲ ਚੱਲ ਕੇ ਆਏ ਸਨ ਜਿਹੜੇ ਲਿਖ ਕੇ ਦੇ ਗਏ ਹਨ ਕਿ ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ। ਭਾਈ ਵੀਰ ਸਿੰਘ ਕਹਿੰਦੇ ਹਨ ਕਿ ਸਿੱਖਾ ! ਉਹ ਦੇਖ ਅੱਜ ਦਿਲੋਂ ਪ੍ਰੀਤ ਕਰਨ ਵਾਲਾ ਪ੍ਰੀਤਮ ਥੱਲੇ ਉਤਰਦਾ ਪਿਆ ਹੈ। ਕਹਿੰਦੇ ਹਨ, ਇਕ ਨੂੰ ਫੜਿਆ ਤੇ ਘੁੱਟ ਕੇ ਸੀਨੇ ਨਾਲ ਲਾ ਕੇ ਕਹਿੰਦੇ ਹਨ, ਮੇਰਾ ਪੰਜ ਹਜ਼ਾਰੀ। ਦੂਜੇ ਨੂੰ ਫੜ ਕੇ ਕਹਿੰਦੇ ਹਨ, ਮੇਰਾ ਦੱਸ ਹਜ਼ਾਰੀ। ਤੀਜੇ ਨੂੰ ਫੜ ਕੇ ਕਹਿੰਦੇ ਹਨ, ਮੇਰਾ ਵੀਹ ਹਜ਼ਾਰੀ। ਕਿਸੇ ਨੂੰ ਕਹਿੰਦੇ ਹਨ, ਮੇਰਾ ਮੁਲਤਾਨ ਦਾ ਬਾਦਸ਼ਾਹ। ਕਿਸੇ ਨੂੰ ਕਹਿੰਦੇ ਹਨ, ਮੇਰਾ ਪਿਸ਼ੌਰ ਦਾ ਹਾਕਮ। ਇਕ ਇਕ ਸਿੱਖ ਨੂੰ ਪੱਦਵੀ ਦਿੰਦੇ ਪਏ ਹਨ। ਹਜ਼ੂਰ ਨੇ ਸਾਰਿਆਂ ਵਿਚੋਂ ਆਪਣੇ ਪਿਆਰੇ ਮਹਾਂ ਸਿੰਘ ਨੂੰ ਪਹਿਚਾਣ ਲਿਆ। ਹਜ਼ੂਰ ਨੇ ਭਾਈ ਮਹਾਂ ਸਿੰਘ ਦੇ ਸੀਸ ਨੂੰ ਘੁੱਟ ਕੇ ਆਪਣੇ ਸੀਨੇ ਨਾਲ ਲਾਇਆ। ਆਪਣੇ ਬਸਤਰ ਦੇ ਨਾਲ ਉਸ ਦੇ ਚਿਹਰੇ ਨੂੰ ਸਾਫ਼ ਕੀਤਾ। ਭਾਈ ਵੀਰ ਸਿੰਘ ਕਹਿੰਦੇ ਹਨ ਗੁਰ ਚਮਤਕਾਰ ਵਿਚ ਕਿ ਦੇਖ ਸਿੱਖਾ ! ਤੇਰੇ ਗੁਰੂ ਦਾ ਹਿਰਦਾ ਤੇਰੇ ਲਈ ਕਿੰਨਾ ਪਿਆਰ ਨਾਲ ਭਰਿਆ ਪਿਆ ਹੈ। ਕਹਿੰਦੇ ਹਨ, ਉਸ ਗੁਰੂ ਦੇ ਨੇਤਰਾਂ ਵਿਚ ਉਦੋਂ ਖਿਨ ਮਾਤਰ ਵੀ ਨੀਰ ਨਹੀਂ ਸੀ ਜਦੋਂ ਆਨੰਦਪੁਰ ਸਾਹਿਬ ਨੂੰ ਛੱਡਿਆ। ਉਦੋਂ ਵੀ ਨੀਰ ਨਹੀਂ ਸੀ ਜਦੋਂ ਸਾਹਮਣੇ ਦੋ ਪੁੱਤਰ ਸ਼ਹੀਦ ਹੋਏ ਹਨ। ਉਦੋਂ ਵੀ ਨੀਰ ਨਹੀਂ ਸੀ ਜਦੋਂ ਹਜ਼ੂਰ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਖ਼ਬਰ ਮਿਲੀ ਹੈ। ਕਹਿਣ ਲੱਗੇ, ਜਿੰਨ੍ਹਾਂ ਨੇ ਬੇਦਾਵੇ ਦਿੱਤੇ ਸਨ, ਬੇਦਾਵਾ ਦੇਣ ਵਾਲਿਆਂ ਨੂੰ ਇੰਨਾ ਪਿਆਰ

ਕਰਦਾ ਹੈ ਤੇ ਜਿਹੜੇ ਦਾਅਵਾ ਕਰਕੇ ਕਹਿੰਦੇ ਹੋਣਗੇ ਗੁਰੂ ਗੋਬਿੰਦ ਸਿੰਘ ! ਤੂੰ ਸਾਡਾ ਹੈਂ ਤੇ ਅਸੀਂ ਤੇਰੇ ਹਾਂ ਤਾਂ ਉਹਨਾਂ ਨੂੰ ਕਿੰਨਾ ਕੁ ਪਿਆਰ ਕਰੇਗਾ।

ਹਜ਼ੂਰ ਭਾਈ ਮਹਾਂ ਸਿੰਘ ਕੋਲ ਆਏ। ਕਹਿੰਦੇ ਹਨ ਕਿ ਭਾਈ ਮਹਾਂ ਸਿੰਘ ਦੇ ਦੋਨੋਂ ਹੱਥ ਜੁੜ ਗਏ ਹਨ। ਅੰਦਰੋਂ ਗਲੇ ਤੋਂ ਕੁਝ ਬੋਲਣਾ ਚਾਹੁੰਦੇ ਹਨ ਪਰ ਜ਼ਬਾਨ ਵਿਚੋਂ ਸ਼ਬਦਾਂ ਦਾ ਜਨਮ ਨਹੀਂ ਹੁੰਦਾ ਪਿਆ। ਹਜ਼ੂਰ ਨੇ ਜਦੋਂ ਇਕ ਇਕ ਨੂੰ ਸੀਨੇ ਨਾਲ ਲਾਇਆ ਹੈ ਤਾਂ ਇਥੇ ਇਕ ਮਹਾਂਪੁਰਸ਼ ਨੇ ਕਿਹਾ ਹੈ, ਮਹਾਰਾਜ ! ਇਹ ਤਾਂ ਉਹ ਹਨ ਜਿਹੜੇ ਬੇਦਾਵਾ ਦੇ ਗਏ ਸਨ। ਹਜ਼ੂਰ ਕਹਿੰਦੇ ਹਨ ਕਿ ਇਕ ਪਾਸਿਉਂ ਟੁੱਟੀ ਸੀ, ਦੂਜੇ ਪਾਸਿਉਂ ਨਹੀਂ। ਉਹਨਾਂ ਕਿਹਾ ਮਹਾਰਾਜ ! ਇਸ ਦਾ ਅਰਥ ਕੀ ਹੈ ? ਕਹਿਣ ਲੱਗੇ, ਇਹ ਤਾਂ ਲਿਖ ਕੇ ਦੇ ਗਏ ਕਿ ਤੂੰ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ, ਪਰ ਮੈਂ ਤਾਂ ਕਿਤੇ ਨਹੀਂ ਲਿਖ ਕੇ ਦਿੱਤਾ ਕਿ ਤੁਸੀਂ ਮੇਰੇ ਸਿੱਖ ਨਹੀਂ ਤੇ ਮੈਂ ਤੁਹਾਡਾ ਗੁਰੂ ਨਹੀਂ। ਉਸ ਵੇਲੇ ਭਾਈ ਮਹਾਂ ਸਿੰਘ ਨੇ ਕਿਹਾ, ਦਾਤਾ ! ਬਖ਼ਸ਼ ਲੈ। ਹਜ਼ੂਰ ਨੇ ਉਥੇ ਬਚਨ ਕਿਹਾ, ਮਹਾਂ ਸਿੰਘ, ਮੇਰੇ ਲਾਲ ! ਕੁਝ ਮੰਗ। ਕਹਿਣ ਲੱਗੇ-

*ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ॥*

(ਆਸਾ ਦੀ ਵਾਰ)

ਉਹ ਕਹਿਣ ਲੱਗਾ, ਦਾਤਾ ! ਟੁੱਟੀ ਗੰਢ ਲੈ। ਹਜ਼ੂਰ ਨੇ ਉਸੇ ਵੇਲੇ ਕਮਰਕੱਸੇ ਵਿਚੋਂ ਕਾਗ਼ਜ਼ ਕੱਢਿਆ। ਕਾਗ਼ਜ਼ ਦੇ ਟੁੱਕੜੇ ਕੀਤੇ। ਕਹਿਣ ਲੱਗਾ ਦਾਤਿਆ ! ਮੇਰੇ ਭਰਾਵਾਂ ਨੂੰ ਬਖ਼ਸ਼ ਲਈਂ। ਹਜ਼ੂਰ ਨੇ ਕਿਹਾ ਕਿ ਤੂੰ ਮਾਝੇ ਦੀ ਰੱਖ ਲਈ ਹੈ ਸਰਦਾਰਾ ਟੁੱਟੀ ਨਿਖੁੱਟੀ। ਹਜ਼ੂਰ ਨੇ ਘੁੱਟ ਕੇ ਸੀਨੇ ਨਾਲ ਲਾਇਆ ਤੇ ਭਾਈ ਮਹਾਂ ਸਿੰਘ ਦਾ ਅੰਤਲਾ ਸੁਆਸ ਗੁਰੂ ਦੇ ਸੀਨੇ ਵਿਚ ਸਮਾਅ ਗਿਆ। ਭਾਈ ਸਾਹਿਬ ਨੇ ਸ਼ਹਾਦਤ ਦਾ ਜਾਮ ਪੀਤਾ। ਇੰਨੀ ਦੇਰ ਨੂੰ ਇਕ ਸਿੱਖ ਨੇ ਕਿਹਾ ਮਹਾਰਾਜ ! ਇਕ ਮਾਈ ਵੀ ਹੈ, ਜ਼ਖ਼ਮੀ ਹੋਈ ਪਈ ਹੈ। ਹਜ਼ੂਰ ਨੇ ਦੇਖਿਆ ਤਾਂ ਮਾਈ ਭਾਗੋ ਨੂੰ ਹੋਸ਼ ਆਈ। ਹੱਥ ਜੋੜ ਕੇ ਕਹਿੰਦੀ ਹੈ, ਦਾਤਾ ! ਕ੍ਰਿਪਾ ਕਰੀਂ। ਕਿਹਾ ਬੀਬੀ ਕੁਝ ਮੰਗ ? ਕਹਿਣ ਲੱਗੀ, ਮੇਰੇ ਘਰ ਨੂੰ, ਮੇਰੇ ਪਰਿਵਾਰ ਨੂੰ, ਮੇਰੀ ਧਰਤੀ ਨੂੰ ਮੇਹਰ ਕਰਕੇ ਬਖ਼ਸ਼ ਦੇ। ਹਜ਼ੂਰ ਨੇ ਕਿਹਾ ਬਖ਼ਸ਼ ਦਿੱਤਾ। ਕਹਿਣ ਲੱਗੀ ਦਾਤਾ ! ਉਹ ਜਨਮ ਮਰਨ ਦੇ ਬੰਧਨਾਂ ਤੋਂ ਮੁਕਤ ਹੋ ਜਾਣ। ਹਜ਼ੂਰ ਨੇ ਕਿਹਾ ਬੀਬਾ ! ਅੱਜ ਤੋਂ ਬਾਅਦ ਜਿੰਨ੍ਹਾਂ ਨੇ ਇਥੇ ਸ਼ਹਾਦਤ ਦਾ ਜਾਮ ਪੀਤਾ ਹੈ, ਇਹ ਜੀਉਂਦੇ ਵੀ ਮੁਕਤ, ਮਰਨ ਤੋਂ ਬਾਅਦ ਵੀ ਮੁਕਤ ਤੇ ਰਹਿੰਦੀ ਦੁਨੀਆਂ ਤੱਕ ਇਸ ਧਰਤੀ ਨੂੰ ਲੋਕ ਸਿੱਜਦੇ ਕਰਨਗੇ। ਉਸ ਅਸਥਾਨ ਦਾ ਨਾਮ ਰੱਖਿਆ ਹੈ ਮੁਕਤਸਰ। ਹਜ਼ੂਰ ਨੇ ਆਪਣੇ ਹੱਥੀਂ ਲਾਂਬੂ ਲਾਇਆ।

ਗੁਰਸਿੱਖਾ ! ਤੂੰ ਅਰਦਾਸ ਵਿਚ ਇਕੱਲਾ ਨਹੀਂ। ਜੇ ਤੂੰ ਸਨਮੁਖ ਹੋਣਾ ਹੈ ਤਾਂ 40 ਮੁਕਤਿਆਂ ਨੂੰ ਸਾਹਮਣੇ ਰੱਖੀਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਲੈਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਹਠੀਆਂ-ਜਪੀਆਂ-ਤਪੀਆਂ

ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਤਿੰਨ ਸ਼ਬਦ ਅਸੀਂ ਅੱਗੇ ਹੋਰ ਪੜ੍ਹਨੇ ਹਨ। ਇਹ ਤਿੰਨ ਸ਼ਬਦ ਅਸੀਂ ਜਦੋਂ ਵਿਚਾਰਦੇ ਹਾਂ ਤਾਂ ਕਈ ਵਾਰੀ ਸਾਨੂੰ ਇਹਨਾਂ ਸ਼ਬਦਾਂ ਦੇ ਅਰਥ ਪਹਿਲਾਂ ਸਮਝਣੇ ਪੈਂਦੇ ਹਨ। ਇਹ ਤਿੰਨ ਸ਼ਬਦ ਹਨ—ਹਠੀਆਂ, ਜਪੀਆਂ, ਤਪੀਆਂ। ਇਹ ਤਿੰਨੋਂ ਦੇ ਤਿੰਨੋਂ ਸ਼ਬਦ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵੀ ਆਏ ਹਨ। ਹੱਠ ਸ਼ਬਦ ਵੀ ਆਇਆ ਹੈ, ਜੱਪ ਸ਼ਬਦ ਤੇ ਤੱਪ ਸ਼ਬਦ ਵੀ ਆਇਆ ਹੈ। ਪਹਿਲਾਂ ਹੱਠੀ ਕਿਹੜੇ ਹਨ ? ਹੱਠ ਦੇ ਅੱਖਰੀ ਅਰਥ ਵਿਦਵਾਨਾਂ ਨੇ ਦੋ ਤਰੀਕੇ ਨਾਲ ਕੀਤੇ ਹਨ। ਇਕ ਅਰਥ ਹਨ ਜ਼ਿੱਦੀ। ਦੂਜਾ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕੇਵਲ ਫੋਕੇ ਕਰਮ-ਕਾਂਡ ਕਰਨ ਵਾਲੇ ਲਈ ਵਰਤਿਆ ਹੈ ਕਿ ਇਹ ਹੱਠ ਕਰਮ ਕਰਦਾ ਹੈ। ਤੀਸਰਾ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਇਕ ਪੜ੍ਹਦੇ ਹਾਂ ਕਿ-

*ਹਠ ਮੰਝਾਹੂ ਮੈ ਮਾਣਕੁ ਲਧਾ॥*
*ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥*

(ਅੰਗ ੯੬੪)

ਉਥੇ ਹੱਠ ਦਾ ਅਰਥ ਹੈ ਹਿਰਦਾ। ਹਿਰਦੇ ਵਿਚ ਮੈਨੂੰ ਨਾਮ ਦਾ ਕੀਮਤੀ ਮਾਣਕ ਲੱਭ ਗਿਆ ਹੈ।

ਕਈ ਸੱਜਣ ਕਹਿੰਦੇ ਹਨ ਕਿ ਹੱਠ ਨੂੰ ਗੁਰਮਤਿ ਨੇ ਪ੍ਰਵਾਨ ਨਹੀਂ ਕੀਤਾ ਤੇ ਇਥੇ ਹੱਠੀਆਂ ਦੀ ਕਮਾਈ ਦਾ ਅਸੀਂ ਧਿਆਨ ਕਿਉਂ ਧਰਦੇ ਹਾਂ ? ਤੱਪ ਨੂੰ ਤਾਂ ਗੁਰੂ ਨੇ ਸਵੀਕਾਰਿਆ ਨਹੀਂ, ਫਿਰ ਇਥੇ ਤੱਪੀਆਂ ਸ਼ਬਦ ਕਿਉਂ ਵਰਤਿਆ ? ਜੱਪ ਨੂੰ ਤਾਂ ਗੁਰਮਤਿ ਨੇ ਮੰਨਿਆ ਹੈ ਫਿਰ ਇੱਥੇ ਜੱਪੀਆਂ ਦਾ ਧਿਆਨ ਕਿਉਂ ਧਰਦੇ ਹਾਂ।

ਪਹਿਲਾ ਸ਼ਬਦ ਵਰਤਿਆ ਹੈ ਹੱਠ। ਹੱਠ ਦਾ ਅਰਥ ਜ਼ਿੱਦੀ ਵੀ ਹੈ। ਹੱਠ ਦਾ ਅਰਥ ਆਪ-ਹੁਦਰਾ ਵੀ ਹੈ। ਹੱਠ ਦਾ ਅਰਥ ਕਰਮ-ਕਾਂਡੀ ਵੀ ਹੈ। ਹੱਠ ਦਾ ਅਰਥ ਹਿਰਦਾ ਵੀ

ਹੈ। ਜਦੋਂ ਅਸੀਂ ਸਿਧ ਸਿਧਾਂਤ ਪੰਗਤੀ ਪੜ੍ਹਦੇ ਹਾਂ ਤਾਂ ਉਸ ਦੇ ਵਿਚ ਸ਼ਬਦ ਆਉਂਦਾ ਹੈ ਹੱਠ ਜੋਗ। ਉਥੇ ਉਹਨਾਂ ਨੇ ਹੱਠ ਦੇ ਅੱਖਰੀ ਅਰਥ ਕੀਤੇ ਹਨ। ਜਦੋਂ ਬਾਣੀ ਪੜ੍ਹਦੇ ਹਾਂ, ਇਹ ਸ਼ਬਦ ਦੋ ਅੱਖਰਾਂ ਨਾਲ ਬਣਿਆ ਹੈ 'ਹ' ਅਤੇ 'ਠ'। ਉਹਨਾਂ ਨੇ ਇਸ ਦੇ ਅੱਖਰੀ ਅਰਥ ਕੀਤੇ ਹਨ। 'ਹ' ਦੇ ਅਰਥ ਕਰਦੇ ਹਨ ਸੂਰਜ ਅਤੇ 'ਠ' ਦੇ ਅਰਥ ਕਰਦੇ ਹਨ ਚੰਦਰਮਾ। ਆਪ ਕਹੋਗੇ ਕਿ ਇਹ ਅਰਥ ਕਿਵੇਂ ਬਣ ਗਏ ? ਜੋਗੀਆਂ ਦਾ ਇਹ ਖ਼ਿਆਲ ਹੈ ਕਿ ਸਾਡੇ ਸਰੀਰ ਅੰਦਰ ਜੋ ਹਵਾ ਟਿੱਕੀ ਹੋਈ ਹੈ, ਇਹ ਹਵਾ ਕਈ ਤਰੀਕਿਆਂ ਦੀ ਹੈ। ਪਰ ਉਹਨਾਂ ਨੇ ਆਮ ਤੌਰ 'ਤੇ ਦੋ ਨਾੜੀਆਂ ਦਾ ਨਾਮ ਵੀ ਸੂਰਜ ਨਾੜੀ ਤੇ ਚੰਦਰ ਨਾੜੀ ਰੱਖਿਆ ਹੈ।

ਜਦੋਂ ਉਹ ਹਵਾ ਦੀ ਗੱਲ ਕਰਦੇ ਹਨ ਤਾਂ ਉਹਨਾਂ ਨੇ ਚੰਦਰਮਾ ਤੇ ਸੂਰਜ ਇਹਨਾਂ ਦੋ ਸ਼ਬਦਾਂ ਨਾਲ ਸਰੀਰ ਅੰਦਰ ਹਵਾ ਦੇ ਵੀ ਦੋ ਹਿੱਸੇ ਕੀਤੇ ਹਨ। ਇਕ ਹਿੱਸਾ, ਸੂਰਜ ਦੀ ਜਦੋਂ ਵਿਆਖਿਆ ਕਰਦੇ ਹਨ 'ਹ' ਦੀ ਨਾਭੀ ਦੇ ਉੱਤੋਂ ਉਹ ਕਹਿੰਦੇ ਹਨ ਕਿ ਨਾਭੀ ਹਵਾ ਦਾ ਮੂਲ ਸ੍ਰੋਤ ਹੈ। ਇਸ ਨਾਭੀ ਦੇ ਉੱਪਰ ਜਿਹੜੀ ਹਵਾ ਹੈ, ਇਸ ਨੂੰ ਕਿਹਾ ਜਾਂਦਾ ਹੈ ਪ੍ਰਾਣ। ਇਸ ਨਾਭੀ ਤੋਂ ਥੱਲੇ ਜੋ ਸਰੀਰ ਵਿਚ ਹਵਾ ਹੈ, ਇਸ ਨੂੰ ਕਿਹਾ ਜਾਂਦਾ ਹੈ ਅਪਾਣ। ਉਹ ਕਹਿੰਦੇ ਹਨ ਕਿ ਜਿਹੜੀ ਨਾਭੀ ਤੋਂ ਉੱਪਰ ਸਰੀਰ ਦੇ ਅੰਗਾਂ ਵਿਚ ਹਵਾ ਟਿੱਕੀ ਹੈ, ਡਕਾਰ ਆਵੇ, ਨਿੱਛ ਆਵੇ, ਕੰਨਾਂ ਰਾਹੀਂ ਹਵਾ ਕਿਤੇ ਬਾਹਰ ਨਿਕਲੇ ਤਾਂ ਇਹ ਸਾਰੇ ਸੂਰਜ ਨਾੜੀ ਨਾਲ ਸਬੰਧਿਤ ਪ੍ਰਾਣ ਹਨ ਅਤੇ ਜੋ ਨਾਭੀ ਤੋਂ ਥੱਲੇ ਜਾਂਦੇ ਹਨ ਇਸ ਨੂੰ ਕਿਹਾ ਜਾਂਦਾ ਹੈ ਕਿ ਇਹ ਅਪਾਣ ਹਨ। ਇਹ ਮੰਨਿਆ ਜਾਂਦਾ ਹੈ ਕਿ ਉਹ ਆਪਣੀ ਸਾਧਨਾ ਰਾਹੀਂ ਹੱਠ ਸ਼ਬਦ ਉਥੇ ਵਰਤਦੇ ਹਨ ਜਿੱਥੇ ਪ੍ਰਾਣ ਤੇ ਅਪਾਣ ਦਾ ਮੇਲ ਹੋਵੇ। ਜਿੱਥੇ ਸੂਰਜ ਅਤੇ ਚੰਦਰਮਾ ਮਿਲਣ, ਉਸ ਨੂੰ ਕਿਹਾ ਜਾਂਦਾ ਹੈ ਹੱਠ। ਪਰ ਹਜ਼ੂਰ ਨੇ ਸ਼ਬਦ ਵਰਤਿਆ ਹੈ ਸਿੱਖਾਂ ਲਈ ਜੋ ਅਸੀਂ ਪੜ੍ਹਦੇ ਹਾਂ ਹੱਠੀਆਂ।

ਗੁਰਮੁਖੋ ! ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਦਾ ਮਹਾਨ ਕੋਸ਼ ਪੜ੍ਹਿਉ। ਉਸ ਦੇ ਵਿਚ ਹੱਠੀ ਅੱਖਰ ਦੇ ਅਰਥ ਉਹਨਾਂ ਕੀਤੇ ਹਨ। ਕਹਿਣ ਲੱਗੇ ਕਿ ਹੱਠ ਦੋ ਤਰ੍ਹਾਂ ਦਾ ਹੈ। ਇਕ ਹੈ ਮੈਲਾ ਹੱਠ, ਦੂਜਾ ਹੈ ਉੱਤਮ ਹੱਠ। ਉਹ ਅਰਜ਼ ਕਰਦੇ ਹਨ ਕਿ ਦੋ ਤਰ੍ਹਾਂ ਦਾ ਭੈਅ ਗੁਰਮਤਿ ਨੇ ਮੰਨਿਆ ਹੈ। ਇਕ ਹੈ ਮੈਲਾ ਭੈਅ ਅਤੇ ਦੂਜਾ ਹੈ ਨਿਰਮਲ ਭਾਉ। ਆਪ ਬਾਣੀ ਵਿਚ ਪੜ੍ਹਦੇ ਵੀ ਹੋ-

*ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ॥*

(ਅੰਗ ੭੭੪)

ਮਲੀਨ ਹੱਠ ਕੀ ਹੈ ? ਭਾਈ ਕਾਨ੍ਹ ਸਿੰਘ ਨਾਭਾ ਕਹਿੰਦੇ ਹਨ ਕਿ ਕੁਝ ਲੋਕ ਜਿਹੜੇ ਯਾਥਰਥ ਨੂੰ ਸਮਝ ਜਾਂਦੇ ਹਨ। ਯਥਾਰਥ ਦਾ ਅਰਥ ਹੈ ਅਸਲੀਅਤ। ਜਿਹੜੇ ਲੋਕ ਅਸਲੀਅਤ ਨੂੰ ਸਮਝ ਜਾਂਦੇ ਹਨ ਪਰ ਅਗਿਆਨ ਵੱਸ ਆਪਣੇ ਕੀਤੇ ਹੋਏ ਉੱਪਰ ਕਾਇਮ ਰਹਿੰਦੇ ਹਨ ਤੇ ਇਕ ਖਿਨ ਵੀ ਛੱਡਣ ਲਈ ਤਿਆਰ ਨਹੀਂ, ਉਹਨਾਂ ਨੂੰ ਕਿਹਾ ਜਾਂਦਾ ਹੈ

ਕਿ ਇਹ ਮਲੀਨ ਹੱਠੀ ਹਨ। ਅਸਲੀਅਤ ਦਾ ਪਤਾ ਹੈ ਪਰ ਫਿਰ ਵੀ ਕਰਮ-ਕਾਂਡੀ ਬਣੇ ਫਿਰਦੇ ਹਨ, ਇਹ ਹਨ ਮਲੀਨ ਤਰ੍ਹਾਂ ਦੇ ਹੱਠੀ। ਉੱਤਮ ਹੱਠੀ ਉਹ ਹਨ ਜਿੰਨ੍ਹਾਂ ਨੂੰ ਅਸੀਂ ਅੱਜ ਅਰਦਾਸ ਵਿਚ ਚੇਤੇ ਕਰਨਾ ਹੈ। ਕਹਿਣ ਲੱਗੇ, ਇਕ ਆਦਰਸ਼ ਨੂੰ ਸਾਹਮਣੇ ਰੱਖ ਕੇ ਆਪਣੇ ਕਿਸੇ ਭੈਅ ਹੇਠ, ਕਿਸੇ ਲਾਲਚ ਦੇ ਅਧੀਨ ਨਾ ਹੋ ਕੇ ਸੱਚ 'ਤੇ ਪੈਰਾ ਦਿੰਦਿਆਂ ਆਪਣੇ ਤਨ ਦੀ ਬਾਜ਼ੀ ਵੀ ਲਾ ਦੇਣੀ, ਇਹਨਾਂ ਲੋਕਾਂ ਨੂੰ ਅਸੀਂ ਅਰਦਾਸ ਵਿਚ ਕਹਿੰਦੇ ਹਾਂ ਹੱਠੀ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹੋ। ਹਜ਼ੂਰ ਕਹਿਣ ਲੱਗੇ-

*ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ॥*

(ਅੰਗ ੪੩੬)

ਇਸ ਹੱਠ ਨੂੰ ਪ੍ਰਵਾਨ ਨਹੀਂ ਕੀਤਾ। ਇਕ ਗੁਰੂ ਅੰਗਦ ਸਾਹਿਬ ਨੇ ਸਲੋਕ ਵਰਤਿਆ ਹੈ। ਕਹਿਣ ਲੱਗੇ-

*ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥*

(ਅੰਗ ੭੮੭)

ਕਹਿੰਦੇ ਹਨ, ਜੇ ਤੂੰ ਮਨ ਹੱਠ ਕਰੇਂ, ਸੱਚ ਨੂੰ ਸਮਝੇਂ ਨਾ, ਕੇਵਲ ਆਪਣੀ ਹੀ ਚਲਾਈ ਜਾਏਂ ਕਿ ਮੈਂ ਚੰਗੇ ਅਸੂਲ 'ਤੇ ਕਾਇਮ ਹਾਂ ਤਾਂ ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਰੱਬ ਵਾਲਾ ਪਾਸਾ ਜਿੱਤਿਆ ਨਹੀਂ ਜਾਂਦਾ।-

*ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥*

(ਅੰਗ ੭੮੭)

ਜੇ ਹੱਠ ਕਰਕੇ ਬੰਦਾ ਮੰਨ ਵੀ ਜਾਏ, ਹੋਵੇ ਯਥਾਰਥ ਨਾ, ਤਾਂ ਹਜ਼ੂਰ ਨੇ ਬਾਣੀ ਵਿਚ ਬਚਨ ਕਿਹਾ ਹੈ-

*ਹਠੁ ਕਰਿ ਮਰੈ ਨ ਲੇਖੈ ਪਾਵੈ॥*

(ਅੰਗ ੨੨੬)

ਜਿਹੜੇ ਅਰਦਾਸ ਵਿਚ ਹੱਠੀ ਹਨ ਉਹ ਕਿਹੜੇ ਹਨ ? ਭਗਤਾਂ ਦੇ ਕੁਝ ਬਚਨ ਮੈਂ ਆਪ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਜਦੋਂ ਕੋਈ ਹੱਠ ਨੂੰ ਲੈ ਕੇ ਤੁਰਦਾ ਹੈ ਤਾਂ ਭਗਤ ਪ੍ਰਹਿਲਾਦ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ, ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦਾ ਧਿਆਨ ਕਰੀਦਾ ਹੈ। ਦੇਖੋ ਪ੍ਰਹਿਲਾਦ ਦੇ ਸਾਹਮਣੇ ਕੇਵਲ ਇਕੋ ਗੱਲ ਆਈ ਹੈ। ਉਦਾਹਰਨ ਨੂੰ ਸਮਝਣ ਲਈ ਮੈਂ ਪ੍ਰਮਾਣ ਅਰਜ਼ ਕਰ ਰਿਹਾ ਹਾਂ ਕਿ ਹੱਠੀ ਸ਼ਬਦ ਕੀ ਹੈ। ਸਾਹਮਣੇ ਇਕੋ ਗੱਲ ਆਈ ਹੈ ਕਿ ਤੂੰ ਰਾਮ ਨਾਮ ਨੂੰ ਛੱਡ ਦੇ ਤੇ ਸੱਕਾ ਬਾਪ, ਸੱਕੀ ਮਾਂ, ਇਥੋਂ ਤੱਕ ਪੜ੍ਹਾਉਣ ਵਾਲੇ ਵੀ ਕਹਿੰਦੇ ਹਨ ਕਿ ਬੇਟਾ ਰਾਮ ਨਾਮ ਨੂੰ ਤਿਆਗ ਦੇ, ਜੋ ਤੇਰਾ ਬਾਪ ਕਹਿ ਰਿਹਾ ਹੈ,

ਇਸ ਨੂੰ ਸਵੀਕਾਰ ਕਰ ਲੈ। ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਬਚਨ ਪੜ੍ਹਦੇ ਹਾਂ ਤਾਂ ਸਭ ਤੋਂ ਪਹਿਲਾ ਹੱਠੀ ਪ੍ਰਹਿਲਾਦ ਹੈ ਕਿ ਸੱਕੀ ਮਾਂ, ਸੱਕਾ ਬਾਪ, ਇਥੋਂ ਤੱਕ ਕਿ ਪੜ੍ਹਾਉਣ ਵਾਲੇ ਉਸਤਾਦ ਵੀ ਜੇ ਉਸ ਨੂੰ ਅਸੂਲ ਤੋਂ ਡੇਗਣ ਦਾ ਯਤਨ ਕਰਦੇ ਹਨ ਤਾਂ ਰੱਬ ਦੇ ਭੈਅ ਵਿਚ ਰਹਿਣ ਵਾਲਾ ਇੰਨਾ ਕੁ ਹੱਠੀ ਹੈ ਕਿ ਉਸ ਨੂੰ ਤਨ ਆਪਣਾ ਖ਼ਤਮ ਕਰਵਾਉਣਾ ਪ੍ਰਵਾਨ ਹੋ ਸਕਦਾ ਹੈ, ਪਰ ਕਦੀ ਉਹ ਰਾਮ ਨਾਮ ਨੂੰ ਛੱਡੇਗਾ ਨਹੀਂ। ਹਜ਼ੂਰ ਬਾਣੀ ਵਿਚ ਕਹਿਣ ਲੱਗੇ-

*ਸੰਡਾ ਮਰਕਾ ਜਾਇ ਪੁਕਾਰੇ॥*

ਸੰਡਾ ਤੇ ਮਰਕਾ ਪ੍ਰਹਿਲਾਦ ਦੇ ਉਸਤਾਦ ਹਨ। ਕਹਿਣ ਲੱਗੇ ਜਦੋਂ ਇਹਨਾਂ ਨੂੰ ਕਿਹਾ ਇਸ ਬੱਚੇ ਨੂੰ ਸਮਝਾਉਣ ਕਿ ਇਹ ਰਾਮ ਨਾਮ ਨਾ ਜੱਪੇ। ਸਾਹਿਬ ਕਹਿੰਦੇ ਹਨ-

*ਸੰਡਾ ਮਰਕਾ ਜਾਇ ਪੁਕਾਰੇ॥*
*ਪੜੈ ਨਹੀ ਹਮ ਹੀ ਪਚਿ ਹਾਰੇ॥*
*ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੇ ਬਿਗਾਰੇ॥*
*ਰਾਮ ਨਾਮਾ ਜਪਿਬੋ ਕਰੈ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥*
*ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥*

(ਅੰਗ ੧੧੯੫)

ਪਟਰਾਨੀ ਦਾ ਅਰਥ ਹੈ ਮਾਂ। ਮਾਂ ਆ ਕੇ ਬੇਨਤੀ ਕਰਦੀ ਹੈ ਕਿ ਮੈਂ ਤੈਨੂੰ ਆਪਣਾ ਦੁੱਧ ਚੁੰਘਾਇਆ ਹੈ। ਗੁਰਮੁਖੋ ! ਮਾਂ ਨੇ ਆਪਣੇ ਦੁੱਧ ਦਾ ਵਾਸਤਾ ਪਾਇਆ ਹੈ। ਮਾਂ ਨੇ ਆਪਣੀ ਕੁੱਖ ਦਾ ਵਾਸਤਾ ਪਾਇਆ ਹੈ ਕਿ ਪੁੱਤਰ, ਮੇਰੇ ਪੀਤੇ ਹੋਏ ਅੰਮ੍ਰਿਤ ਵਰਗੇ ਸ਼ੀਰ ਦਾ ਤੇ ਮੇਰੀਆਂ ਲੋਰੀਆਂ ਤੇ ਮੇਰੀ ਗੋਦ ਦਾ ਵਾਸਤਾ ਹੈ ਕਿ ਜੋ ਬਾਪ ਤੇਰਾ ਕਹਿੰਦਾ ਹੈ, ਉਹ ਮੰਨ ਜਾ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪਹਿਲੇ ਹੱਠੀ ਨੇ ਉੱਤਰ ਦਿੱਤਾ ਸੀ-

*ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥*
*ਪੁਤ੍ਰੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ॥*

(ਅੰਗ ੧੧੯੫)

ਉਹ ਕਹਿੰਦਾ ਹੈ ਮਾਂ ! ਠੀਕ ਹੈ, ਤੂੰ ਜਨਮ ਦਿੱਤਾ ਹੈ, ਪਰ ਇਕ ਗੱਲ ਚੇਤੇ ਰੱਖੀਂ, ਜਿਸ ਅਸੂਲ 'ਤੇ ਮੈਂ ਖਲੋਤਾ ਹਾਂ, ਮੈਂ ਤੇਰੇ ਬਚਨ ਨੂੰ ਤਾਂ ਵਾਪਿਸ ਮੋੜ ਸਕਦਾ ਹਾਂ ਪਰ ਮੈਂ ਰੱਬ ਦੇ ਨਾਮ ਤੋਂ ਕਦੀ ਹਟਾਂਗਾ ਨਹੀਂ। ਇਹ ਹੈ ਹੱਠੀ ਦੀ ਉਦਾਹਰਨ। ਭਗਤ ਨਾਮਦੇਵ ਜੀ ਦਾ ਬਚਨ ਆਉਂਦਾ ਹੈ-

*ਸਾਹਿਬੁ ਸੰਕਟਵੈ ਸੇਵਕੁ ਭਜੈ॥*
*ਚਿਰੰਕਾਲ ਨ ਜੀਵੈ ਦੋਊ ਕੁਲ ਲਜੈ॥*

(ਅੰਗ ੧੧੯੫)

*ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥*

ਦੁਨੀਆਂ ਭਾਵੇਂ ਮਜ਼ਾਕ ਉਡਾਏ ਪਰ ਬੰਦਗੀ ਕਰਨ ਵਾਲਾ ਬੰਦਗੀ ਦਾ ਕਦੀ ਆਸਰਾ ਨਾ ਛੱਡੇ, ਇਹ ਹੈ ਹੱਠ। ਕਹਿਣ ਲੱਗੇ-

*ਚਰਨ ਕਮਲ ਮੇਰੇ ਹੀਅਰੇ ਬਸੈਂ॥*

(ਅੰਗ ੧੧੯੫)

ਤੇਰੇ ਚਰਨ ਕਮਲ ਮੇਰੇ ਹਿਰਦੇ ਵਿਚ ਵੱਸਦੇ ਨੇ ਮਾਲਕਾ। ਤੇਰੀ ਭਗਤੀ ਨਹੀਂ ਮੈਂ ਛੱਡਣੀ। ਬਾਬਾ ਕਬੀਰ ਜੀ ਕਹਿੰਦੇ ਹਨ-

*ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥*

(ਅੰਗ ੧੧੨੩)

ਇਸ ਖੇਤ ਵਿਚ, ਇਸ ਮਨੁੱਖਾ ਜਨਮ ਵਿਚ ਜੂਝ। ਸਾਹਿਬ ਕਹਿੰਦੇ ਹਨ, ਇਹ ਕਾਰਨ ਹੈ ਕਿ ਜਦੋਂ ਪੰਜਾਂ ਦੀ ਚੋਣ ਕੀਤੀ ਤਾਂ ਅਖ਼ੀਰ ਵਾਲਾ ਜਿਹੜਾ ਨਾਮ ਦਿੱਤਾ, ਉਹ ਮੋਹਕਮ ਸੀ। ਮੋਹਕਮ ਦਾ ਅੱਖਰੀ ਅਰਥ ਵੀ ਦ੍ਰਿੜ੍ਹ ਹੁੰਦਾ ਹੈ। ਕਹਿਣ ਲੱਗੇ ਜੇ ਤੂੰ ਸਾਹਿਬ ਦੀ ਪੱਦਵੀ 'ਤੇ ਪਹੁੰਚਣਾ ਚਾਹੁੰਦਾ ਹੈਂ ਤਾਂ ਸੱਚ ਜਾਣੀਂ, ਤੇਰੇ ਕੋਲ ਦਇਆ ਹੋਵੇ। ਤੇਰੇ ਕੋਲ ਹਿੰਮਤ ਹੋਵੇ, ਧਰਮ ਹੋਵੇ। ਇਹਨਾਂ ਚੀਜ਼ਾਂ ਵਿਚ ਬਿਲਕੁਲ ਦ੍ਰਿੜ੍ਹ ਰਹੀਂ। ਨਾ ਤੂੰ ਦਇਆ ਤੋਂ ਡੋਲੀਂ, ਨਾ ਧਰਮ ਤੋਂ ਡੋਲੀਂ ਤੇ ਸੱਜਣਾ ! ਹਿੰਮਤ ਕਦੀ ਛੱਡੀਂ ਨਾ। ਜੇ ਇੰਨਾ ਪ੍ਰਪੱਕ ਹੋ ਕੇ ਸ਼ਹੀਦ ਵੀ ਹੋ ਜਾਏਂਗਾ ਤਾਂ ਸੱਚ ਜਾਣੀਂ, ਤੂੰ ਇਕ ਦਿਨ ਸਾਹਿਬ ਦੇ ਚਰਨਾਂ ਵਿਚ ਪਹੁੰਚ ਜਾਏਂਗਾ।

ਗੁਰੂ ਅਰਜਨ ਦੇਵ ਜੀ ਨੇ ਤਾਂ ਮਨ ਨੂੰ ਜਿੱਤਣ ਲਈ ਵੀ ਹੱਠ ਦਾ ਜ਼ਿਕਰ ਕੀਤਾ ਹੈ। ਅਸੀਂ ਇਕ ਤੁੱਕ ਪੜ੍ਹਦੇ ਹਾਂ-

*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥*
*ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ॥*

(ਅੰਗ ੪੦੪)

ਜਿਨ੍ਹਾਂ ਸੰਗਤ ਦੀ ਟੇਕ ਲੈ ਕੇ ਨਾਮ ਦੀ ਕਮਾਈ ਕੀਤੀ, ਉਹ ਸਨ ਹੱਠੀ। ਕੀ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਤੱਤੀ ਤਵੀ ਤੋਂ ਬੱਚ ਨਹੀਂ ਸੀ ਸਕਦੇ ? ਜਹਾਂਗੀਰ ਦੇ ਨਾਲ ਸਮਝੌਤਾ ਨਹੀਂ ਸੀ ਕਰ ਸਕਦੇ ? ਸਵਾਲ ਹੀ ਨਹੀਂ ਪੈਦਾ ਹੁੰਦਾ। ਤੱਤੀ ਤਵੀ, ਤੱਤਾ ਰੇਤਾ, ਉਬਲਦੀ ਦੇਗ ਤੇ ਬੱਲਦੀ ਹੋਈ ਅੱਗ ਨੂੰ ਪ੍ਰਵਾਨ ਕੀਤਾ ਹੈ। ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਸਮਝੌਤਾ ਨਹੀਂ ਕੀਤਾ। ਇਹ ਹੈ ਹੱਠੀ।

ਗੁਰੂ ਕਲਗੀਧਰ ਜੀ ਗੁਰੂ ਤੇਗ ਬਹਾਦਰ ਜੀ ਦੇ ਸਬੰਧੀ ਕਹਿੰਦੇ ਹਨ-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥*
*ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤੀ ਜਿਨਿ ਕਰੀ॥*
*ਸੀਸੁ ਦੀਆ ਪਰ ਸੀਅ ਨ ਉਚਰੀ॥*
*ਧਰਮ ਹੇਤ ਸਾਕਾ ਜਿਨਿ ਕੀਆ॥*
*ਸੀਸੁ ਦੀਆ ਪਰ ਸਿਰਰੁ ਨ ਦੀਆ॥*

(ਬਚਿੱਤ੍ਰ ਨਾਟਕ)

ਆਪਣੇ ਸਿਰ ਨੂੰ ਤਾਂ ਦੇ ਦਿੱਤਾ ਪਰ ਅਡੋਲਤਾ ਕਾਇਮ ਰੱਖੀ। ਕੁਝ ਲੋਕ ਅਜਿਹੇ ਹਨ ਜਿਹੜੇ ਸਮੇਂ ਨੂੰ ਦੇਖ ਕੇ ਢੱਲ ਜਾਂਦੇ ਹਨ, ਪਰ ਹੱਠੀ ਉਹ ਹੈ ਜਿਹੜਾ ਸਮੇਂ ਨੂੰ ਬਦਲ ਕੇ ਰੱਖ ਦਿੰਦਾ ਹੈ। ਇਕ ਉਰਦੂ ਦਾ ਅਦੀਬ ਕਹਿੰਦਾ ਹੈ-

*ਏਕ ਵਹੁ ਹੈਂ ਜੋ ਬਦਲਤੇ ਹੈਂ ਜ਼ਮਾਨੇ ਕੇ ਸਾਥ ਸਾਥ।*
*ਏਕ ਵਹੁ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।*

ਸਾਹਿਬ ਨੇ ਕਿਹਾ, ਉਹਨਾਂ ਹੱਠੀਆਂ ਦਾ ਰੋਜ਼ ਧਿਆਨ ਧਰਿਆ ਕਰੋ, ਜਿਨ੍ਹਾਂ ਨੇ ਤਨ ਦੀ ਪ੍ਰਵਾਹ ਨਹੀਂ ਕੀਤੀ। ਜਿਨ੍ਹਾਂ ਨੇ ਧਨ ਦੀ ਪ੍ਰਵਾਹ ਨਹੀਂ ਕੀਤੀ।

ਹੱਠੀਆਂ ਤੋਂ ਬਾਅਦ ਸ਼ਬਦ ਆਉਂਦਾ ਹੈ ਜਪੀਆਂ ਤੇ ਤਪੀਆਂ। ਜਪੀ ਕੌਣ ਹੁੰਦਾ ਹੈ? ਜਪੀ ਦੇ ਅੱਖਰੀ ਅਰਥ ਅਸੀਂ ਕਰਾਂਗੇ ਨਾਮ ਜੱਪਣ ਵਾਲਾ, ਬਾਣੀ ਪੜ੍ਹਨ ਵਾਲਾ। ਜਪ ਨੂੰ ਪੁਰਾਣੇ ਗ੍ਰੰਥਾਂ ਵਿਚ ਤਿੰਨ ਤਰੀਕਿਆਂ ਨਾਲ ਕਿਹਾ ਹੈ। ਪਹਿਲਾ ਜਪ ਹੈ ਵਾਸਕ ਜਪ। ਦੂਜਾ ਜਪ ਹੈ ਉਪਾਸੂ ਤੇ ਤੀਜਾ ਜਪ ਹੈ ਮਾਨਸ ਜਪ। ਅਸੀਂ ਕਹਾਂਗੇ ਜਪੀ ਕੌਣ ਹਨ? ਵਾਸਕ ਜਪ ਦਾ ਅਰਥ ਹੁੰਦਾ ਹੈ ਆਪਣੀ ਜ਼ਬਾਨ ਤੋਂ ਜੱਪਣਾ ਤੇ ਜੱਪਦਿਆਂ ਹੋਇਆਂ ਜਦੋਂ ਉਹ ਬੋਲੇ ਤੇ ਦੂਜੇ ਨੂੰ ਆਵਾਜ਼ ਸੁਣਾਈ ਦੇਵੇ। ਅੱਗੇ ਹੈ ਉਪਾਸੂ ਜਪ। ਇਸ ਜਪ ਨੂੰ ਕਹਿੰਦੇ ਹਨ ਬੰਦਾ ਜੱਪਦਾ ਹੋਵੇ, ਪਰ ਕੋਲ ਬੈਠੇ ਨੂੰ ਆਵਾਜ਼ ਸੁਣਾਈ ਨਾ ਦੇਵੇ, ਸਿਰਫ਼ ਬੁਲ ਹਿਲਦੇ ਹੋਣ, ਇਹ ਹੈ ਉਪਾਸੂ ਜਪ। ਤੀਜਾ ਹੈ ਮਾਨਸ ਜਪ, ਬੰਦੇ ਦੇ ਬੁਲ ਵੀ ਨਾ ਹਿੱਲਣ, ਕਿਸੇ ਨੂੰ ਆਵਾਜ਼ ਵੀ ਨਾ ਸੁਣਾਈ ਦੇਵੇ ਤੇ ਮਨ ਦੇ ਵਿਚ ਹੀ ਜਾਪ ਕਰਦਾ ਹੈ, ਉਸ ਨੂੰ ਕਿਹਾ ਜਾਂਦਾ ਹੈ ਮਾਨਸ ਜਪ। ਹੁਣ ਅਸੀਂ ਕਹਾਂਗੇ ਕਿ ਜਪੀ ਕੌਣ ਹੈ? ਬਾਬਾ ਜਪ ਰੱਬ ਦੇ ਘਰ ਵਿਚੋਂ ਲੈ ਕੇ ਆਇਆ ਹੈ। ਜਦੋਂ ਅਸੀਂ ਜਪ ਦੀ ਆਰੰਭਤਾ ਕਰਦੇ ਹਾਂ ਤੇ ਜਪ ਦਾ ਸਬੰਧ ਸਾਡੀ ਰਸਨਾ ਦੇ ਨਾਲ ਹੈ। ਦੋ ਸ਼ਬਦ ਹਨ, ਇਕ ਜਪ ਤੇ ਦੂਜਾ ਜਾਪ। ਅਰਥ ਬੜੇ ਨੇੜੇ ਢੁੱਕਦੇ ਹਨ। ਦੇਖੋ ਜਾਪ ਕਿਸ ਦਾ ਕਰਨਾ ਹੈ? ਕਹਿਣ ਲੱਗੇ ਜਪ ਕਰ-

*ਆਦਿ ਸਚੁ ਜੁਗਾਦਿ ਸਚੁ॥*

ਗੁਰੂ ਕਲਗੀਧਰ ਕਹਿੰਦੇ ਹਨ, ਮੈਂ ਤੈਨੂੰ ਦੱਸਾਂ ਜਾਪ ਕਿਵੇਂ ਕਰਨਾ ਹੈ। ਸ਼ਬਦ ਵਰਤੇ-

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤਿ ਸੁਮਤ॥*

(ਜਾਪੁ ਸਾਹਿਬ)

ਉਸ ਦਾ ਜਾਪ ਕਰੀਂ ਜਿਸ ਨੂੰ ਜੰਗਲ ਦੇ ਤਿਣਕੇ ਵੀ ਜੱਪਦੇ ਹੋਣ। ਬਾਬਾ ਜੀ, ਕਿੰਨਾ ਕੁ ਜੱਪੀਏ ? ਜੱਪਣ ਦਾ ਸਬੰਧ ਗੁਰਮੁਖੋ ਰਸਨਾ ਨਾਲ ਹੈ। ਇਸ ਛੋਟੇ ਜਿਹੇ ਮਾਸ ਦੇ ਟੁੱਕੜੇ ਨੇ ਬੜਾ ਕੁਝ ਸਰੀਰ ਦਾ ਸਵਾਰਨਾ ਹੈ। ਜੇ ਕਿਤੇ ਦੁਰਵਰਤੋਂ ਹੋ ਜਾਏ ਤਾਂ ਇਹੀ ਸਰੀਹ ਦੀ ਤਬਾਹੀ ਕਰ ਸਕਦਾ ਹੈ। ਜੇ ਜੀਭ ਉੱਪਰ ਭੋਜਨ ਰੱਖੀਏ ਤਾਂ ਸੁਆਦ ਚੱਖ ਕੇ ਉਹ ਭੋਜਨ ਸਾਡੇ ਸਰੀਰ ਨੂੰ ਤਾਕਤ ਦਿੰਦਾ ਹੈ। ਨਾਮ ਦੀ ਜੇ ਕਦਰ ਪੁੱਛਣੀ ਹੈ ਤਾਂ ਜਪੀਆਂ ਕੋਲੋਂ ਪੁੱਛੋ। ਜੇ ਰਸਨਾ 'ਤੇ ਗੁਰੂ ਨਾਨਕ ਦਾ ਬਖ਼ਸ਼ਿਆ ਜਪ ਰੱਖੇਂਗਾ ਤਾਂ ਤੇਰੀ ਆਤਮਾ ਨੂੰ ਤਾਕਤ ਦੇਵੇਗਾ। ਪੁੱਛੀਏ ਸਾਹਿਬ ਜੀ ! ਕਿੰਨਾ ਕੁ ਜੱਪੀਏ ? ਕਹਿੰਦੇ ਹਨ ਇੰਨਾ ਕੁ ਜਪੀਂ-

*ਇਕ ਦੂ ਜੀਭੌ ਲਖਿ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*
*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

(ਜਪੁ ਜੀ ਸਾਹਿਬ)

ਕਹਿਣ ਲੱਗੇ ਕਿ ਮਿਲੇਗਾ ਕੀ ?

*ਰਸਨਾ ਜਪੀਐ ਏਕੁ ਨਾਮ॥*
*ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥*

(ਅੰਗ ੨੧੧)

*ਊਠਤ ਬੈਠਤ ਸੋਵਤ ਨਾਮ॥*
*ਕਹੁ ਨਾਨਕ ਜਨ ਕੈ ਸਦ ਕਾਮ॥*
*ਬੋਲਹੁ ਜਸੁ ਜਿਹਬਾ ਦਿਨੁ ਰਾਤਿ॥*
*ਪ੍ਰਭਿ ਅਪਨੈ ਜਨ ਕੀਨੀ ਦਾਤ॥* (ਸੁਖਮਨੀ ਸਾਹਿਬ)

*ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ॥*
*ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥*

(ਅੰਗ ੩੧੩)

ਜਦੋਂ ਸ਼ਬਦ ਜਪੀ ਆ ਗਿਆ ਤਾਂ ਇਥੇ ਵਿਤਕਰਾ ਕੋਈ ਨਹੀਂ ਰਿਹਾ। ਚੇਤੇ ਰੱਖੀਂ, ਅਰਦਾਸ ਵਿਚ ਜਪੀਆਂ ਵਿਚ ਬਾਬਾ ਬੁੱਢਾ ਵੀ ਤੇਰੇ ਨਾਲ ਖਲੋਤਾ ਹੈ। ਭਾਈ ਗੁਰਦਾਸ ਵੀ ਖਲੋਤਾ ਹੈ ਜਪੀ। ਭਾਈ ਮਰਦਾਨਾ ਖਲੋਤਾ ਹੈ ਜਪੀ। ਭਾਈ ਬਿਧੀ ਚੰਦ ਖਲੋਤਾ ਹੈ ਜੱਪਣ ਵਾਲਾ। ਭਾਈ ਮੰਝ ਖਲੋਤਾ ਹੈ ਜੱਪਣ ਵਾਲਾ। ਭਾਈ ਨੰਦ ਲਾਲ ਖਲੋਤਾ ਹੈ ਜੱਪਣ ਵਾਲਾ। ਭਾਈ ਜੇਠਾ, ਭਾਈ ਪਰਾਣਾ, ਭਾਈ ਪੈੜਾ, ਇਹ ਸਾਰੇ ਜੱਪਣ ਵਾਲੇ ਹਨ। ਜਪੀਆਂ ਲਈ ਉਹ ਸ਼ਬਦ ਇੰਨਾ ਖੁੱਲ੍ਹਾ ਹੈ ਕਿ ਅਰਦਾਸ ਵਿਚ ਉਹਨਾਂ ਸਾਰਿਆਂ ਦਾ ਧਿਆਨ ਧਰੋ ਜਿਨ੍ਹਾਂ ਨੇ ਮੇਰੇ ਵਾਹਿਗੁਰੂ ਦੇ ਨਾਮ ਨੂੰ ਜੱਪਿਆ ਹੈ। ਜੱਪਦਿਆਂ-ਜੱਪਦਿਆਂ ਉਹ ਇਥੋਂ ਤੱਕ ਪਹੁੰਚ ਗਏ-

*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥*

(ਅੰਗ ੯੪੧)

ਜਿਸ ਦਿਨ ਸਿੱਖਾਂ ਕੋਲੋਂ ਸਿਮਰਨ ਚਲਾ ਜਾਵੇਗਾ, ਜਿਸ ਦਿਨ ਤੁਹਾਡੇ ਕੋਲੋਂ ਜਪ ਚਲਾ ਜਾਏਗਾ, ਉਸ ਦਿਨ ਕੇਵਲ ਇਕ ਸਰੀਰ ਰਹਿ ਜਾਏਗਾ। ਇਸ ਤਰ੍ਹਾਂ ਕਿ ਜਿਵੇਂ ਆਤਮਾ ਨਿਕਲਣ ਤੋਂ ਬਾਅਦ ਲਾਸ਼ ਰਹਿ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਕਹਿਣ ਲੱਗੇ ਕਿ ਜਿਸ ਕੋਲ ਜਪ ਨਹੀਂ-

*ਨਾਮ ਬਿਨਾ ਜੋ ਪਹਿਰੈ ਖਾਇ॥*
*ਜਿਉ ਕੂਕਰੁ ਜੂਠਨ ਮਹਿ ਪਾਇ॥*
*ਨਾਮ ਬਿਨਾ ਜੇਤਾ ਬਿਉਹਾਰੁ॥*
*ਜਿਉ ਮਿਰਤਕ ਮਿਥਿਆ ਸੀਗਾਰੁ॥*

(ਅੰਗ ੨੪੦)

ਜਪ ਕੇ ਮਿਲੇਗਾ ਕੀ ? ਕਹਿਣ ਲੱਗੇ-

*ਸੁਤੜੇ ਅਸੰਖ ਮਾਇਆ ਝੂਠੀ ਕਾਰਣੇ॥*
*ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮੁ ਉਚਾਰਣੇ॥*

(ਅੰਗ ੧੪੨੫)

ਜਿਹੜੇ ਜਾਗੇ ਹਨ, ਉਹਨਾਂ ਨਾਮ ਉਚਾਰਿਆ ਹੈ। ਉਹ ਜੱਪੀ ਬਣ ਗਏ।

ਗੁਰੂ ਨਾਨਕ ਦੇਵ ਜੀ ਰਾਤ ਵੇਲੇ ਸਾਈਂ ਦੀ ਯਾਦ ਵਿਚ ਜੁੜੇ ਹਨ। ਬੜੇ ਪਿਆਰ ਨਾਲ ਭਿੱਜ ਕੇ ਸਾਈਂ ਨੂੰ ਪੁਕਾਰਦੇ ਹਨ। ਮਾਂ ਨੇ ਆਵਾਜ਼ ਦਿੱਤੀ ਬੇਟਾ! ਸਾਰੇ ਲੋਕ ਸੌਂ ਗਏ ਹਨ, ਦੋ ਘੜੀਆਂ ਤੂੰ ਆਰਾਮ ਨਹੀਂ ਕਰੇਂਗਾ? ਅਜੇ ਵੀ ਆਵਾਜ਼ ਆਉਂਦੀ ਪਈ ਸੀ ਵਾਹਿਗੁਰੂ ਦੀ। ਗੁਰੂ ਨਾਨਕ ਸਾਹਿਬ ਨੇ ਸੁਣਿਆ ਤੇ ਇਕੋ ਦੱਮ ਪਪੀਹਾ ਬੋਲਿਆ, ਪੀਆ ਪੀਆ। ਆਵਾਜ਼ ਦਿੱਤੀ ਮਾਂ, ਸਾਰੇ ਨਹੀਂ ਸੌਂਦੇ। ਉਹ ਸੌਂਦੇ ਨੇ ਜਿਨ੍ਹਾਂ ਦਾ ਪਿਆਰੇ ਨਾਲ

ਇਸ਼ਕ ਨਹੀਂ। ਜਪ ਵਾਲੇ ਨਹੀਂ ਸੌਂਦੇ। ਇਹਨਾਂ ਜੱਪੀਆਂ ਨੂੰ ਅਸੀਂ ਚੇਤੇ ਕਰਦੇ ਹਾਂ, ਪਾਖੰਡੀਆਂ ਨੂੰ ਨਹੀਂ। ਹਜ਼ੂਰ ਕਹਿਣ ਲੱਗੇ-

*ਰੈਨਿ ਬਬੀਹਾ ਬੋਲਿਓ ਮੇਰੀ ਮਾਈ॥*

(ਅੰਗ ੧੨੭੪)

*ਲੋਚਨ ਤਾਰ ਲਲਤਾ ਬਿਲਲਾਤੀ*

ਅੱਖਾਂ ਦੇ ਵਿਚ ਪਿਆਰੇ ਨੂੰ ਪਾਉਣ ਦੀ ਲਿਵ ਲੱਗੀ ਹੈ। ਲਲਤਾ ਦਾ ਅਰਥ ਹੈ ਜੀਭ। ਜੀਭ ਉਸ ਦੀ ਜਪ ਪਈ ਕਰਦੀ ਹੈ।-

*ਦਰਸਨ ਪਿਆਸ ਰਜਾਈ॥*

*ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਂਉ ਬਿਨ ਮਿਲੇ ਨਂੀਦ ਨ ਪਾਈ॥*

(ਅੰਗ ੧੨੭੪)

ਅਗਲਾ ਸ਼ਬਦ ਅਸੀਂ ਪੜ੍ਹਦੇ ਹਾਂ ਤਪੀਆਂ। ਅਸੀਂ ਕਹਾਂਗੇ, ਤਪ ਨੂੰ ਸਵੀਕਾਰ ਨਹੀਂ ਕੀਤਾ ? ਗੁਰਮੁਖੋ ! ਤਪ ਦੇ ਅੱਖਰੀ ਅਰਥ ਹਨ ਆਪਣੇ ਤਨ ਨੂੰ ਤਪਾਉਣਾ। ਸਾਹਿਬ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੋ। ਕਿਹੜੇ ਤਪ ਨੂੰ ਨਿੰਦਿਆ ਹੈ ਤੇ ਕਿਹੜੇ ਨੂੰ ਸਵੀਕਾਰ ਕੀਤਾ ਹੈ ? ਬਾਬਾ ਫ਼ਰੀਦ ਜੀ ਦਾ ਅਸੀਂ ਇਕ ਬਚਨ ਪੜ੍ਹਦੇ ਹਾਂ। ਕਹਿਣ ਲੱਗੇ-

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥*
*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਾਲਿ॥*

(ਅੰਗ ੧੪੧੧)

ਬਾਬੇ ਨਾਮਦੇਵ ਨੂੰ ਪੁੱਛੋ। ਕਹਿਣ ਲੱਗੇ-

*ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥*
*ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥*

(ਅੰਗ ੯੭੩)

ਕਿਹੜੇ ਤਪੀਆਂ ਦਾ ਖੰਡਨ ਕੀਤਾ ਹੈ ?-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*

(ਅੰਗ ੬੪੧)

ਤਪ ਕਈ ਪ੍ਰਕਾਰ ਦੇ ਹਨ। ਇਹਨਾਂ ਲਈ ਸ਼ਬਦ ਵਰਤ ਵੀ ਵਰਤਦੇ ਹਾਂ। ਆਹਾਰ

ਦਾ ਵਰਤ, ਮੋਨ ਦਾ ਵਰਤ, ਬਸਤਰਾਂ ਦਾ ਵਰਤ। ਹਜ਼ੂਰ ਨੇ ਕਿਹਾ, ਇਹੋ ਜਿਹੇ ਤਪ ਹਨ। ਕਿਹੜਾ ਤਪ ਕਰਨਾ ਹੈ ਸਿੱਖ ਨੇ ? ਤਪ ਦਾ ਅਰਥ ਕਰਾਂਗੇ ਸਾਧਨਾ ਕਰਨ ਵਾਲੇ ਪਾਸੇ ਤੁਰਨਾ। ਜਿਸ ਤਪੀ ਨੂੰ ਅਸੀਂ ਚੇਤੇ ਕਰਦੇ ਹਾਂ, ਉਸ ਤਪੀ ਦੀ ਪਰਿਭਾਸ਼ਾ ਜਪੁ ਜੀ ਸਾਹਿਬ ਦੀ 38 ਵੀਂ ਪਉੜੀ ਵਿਚ ਪੜ੍ਹਿਉ। ਕਹਿਣ ਲੱਗੇ, ਤੂੰ ਉਸ ਤਪੀ ਨੂੰ ਚੇਤੇ ਕਰੀਂ ਜਿਸਦੇ ਕੋਲ ਧੀਰਜ ਸੁਨਿਆਰ ਵਰਗਾ ਹੋਵੇ। ਉਸ ਤਪੀ ਨੂੰ ਚੇਤੇ ਕਰੀਂ, ਜਿਹੜਾ ਇੰਦਰੀ ਜਿਤ ਹੋਵੇ। ਅੱਠ ਗੁਣ ਜਿਸ ਕੋਲ ਹਨ, ਉਸ ਤਪੀ ਨੂੰ ਚੇਤੇ ਰੱਖੀਂ। ਕਹਿਣ ਲੱਗੇ-

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*

ਸੁਨਿਆਰ ਦੀ ਦੁਕਾਨ ਉੱਤੇ ਆਚਰਣ ਨੂੰ ਬਣਾਈਂ। ਧੀਰਜ ਸੁਨਿਆਰ ਵਰਗਾ ਰੱਖੀਂ।-

*ਅਹਰਣਿ ਮਤਿ ਵੇਦੁ ਹਥੀਆਰੁ॥*

ਮਤ ਨੂੰ ਅਹਰਣ ਬਣਾਈਂ। ਗਿਆਨ ਨੂੰ ਥੋੜਾ ਬਣਾਈਂ।

*ਭਉ ਖਲਾ ਅਗਨਿ ਤਪ ਤਾਉ॥*

ਗੁਰਮੁਖਾ ! ਰੱਬ ਦੇ ਭੈਅ ਨੂੰ ਤੂੰ ਧੌਖਲਾ ਬਣਾਈਂ, ਜਿਸਦੇ ਰਾਹੀਂ ਉਹ ਅੱਗ ਬਾਲਦਾ ਹੈ। ਤੂੰ ਸਰੀਰ ਨੂੰ ਗਹਿਣਾ ਬਣਾ। ਜਿਵੇਂ ਇੰਨੀ ਘਾਲਣਾ ਤੋਂ ਬਾਅਦ ਗਹਿਣੇ ਦੀ ਕੀਮਤ ਪੈਂਦੀ ਹੈ, ਇੰਨੇ ਤਪ ਤੋਂ ਬਾਅਦ ਤੇਰੀ ਵੀ ਕਮਾਈ ਦਾ ਧਿਆਨ ਧਰਿਆ ਜਾਏ।-

*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥*

(ਜਪੁਜੀ ਸਾਹਿਬ)

ਜਿਨ੍ਹਾਂ ਨੇ ਆਪਣੀ ਮਰਜ਼ੀ ਨਾਲ ਨਹੀਂ, ਗੁਰੂ ਦੀ ਨਦਰ ਲੈ ਕੇ ਕਮਾਈ ਕੀਤੀ, ਉਹਨਾਂ ਤਪੀਆਂ ਨੂੰ ਅਸੀਂ ਰੋਜ਼ ਅਰਦਾਸ ਵਿਚ ਚੇਤੇ ਕਰਦੇ ਹਾਂ। ਅੱਠ ਗੁਣ ਉਸ ਤਪੀਏ ਵਿਚ ਹਨ। ਪਹਿਲੀ ਗੱਲ ਉਸ ਤਪੀਏ ਦੇ ਅੰਦਰ ਸੰਤੋਖ ਹੋਵੇ। ਦੂਜੀ ਗੱਲ ਉਸ ਤਪੀਏ ਕੋਲ ਸੱਚ ਦਾ ਸਿਮਰਨ ਹੋਵੇ। ਤੀਜੀ ਗੱਲ ਉਹ ਕਿਰਤ ਕਰਦਾ ਹੋਵੇ। ਚੌਥੀ ਗੱਲ, ਅੰਨ ਪਾਣੀ ਥੋੜਾ ਖਾਂਦਾ ਹੋਵੇ। ਪੰਜਵੀਂ ਗੱਲ, ਉਹ ਦੁਨੀਆਂ ਦੇ ਬੰਧਨਾਂ ਤੋਂ ਨਿਰਲੇਪ ਰਹੇ। ਛੇਵਾਂ ਉਸ ਨੂੰ ਯਕੀਨ ਹੋਵੇ ਕਿ ਮੇਰਾ ਸਾਈਂ ਮੇਰੇ ਉੱਪਰ ਮੇਹਰ ਕਰਨ ਵਾਲਾ ਹੈ। ਕਹਿਣ ਲੱਗੇ-

*ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*

*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥*

(ਆਸਾ ਦੀ ਵਾਰ)

ਹੱਠ ਨਹੀਂ ਤਾਂ ਪੰਜਾਂ ਦਾ ਮੁਕਾਬਲਾ ਨਹੀਂ ਕਰੇਗਾ, ਰੋਜ਼ ਬੇਇੱਜ਼ਤੀ ਕਰਾਏਗਾ।

ਗੁਰੂ ਅਮਰਦਾਸ ਜੀ ਨੂੰ ਪੁੱਛ ਕੇ ਦੇਖੋ ਤਪ ਕੀ ਹੈ ? 60 ਸਾਲ ਦੇ ਬੁੱਢੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਸੰਗਤ ਛੱਡ ਜਾਂਦੇ ਹਨ। 60 ਸਾਲ ਦੀ ਉਮਰ ਵਿਚ ਬਾਪੂ ਅਮਰਦਾਸ ਤੁਰੇ ਹਨ। 12 ਸਾਲ ਗਾਗਰ ਢੋਈ ਹੈ। 12 ਸਾਲਾਂ ਤੋਂ ਬਾਅਦ ਭੱਟਾਂ ਨੂੰ ਕਹਿਣਾ ਪਿਆ ਸੀ ਕਿ ਇਸ ਤਪੀਏ ਨੂੰ ਅਰਦਾਸ ਵਿਚ ਚੇਤੇ ਕਰੀਂ। ਇਸ ਦੇ ਵਰਗਾ ਦੁਨੀਆਂ 'ਤੇ ਕੋਈ ਨਹੀਂ ਹੋਇਆ। ਗੁਰਮੁਖੋ ! ਅਰਦਾਸ ਅਸੀਂ ਕਰਦੇ ਹਾਂ ਤੇ ਅਰਦਾਸ ਵਿਚ ਤੂੰ ਇਕੱਲਾ ਨਹੀਂ। ਦੱਸ ਪਾਤਿਸ਼ਾਹੀਆਂ ਤੇਰੇ ਨਾਲ ਹਨ। ਪੰਜ ਪਿਆਰੇ ਤੇਰੇ ਨਾਲ ਖਲੋਤੇ ਹਨ। 40 ਮੁਕਤਿਆਂ ਜਿਨ੍ਹਾਂ ਦਾ ਧਿਆਨ ਧਰੀਏ, ਉਹ ਨਾਲ ਖਲੋਤੇ ਹਨ। ਗੁਰੂ ਮੇਹਰ ਕਰੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਜਿਨ੍ਹਾਂ ਨਾਮ ਜਪਿਆ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਵਿਚ ਜਿਹੜਾ ਅਗਲਾ ਸ਼ਬਦ ਹੈ, ਉਹ ਹੈ-

*ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖਾਲਸਾ ਜੀ ! ਬੋਲੋ ਜੀ ਵਾਹਿਗੁਰੂ !*

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਇਕ ਗੱਲ ਸਾਰੇ ਭਗਤ ਸਾਹਿਬਾਨਾਂ ਨੇ ਅਤੇ ਗੁਰੂ ਸਾਹਿਬਾਨ ਜੀ ਨੇ ਬੜੀ ਦ੍ਰਿੜ੍ਹਤਾ ਨਾਲ ਦ੍ਰਿੜ੍ਹ ਕਰਾਈ ਹੈ ਕਿ ਹੇ ਜਗਿਆਸੂ ! ਨਾਮ ਦੇ ਜਾਪ ਤੋਂ ਬਿਨਾਂ ਤੇਰਾ ਪਾਰ ਉਤਾਰਾ ਨਹੀਂ ਹੋ ਸਕਦਾ।

ਗੁਰੂ ਗ੍ਰੰਥ ਸਾਹਿਬ ਜੀ ਦੀ ਜਿਹੜੀ ਬਾਣੀ ਦੇ ਆਪ ਦਰਸ਼ਨ ਕਰਦੇ ਹੋ, ਇਸ ਬਾਣੀ ਦਾ ਜਨਮ ਵੀ ਨਾਮ ਵਿਚੋਂ ਹੋਇਆ ਹੈ। ਜਿੰਨੇ ਵੀ ਸ਼ਬਦ ਭਗਤਾਂ ਦੇ ਹਨ, ਗੁਰੂ ਸਾਹਿਬਾਨਾਂ ਦੇ ਹਨ, ਉਹ ਨਾਮ ਜੱਪ-ਜੱਪ ਕੇ ਨਾਮੀ ਦੇ ਵਿਚ ਅਭੇਦ ਹੋ ਗਏ। ਨਾਮੀ ਦਾ ਅਰਥ ਹੈ ਜਿਸ ਦੇ ਨਾਮ ਨੂੰ ਜੱਪਿਆ ਜਾਣਾ ਹੈ। ਜੋ ਕੁਝ ਉਹਨਾਂ ਨੇ ਅਨੁਭਵ ਕੀਤਾ, ਜੋ ਕੁਝ ਉਹਨਾਂ ਨੇ ਮਾਣਿਆ, ਸੁਣਿਆ, ਦੇਖਿਆ। ਗੁਰਮੁਖੋ ! ਯਤਨ ਕੀਤਾ ਹੈ ਉਹਨਾਂ ਨੇ ਅੰਮ੍ਰਿਤ ਬਾਣੀ ਵਿਚ ਸਾਡੇ ਸ਼ਬਦਾਂ ਵਿਚ ਸਮਝਾਉਣ ਦਾ, ਪਰ ਨਾਲ ਇਕ ਗੱਲ ਕਹਿ ਗਏ ਹਨ ਕਿ ਜੋ ਕੁਝ ਤੈਨੂੰ ਆਪਣਾ ਅਨੁਭਵ ਕਹਿ ਚਲੇ ਹਾਂ, ਉਹ ਉੱਨਾ ਹੀ ਕਿਹਾ, ਜਿੰਨਾ ਮੈਂ ਬਿਆਨ ਕਰ ਸਕਦਾ ਹਾਂ। ਅਸਲ ਵਿਚ ਉਹ ਬਿਆਨ ਕਰਨ ਤੋਂ ਪਰ੍ਹੇ ਹੈ।

ਹਜ਼ੂਰ ਨੇ ਗੱਲ ਕੀਤੀ ਚਰਨ ਕਮਲਾਂ ਦੀ। ਅਸੀਂ ਬਾਣੀ ਪੜ੍ਹਦੇ ਹਾਂ-

*ਮਾਈ ਗੁਰ ਚਰਣੀ ਚਿਤੁ ਲਾਈਐ॥*

(ਅੰਗ ੫੨੮)

ਕਬੀਰ ਸਾਹਿਬ ਨੇ ਇਸ ਗੱਲ ਨੂੰ ਖੰਡਨ ਕਰ ਦਿੱਤਾ, ਸਵਰਗ ਤੇ ਨਰਕ ਨੂੰ ਇਹ ਗੱਲ

ਕਹਿ ਕੇ ਕਿ ਜਿਸ ਨੂੰ ਗੁਰੂ ਦੇ ਚਰਨ ਕਮਲਾਂ ਵਿਚ ਆਨੰਦ ਆ ਜਾਏ, ਉਹ ਸਵਰਗ ਦਾ ਲਾਲਚ ਨਹੀਂ ਕਰਦਾ ਤੇ ਨਰਕ ਤੋਂ ਡਰਦਾ ਨਹੀਂ। ਕਬੀਰ ਸਾਹਿਬ ਕਹਿਣ ਲੱਗੇ-

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)

ਕਹਿੰਦੇ ਹਨ, ਮੈਂ ਚਰਨ ਕਮਲਾਂ ਦੀ ਮੌਜ ਵਿਚ ਰਹਿੰਦਾ ਹਾਂ। ਹੁਣ ਆਪ ਹੈਰਾਨ ਹੋਵੋਗੇ ਕਿ ਜਿਸ ਥਾਂ 'ਤੇ ਬੰਦਾ ਰਹਿੰਦਾ ਹੈ, ਕੀ ਉਸ ਨੂੰ ਉਸ ਥਾਂ ਦੀ ਜਾਣਕਾਰੀ ਨਹੀਂ ? ਅਸੀਂ ਜਿਸ ਘਰ ਵਿਚ ਰਹਿੰਦੇ ਹਾਂ, ਸਾਨੂੰ ਉਸ ਘਰ ਦੀ ਜਾਣਕਾਰੀ ਹੈ ਕਿ ਇਸ ਘਰ ਵਿਚ ਕਿੰਨੇ ਬੈੱਡਰੂਮ ਹਨ। ਇਸ ਘਰ ਵਿਚ ਕਿੰਨੀਆਂ ਗੱਡੀਆਂ ਖੜੀਆਂ ਹੋ ਸਕਦੀਆਂ ਹਨ। ਕਿਹੜਾ ਬੰਦਾ ਕਮਾਈ ਕਰਦਾ ਹੈ। ਕੀ ਉਸ ਨੂੰ ਇੰਨਾ ਪਤਾ ਨਹੀਂ ਕਿ ਜਿਨ੍ਹਾਂ ਖੇਤਾਂ ਵਿਚ ਮੈਂ ਰਹਿੰਦਾ ਹਾਂ, ਮੇਰੇ ਖੇਤਾਂ ਦੀ ਗਿਣਤੀ ਕੀ ਹੈ। ਕਬੀਰ ਜੀ ਕਹਿ ਰਹੇ ਹਨ-

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)

ਪੁੱਛੀਏ ਜਿੱਥੇ ਤੁਸੀਂ ਰਹਿੰਦੇ ਹੋ, ਉਸ ਦੇ ਬਾਰੇ ਖ਼ੁਲਾਸਾ ਕਰਕੇ ਦੱਸੋ ਕਿ ਉਹ ਥਾਂ ਕਿਹੋ ਜਿਹੀ ਹੈ ? ਕਬੀਰ ਸਾਹਿਬ ਨੇ ਉੱਥੇ ਸ਼ਬਦ ਵਰਤੇ ਹਨ-

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨ॥*

(ਅੰਗ ੧੩੭੦)

ਰਹਿੰਦੇ ਚਰਨ ਕਮਲ ਦੀ ਮੌਜ ਵਿਚ ਹਨ ਪਰ ਕਹਿੰਦੇ ਹਨ, ਮੈਂ ਰਹਿ ਸਕਦਾ ਹਾਂ ਪਰ ਬਿਆਨ ਨਹੀਂ ਕਰ ਸਕਦਾ। ਜਪੁ ਜੀ ਸਾਹਿਬ ਦੀ ਬਾਣੀ ਆਪ ਪੜ੍ਹਦੇ ਹੋ। ਅਖ਼ੀਰ 'ਤੇ ਸਾਹਿਬ ਨੇ ਸ਼ਬਦ ਵਰਤੇ ਹਨ-

*ਸਚ ਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ ਤ ਅੰਤ ਨਾ ਅੰਤ॥*
*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥*

ਫਿਰ ਮਹਾਰਾਜ ! ਦੱਸੋ ਸੱਚਖੰਡਿ ਦੇ ਨਜ਼ਾਰੇ ! ਅਖ਼ੀਰ ਵਿਚ ਬਾਬਾ ਜੀ ਨੇ ਕਿਹਾ-

*ਨਾਨਕ ਕਥਨਾ ਕਰੜਾ ਸਾਰੁ॥*

(ਜਪੁ ਜੀ ਸਾਹਿਬ)

ਕਹਿੰਦੇ ਹਨ, ਜੇ ਸੱਚ ਪੁੱਛੋ ਤਾਂ ਉਸ ਘਰ ਦੀ ਗੱਲ ਕਰਨੀ ਇਸ ਤਰ੍ਹਾਂ ਹੈ ਜਿਵੇਂ ਦੰਦਾਂ ਦੇ ਨਾਲ ਲੋਹੇ ਨੂੰ ਚਬਾਉਣਾ ਹੋਵੇ। ਕਬੀਰ ਸਾਹਿਬ ਦੀ ਜਦੋਂ ਬਾਵਨ ਅੱਖਰੀ ਮੈਂ ਪੜ੍ਹੀ ਤਾਂ ਪਹਿਲਾ ਸਲੋਕ ਆਪ ਜੀ ਪੜ੍ਹਦੇ ਹੋ-

*ਬਾਵਨ ਅਛਰ ਲੋਕ ਤ੍ਰੈ ਸਭੁ ਕਿਛੁ ਇਨ ਹੀ ਮਾਹਿ॥*

(ਅੰਗ ੩੪੦)

ਉਹਨਾਂ ਨੇ 52 ਅੱਖਰਾਂ ਦੀ ਗਿਣਤੀ ਕੀਤੀ। ਕਹਿਣ ਲੱਗੇ ਤਿੰਨਾਂ ਲੋਕਾਂ ਵਿਚ ਜਿੰਨੀ ਵੀ ਅਸੀਂ ਗੱਲ ਬਾਤ ਕਰਦੇ ਹਾਂ, ਉਹ ਅੱਖਰਾਂ ਵਿਚ ਕਰਦੇ ਹਾਂ। ਕਬੀਰ ਜੀ ਕਹਿੰਦੇ ਹਨ, ਜਿੰਨੀ ਵੀ ਦੁਨੀਆਂ ਹੈ, ਉਹ ਅੱਖਰਾਂ ਨਾਲ ਇਕ ਦੂਜੇ ਨਾਲ ਸ਼ਬਦਾਂ ਦਾ ਆਦਾਨ ਪ੍ਰਦਾਨ ਕਰਦੀ ਹੈ। ਕਹਿਣ ਲੱਗੇ, ਦਾਤਾ ਜੀ ! ਅੱਖਰਾਂ ਨਾਲ ਤੇਰੀ ਬਾਣੀ ਰਚੀ ਗਈ।-

*ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥*

(ਅੰਗ ੩੪੦)

ਇਹ ਅੱਖਰ ਬਿਨਸ ਸਕਦੇ ਹਨ। ਪਰ ਉਹ ਅੱਖਰ ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ, ਉਸ ਨੂੰ ਇਹਨਾਂ ਅੱਖਰਾਂ ਵਿਚ ਕਿਵੇਂ ਅਸੀਂ ਮਿੱਥ ਲਵਾਂਗੇ। ਸਭ ਤੋਂ ਪਹਿਲੀ ਗੱਲ, ਗੁਰੂ ਸਾਹਿਬਾਨਾਂ ਨੇ ਨਾਮ ਜੱਪਿਆ। ਬਾਣੀ ਵਿਚ ਜਿੰਨੇ ਭਗਤ ਹਨ ਉਹਨਾਂ ਨੇ ਨਾਮ ਜੱਪਿਆ। ਜਿਨ੍ਹਾਂ ਭੱਟਾਂ ਦੀ ਬਾਣੀ ਦਰਜ ਹੈ, ਉਹਨਾਂ ਨੇ ਨਾਮ ਜੱਪਿਆ। ਪਹਿਲੀ ਗੱਲ ਜਿਨ੍ਹਾਂ ਨੇ ਨਾਮ ਜੱਪਿਆ, ਉਸ ਦੇ ਲਈ ਮਾਲਕ ਦੇ ਘਰੋਂ ਸੱਦੇ ਪੈਂਦੇ ਹਨ। ਫਿਰ ਇਕ ਪ੍ਰਸ਼ਨ ਉੱਠਦਾ ਹੈ ਕਿ ਤੁਸੀਂ ਅਰਦਾਸ ਵਿਚ ਜਿਨ੍ਹਾਂ ਨਾਮ ਜੱਪਿਆ, ਉਹਨਾਂ ਦਾ ਧਿਆਨ ਧਰਦੇ ਹੋ, ਕੀ ਦੂਜਿਆਂ ਵਿਚ ਰੱਬ ਨਹੀਂ ਵੱਸਦਾ ?

ਗੁਰਮੁਖੋ ! ਅਸੀਂ ਲੋਹਾ ਖ਼ਰੀਦਦੇ ਹਾਂ। ਕੱਚੇ ਲੋਹੇ ਨੂੰ ਖ਼ਰੀਦ ਕੇ ਲਿਆਉ। 20-30 ਮਣ ਲਉ ਤਾਂ 400-500 ਰੁਪਏ ਮਣ ਆਵੇ। ਉਸ ਨੂੰ ਪਰਤ ਕੇ ਢਾਲਿਆ ਗਿਆ ਹੈ। ਢਾਲਣ ਤੋਂ ਬਾਅਦ ਉਸ ਦੇ ਵਿਚੋਂ ਕੀਮਤੀ ਪੁਰਜ਼ਾ ਤਿਆਰ ਕੀਤਾ ਕਿਸੇ ਗੱਡੀ ਲਈ, ਕਿਸੇ ਇੰਜਣ ਲਈ। ਇਕ ਪਾਸੇ 400 ਰੁਪਏ ਮਣ ਲੋਹਾ ਹੈ, ਪਰ ਜਦੋਂ ਉਹ ਪੁਰਜ਼ਾ ਢਲ ਕੇ ਗਰਮ ਹੋ ਕੇ ਖਰਾਦ 'ਤੇ ਚੜ੍ਹ ਕੇ ਤਿਆਰ ਹੁੰਦਾ ਹੈ ਤਾਂ ਉਸ ਪੁਰਜ਼ੇ ਦੀ ਕੀਮਤ ਕਈ ਵਾਰੀ ਦੋ ਹਜ਼ਾਰ ਰੁਪੈ ਮਣ ਹੋ ਜਾਂਦੀ ਹੈ। ਹੈ ਤਾਂ ਦੋਨੋਂ ਲੋਹੇ, ਪਰ ਇਕ ਘਾਲਣਾ ਕਰਕੇ ਕੁਝ ਬਣ ਗਿਆ ਹੈ, ਦੂਜਾ ਉਸੇ ਤਰ੍ਹਾਂ ਨਿਕੰਮੇ ਦਾ ਨਿਕੰਮਾ ਰਿਹਾ। ਜਿਨ੍ਹਾਂ ਨੇ ਕਮਾਈ ਕੀਤੀ ਹੈ, ਉਹ ਮੰਨ ਲਉ ਉਸ ਲੋਹੇ ਦੀ ਤਰ੍ਹਾਂ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਕਸਵੱਟੀ 'ਤੇ ਲਾ ਕੇ ਪਹਿਲਾਂ ਢਾਲਿਆ

ਹੈ। ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਦੇ ਜੀਵਨ ਦੀ ਘਾੜਤ ਘੜੀ ਗਈ, ਉਹਨਾਂ ਦੀ ਰੱਬ ਦੀ ਦਰਗਾਹ ਵਿਚ ਕੀਮਤ ਪੈਂਦੀ ਹੈ।

ਦੂਜੀ ਉਦਾਹਰਨ, ਆਪ ਦਿੱਲੀ ਜਾਂਦਿਆਂ ਇਕ ਗੁਰਦੁਆਰੇ ਦੇ ਦਰਸ਼ਨ ਕਰਦੇ ਹੋ ਮਜਨੂੰ ਦਾ ਟਿੱਲਾ। ਹਜ਼ੂਰ ਦਾ ਇਥੇ ਇਤਿਹਾਸ ਬੜਾ ਸੋਹਣਾ ਹੈ। ਮਰੇ ਹੋਏ ਹਾਥੀ ਨੂੰ ਜੀਅ ਦਾਨ ਦਿੱਤਾ ਹੈ। ਉਥੇ ਇਕ ਵਾਰਤਾਲਾਪ ਚੱਲਿਆ ਸੀ। ਗੁਰੂ ਨਾਨਕ ਦੇਵ ਜੀ ਨੂੰ ਉਥੇ ਪੁੱਛਦੇ ਹਨ ਕਿ ਰੱਬ ਦੇ ਫ਼ਕੀਰਾਂ ਦੀ ਪਹੁੰਚ ਰੱਬ ਤੱਕ ਹੈ ਤੇ ਰੱਬ ਇਹਨਾਂ ਦੀ ਮੋੜਦਾ ਕਿਉਂ ਨਹੀਂ ਹੈ ? ਸਤਿਗੁਰੂ ਨੇ ਉਦਾਹਰਨ ਬੜੀ ਸੋਹਣੀ ਦਿੱਤੀ। ਕਹਿਣ ਲੱਗੇ ਅੱਗ ਜਦੋਂ ਬੱਲਦੀ ਹੈ, ਕੋਲੇ ਤੱਪਦੇ ਹਨ। ਉਸ ਦੇ ਵਿਚ ਲੋਹੇ ਨੂੰ ਰੱਖੀਏ ਤੇ ਲੋਹਾ ਵੀ ਲਾਲ ਅੱਗ ਦੀ ਤਰ੍ਹਾਂ ਹੋ ਜਾਂਦਾ ਹੈ। ਪਰ ਕਹਿੰਦੇ ਹਨ ਕਿ ਕਦੀ ਧਿਆਨ ਰੱਖੀਂ, ਬੱਲਦੇ ਹੋਏ ਲੋਹੇ ਨੂੰ ਆਪਣੇ ਹੱਥ ਦੀ ਤਲੀ 'ਤੇ ਰੱਖੇਂ ਤਾਂ ਤੇਰੇ ਹੱਥ ਦੀ ਚਮੜੀ ਨੂੰ ਪੁੱਟ ਕੇ ਲੈ ਜਾਏਗਾ। ਪਰ ਜਿਸ ਅੱਗ ਵਿਚ ਲੋਹਾ ਗਰਮ ਹੋਇਆ ਹੈ, ਉਸ ਅੱਗ ਦੇ ਕੋਲੇ ਨੂੰ ਰੱਖ ਕੇ ਦੇਖੀਂ, ਦੋ ਮਿੰਟ ਕੋਲਾ ਤਾਂ ਹੱਥ ਉੱਪਰ ਰੱਖਿਆ ਜਾ ਸਕਦਾ ਹੈ ਪਰ ਲੋਹਾ ਨਹੀਂ। ਜਿਸ ਦੇ ਵਿਚ ਉਹ ਤੱਪਿਆ ਹੈ, ਉਹ ਤਾਂ ਸ਼ਾਇਦ ਹੱਥ ਨੂੰ ਨਾ ਸਾੜੇ, ਪਰ ਜਿਹੜਾ ਤੱਪ ਕੇ ਲਾਲ ਹੋ ਗਿਆ, ਉਸ ਦੇ ਕੋਲ ਇੰਨੀ ਕੁ ਤਾਕਤ ਹੈ ਕਿ ਇਕ ਖਿਨ ਵਿਚ ਚਮੜੀ ਪੁੱਟ ਕੇ ਲੈ ਜਾਂਦਾ ਹੈ। ਕਹਿੰਦੇ ਹਨ, ਬਸ ਇਹੀ ਰੱਬ ਦੇ ਪਿਆਰੇ ਦੀ ਖੇਡ ਹੈ। ਜਿਸ ਸਾਈਂ ਦੇ ਨਾਮ ਵਿਚ ਜੁੜ-ਜੁੜ ਕੇ ਨਾਮੀ ਨਾਲ ਅਭੇਦ ਹੋ ਗਏ ਹਨ, ਸੱਚ ਜਾਣੀਂ, ਰੱਬ ਦੀ ਕੀਤੀ ਹੋਈ ਤਾਂ ਕਈ ਵਾਰੀ ਉਹ ਪਲਟਾ ਸਕਦੇ ਹਨ, ਪਰ ਜਿਹੜਾ ਜੱਪ-ਜੱਪ ਕੇ ਉਸ ਦੇ ਨਾਲ ਮਿਲ ਗਿਆ ਹੈ, ਜਿਸ ਦਿਨ ਉਹ ਬੋਲਦਾ ਹੈ, ਉਸ ਦੇ ਕਹੇ ਹੋਏ ਸ਼ਬਦ ਨੂੰ ਰੱਬ ਵੀ ਕਦੀ ਨਹੀਂ ਪਲਟਾਉਂਦਾ। ਸਾਹਿਬ ਨੇ ਕਿਹਾ ਹੈ-

*ਜਿਨ੍ਹਾਂ ਨਾਮ ਜਪਿਆ*

ਅਸੀਂ ਕਈ ਵਾਰੀ ਇਤਿਹਾਸ ਦੀਆਂ ਮਨੋਕਲਪਤ ਗੱਲਾਂ ਨੂੰ ਲੈ ਕੇ ਕੇਵਲ ਉਹਨਾਂ 'ਤੇ ਮੱਖੀ ਉੱਪਰ ਮੱਖੀ ਮਾਰੀ ਜਾਂਦੇ ਹਾਂ ਕਿ ਫਲਾਨੇ ਨੂੰ ਰੱਬ ਇਸ ਤਰ੍ਹਾਂ ਮਿਲਿਆ। ਪਰ ਸਾੜੇ ਕੋਲ ਸ਼ਬਦ ਤੋਂ ਵੱਡੀ ਹੋਰ ਕੋਈ ਟੇਕ ਨਹੀਂ।

ਸਭ ਤੋਂ ਪਹਿਲੀ ਗੱਲ ਅਰਦਾਸ ਵਿਚ ਸਿੱਖਾ ! ਤੂੰ ਆਦਿ ਕਾਲ ਤੋਂ ਲੈ ਕੇ ਹੁਣ ਤੱਕ ਜਿਸ ਦੇਸ਼ ਵਿਚ ਤੂੰ ਅਰਦਾਸ ਪਿਆ ਕਰਦਾ ਹੈਂ, ਜਿਸ ਦਿਨ ਤੋਂ ਰੱਬ ਦੀ ਭਗਤੀ ਕਰਨ ਵਾਲੇ ਭਗਤ ਪੈਦਾ ਹੋਏ, ਉਸ ਦਿਨ ਤੋਂ ਲੈ ਕੇ ਅਰਦਾਸ ਕਰਨ ਦੀ ਘੜੀ ਤੱਕ ਜਿੰਨੇ ਵੀ ਰੱਬ ਦੇ ਭਗਤ ਹੋਏ ਹਨ, ਤੂੰ ਇਕੋ ਫ਼ਿਕਰੇ ਵਿਚ ਸਾਰਿਆਂ ਨੂੰ ਚੇਤੇ ਕਰ ਲੈ।

ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ ਕਸ਼ਮੀਰ ਵਾਲੇ ਹੋਏ ਹਨ। ਉਹਨਾਂ ਨੇ ਕਿਤਾਬ ਲਿਖੀ ਸੀ ਆਤਮ ਦਰਸ਼ਨ। ਉਸ ਦੇ ਵਿਚ ਉਹਨਾਂ ਕਿਹਾ ਹੈ ਕਿ ਇਸ ਨਾਮ ਦਾ ਪੱਲਾ ਕਦੀ ਨਾ ਛੱਡੀਂ। ਉਹ ਕਹਿੰਦੇ ਹਨ, ਕਈ ਵਾਰੀ ਸਾਡੇ ਕਾਲੇ ਮਨ ਕਹਿੰਦੇ ਹਨ ਕਿ ਸਾਰੀ ਜ਼ਿੰਦਗੀ ਨਾਮ ਦੀ ਹੀ ਗੱਲ ਕਰਦੇ ਹੋ, ਕੁਝ ਹੋਰ ਵੀ ਸੁਣਾਉ। ਉਹ ਕਹਿੰਦੇ ਹਨ, ਉਏ ਪੜ੍ਹੇ ਲਿਖੇ

ਸੱਜਣਾ ! ਜਿਸ ਦਿਨ ਤੂੰ ਕਲਾਸ ਵਿਚ ਪੜ੍ਹਨ ਲਈ ਬੈਠਾ ਸੀ, ਉਸ ਦਿਨ ਜਦੋਂ ਤੈਨੂੰ ਏ ਬੀ ਸੀ ਸਿਖਾਈ ਗਈ। ਇਹੀ 26 ਅੱਖਰ ਮਰਦੇ ਦੱਮ ਤੱਕ, ਜਦੋਂ ਤੂੰ ਵਿੱਦਿਆ ਪੜ੍ਹਨੀ ਹੈ, ਇਹਨਾਂ ਅੱਖਰਾਂ ਨੇ ਤੇਰੇ ਨਾਲ ਰਹਿਣਾ ਹੈ। ਕੋਈ ਪਿੱਛੇ ਲੱਗ ਜਾਏਗਾ, ਕੋਈ ਅੱਗੇ ਲੱਗ ਜਾਏਗਾ, ਸ਼ਬਦ ਇਹਨਾਂ ਅੱਖਰਾਂ ਵਿਚ ਹੀ ਹੋਣਗੇ। ਜੇ ਤੂੰ ਪੰਜਾਬੀ ਭਾਸ਼ਾ ਪੜ੍ਹਦਾ ਹੈਂ, ਤਾਂ ਇਹਨਾਂ ਪੈਂਤੀ ਅੱਖਰਾਂ ਨੇ ਅੱਗੇ ਪਿੱਛੇ ਹੋਣਾ ਹੈ। ਜੇ ਤੂੰ ਗਿਆਨ ਦੀ ਮੰਜ਼ਿਲ ਤਕ ਪਹੁੰਚਣਾ ਹੈ ਤਾਂ ਇਹ ਕਹੇਂ ਕਿ ਜਿਹੜੀ ਮੈਂ ਪਹਿਲੀ ਜਮਾਤ ਵਿਚ ਏ-ਬੀ-ਸੀ ਪੜ੍ਹੀ ਹੈ, ਉਸ ਨੂੰ ਮੈਂ ਛੱਡ ਦੇਣਾ ਹੈ। ਸੱਜਣਾ ! ਦੁਨੀਆਂ ਭਰ ਦਾ ਗਿਆਨ ਤੈਨੂੰ ਮਿਲੇਗਾ, ਪਰ ਇਹਨਾਂ ਸ਼ਬਦਾਂ ਨੂੰ ਛੱਡ ਕੇ ਨਹੀਂ। ਜਦੋਂ ਤੈਨੂੰ ਵਾਹਿਗੁਰੂ ਗੁਰਮੰਤਰ ਦਿੱਤਾ ਗਿਆ ਹੈ ਤਾਂ ਤੂੰ ਇਹ ਸੋਚੇਂ ਕਿ ਇਸ ਨੂੰ ਛੱਡ ਕੇ ਕੁਝ ਪ੍ਰਾਪਤੀ ਹੋ ਜਾਏ ਤਾਂ ਸਾਹਿਬ ਕਹਿੰਦੇ ਹਨ, ਬਿਲਕੁਲ ਨਹੀਂ। ਸਭ ਤੋਂ ਜ਼ਿਆਦਾ ਨਾਮ ਜੱਪਿਆ ਗੁਰੂ ਨਾਨਕ ਦੇਵ ਜੀ ਨੇ ਤੇ ਸ਼ਬਦ ਕਹਿਣੇ ਪਏ-

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥*

(ਅੰਗ ੧੪੦੫)

ਜਿਸ ਨੇ ਆਪਣਾ ਤਨ, ਮਨ ਤੇ ਧਨ ਰੱਬ ਨੂੰ ਦੇ ਦਿੱਤਾ-

*ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ*
*ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥*

(ਅੰਗ ੩੧੦)

ਗੁਰੂ ਅੰਗਦ ਸਾਹਿਬ ਨੂੰ ਪੁੱਛੋ ਜਿਨ੍ਹਾਂ ਨਾਮ ਜੱਪਿਆ ਤੇ ਸੱਤਾ ਬਲਵੰਡ ਕਹਿੰਦੇ ਹਨ-

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥*
*ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥*

(ਅੰਗ ੯੬੭)

ਭੱਟ ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਨੂੰ ਸੁਪਨਾ ਵੀ ਨਾਮ ਦਾ ਆਉਂਦਾ ਸੀ। ਗੁਰੂ ਅਮਰਦਾਸ ਜੀ ਦੇ ਬੋਲਾਂ ਵਿਚ ਵੀ ਨਾਮ ਸੀ। ਕਹਿੰਦੇ ਹਨ ਜਦੋਂ ਕਿਤੇ ਉਹ ਅੱਖਾਂ ਖੋਲ੍ਹ ਕੇ ਦੇਖਦੇ ਸਨ ਤਾਂ ਇੰਨਾ ਕੁ ਜੱਪਿਆ ਕਿ ਗੁਰੂ ਅਮਰਦਾਸ ਦਾ ਸੁਣਨਾ, ਗੁਰੂ ਅਮਰਦਾਸ ਦਾ ਬੋਲਣਾ, ਗੁਰੂ ਅਮਰਦਾਸ ਦਾ ਦੇਖਣਾ, ਗੁਰੂ ਅਮਰਦਾਸ ਦਾ ਖਾਣਾ, ਗੁਰੂ ਅਮਰਦਾਸ ਦਾ ਸੌਣਾ ਵੀ ਨਾਮ ਬਣ ਗਿਆ।-

*ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ॥*
*ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥*
*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥*
*ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ॥*

*ਇਕਹੁ ਜਿ ਲਾਖੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ॥*
*ਗੁਰ ਅਮਰਦਾਸ ਜਾਲਪ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ॥*

(ਅੰਗ ੧੩੯੪)

ਗੁਰੂ ਰਾਮਦਾਸ ਜੀ ਨੇ ਕਿੰਨਾ ਜੱਪਿਆ ? ਭੱਟਾਂ ਨੇ ਇਕ ਬਚਨ ਕਿਹਾ-

*ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*

(ਅੰਗ ੧੪੦੦)

ਹੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਜਦੋਂ ਤੁਸੀਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ, ਉਹ ਨਾਮ ਵਿਚ ਭਿੱਜੇ ਹੋਏ ਗੁਰੂ ਦੇ ਦੀਦਾਰ ਕਰਕੇ ਤੁਹਾਡੇ ਅੰਦਰ ਨੂੰ ਸੁੱਖ ਮਿਲਿਆ-

*ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*
*ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥*

(ਅੰਗ ੧੪੦੦)

ਤੁਹਾਡੇ ਮਨ ਵਿਚ ਪਿਆਸ ਸੀ ਨਾਮ ਅੰਮ੍ਰਿਤ ਪੀਣ ਦੀ ਤੇ ਗੁਰੂ ਅਮਰਦਾਸ ਜੀ ਨੇ ਜੱਪਿਆ ਤੇ ਉਸ ਦੇ ਦਰਸ਼ਨ ਕਰਕੇ ਤੁਹਾਨੂੰ ਨਾਮ ਦੀ ਜਾਗ ਲੱਗੀ ਤੇ ਤੁਸੀਂ ਕਿੰਨੀ ਕੁ ਕਮਾਈ ਕੀਤੀ ਕਿ ਜਿਨ੍ਹਾਂ ਨੇ ਤੁਹਾਡੇ ਦਰਸ਼ਨ ਕੀਤੇ, ਉਹਨਾਂ ਦਾ ਪਾਰ ਉਤਾਰਾ ਹੋ ਗਿਆ।

ਉਸ ਤੋਂ ਅੱਗੇ ਪੁੱਛੋ ਗੁਰੂ ਅਰਜਨ ਦੇਵ ਜੀ ਸਬੰਧੀ, ਕਿੰਨਾ ਕੁ ਜੱਪਿਆ ? ਭੱਟਾਂ ਨੇ ਕਿਹਾ ਕਿ ਇੰਨੀ ਕਮਾਈ ਕੀਤੀ-

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

(ਅੰਗ ੧੪੦੭)

ਤੁਸੀਂ ਤਾਂ ਆਪਣੇ ਜਨਮ ਤੋਂ ਹੀ ਜਾਪ ਵਿਚ, ਬ੍ਰਹਮ ਵਿਚ ਜੁੜੇ ਹੋ। ਭੱਟਾਂ ਨੂੰ ਇਹ ਸ਼ਬਦ ਕਹਿਣੇ ਪਏ-

*ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ॥*
*ਤਿਨ ਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ॥*
*ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥*
*ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥*

(ਅੰਗ ੧੪੦੯)

ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਕੀ ਉਹਨਾਂ ਦੀ ਕਮਾਈ ਘੱਟ ਹੈ ? ਉਹਨਾਂ ਲਈ ਸ਼ਬਦ ਵਰਤੇ ਗਏ ਕਿ ਉਹਨਾਂ ਕੋਲ ਉਹ ਰਹਿਮਤ ਹੈ ਜਿਹੜੀ ਪੰਜ ਗੁਰੂ ਸਾਹਿਬਾਨਾਂ ਕੋਲ ਹੈ। ਕਹਿੰਦੇ ਹਨ-

*ਛਠਮੁ ਪੀਰੁ ਬੈਠਾ ਗੁਰੁ ਭਾਰੀ।*

(ਵਾਰ ੧, ਪਉੜੀ ੪੮)

ਗੁਰੂ ਹਰਿਰਾਏ ਸਾਹਿਬ ਨੂੰ ਦੇਖੋ ਕਿੰਨਾ ਕੁ ਨਾਮ ਜੱਪਿਆ ਹੈ। ਉਹਨਾਂ ਸਬੰਧੀ ਭਾਈ ਨੰਦ ਲਾਲ ਜੀ ਨੇ ਕਿਹਾ-

*ਹਕ ਪਰਵਰ ਹਕ ਤੇਜ ਗੁਰੂ ਕਰਤਾ ਹਰਿਰਾਏ॥*

ਹੇ ਗੁਰੂ ਹਰਿਰਾਏ ਸਾਹਿਬ ! ਤੇਰੇ ਅੰਦਰ ਵੀ ਸੱਚ ਹੈ ਤੇ ਸੱਚ ਨੂੰ ਤੂੰ ਪਾਲਣ ਵਾਲਾ ਹੈਂ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਕਮਾਈ ਇੰਨੀ ਕੁ ਹੈ ਕਿ ਜਿਨ੍ਹਾਂ ਨਾਮ ਜਪਿਆ, ਅੰਦਰ ਨਾਮ ਟਿੱਕਿਆ ਹੈ। ਉਨ੍ਹਾਂ ਦੇ ਦਰਸ਼ਨ ਕੀਤਿਆਂ ਭੁੱਖ ਉਤਰਦੀ ਹੈ। ਇਸ ਲਈ ਸ਼ਬਦ ਵਰਤੇ-

*ਸ੍ਰੀ ਹਰਿਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਏ॥*

ਗੁਰੂ ਤੇਗ ਬਹਾਦਰ ਜੀ ਨੂੰ ਪੁੱਛੋ ਕਿੰਨਾ ਕੁ ਜੱਪਿਆ ? ਉਹਨਾਂ ਨੇ ਬਚਨ ਕਿਹਾ-

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*

ਕੇਵਲ ਕਿਹਾ ਹੀ ਨਹੀਂ, ਖ਼ੁਦ ਆਪ-

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਕਦੀ ਕਲਗੀਧਰ ਜੀ ਨੂੰ ਪੁੱਛੋ। ਕਹਿਣ ਲੱਗੇ-

*ਤਹ ਹਮ ਅਧਿਕ ਤਪੱਸਿਆ ਸਾਧੀ॥*
*ਮਹਾਕਾਲ ਕਾਲਿਕਾ ਅਰਾਧੀ॥ ੨॥*
*ਇਹ ਬਿਧਿ ਕਰਤ ਤਪੱਸਿਆ ਭਯੋ॥*
*ਦ੍ਵੈ ਤੇ ਏਕ ਰੂਪ ਹ੍ਵੈ ਗਯੋ॥*

ਨਾਮ ਜੱਪ-ਜੱਪ ਕੇ ਸਾਈਂ ਦੇ ਨਾਲ ਇਕ-ਮਿਕ ਹੋ ਗਏ। ਭਗਤ ਕਬੀਰ ਜੀ ਦਾ ਇਕ ਬਚਨ ਅਸੀਂ ਪੜ੍ਹਦੇ ਹਾਂ-

*ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥*

(ਅੰਗ ੩੩੫)

ਜਿਨ੍ਹਾਂ ਨਾਮ ਜੱਪਿਆ ਉਹ ਨਾਮ ਜੱਪਣ ਤੋਂ ਬਾਅਦ ਇਕ ਗੱਲ ਕਹਿੰਦੇ ਹਨ ਕਿ ਜਦੋਂ ਅੰਦਰ ਦੀ ਜੋਤ ਆਤਮਾ ਪ੍ਰਮਾਤਮਾ ਵਿਚ ਲੀਨ ਹੋ ਜਾਏ ਤਾਂ ਦੁਨੀਆਂ ਦੀ ਕੋਈ ਤਾਕਤ ਇਸ ਨੂੰ ਵੱਖ ਨਹੀਂ ਕਰ ਸਕਦੀ। ਕਹਿੰਦੇ ਹਨ-

*ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥*
*ਸਾਵਲ ਸੁੰਦਰ ਰਾਮਈਆ॥ ਮੇਰਾ ਮਨੁ ਲਾਗਾ ਤੋਹਿ॥*

(ਅੰਗ ੩੩੫)

ਕਹਿੰਦੇ ਹਨ, ਮੇਰਾ ਮਨ ਪ੍ਰਭੂ ਤੇਰੇ ਚਰਨਾਂ ਵਿਚ ਲੱਗ ਗਿਆ ਹੈ। ਉਹਨਾਂ ਕਿਹਾ ਕਿ ਜੇ ਨਾਮ ਜੱਪਣਾ ਹੈ-

*ਸਾਧੁ ਮਿਲੈ ਸਿਧਿ ਪਾਈਐ*

ਕਹਿੰਦੇ ਹਨ, ਜਦੋਂ ਗੁਰੂ ਸਾਧੂ ਮਿਲਿਆ, ਉਸ ਨੇ ਕ੍ਰਿਪਾ ਕੀਤੀ ਕਿ ਗੁਰੂ ਨੂੰ ਮਿਲ ਕੇ ਨਾਮ ਜੱਪ ਕੇ ਸਫਲਤਾ ਪ੍ਰਾਪਤ ਹੋਈ। ਕਹਿਣ ਲੱਗੇ ਕਿ-

*ਕਿ ਏਹੁ ਜੋਗੁ ਕਿ ਭੋਗੁ॥*

ਜੋਗੀਆਂ ਵਾਲੀਆਂ ਯੁਕਤੀਆਂ ਤੇ ਭੋਗੀਆਂ ਵਾਲੇ ਐਸ਼ੋ ਆਰਾਮ ਦੀ ਕੋਈ ਕੀਮਤ ਨਹੀਂ ਰਹਿੰਦੀ।-

*ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ॥*

(ਅੰਗ ੩੩੫)

ਕਿਹੜੇ ਨੇ ਦੋ ਜਿਹੜੇ ਮਿਲੇ ਤੇ ਇਹਨਾਂ ਵਿਚੋਂ ਨਾਮ ਦਾ ਜਨਮ ਹੋਇਆ ? ਇਕ ਹੈ ਪੂਰਾ ਗੁਰੂ, ਇਸ ਦਾ ਅਰਥ ਕਰਾਂਗੇ ਗੁਰੂ ਦਾ ਸ਼ਬਦ ਤੇ ਦੂਜਾ ਹੈ ਸਿੱਖ ਦੀ ਸੁਰਤ। ਜਿਸ ਦਿਨ ਸ਼ਬਦ ਤੇ ਸੁਰਤ ਦਾ ਮਿਲਾਪ ਹੋਇਆ ਗੁਰਮੁਖੋ, ਉਸ ਦਿਨ ਤੋਂ ਬਾਅਦ ਰਾਮ ਨਾਮ ਦਾ ਸੰਯੋਗ ਬਣਿਆ ਹੈ। ਉਹਨਾਂ ਨੇ ਫਿਰ ਕਿਹਾ ਦੁਨੀਆਂ ਦੇ ਲੋਕੋ ! ਮੈਂ ਜੱਪਿਆ ਜੇ।-

*ਕੋਈ ਗਾਵੈ ਕੋ ਸੁਣੈ*

ਕੋਈ ਨਾਮ ਨੂੰ ਗਾ ਲਵੇ, ਕੋਈ ਨਾਮ ਨੂੰ ਸੁਣ ਲਵੇ-

*ਹਰਿ ਨਾਮਾ ਚਿਤੁ ਲਾਇ॥*

ਅਖ਼ੀਰ ਵਿਚ ਕਹਿੰਦੇ ਹਨ-

*ਕਹੁ ਕਬੀਰ ਸੰਸਾ ਨਹੀਂ ਅੰਤਿ ਪਰਮ ਗਤਿ ਪਾਇ॥*

(ਅੰਗ ੩੩੫)

ਜਿਨ੍ਹਾਂ ਜੱਪਿਆ ਉਹਨਾਂ ਸਬੰਧੀ ਕਬੀਰ ਨੂੰ ਪੁੱਛ ਕੇ ਦੇਖੋ। ਉਹ ਕਹਿੰਦੇ ਹਨ-

*ਜੋ ਜਨ ਲੇਹਿ ਖਸਮ ਕਾ ਨਾਉ॥*
*ਤਿਨ ਕੈ ਸਦ ਬਲਿਹਾਰੈ ਜਾਉ॥*
*ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ॥*

*ਸੋ ਭਾਈ ਮੇਰੈ ਮਨਿ ਭਾਵੈ॥*
*ਜਿਹ ਘਟਿ ਰਾਮੁ ਰਹਿਆ ਭਰਪੂਰਿ॥*
*ਤਿਨ ਕੀ ਪਗ ਪੰਕਜ ਹਮ ਧੂਰਿ॥*
*ਜਾਤਿ ਜੁਲਾਹਾ ਮਤਿ ਕਾ ਧੀਰੁ॥*

ਕਹਿੰਦੇ ਹਨ, ਜਾਤ ਭਾਵੇਂ ਮੇਰੀ ਜੁਲਾਹਿਆਂ ਵਾਲੀ ਹੈ, ਮੇਰੇ ਮਤ ਵਿਚ ਧੀਰਜ ਹੈ, ਭਟਕਣਾ ਨਹੀਂ। ਕਹਿਣ ਲੱਗੇ-

*ਸਹਜਿ ਸਹਜਿ ਗੁਣ ਰਮੈ ਕਬੀਰ॥*

(ਅੰਗ ੩੨੮)

ਤੀਜਾ ਪ੍ਰਮਾਣ ਉਹਨਾਂ ਦਾ ਹੈ-

*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*

ਜੇ ਤੂੰ ਪਾਰ ਹੋਣਾ ਹੈ-

*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥*

(ਅੰਗ ੨੯੬)

ਆਉ ਭਗਤ ਰਵਿਦਾਸ ਜੀ ਨੂੰ ਪੁੱਛੋ ਕਿ ਉਹਨਾਂ ਕਿੰਨਾ ਕੁ ਨਾਮ ਜੱਪਿਆ ਹੈ। ਰੱਬ ਉਹਨਾਂ ਨੂੰ ਆਵਾਜ਼ ਦੇ ਕੇ ਉਹਨਾਂ ਦੀਆਂ ਝੋਲੀਆਂ ਵਿਚ ਬਾਣੀ ਦੀ ਬਖ਼ਸ਼ਿਸ਼ ਪਾਉਂਦਾ ਹੈ। ਅਸੀਂ ਪੜ੍ਹਦੇ ਹਾਂ-

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ,ਰਸਨ ਅੰਮ੍ਰਿਤ ਰਾਮ ਨਾਮ ਭਾਖਉ॥*

(ਅੰਗ ੬੯੪)

ਉਹ ਕਹਿੰਦਾ ਹੈ, ਜਿੰਦ ਚਲੀ ਜਾਏ ਕੋਈ ਗੱਲ ਨਹੀਂ ਪਰ ਦਾਤਿਆ ! ਕਿਤੇ ਜੱਪਣ ਵਾਲੀ ਖੇਡ ਨਾ ਖ਼ਤਮ ਹੋ ਜਾਏ।-

*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥*

ਕਿਉਂ ? ਕਹਿਣ ਲੱਗੇ-

*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥*

(ਅੰਗ ੬੯੪)

ਉਹਨਾਂ ਨੇ ਜਿੰਦ ਬਦਲੇ ਨਾਮ ਦੀ ਦਾਤ ਲਈ। ਉਹਨਾਂ ਨੂੰ ਰੋਜ਼ ਅਸੀਂ ਚੇਤੇ ਕਰਦੇ ਹਾਂ ਜਿਨ੍ਹਾਂ ਨਾਮ ਜੱਪਿਆ। ਗੁਰਮੁਖੋ ! ਆਪਣੀ ਜ਼ਿੰਦਗੀ ਵਿਚ ਤਜਰਬਾ ਕਰਕੇ ਦੇਖੋ। ਕਈ ਸੱਜਣ ਕਹਿੰਦੇ ਹਨ, ਲਉ ਜੀ, ਰੋਜ਼ ਨਾਮ ਦੀਆਂ ਹੀ ਗੱਲਾਂ ਕਰਦੇ ਹੋ। ਕੀ ਮਾਲਾ ਫੇਰੀ

ਜਾਈਏ ? ਦੇਖੋ ਜਿਨ੍ਹਾਂ ਨੂੰ ਅਸੀਂ ਦਾਅਵਾ ਕਰਕੇ ਕਹਿੰਦੇ ਹਾਂ ਕਿ ਇਹ ਸਾਡੇ ਬੜੇ ਵੱਡੇ ਆਗੂ ਹਨ ਪਰ ਜੇ ਪੱਲੇ ਨਾਮ ਨਹੀਂ ਤਾਂ ਇਕ ਖਿਨ ਵਿਚ ਖਿੜਕ ਜਾਂਦੇ ਹਨ। ਜਿਸ ਦੇ ਪੱਲੇ ਰੂਹਾਨੀਅਤ ਹੈ, ਉਹ ਕਦੀ ਖਿੜਕਦਾ ਨਹੀਂ।

ਭਾਈ ਵੀਰ ਸਿੰਘ ਇਕ ਗੱਲ ਕਹਿੰਦੇ ਹੁੰਦੇ ਸਨ। ਕਹਿੰਦੇ ਹਨ, ਉਏ ਸੱਜਣਾ ! ਕਦੀ ਆਪਣੇ ਤਜਰਬੇ ਵਿਚ ਲਿਆ ਕੇ ਦੇਖ। ਤੂੰ ਅੰਮ੍ਰਿਤ ਵੇਲੇ ਉੱਠਦਾ ਹੈਂ। ਅਸੀਂ ਸਮਝਦੇ ਹਾਂ ਕਿ ਸ਼ਾਇਦ ਇਹ ਵਿਹਲੜਾਂ ਦਾ ਕੰਮ ਹੈ। ਗੁਰਮੁਖੋ ! ਜ਼ਿੰਦਗੀ ਮਿਲੀ ਇਸੇ ਕੰਮ ਲਈ ਹੈ। ਕੂਕ-ਕੂਕ ਕੇ ਗੁਰੂ ਅਵਾਜ਼ਾਂ ਦਿੰਦਾ ਹੈ। ਅਸੀਂ ਰੋਜ਼ ਪੜ੍ਹਦੇ ਹਾਂ-

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥*
*ਈਹਾ ਖਾਟਿ ਚਲਹੁ ਹਰ ਲਾਹਾ ਆਗੈ ਬਸਨੁ ਸੁਹੇਲਾ॥*

(ਕੀਰਤਨ ਸੋਹਿਲਾ)

ਉਹ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਉੱਠ ਕੇ ਰੋਜ਼ਾਨਾ ਪੰਜ ਮਿੰਟ ਬੈਠ ਕੇ ਵਾਹਿਗੁਰੂ-ਵਾਹਿਗੁਰੂ ਕਹਿ, ਤੇਰੇ ਪ੍ਰਾਣਾਂ ਵਿਚ ਨਾਮ ਵੱਸ ਜਾਏਗਾ। ਜਦੋਂ ਪ੍ਰਾਣਾਂ ਵਿਚ ਨਾਮ ਵੱਸ ਜਾਏ ਉਦੋਂ ਫਿਰ ਆਪਣੇ ਆਪ ਜੱਪਿਆ ਜਾਂਦਾ ਹੈ। ਰਵਿਦਾਸ ਜੀ ਚਿਤੌੜ ਗਏ ਹਨ। ਆਪ ਜੀ ਨੂੰ ਪਤਾ ਹੈ ਕਿ ਬਨਾਰਸ ਦੀ ਧਰਤੀ 'ਤੇ ਸੜਕ ਦੇ ਕਿਨਾਰੇ 'ਤੇ ਲੋਕਾਂ ਦੀਆਂ ਜੁੱਤੀਆਂ ਗੰਢਣ ਵਾਲੇ ਹਨ ਭਗਤ ਰਵਿਦਾਸ। ਦੁਨੀਆਂ ਵਿਚ ਜਦੋਂ ਨਾਮ ਜੱਪ ਕੇ ਪ੍ਰਗਟ ਹੋਏ ਤਾਂ ਚਿਤੌੜ ਦਾ ਰਾਜਾ ਜਿਸ ਦੀ ਰਾਣੀ ਦਾ ਨਾਮ ਸੀ ਝਾਲਾ ਬਾਈ। ਕਹਿੰਦੇ ਹਨ, ਉਸ ਨੇ ਰਵਿਦਾਸ ਜੀ ਕੋਲੋਂ ਨਾਮ ਦੀ ਸਿੱਖਿਆ ਲਈ। ਜਿਹੜੇ ਸ਼ਹਿਰ ਦੇ ਪ੍ਰੋਹਤ ਸਨ ਉਹਨਾਂ ਪੰਡਿਤਾਂ ਨੇ ਇਕੱਠਿਆਂ ਹੋ ਕੇ ਕਿਹਾ, ਰਾਜਨ ! ਤੇਰੀ ਰਾਣੀ ਇਕ ਸ਼ੂਦਰ ਦੇ ਪੈਰਾਂ ਵਿਚ ਝੁੱਕਦੀ ਹੈ। ਅਸੀਂ ਤੇਰੇ ਘਰ ਨਹੀਂ ਆਉਣਾ। ਰਵਿਦਾਸ ਜੀ ਕੋਲ ਆਏ ਤੇ ਕਹਿਣ ਲੱਗੇ, ਤੂੰ ਜਾਤ ਦਾ ਸ਼ੂਦਰ ਹੈਂ, ਤੈਨੂੰ ਕੋਈ ਹੱਕ ਨਹੀਂ ਕਿ ਰਾਜਿਆਂ ਮਹਾਰਾਜਿਆਂ ਦਾ ਤੂੰ ਗੁਰੂ ਬਣੇਂ। ਭਗਤ ਰਵਿਦਾਸ ਜੀ ਕਹਿੰਦੇ ਹਨ, ਮੈਂ ਗੁਰੂ ਨਹੀਂ, ਮੈਂ ਤਾਂ ਕੇਵਲ ਸਾਈਂ ਦੇ ਨਾਮ ਵਿਚ ਜੁੜਿਆ ਹਾਂ। ਮੈਂ ਚਮੜੇ ਦਾ ਕੰਮ ਕਰਦਾ ਹਾਂ। ਮੇਰੇ ਘਰ ਦੇ ਵੀ ਚਮੜੇ ਦਾ ਕਿੱਤਾ ਕਰਦੇ ਹਨ। ਫਿਰ ਕਹਿਣ ਲੱਗੇ, ਮਹਿਲਾਂ ਵਿਚ ਕਿਉਂ ਆਇਆ ? ਕਹਿਣ ਲੱਗੇ, ਮਹਿਲਾਂ ਵਿਚ ਮੈਂ ਨਹੀਂ, ਮੇਰੇ ਮਾਲਕ ਦਾ ਨਾਮ ਆਇਆ ਹੈ। ਭਗਤ ਜੀ ਕਹਿਣ ਲੱਗੇ-

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥*

(ਅੰਗ ੧੨੯੩)

ਕਹਿਣ ਲੱਗੇ, ਗੰਗਾ ਦਾ ਪਾਣੀ ਮਲੀਨ ਹੋ ਜਾਏ, ਉਸਦੀ ਕੋਈ ਸ਼ਰਾਬ ਕੱਢੇ ਤਾਂ ਰੱਬ ਦੇ ਪਿਆਰੇ ਉਸ ਨੂੰ ਪੀਂਦੇ ਨਹੀਂ। ਪਰ ਜੇ ਮੈਲਾ ਪਾਣੀ ਤੇ ਸ਼ਰਾਬ ਗੰਗਾ ਦੇ ਪਾਣੀ ਵਿਚ ਪਾ ਦੇਈਏ ਤਾਂ ਪਵਿੱਤਰ ਹੋ ਜਾਂਦੀ ਹੈ। ਕਹਿੰਦੇ ਹਨ, ਮੈਂ ਤਾਂ ਮਲੀਨ ਪਾਣੀ ਦੀ ਤਰ੍ਹਾਂ ਸੀ ਤੇ

ਜਿਸ ਦਿਨ ਸਾਈਂ ਦੇ ਨਾਮ ਵਿਚ ਜੁੜਿਆ ਹਾਂ, ਜਿਵੇਂ ਗੰਗਾ ਮੈਲੇ ਪਾਣੀ ਨੂੰ ਪਵਿੱਤਰ ਕਰਦੀ ਹੈ, ਇਸੇ ਤਰ੍ਹਾਂ ਰਵਿਦਾਸ ਦਾ ਅੰਦਰ ਨਾਮ ਨੇ ਪਵਿੱਤਰ ਕਰ ਦਿੱਤਾ ਹੈ। ਅਗਲੀ ਗੱਲ ਕਹੀ ਕਿ ਤਾੜੀ ਦੇ ਰੁੱਖ ਦਾ ਨਿਕਲਿਆ ਹੋਇਆ ਨਸ਼ਾ ਲੋਕ ਪੀਂਦੇ ਹਨ। ਕਹਿਣ ਲੱਗੇ ਦੇਖ, ਉਸੇ ਤਾੜੀ ਦੇ ਰੁੱਖ ਦਾ ਕਾਗ਼ਜ਼ ਬਣੇ ਤੇ ਕਾਗ਼ਜ਼ ਉੱਪਰ ਲਿਖੀ ਜਾਏ ਗੀਤਾ, ਕੁਰਾਨ, ਗੁਰੂ ਗ੍ਰੰਥ ਸਾਹਿਬ ਦਾ ਸ਼ਬਦ। ਹੈ ਉਹ ਤਾੜੀ ਦਾ ਰੁੱਖ ਹੀ, ਪਰ ਗੁਰਮੁਖੋ ! ਜਦੋਂ ਉਸ ਉੱਪਰ ਨਾਮ ਲਿਖ ਦਿੱਤਾ ਜਾਵੇ ਤਾਂ ਅਮੀਰ ਗ਼ਰੀਬ ਸਾਰੇ ਉਸ ਅੱਗੇ ਝੁੱਕਦੇ ਹਨ। ਕਹਿੰਦੇ ਹਨ, ਕਾਗ਼ਜ਼ ਦਾ ਆਪਣਾ ਕੁਝ ਮੁੱਲ ਨਹੀਂ, ਸਾਰੀ ਖੇਡ ਤਾਂ ਉਸ ਨਾਮ ਦੀ ਹੈ। ਰਵਿਦਾਸ ਕਹਿੰਦੇ ਹਨ ਕਿ ਤਾੜੀ ਦੇ ਰੁੱਖ ਦਾ ਕਾਗ਼ਜ਼ ਹੈ। ਜਿਸ ਦਿਨ ਦਾ ਸਾਈਂ ਦਾ ਨਾਮ ਅੰਦਰ ਟਿੱਕ ਗਿਆ ਹੈ, ਉਸ ਦਿਨ ਤੋਂ ਬਾਅਦ ਕਹਿੰਦੇ ਹਨ, ਇਸ ਪੱਤੇ ਦੀ ਵੀ ਕੀਮਤ ਪੈ ਗਈ। ਕਹਿਣ ਲੱਗੇ-

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥*

(ਅੰਗ ੧੨੯੩)

ਤੇਰੇ ਨਾਮ ਦੀ ਕ੍ਰਿਪਾ ਕਰਕੇ ਇਹਨਾਂ ਨੂੰ ਅਸੀਂ ਯਾਦ ਕਰਦੇ ਹਾਂ, ਜਿਨ੍ਹਾਂ ਨਾਮ ਜੱਪਿਆ। ਉਹਨਾਂ ਨੂੰ ਅਸੀਂ ਯਾਦ ਕਰਦੇ ਹਾਂ ਜਿਨ੍ਹਾਂ ਨਾਮ ਜੱਪਿਆ ਤੇ ਜੱਪ-ਜੱਪ ਕੇ ਉਸ ਮਾਲਕ ਦੇ ਚਰਨਾਂ ਵਿਚ ਅਭੇਦ ਹੋ ਗਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਵੰਡ ਛਕਿਆ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਜੀ ਦੀ ਕ੍ਰਿਪਾ ਨਾਲ ਅਸੀਂ ਜੋ ਅਰਦਾਸ ਕਰਦੇ ਹਾਂ, ਉਸ ਦੇ ਪਾਵਨ ਪਵਿੱਤਰ ਬਚਨਾਂ ਨੂੰ ਅਸੀਂ ਵਿਚਾਰਦੇ ਪਏ ਹਾਂ। ਅੱਜ ਅਸੀਂ ਅੱਗੇ ਅਰਦਾਸ ਵਿਚ ਸ਼ਬਦ ਪੜ੍ਹਦੇ ਹਾਂ-

*ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ,*

ਹੁਣ ਇਥੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਹੜੀ ਚੀਜ਼ ਉਹਨਾਂ ਨੇ ਵੰਡ ਕੇ ਛੱਕੀ। ਇਸ ਦੇ ਵਿਚ ਜੱਪਣ ਵਾਲਿਆਂ ਦਾ ਜ਼ਿਕਰ ਹੈ ਕਿ ਜਿਨ੍ਹਾਂ ਨੇ ਨਾਮ ਜੱਪਿਆ, ਉਹਨਾਂ ਦੀ ਕਮਾਈ ਦਾ ਧਿਆਨ ਕਰੋ। ਅੱਗੇ ਕਹਿੰਦੇ ਹਨ, ਨਾਲ ਚੇਤੇ ਰੱਖੀਂ, ਕੇਵਲ ਜੱਪਿਆ ਹੀ ਨਹੀਂ, ਵੰਡ ਛਕਿਆ। ਜੱਪਣ ਵਾਲਿਆਂ ਨੇ ਉਸ ਨਾਮ ਨੂੰ ਵੰਡਿਆ ਵੀ।

ਧੰਨ ਗੁਰੂ ਨਾਨਕ ਸਾਹਿਬ ਨੇ ਗੁਰਮਤਿ ਦੇ ਵਿਚ ਤਿੰਨ ਸੁਨਹਿਰੀ ਅਸੂਲ ਹਰ ਇਕ ਨੂੰ ਬਖ਼ਸ਼ਿਸ਼ ਕੀਤੇ ਹਨ, ਜਿਸ ਨਾਲ ਉਸਦੀ ਜ਼ਿੰਦਗੀ ਬੜੀ ਸੁੱਖ ਨਾਲ ਬਤੀਤ ਹੋ ਸਕਦੀ ਹੈ। ਉਹ ਤਿੰਨ ਸੁਨਹਿਰੀ ਅਸੂਲ ਹਨ ਜਿਨ੍ਹਾਂ ਵਿਚੋਂ ਦੋ ਦਾ ਜ਼ਿਕਰ ਅਸੀਂ ਕੱਲ ਕੀਤਾ ਹੈ ਤੇ ਇਕ ਦਾ ਅੱਜ ਕਰਨਾ ਹੈ। ਪਹਿਲਾ ਸ਼ਬਦ ਕਿਹਾ, ਕਿਰਤ ਕਰੋ। ਦੂਜਾ ਸੁਨਹਿਰੀ ਅਸੂਲ ਦਿੱਤਾ ਨਾਮ ਜੱਪੋ ਤੇ ਤੀਜੀ ਗੱਲ ਕਹੀ ਵੰਡ ਕੇ ਛੱਕੋ। ਹੈਰਾਨਗੀ ਦੀ ਗੱਲ ਕਿ ਪਹਿਲਾਂ ਨਹੀਂ ਕਿਹਾ ਵੰਡ ਛੱਕੋ। ਪਹਿਲਾਂ ਕਿਹਾ ਕਿਰਤ ਕਰੋ। ਫਿਰ ਵਿਚ ਸ਼ਬਦ ਨਹੀਂ ਵਰਤੇ। ਕਹਿਣ ਲੱਗੇ ਨਾਮ ਜੱਪੋ। ਸਾਹਿਬ ਕਹਿੰਦੇ ਹਨ, ਸੁੱਚੀ ਕਿਰਤ ਕਰੋ। ਕਿਰਤ ਕਰਕੇ ਸਾਈਂ ਦੇ ਨਾਮ ਨੂੰ ਜਪੋ, ਉਸ ਦੀ ਕੀਰਤੀ ਕਰੋ ਤੇ ਕਿਰਤ ਵਿਚੋਂ ਤੇ ਕੀਰਤੀ ਵਿਚੋਂ ਜੇ ਤੁਹਾਡੀ ਝੋਲੀ ਵਿਚ ਕੁਝ ਪਏ ਤਾਂ ਕ੍ਰਿਪਾ ਕਰਕੇ ਉਸ ਨੂੰ ਦੁਨੀਆਂ ਵਿਚ ਵੰਡਣ ਦਾ ਯਤਨ ਕਰਿਆ ਕਰੋ। ਇਹੀ ਕਾਰਨ ਹੈ ਕਿ ਕਿਰਤ ਕਰੋ ਤੇ ਨਾਮ ਜੱਪੋ ਸ਼ਬਦ ਪਹਿਲਾਂ ਲਏ ਹਨ ਤੇ ਵੰਡ ਛੱਕੋ ਬਾਅਦ ਵਿਚ ਲਿਆ ਹੈ। ਦੋਨਾਂ ਵਿਚੋਂ ਤੂੰ ਕੁਝ ਨਾ ਕੁਝ ਵੰਡਣਾ ਹੈ।

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਪ੍ਰਭੂ ਵੀ ਕਿਰਤ ਕਰਦਾ ਹੈ, ਪ੍ਰਭੂ ਵੀ ਵੰਡਦਾ

ਹੈ, ਪ੍ਰਮੇਸ਼ਰ ਵੀ ਨਾਮ ਦੀ ਗੱਲ ਕਰਦਾ ਹੈ। ਅੱਗੇ ਬਚਨ ਕੀਤਾ ਕਿ ਰੱਬ ਗੁਰੂ ਨੂੰ ਦਾਨ ਦਿੰਦਾ ਹੈ ਤੇ ਗੁਰੂ ਉਹ ਸਿੱਖ ਨੂੰ ਅੱਗੇ ਵੰਡਦਾ ਹੈ ਤੇ ਸਿੱਖ ਉਸ ਦਾਤ ਨੂੰ ਲੈ ਕੇ ਧਰਤੀ ਦੇ ਕੋਨੇ ਕੋਨੇ ਵਿਚ ਵੰਡਣ ਤੁਰ ਪੈਂਦਾ ਹੈ। ਜਿਹੜਾ ਅਸੀਂ ਵੰਡ ਛਕਦੇ ਹਾਂ, ਜੋ ਗੁਰਮਤਿ ਦਾ ਅਸੂਲ ਹੈ, ਸਾਡੇ ਵੰਡ ਛੱਕਣ ਦੇ ਵਿਚ ਕੋਈ ਸੁਆਰਥ ਨਹੀਂ। ਇਹ ਨਹੀਂ ਕਿ ਜੇ ਕੋਈ ਸੰਗਤ ਵਿਚ ਆ ਕੇ ਕੀਰਤਨ ਸੁਣ ਰਿਹਾ ਹੈ, ਕਥਾ ਸੁਣ ਰਿਹਾ ਹੈ, ਕਿਸੇ ਨੂੰ ਬਾਣੀ ਸੁਣਾ ਰਹੇ ਹਾਂ ਤਾਂ ਮੇਰਾ ਆਪਣਾ ਸੁਆਰਥ ਹੋਵੇ। ਸਾਹਿਬ ਕਹਿੰਦੇ ਹਨ ਕਿ ਰੱਬ ਜਦੋਂ ਵੰਡ ਕੇ ਕੁਝ ਦਿੰਦਾ ਹੈ ਤਾਂ ਕਦੀ ਵੀ ਉਹ ਆਪਣੇ ਸੁਆਰਥ ਨੂੰ ਮੁੱਖ ਨਹੀਂ ਰੱਖਦਾ। ਮਹਾਰਾਜ ! ਰੱਬ ਕਿਸ ਦਿਨ ਦਾ ਵੰਡਦਾ ਪਿਆ ਹੈ? ਹਜ਼ੂਰ ਕਹਿੰਦੇ ਹਨ ਕਿ ਜਿਸ ਦਿਨ ਦੀ ਪ੍ਰਮਾਤਮਾ ਨੇ ਧਰਤੀ ਸਿਰਜੀ ਹੈ। ਜਿਸ ਦਿਨ ਦਾ ਮਾਲਕ ਨੇ ਕ੍ਰਿਪਾ ਕਰਕੇ ਇਸ ਜੀਵ ਨੂੰ ਸਿਰਜਿਆ ਹੈ, ਉਸ ਦਿਨ ਦਾ ਮਾਲ ਵੰਡਦਾ ਪਿਆ ਹੈ। ਉਸ ਵੰਡਣ ਵਾਲੇ ਦੇ ਭੰਡਾਰੇ ਵਿਚ ਤੋਟਾ ਨਹੀਂ ਆਇਆ, ਖਾਣ ਵਾਲੇ ਜੀਵ ਧਰਤੀ ਤੋਂ ਕੂਚ ਕਰ ਗਏ। ਹਜ਼ੂਰ ਦਾ ਬਚਨ ਪੜ੍ਹਦੇ ਹਾਂ-

*ਦੇਦਾ ਦੇ ਲੈਦੇ ਥਕਿ ਪਾਹਿ॥*

(ਜਪੁ ਜੀ ਸਾਹਿਬ)

ਲੈਣ ਵਾਲੇ ਥੱਕ ਗਏ ਹਨ। ਹੇ ਇਨਸਾਨ ! ਰੱਬ ਨੇ ਤੈਨੂੰ ਕੀਮਤੀ ਬਸਤਰ ਦਿੱਤੇ ਹਨ। ਇਹ ਗੱਲ ਵੱਖਰੀ ਹੈ ਕਿ ਤੇਰਾ ਸਰੀਰ ਬਸਤਰ ਪਾਉਣ ਯੋਗ ਨਹੀਂ ਰਿਹਾ। ਦਾਤੇ ਨੇ ਤੈਨੂੰ ਛੱਤੀ ਪ੍ਰਕਾਰ ਦੇ ਭੋਜਨ ਦਿੱਤੇ ਹਨ ਪਰ ਇਹ ਗੱਲ ਵੱਖਰੀ ਹੈ ਕਿ ਤੇਰੇ ਮੂੰਹ ਵਿਚ ਖਾਣ ਲਈ ਦੰਦ ਨਹੀਂ ਰਹੇ। ਰੱਬ ਨੇ ਦੇਖਣ ਲਈ ਤੈਨੂੰ ਬੇਅੰਤ ਚੀਜ਼ਾਂ ਦਿੱਤੀਆਂ ਹਨ, ਪਰ ਇਹ ਗੱਲ ਵੱਖਰੀ ਹੈ ਕਿ ਤੇਰੇ ਪਾਸ ਜੋਤ ਨਹੀਂ। ਪਹਿਲੀ ਕ੍ਰਿਪਾ ਉਸ ਨੇ ਕੀਤੀ ਕਿ ਜੁੱਗਾਂ ਤੋਂ ਵੰਡਦਾ ਪਿਆ ਹੈ ਤੇ ਲੈਣ ਵਾਲੇ ਜੀਵ ਥੱਕ ਗਏ ਹਨ ਪਰ ਦੇਣ ਵਾਲਾ ਦਾਤਾ ਨਹੀਂ ਥੱਕਿਆ।

*ਦੇਦਾ ਦੇ ਲੈਦੇ ਥਕਿ ਪਾਹਿ॥*
*ਜੁਗਾ ਜੁਗੰਤਰਿ ਖਾਹੀ ਖਾਹਿ॥*

(ਜਪੁ ਜੀ ਸਾਹਿਬ)

ਸਾਹਿਬ ਕਹਿਣ ਲੱਗੇ, ਫਿਰ ਰੱਬ ਨੂੰ ਤਮਾ ਕੋਈ ਨਹੀਂ। ਜੇ ਆਪ ਲੰਗਰ ਛੱਕਦੇ ਹੋ ਤਾਂ ਕੋਈ ਪਾਬੰਦੀ ਨਹੀਂ ਕਿ ਜਿਣਤਾ ਬੰਦਾ ਪੰਗਤ ਵਿਚ ਬੈਠ ਕੇ ਲੰਗਰ ਛੱਕਦਾ ਪਿਆ ਹੈ, ਇਸ ਦੇ ਬਦਲੇ ਸਾਨੂੰ ਉਹ ਕੁਝ ਦੇਵੇ। ਰੱਬ ਦਾ ਇਕ ਅਸੂਲ ਹੈ ਕਿ ਜਦੋਂ ਕਿਸੇ ਨੂੰ ਦਿੰਦਾ ਹੈ ਤਾਂ ਬਿਨਾਂ ਸੁਆਰਥ ਦੇ ਦਿੰਦਾ ਹੈ। ਸਿੱਖ ਦਾ ਵੀ ਇਕ ਅਸੂਲ ਹੈ ਕਿ ਜਦੋਂ ਉਹ ਵੰਡਦਾ ਹੈ ਤਾਂ ਉਹ ਵੀ ਬਿਨਾਂ ਸੁਆਰਥ ਦੇ ਵੰਡਦਾ ਹੈ। ਬਾਣੀ ਵਿਚ ਕਿਹਾ ਹੈ-

*ਬਹੁਤਾ ਕਰਮੁ ਲਿਖਿਆ ਨਾ ਜਾਇ॥*

ਉਸ ਦੀ ਬਖ਼ਸ਼ਿਸ਼ ਨੂੰ ਧਰਤੀ ਦਾ ਕੋਈ ਮਨੁੱਖ ਲਿਖ ਨਹੀਂ ਸਕਦਾ।

*ਬਹੁਤਾ ਕਰਮੁ ਲਿਖਿਆ ਨਾ ਜਾਇ॥*
*ਵਡਾ ਦਾਤਾ ਤਿਲੁ ਨ ਤਮਾਇ॥*

ਉਸ ਨੂੰ ਤਿਲ ਜਿੰਨੀ ਵੀ ਤਮਾ ਨਹੀਂ ਕਿ ਤੈਨੂੰ ਮੈਂ ਵੰਡਣ ਲਈ ਕੁਝ ਦੇਣ ਲੱਗਾ ਹਾਂ ਤੇ ਤੂੰ ਮੈਨੂੰ ਕੀ ਦੇਵੇਂਗਾ।-

*ਕੇਤੇ ਮੰਗਹਿ ਜੋਧ ਅਪਾਰ॥*
*ਕੇਤਿਆ ਗਣਤ ਨਹੀ ਵੀਚਾਰੁ॥*
*ਕੇਤੇ ਖਪਿ ਤੁਟਹਿ ਵੇਕਾਰ॥*
*ਕੇਤੇ ਲੈ ਲੈ ਮੁਕਰੁ ਪਾਹਿ॥*

(ਜਪੁ ਜੀ ਸਾਹਿਬ)

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਦਾਤਿਆ ! ਤੂੰ ਬੜਾ ਵੱਡਾ ਭੰਡਾਰੀ ਹੈਂ। ਭੰਡਾਰੀ ਦਾ ਅਰਥ ਹੁੰਦਾ ਹੈ ਜਿਹੜਾ ਖ਼ਜ਼ਾਨੇ ਦਾ ਮਾਲਕ ਹੋਵੇ। ਕਹਿੰਦੇ ਹਨ, ਜਿਸ ਦਿਨ ਉਸ ਨੇ ਸ੍ਰਿਸ਼ਟੀ ਸਾਜੀ ਤੇ ਉਸ ਵੰਡਣ ਵਾਲੇ ਦਾਤੇ ਨੇ ਪਹਿਲੀ ਕ੍ਰਿਪਾ ਇਹ ਕੀਤੀ ਕਿ ਉਸ ਨੇ ਕਿਰਤ ਕੀਤੀ ਤੇ ਇੰਨੇ ਬ੍ਰਹਿਮੰਡ ਸਾਜ ਦਿੱਤੇ। ਕਿਰਤ ਕਰਨ ਤੋਂ ਬਾਅਦ ਫਿਰ ਆਪ ਇਹਨਾਂ ਵਿਚ ਬੈਠ ਗਿਆ। ਉਸ ਨੇ ਇੰਨੀ ਕੁ ਦਾਤ ਦਿੱਤੀ ਕਿ ਜਿੱਥੇ-ਜਿੱਥੇ ਜੀਅ ਪੈਦਾ ਕੀਤਾ, ਉਥੇ ਵੰਡ-ਵੰਡ ਕੇ ਦਾਤਾਂ ਦਿੱਤੀਆਂ। ਸਾਹਿਬ ਕਹਿਣ ਲੱਗੇ, ਦਾਤਾ ! ਤੂੰ ਮਨੁੱਖ ਨੂੰ ਕਿਹਾ ਕਿ ਸੱਚੀ ਕਿਰਤ ਕਰੀਂ ਤੇ ਜਦੋਂ ਮੈਂ ਤੇਰੀ ਕਿਰਤ ਵੱਲ ਝਾਤੀ ਮਾਰਦਾ ਹਾਂ ਤਾਂ ਤੇਰੇ ਵਰਗੀ ਸੱਚੀ ਕਿਰਤ ਕਿਸੇ ਦੀ ਨਹੀਂ। ਸਾਹਿਬ ਦੇ ਬਚਨ ਆਪ ਪੜ੍ਹਦੇ ਹੋ-

*ਆਸਣੁ ਲੋਇ ਲੋਇ ਭੰਡਾਰ॥*
*ਜੋ ਕਿਛੁ ਪਾਇਆ ਸੁ ਏਕਾ ਵਾਰ॥*

ਇੰਨੀ ਕੁ ਰਹਿਮਤ ਕਰ ਦਿੱਤੀ ਕਿ ਉਸ ਨੇ ਬਾਕੀ ਕੋਈ ਕਸਰ ਛੱਡੀ ਨਹੀਂ।-

*ਕਰਿ ਕਰਿ ਵੇਖੈ ਸਿਰਜਣਹਾਰੁ॥*
*ਨਾਨਕ ਸਚੇ ਕੀ ਸਾਚੀ ਕਾਰ॥*

(ਜਪੁ ਜੀ ਸਾਹਿਬ)

ਉਸ ਸੱਚੇ ਦੀ ਸੱਚੀ ਕਿਰਤ ਹੈ। ਆਸਾ ਦੀ ਵਾਰ ਦੀ ਪਹਿਲੀ ਪਉੜੀ ਤੇ ਅਖ਼ੀਰਲੀ ਪਉੜੀ ਪੜ੍ਹੋ। ਪਹਿਲੀ ਪਉੜੀ ਜਦੋਂ ਪੜ੍ਹਦੇ ਹਾਂ ਤਾਂ ਉਸ ਦੇ ਵਿਚ ਕਿਰਤ ਦਾ ਜ਼ਿਕਰ ਕੀਤਾ ਹੈ। ਉਸ ਦੇ ਵਿਚ ਵੰਡਣ ਦਾ ਜ਼ਿਕਰ ਵੀ ਕੀਤਾ ਹੈ ਤੇ ਉਸ ਦੇ ਵਿਚ ਨਾਮ ਦਾ ਜ਼ਿਕਰ ਵੀ ਕੀਤਾ ਹੈ। ਕਹਿੰਦੇ ਹਨ, ਤਿੰਨ ਚੀਜ਼ਾਂ ਹਨ, ਸਿੱਖਾ ! ਜਿਨ੍ਹਾਂ ਨੇ ਨਾਮ ਜੱਪਿਆ ਹੈ ਤੇ ਅਗਲਾ ਬਚਨ ਹੈ ਵੰਡ ਛਕਿਆ ਹੈ। ਗੁਰਬਾਣੀ ਕਹਿੰਦੀ ਹੈ ਕਿ ਰੱਬ ਵੀ ਵੰਡਦਾ ਪਿਆ ਹੈ। ਹਜ਼ੂਰ

ਦਾ ਬਚਨ ਪੜ੍ਹਦੇ ਹਾਂ-

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*

ਇਹ ਉਸ ਦੀ ਕਿਰਤ ਹੈ। ਆਪਣੇ ਆਪ ਨੂੰ ਆਪ ਬਣਾਇਆ ਹੈ, ਆਪ ਉਸ ਨੇ ਨਾਮ ਸਿਰਜਿਆ ਹੈ।-

*ਦੂਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

ਉਹ ਆਪ ਆਸਣ ਜਮਾਅ ਕੇ ਵਿਚ ਬੈਠ ਗਿਆ ਹੈ ਤੇ ਬੈਠਣ ਤੋਂ ਬਾਅਦ ਜੀਵਾਂ ਨੂੰ ਵੰਡ-ਵੰਡ ਕੇ ਰਿਜ਼ਕ ਪਿਆ ਦਿੰਦਾ ਹੈ। ਉਸ ਦਾ ਤਾਂ ਆਪਣਾ ਹੀ ਸੁਭਾਅ ਹੈ ਕਿ ਬਿਨਾਂ ਕਿਸੇ ਸੁਆਰਥ ਤੋਂ ਦੁਨੀਆਂ ਨੂੰ ਵੰਡੀ ਜਾਣਾ।

*ਦਾਤਾ ਕਰਤਾ ਆਪਿ ਤੂੰ*

ਉਹ ਦਾਤਾ ਹੈ ਤੇ ਦਾਤੇ ਦਾ ਕੰਮ ਹੈ ਵੰਡਣਾ। ਕਰਤੇ ਦਾ ਅਰਥ ਹੈ ਕਿਰਤ ਕਰਨ ਵਾਲਾ-

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*

*ਤੂੰ ਜਾਣੋਈ ਸਭਸੈ*

ਕਹਿਣ ਲੱਗੇ, ਮੇਰੇ ਮਾਲਕ ਜੀ ! ਤੂੰ ਇੰਨੀ ਕ੍ਰਿਪਾ ਕਰਦਾ ਹੈਂ-

*ਦੇ ਲੈਸਹਿ ਜਿੰਦੁ ਕਵਾਉ॥*

*ਕਰਿ ਆਸਣੁ ਡਿਠੋ ਚਾਉ॥*

(ਆਸਾ ਦੀ ਵਾਰ)

ਤੂੰ ਆਪ ਮੇਹਰ ਕਰਦਾ ਹੈਂ। ਜੀਵਾਂ ਤੋਂ ਜਿੰਦ ਲੈਂਦਾ ਵੀ ਹੈਂ ਤੇ ਪਰਤ ਕੇ ਦੇ ਵੀ ਦਿੰਦਾ ਹੈਂ। ਤੇਰੇ ਵਰਗਾ ਦਾਤਾ ਕੌਣ ਹੈ, ਤੂੰ ਵੰਡਦਾ ਹੈਂ। ਕਦੀ ਆਸਾ ਦੀ ਵਾਰ ਦੀ ਅਖ਼ੀਰਲੀ ਪਉੜੀ ਪੜ੍ਹੋ। ਸਾਹਿਬ ਕਹਿੰਦੇ ਹਨ-

*ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥*

*ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥*

(ਆਸਾ ਦੀ ਵਾਰ)

ਰਿਜ਼ਕ ਸੰਬਾਹੇ ਦਾ ਅਰਥ ਹੈ ਹਰ ਇਕ ਨੂੰ ਰਿਜ਼ਕ ਪਹੁੰਚਾਉਣਾ। ਰੱਬ ਦਾ ਸੁਭਾਅ ਹੈ ਕਿ ਜੋ ਕੁਝ ਉਸ ਦੇ ਕੋਲ ਹੈ, ਉਹ ਹੀ ਵੰਡਦਾ ਪਿਆ ਹੈ। ਭੱਟਾਂ ਦੇ ਸਵੱਯੇ ਹਨ। ਹਜ਼ੂਰ ਨੇ ਉਸ ਦੇ ਵਿਚ ਕਿਹਾ ਹੈ-

*ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦਕਾ॥*

ਚੌਰਾਸੀ ਲੱਖ ਜੀਅ ਪੈਦਾ ਕੀਤੇ ਤੇ ਸਾਰਿਆਂ ਨੂੰ ਵੰਡ ਕੇ ਰਿਜ਼ਕ ਦੇ ਦਿੱਤਾ। ਕਹਿਣ ਲੱਗੇ ਦਾਤਾ !-

*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭ ਸਦਕਾ॥*

(ਅੰਗ ੧੪੦੩)

ਹਜ਼ੂਰ ਨੇ ਇਕ ਬਚਨ ਹੋਰ ਕਿਹਾ। ਕਹਿਣ ਲੱਗੇ ਕਿ ਇੰਨੀ ਰਹਿਮਤ ਕਰਦਾ ਹੈ ਵੰਡਣ ਲੱਗਿਆਂ ਕਿ-

*ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*
*ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥*

(ਅੰਗ ੬੧੨)

ਗੁਰੂ ਕਲਗੀਧਰ ਕਹਿੰਦੇ ਹਨ ਕਿ ਦੇਖੋ ਬੰਦਾ ਤਾਂ ਕਈ ਵਾਰੀ ਕਾਣੀ ਵੰਡ ਕਰ ਦਿੰਦਾ ਹੈ, ਪਰ ਰੱਬ ਨੇ ਨਹੀਂ ਕਰਨੀ। ਜੇ ਤੈਨੂੰ ਉਸ ਨੇ ਰਹਿਮਤ ਕਰਕੇ ਰਿਜ਼ਕ ਦਿੱਤਾ ਹੈ ਅਤੇ ਤੂੰ ਬਹੁਤ ਗਿਆਨਵਾਨ ਹੈਂ ਤੇ ਚੇਤੇ ਰੱਖੀਂ, ਜਿਨ੍ਹਾਂ ਨੂੰ ਇਕ ਅੱਖਰ ਵੀ ਨਹੀਂ ਆਉਂਦਾ, ਕ੍ਰਿਪਾਲੂ ਦਾਤਾ ਉਹਨਾਂ ਨੂੰ ਵੀ ਵੰਡ ਕੇ ਰਿਜ਼ਕ ਦਿੰਦਾ ਪਿਆ ਹੈ। ਤੇਰੇ ਕੋਲ ਗਿਆਨ ਦਾ ਭੰਡਾਰਾ ਹੈ। ਸੱਚ ਜਾਣੀਂ, ਜਿਹੜਾ ਅੱਤ ਦਾ ਅਗਿਆਨੀ ਹੈ, ਸੁਆਸ ਉਸ ਨੇ ਉਸ ਨੂੰ ਵੀ ਦਿੱਤੇ ਹਨ। ਰੱਬ ਦੀ ਵੰਡ ਕਦੀ ਦੇਖੋ, ਉਹ ਵਿਤਕਰਾ ਨਹੀਂ ਕਰਦਾ। ਜੇ ਤੇਰੇ ਘਰ ਵਿਚ ਸੂਰਜ ਦੀਆਂ ਕਿਰਨਾਂ ਪਈਆਂ ਹਨ, ਇਕ ਗ਼ਰੀਬ ਦੀ ਕੁਲੀ ਵਿਚ ਵੀ ਕਿਰਨਾਂ ਹਨ। ਉਸ ਨੇ ਵੰਡ ਕੇ ਦਿੱਤਾ ਹੈ। ਚੇਤੇ ਰੱਖੀਂ, ਜੇ ਤੇਰੇ ਘਰ ਪਉਣ ਹੈ, ਪਾਣੀ ਹੈ ਤਾਂ ਰੱਬ ਨੇ ਗ਼ਰੀਬ ਨੂੰ ਵੀ ਇਹ ਕੁਝ ਦਿੱਤਾ ਹੈ। ਉਸ ਦੇ ਵਰਗਾ ਵੰਡਣ ਵਾਲਾ ਕੌਣ ਹੈ। ਉਸ ਨੇ ਇੰਨਾ ਵੰਡਿਆ ਹੈ ਕਿ ਧਰਤੀ ਵਿਚ, ਪਾਤਾਲ ਵਿਚ ਤੇ ਆਸਮਾਨ ਵਿਚ ਉੱਡਣ ਵਾਲੇ ਪਰਿੰਦਿਆਂ ਨੂੰ ਵੀ ਰਿਜ਼ਕ ਦੇ ਦਿੱਤਾ। ਇੰਨਾ ਕ੍ਰਿਪਾਲੂ ਹੈ ਕਿ ਜਦੋਂ ਵੰਡਦਾ ਹੈ ਤਾਂ ਗ਼ੁੱਸੇ ਵਿਚ ਆ ਕੇ ਨਹੀਂ ਵੰਡਦਾ। ਗੁਰੂ ਨਾਨਕ ਸਾਹਿਬ ਦੀ ਜੋਤ ਨੇ ਇਕ ਬਚਨ ਕਿਹਾ ਹੈ ਕਿ ਜਦੋਂ ਵੰਡਦਾ ਹੈ ਦਾਤ ਤਾਂ ਫਿਰ-

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*
*ਸਾਹਿਬ ਮੇਰਾ ਮਿਹਰਵਾਨੁ॥*
*ਜੀਅ ਸਗਲ ਕਉ ਦੇਇ ਦਾਨੁ॥*

(ਅੰਗ ੭੨੪)

ਸਾਰਿਆਂ ਨੂੰ ਦਾਨ ਪਿਆ ਦਿੰਦਾ ਹੈ। ਫਿਰ ਕਹਿੰਦੇ ਹਨ, ਮਨਾ ! ਤੂੰ ਘਬਰਾਈਂ ਨਾ, ਉਹ ਤੈਨੂੰ ਵੀ ਦੇਵੇਗਾ। ਪ੍ਰਮੇਸ਼ਰ ਜਦੋਂ ਮੇਹਰ ਦੇ ਘਰ ਵਿਚ ਆਉਂਦਾ ਹੈ ਤਾਂ ਉਦੋਂ ਨਾਮ ਦੇ ਖ਼ਜ਼ਾਨੇ ਵੀ ਲੁਟਾ ਦਿੰਦਾ ਹੈ।

ਹੁਣ ਕਿਹੜੀ ਚੀਜ਼ ਵੰਡੀ ਗਈ, ਜਿਸ ਦਾ ਅੱਜ ਅਸੀਂ ਧਿਆਨ ਧਰਨਾ ਹੈ। ਪਹਿਲੀ

ਗੱਲ ਵੰਡੇਗਾ ਉਹ ਜਿਸ ਦੇ ਆਪਣੇ ਪੱਲੇ ਕੁਝ ਹੋਵੇਗਾ। ਜਿਸ ਦਾ ਆਪਣਾ ਹੀ ਦੀਵਾਲਾ ਨਿਕਲਿਆ ਹੈ, ਉਸ ਨੇ ਕਿਸੇ ਨੂੰ ਕੀ ਵੰਡ ਕੇ ਦੇਣਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਨੇ ਭੰਡਾਰੇ ਭਰੇ ਤੇ ਹੈਰਾਨਗੀ ਦੀ ਗੱਲ ਇਹ ਕਿ ਭੰਡਾਰੇ ਭਰ ਕੇ ਘਰ ਨਹੀਂ ਬੈਠੇ। ਜੇ ਬਾਬਾ ਜੀ ਚਾਹੁੰਦੇ ਤਾਂ ਕੀ ਡੇਰਾ ਸੁਲਤਾਨਪੁਰ ਨਹੀਂ ਸੀ ਰਹਿ ਸਕਦੇ ? ਕੀ ਗੁਰੂ ਨਾਨਕ ਜੀ ਤਲਵੰਡੀ ਦੀ ਧਰਤੀ 'ਤੇ ਬੈਠ ਨਹੀਂ ਸੀ ਸਕਦੇ ? ਕਹਿੰਦੇ ਹਨ, ਮੇਰੇ ਗੁਰੂ ਨਾਨਕ ਸਾਹਿਬ ਨੇ ਆਪਣੀ ਝੋਲੀ ਭਰੀ ਤੇ ਭਰਨ ਤੋਂ ਬਾਅਦ ਕੇਵਲ ਆਪਣੇ ਪਰਿਵਾਰ ਲਈ ਨਹੀਂ, ਬਾਬਾ ਲੈ ਕੇ ਖ਼ਜ਼ਾਨਾ ਤੁਰਿਆ ਹੈ ਤੇ ਜਿੱਥੇ-ਜਿੱਥੇ ਵੀ ਦੇਖਿਆ, ਉਸ ਨੇ ਨਾਮ ਦੇ ਛੱਟੇ ਦਿੱਤੇ ਤੇ ਆਪ ਨਾਮ ਜੱਪਿਆ ਤੇ ਲੋਕਾਂ ਵਿਚ ਵੰਡ ਕੇ ਛਕਾਇਆ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*
*ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।*

ਹੁਣ ਇਸ ਤੋਂ ਅੱਗੇ ਕੀ ਖੇਡ ਵਾਪਰੀ ? ਬਾਬੇ ਨੇ ਗ਼ਰੀਬੀ ਵੀ ਲਿਆਂਦੀ। ਬਾਬੇ ਨੇ ਨਾਮ ਵੀ ਲਿਆਂਦਾ। ਉਹ ਦੀਵਾ ਬਾਲ ਕੇ ਕੇਵਲ ਆਪਣੇ ਘਰ ਵਿਚ ਨਹੀਂ, ਅੱਜ ਵੇਈਂ ਤੋਂ ਬਾਹਰ ਨਿਕਲਿਆ ਮੇਰਾ ਸਤਿਗੁਰੂ ਤੇ ਕਹਿੰਦੇ ਹਨ, ਧਿਆਨ ਲਗਾਇਆ ਤੇ ਗੁਰੂ ਨਾਨਕ ਸਾਹਿਬ ਦੇ ਚਿਹਰੇ ਦੇ ਜਲਾਲ ਨੂੰ ਉਸ ਦਿਨ ਕੋਈ ਝੱਲ ਨਹੀਂ ਸੀ ਸਕਦਾ। ਹਜ਼ੂਰ ਕਹਿੰਦੇ ਹਨ ਕਿ ਅੱਜ ਤੋਂ ਬਾਅਦ ਲੋਧੀ ਦੀ ਕਾਰ ਨਹੀਂ ਕਰਨੀ। ਉਹਨਾਂ ਕਿਹਾ ਕਿਉਂ ਨਹੀਂ ਕਰਨੀ ? ਕਹਿਣ ਲੱਗੇ, ਅੱਜ ਤੋਂ ਬਾਅਦ ਉਸ ਦੀ ਕਾਰ ਕਰਾਂਗਾ ਜਿਸ ਨੇ ਮੇਰੀ ਝੋਲੀ ਵਿਚ ਦਾਤ ਪਾਈ ਹੈ। ਮਹਾਰਾਜ ! ਉਸ ਦੀ ਕਾਰ ਕੀ ਕਰਨੀ ਹੈ ? ਬਾਬਾ ਨਾਨਕ ਜੀ ਕਹਿਣ ਲੱਗੇ ਕਿ ਲੋਕ ਭੁੱਖੇ ਹਨ, ਮੈਂ ਰੱਬ ਦੀ ਦਿੱਤੀ ਦਾਤ ਲੋਕਾਂ ਨੂੰ ਦੇਣ ਚੱਲਿਆ ਹਾਂ। ਉਹਨਾਂ ਕਿਹਾ ਕਿ ਬਾਬਾ ! ਦੇਣ ਕੀ ਜਾਏਂਗਾ ? ਸਾਨੂੰ ਤਾਂ ਕੁਝ ਦਿੱਸਦਾ ਨਹੀਂ ਪਿਆ। ਕਿਹੜੀ ਚੀਜ਼ ਵੰਡ ਕੇ ਛੱਕੀ ? ਸਭ ਤੋਂ ਪਹਿਲਾਂ ਸੁਲਤਾਨਪੁਰ ਦੀ ਧਰਤੀ 'ਤੇ ਬਾਬੇ ਦੇ ਚਰਨਾਂ ਦਾ ਧਿਆਨ ਧਰੋ ਜਿਹੜਾ ਖ਼ਜ਼ਾਨਾ ਭਰ ਕੇ ਦੁਨੀਆਂ ਨੂੰ ਵੰਡਣ ਤੁਰਿਆ। ਕੇਵਲ ਆਪਣੇ ਘਰ ਲਈ ਨਹੀਂ। ਕਹਿਣ ਲੱਗੇ ਕਿ ਲੋਕ ਭੁੱਖੇ ਹਨ। ਮਹਾਰਾਜ ! ਕਾਹਦੀ ਭੁੱਖ ? ਕਹਿਣ ਲੱਗੇ ਕਿ ਨਾਮ ਦੀ ਭੁੱਖ ਹੈ, ਪਰ ਭੁੱਖ ਕਿਤੋਂ ਪੂਰੀ ਨਹੀਂ ਹੁੰਦੀ।

ਪਹਿਲੇ ਦਿਨ ਗੁਰੂ ਨਾਨਕ ਸਾਹਿਬ ਸੁਲਤਾਨਪੁਰ ਤੋਂ ਤੁਰੇ ਹਨ ਆਪਣੇ ਸਾਥੀ ਮਰਦਾਨੇ ਨੂੰ ਲੈ ਕੇ ਤੇ ਭਾਈ ਗੁਰਦਾਸ ਕਹਿੰਦੇ ਹਨ ਕਿ ਨਾਮ ਦੀ ਭੁੱਖ ਨੂੰ ਦੂਰ ਕਰਨ ਲਈ ਤੇ ਨਾਮ ਵੰਡਣ ਲਈ ਬਾਬਾ ਜੀ ਤੁਰੇ ਹਨ ਤੇ ਸ਼ਬਦ ਵਰਤੇ-

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝਹੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤਿ ਚਲਾਈ॥*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥੨੪॥*

(ਵਾਰ ੧, ਪਉੜੀ ੨੪)

ਜਿਹੜੀਆਂ ਉਦਾਸੀਆਂ ਕੀਤੀਆਂ, ਗੁਰਮੁਖੋ ! ਕੋਈ ਚਾਅ ਨਹੀਂ ਸੀ ਕਿ ਮੈਂ ਅਰਬ ਦੀ ਧਰਤੀ ਦੇਖਣ ਜਾਣੀ ਹੈ, ਲੋਕ ਕਿਹੋ ਜਿਹੇ ਹਨ। ਆਮ ਯਾਤਰੀ ਕੇਵਲ ਤਜਰਬਾ ਕਰਦਾ ਹੈ ਅਤੇ ਭਾਂਤ-ਭਾਂਤ ਦੇ ਲੋਕ ਦੇਖਦਾ ਹੈ ਪਰ ਮੇਰੇ ਗੁਰੂ ਨਾਨਕ ਸਾਹਿਬ ਲੋਕਾਂ ਨੂੰ ਦੇਖਣ ਨਹੀਂ ਗਏ, ਧਰਤੀ ਨੂੰ ਦੇਖਣ ਨਹੀਂ ਗਏ। ਜਿਹੜੀ ਦਾਤ ਮੇਰੇ ਸਾਈਂ ਨੇ ਉਹਨਾਂ ਦੀ ਝੋਲੀ ਵਿਚ ਪਾਈ ਸੀ, ਉਹ ਲੋਕਾਂ ਵਿਚ ਵੰਡਣ ਲਈ ਗਏ। ਕੇਵਲ ਆਪ ਨਹੀਂ ਵੰਡਿਆ, ਸਿੱਖ ਨੂੰ ਵੀ ਇੰਨੀ ਕੁ ਦਾਤ ਦਿੱਤੀ ਕਿ ਸੱਜਣਾ, ਜਿੱਥੇ ਤੂੰ ਜਾਏਂ ਤੂੰ ਵੀ ਨਾਮ ਨੂੰ ਅੱਗੇ ਵੰਡੀਂ।

ਬਾਬੇ ਨੇ ਆਪ ਵੰਡਿਆ ਤੇ ਇੰਨੀ ਕ੍ਰਿਪਾ ਕੀਤੀ ਕਿ ਇਕ ਦਿਨ ਮਨਸੁਖ ਆਇਆ ਹੈ। ਸਿਰਫ਼ ਉਸ ਦਿਨ ਕਿਹਾ ਸੀ ਕਿ ਨਾਮ ਦਾ ਮਨਸੁਖ ਹੈਂ। ਕਦੀ ਮਨ ਦਾ ਸੁੱਖ ਵੀ ਮਾਣਿਆ ਹੈ ? ਚਰਨ ਫੜ ਕੇ ਕਹਿੰਦਾ ਹੈ, ਕਿਵੇਂ ਮਾਣੀਦਾ ਹੈ ? ਗੁਰੂ ਸਾਹਿਬ ਨੇ ਕਿਹਾ, ਮਮਤਾ ਨੂੰ ਛੱਡ ਕੇ, ਮੈਂ-ਮੇਰੀ ਨੂੰ ਤਿਆਗ ਕੇ ਸੁੱਖ ਮਿਲਦਾ ਹੈ। ਪਹਿਲਾ ਸਿੱਖ ਹੈ ਭਾਈ ਮਨਸੁਖ ਜਿਸ ਨੇ ਬਾਬੇ ਨਾਨਕ ਦੇ ਬਚਨਾਂ ਨੂੰ ਕਾਗ਼ਜ਼ ਉੱਪਰ ਲਿਖਿਆ। ਬਾਣੀ ਲਿਖ ਕੇ ਤੁਰ ਪਿਆ। ਹਜ਼ੂਰ ਨੂੰ ਕਹਿੰਦਾ ਹੈ ਕਿ ਮੈਨੂੰ ਕ੍ਰਿਪਾ ਕਰਕੇ ਅੰਦਰ ਦਾ ਸੁੱਖ ਦੇਈਂ। ਸਾਹਿਬ ਨੇ ਕੀਤੀ ਮੇਹਰ ਤੇ ਅੰਦਰ ਦਾ ਭਾਂਡਾ ਭਰ ਦਿੱਤਾ। ਫਿਰ ਕਹਿਣ ਲੱਗਾ, ਮੈਂ ਘਰ ਟਿੱਕ ਕੇ ਬੈਠ ਜਾਵਾਂ ? ਕਹਿਣ ਲੱਗੇ, ਟਿੱਕ ਕੇ ਨਹੀਂ ਬੈਠਣਾ, ਆਪਣੀ ਕਿਰਤ ਕਰੀਂ। ਗੁਰਮੁਖੋ ! ਜੇ ਪ੍ਰਚਾਰਕ ਹੋਵੇ ਤਾਂ ਇਸ ਦੇ ਵਰਗਾ। ਇੰਨਾ ਕੁ ਟਿੱਕਿਆ ਕਿ ਬਾਬੇ ਨੇ ਮੇਹਰ ਕਰ ਦਿੱਤੀ। ਵਪਾਰੀ ਸੀ। ਅੱਗੇ ਸੂਰਜ ਦੀ ਟਿੱਕੀ ਚੜ੍ਹੀ 'ਤੇ ਉੱਠਦਾ ਸੀ ਤੇ ਅੱਜ ਬਾਬੇ ਨੇ ਮੇਹਰ ਕੀਤੀ ਕਿ ਅੱਧੀ ਰਾਤ ਤੋਂ ਬਾਅਦ ਕਦੀ ਨੀਂਦ ਨਹੀਂ ਆਈ। ਮਨਸੁਖ ਨੂੰ ਕਿਹਾ, ਨਾਮ ਦਾ ਛੱਟਾ ਦੇਈਂ। ਜਿੱਥੇ ਵੀ ਜਾਏਂ ਅੱਗੇ ਨਾਮ ਨੂੰ ਵੰਡੀਂ।

ਭਾਈ ਮਨਸੁਖ ਲਾਹੌਰ ਗਿਆ। ਲਾਹੌਰ ਤੋਂ ਲੰਕਾ ਦੀ ਧਰਤੀ 'ਤੇ ਪਹੁੰਚਿਆ। ਇਕ ਛੋਟਾ ਜਿਹਾ ਰਜਵਾੜਾ ਹੈ। ਜਹਾਜ਼ ਕਿਨਾਰੇ ਲੱਗਾ। ਭਾਈ ਮਨਸੁਖ ਨੇ ਆਪ ਚੁੱਲ੍ਹਾ ਗਰਮ ਕੀਤਾ, ਅੱਗ ਬਾਲੀ। ਲੰਗਰ ਛੱਕਿਆ। ਬਾਬੇ ਦਾ ਸ਼ਬਦ ਪੜ੍ਹਿਆ ਤੇ ਲੋਕਾਂ ਨੂੰ ਲੰਗਰ ਛਕਾਇਆ। ਉਥੇ ਹੁਕਮ ਸੀ ਕਿ ਇਕਾਦਸ਼ੀ ਦਾ ਵਰਤ ਰੱਖਣਾ ਹੈ, ਅੱਗ ਨਹੀਂ ਬਾਲਣੀ ਤੇ ਖਾਣਾ ਕੁਝ ਨਹੀਂ। ਤੇ ਜਿਹੜਾ ਹੁਕਮ ਅਦੂਲੀ ਕਰੇ, ਉਸ ਨੂੰ ਕੈਦ ਵਿਚ ਸੁੱਟ ਦੇਣਾ ਹੈ। ਭਾਈ ਮਨਸੁਖ ਨੂੰ ਇਸ ਹੁਕਮ ਅਦੂਲੀ ਦੇ ਜੁਰਮ ਵਿਚ ਕੈਦ ਵਿਚ ਸੁੱਟ ਦਿੱਤਾ।

ਭਾਈ ਮਨਸੁਖ ਕੈਦ ਵਿਚ ਬੈਠਾ ਹੈ। ਅੱਧੀ ਰਾਤ ਉੱਠਿਆ ਤੇ ਬਾਬੇ ਦੀ ਬਾਣੀ ਪੜ੍ਹਨੀ ਸ਼ੁਰੂ ਕੀਤੀ। ਸ਼ਿਵ ਨਾਥ ਪੁੱਛਦਾ ਹੈ ਕਿ ਇੰਨੀ ਸੁਰੀਲੀ ਆਵਾਜ਼, ਇਹ ਕੌਣ ਹੈ ਜੋ ਪ੍ਰਭਾਤ ਵੇਲੇ ਕੁਝ ਗੀਤ ਗਾ ਰਿਹਾ ਹੈ? ਸੰਤਰੀ ਕਹਿੰਦਾ ਹੈ, ਰਾਜਾ! ਇਹ ਉਹ ਗੁਸਤਾਖ਼ ਕੈਦੀ ਹੈ ਜਿਸ ਨੇ ਕੱਲ ਤੁਹਾਡੇ ਹੁਕਮ ਦੀ ਅਦੂਲੀ ਕੀਤੀ। ਕਹਿਣ ਲੱਗਾ ਕਿ ਉਸ ਨੂੰ ਬਾਹਰ ਲਿਆਉ। ਮਨਸੁਖ ਨੂੰ ਰਾਜਾ ਕਹਿੰਦਾ ਹੈ ਕਿ ਹੱਦ ਹੋ ਗਈ, ਮੇਰੇ ਕੋਲ ਦੁਨੀਆਂ ਦੇ ਸੁੱਖ ਹਨ, ਪਰ ਮੇਰੇ ਅੰਦਰ ਨੂੰ ਚਿੰਤਾ ਹੈ। ਤੂੰ ਰਾਤ ਪੱਥਰਾਂ 'ਤੇ ਪਿਆ ਹੈਂ। ਮੱਛਰ ਤੈਨੂੰ ਕੱਟ ਕੇ ਖਾਂਦਾ ਹੈ ਤੇ ਤੇਰਾ ਚਿਹਰਾ ਦੱਸਦਾ ਹੈ ਕਿ ਜੋ ਕੁਝ ਤੂੰ ਗਾ ਰਿਹਾ ਹੈਂ, ਅੰਦਰੋਂ ਖ਼ੁਸ਼ ਹੈਂ, ਇਸ ਦਾ ਕਾਰਨ ਕੀ ਹੈ? ਕਹਿੰਦਾ ਹੈ, ਰਾਜਨ! ਤੇਰੇ ਕੋਲ ਤਨ ਦਾ ਸੁੱਖ ਹੈ, ਮੇਰੇ ਕੋਲ ਮਨ ਦਾ ਸੁੱਖ ਹੈ। ਕਹਿੰਦਾ ਹੈ, ਇਹ ਤੈਨੂੰ ਕਿਥੋਂ ਮਿਲਿਆ ਹੈ? ਉੱਤਰ ਦਿੱਤਾ, ਸੁਲਤਾਨਪੁਰ ਦੀ ਧਰਤੀ 'ਤੇ ਬਾਬੇ ਨੇ ਇਕ ਹੱਟ ਖੋਲ੍ਹਿਆ ਹੈ, ਜਿੱਥੇ ਲੋਕਾਂ ਨੂੰ ਸੁੱਖ ਵੰਡਦਾ ਪਿਆ ਹੈ। ਮੇਹਰ ਕੀਤੀ ਤੇ ਅੰਦਰ ਦੇ ਸਾਰੇ ਚਿੰਤਾ ਝੋਰੇ ਖ਼ਤਮ ਕਰਕੇ ਨਾਮ ਦਾ ਸੁੱਖ ਟਿਕਾਅ ਦਿੱਤਾ।

ਜਦੋਂ ਇੰਨੇ ਸ਼ਬਦ ਕਹੇ ਤਾਂ ਰਾਜੇ ਉੱਪਰ ਇੰਨਾ ਕੁ ਪ੍ਰਭਾਵ ਪਿਆ ਕਿ ਕਹਿੰਦੇ ਹਨ, ਸ਼ਿਵ ਨਾਥ ਨੇ ਕੈਦ ਕੋਠੜੀ ਵਿਚੋਂ ਕੱਢ ਕੇ ਭਾਈ ਮਨਸੁਖ ਦੇ ਚਰਨ ਫੜ ਕੇ ਕਿਹਾ ਕਿ ਮੈਨੂੰ ਦੱਸ, ਕੀ ਉਸ ਹੱਟ ਦੇ ਮਾਲਕ ਤੱਕ ਮੈਂ ਨਹੀਂ ਪਹੁੰਚ ਸਕਦਾ? ਭਾਈ ਮਨਸੁਖ ਨੇ ਬਾਬੇ ਦਾ ਇਕ ਸ਼ਬਦ ਚੇਤੇ ਕਰਾਇਆ ਤੇ ਨਾਲ ਕਿਹਾ ਕਿ ਅੱਜ ਤੋਂ ਬਾਅਦ ਪ੍ਰੇਮ ਭਾਵਨਾ ਨਾਲ ਸ਼ਬਦ ਪੜ੍ਹੀਂ ਜਾਈਂ। ਰਾਜਾ ਕਹਿਣ ਲੱਗਾ, ਮੈਂ ਆਪ ਮਿਲਣ ਜਾਵਾਂ ਉਹਨਾਂ ਨੂੰ? ਭਾਈ ਮਨਸੁਖ ਕਹਿੰਦੇ ਹਨ, ਤੂੰ ਭਾਵਨਾ ਨਾਲ ਬੈਠੀਂ, ਉਹ ਦਾਤਾਂ ਦੇਣ ਵਾਲਾ ਇਕ ਦਿਨ ਤੇਰੇ ਘਰ ਦਾ ਬੂਹਾ ਖੜਕਾ ਕੇ ਤੈਨੂੰ ਵੀ ਦਾਤਾਂ ਦੇ ਜਾਏਗਾ। ਮਨਸੁਖ ਰਾਜੇ ਨੂੰ ਅੱਗੇ ਜਾਗ ਲਾ ਗਿਆ ਤੇ ਗੁਰੂ ਨਾਨਕ ਉਸ ਦੇ ਘਰ ਨਾਮ ਦੀ ਦਾਤ ਦੇਣ ਲਈ ਗਏ।

ਗੁਰੂ ਅੰਗਦ ਦੇਵ ਸਾਹਿਬ ਜੀ ਦੇ ਘਰ ਵਿਚ ਦੋ ਲੰਗਰ ਚੱਲਦੇ ਸਨ। ਇਕ ਲੰਗਰ ਦੀ ਇੰਚਾਰਜ ਸੀ ਮਾਂ ਖੀਵੀ ਤੇ ਇਕ ਲੰਗਰ ਦੇ ਇੰਚਾਰਜ ਸਨ ਧੰਨ ਗੁਰੂ ਅੰਗਦ ਸਾਹਿਬ ਆਪ। ਜਦੋਂ ਸੱਤੇ ਬਲਵੰਡ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਜਿਹੜੀ ਹੱਟੀ ਸੁਲਤਾਨਪੁਰ ਵਿਚ ਚੱਲੀ ਸੀ, ਜਿਹੜੀ ਹੱਟੀ ਕਰਤਾਰਪੁਰ ਵਿਚ ਚੱਲੀ ਸੀ, ਉਸ ਹੱਟੀ ਦਾ ਮਾਲਕ ਗੁਰੂ ਅੰਗਦ ਸਾਹਿਬ ਬਣਿਆ ਹੈ ਤੇ ਕਹਿੰਦੇ ਹਨ, ਇੰਨੀ ਕ੍ਰਿਪਾ ਕੀਤੀ ਕਿ ਆਪ ਉਸ ਹੱਟੀ ਵਿਚ ਬੈਠਾ ਹੈ ਤੇ ਆਪ ਉਸ ਨਾਮ ਨੂੰ ਵੰਡਦਾ ਪਿਆ ਹੈ। ਇੰਨਾ ਨਾਮ ਨੂੰ ਵੰਡੈ ਰਿਹਾ ਹੈ ਕਿ ਜਿਹੜਾ ਉਸ ਦੇ ਸਾਹਮਣੇ ਆਉਂਦਾ ਹੈ, ਉਹ ਉਸ ਦੀ ਝੋਲੀ ਵਿਚ ਵੀ ਨਾਮ ਦੀ ਦਾਤ ਪਾ ਦਿੰਦਾ ਹੈ। ਕਹਿਣ ਲੱਗੇ–

*ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥*
*ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥*
*ਲੰਗਰੁ ਚਲੈ ਗੁਰ ਸਬਦਿ*

ਗੁਰੂ ਦੇ ਸ਼ਬਦ ਦਾ ਲੰਗਰ ਗੁਰੂ ਅੰਗਦ ਸਾਹਿਬ ਨੇ ਚਲਾਇਆ ਹੈ ਤੇ ਕਹਿੰਦੇ ਹਨ ਕਿ ਜਿਹੜਾ ਗੁਰੂ ਦੇ ਸ਼ਬਦ ਦਾ ਲੰਗਰ ਛੱਕਦਾ ਹੈ, ਉਸ 'ਤੇ ਇੰਨੀ ਕੁ ਕ੍ਰਿਪਾ ਹੁੰਦੀ ਹੈ ਕਿ ਉਹ ਆਪ ਰੱਜਣ ਤੋਂ ਬਾਅਦ ਦੁਨੀਆਂ ਨੂੰ ਵੰਡਣ ਤੁਰ ਪੈਂਦਾ ਹੈ।

*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥*
*ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥*

ਉਹ ਅੰਗਦ ਸਾਹਿਬ ਸਵੇਰ ਤੋਂ ਸ਼ਾਮ ਤੱਕ ਆਪਣੇ ਤਖ਼ਤ ਉੱਪਰ ਬੈਠਦੇ ਹਨ ਤੇ ਜਿਹੜਾ ਸਾਹਮਣੇ ਆਉਂਦਾ ਹੈ, ਦਬਾਦਬ ਨਾਮ ਦੀ ਦਾਤ ਵੰਡੀ ਜਾਂਦੇ ਹਨ। ਇਸ ਕਰਕੇ ਗੁਰੂ ਅੰਗਦ ਸਾਹਿਬ ਦਾ ਧਿਆਨ ਧਰਾਂਗੇ ਜਿਨ੍ਹਾਂ ਆਪ ਜੱਪਿਆ ਤੇ ਫਿਰ ਅੱਗੇ ਵੰਡ ਛਕਿਆ। ਇਕ ਬਚਨ ਅਸੀਂ ਪੜ੍ਹਦੇ ਹਾਂ-

*ਭਾਗਠੜੇ ਹਰਿ ਸੰਤ ਤੁਮ੍ਾਰੇ*

ਮੇਰੇ ਦਾਤਾ! ਤੇਰੇ ਸੰਤਾਂ ਤੋਂ ਵੱਧ ਅਮੀਰ ਕੋਈ ਨਹੀਂ।

*ਜਿਨ੍ ਘਰਿ ਧਨੁ ਹਰਿ ਨਾਮਾ॥*

ਉਹਨਾਂ ਦੇ ਘਰ ਵਿਚ ਕਮਾਈ ਦਾ ਨਾਮ ਧਨ ਹੈ-

*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥*
*ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥*
*ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥*
*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

(ਅੰਗ ੭੪੯)

ਕਹਿੰਦੇ ਹਨ, ਲੋਕਾਂ ਨੂੰ ਜੀਅ ਦਾਨ ਦਿੰਦੇ ਹਨ। ਜਿਹੜਾ ਜੀਅ ਦਾਨ ਦਿੰਦਾ ਹੈ, ਉਹ ਨਾਮ ਨੂੰ ਵੰਡਦਾ ਪਿਆ ਹੈ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਵੀਰਾ, ਭੁਲੇਖੇ ਵਿਚ ਨਾ ਰਹੀਂ, ਥਾਲ ਪਰੋਸ ਚੱਲਿਆ ਹਾਂ। ਆਪ ਇਸ ਨੂੰ ਛਕ ਲਈਂ ਤੇ ਛੱਕਣ ਤੋਂ ਬਾਅਦ ਲੋਕਾਂ ਵਿਚ ਵੀ ਵੰਡੀਂ। ਕਹਿਣ ਲੱਗੇ ਕਿ ਥਾਲ ਵਿਚ ਤਿੰਨ ਚੀਜ਼ਾਂ ਹਨ। ਇਕ ਹੈ ਸਤਿ, ਦੂਜਾ ਹੈ ਸੰਤੋਖ ਤੇ ਤੀਜਾ ਹੈ ਅੰਮ੍ਰਿਤ। ਜੇ ਕਿਤੇ ਇਹ ਭੋਜਨ ਨੂੰ ਆਪ ਛਕ ਲਵੇਂ ਤੇ ਪਰਤ ਕੇ ਇਸ ਦਾ ਕਿਣਕਾ ਮਾਤਰ ਦੁਨੀਆਂ ਨੂੰ ਵੀ ਵੰਡਣ ਜਾਈਂ ਤਾਂ ਇਸ ਭੋਜਨ ਨੇ ਘੱਟਣਾ ਕਦੀ ਨਹੀਂ। ਸਾਹਿਬ ਕਹਿਣ ਲੱਗੇ-

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥*
*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥*

(ਅੰਗ ੧੪੨੯)

ਭਗਤ ਕਬੀਰ ਜੀ ਦਾ ਇਕ ਬੜਾ ਸੋਹਣਾ ਬਚਨ ਹੈ। ਸ਼ਬਦ ਅਸੀਂ ਪੜ੍ਹਦੇ ਹਾਂ-

*ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥*

ਇਸ ਸ਼ਬਦ ਦੀਆਂ ਅਖ਼ੀਰਲੀਆਂ ਤੁੱਕਾਂ ਪੜ੍ਹੋ। ਕਹਿਣ ਲੱਗੇ-

*ਕੋਠਰੇ ਮਹਿ ਕੋਠਰੀ*

ਸਰੀਰ ਇਕ ਕੋਠਾ ਹੈ। ਇਸ ਕੋਠੀ ਵਿਚ ਕੋਠੀ ਹੈ, ਜਿਸ ਦੇ ਵਿਚ ਦਾਤਾ ਨੇ ਨਾਮ ਦਾ ਖ਼ਜ਼ਾਨਾ ਟਿਕਾਉਣਾ ਹੈ।-

*ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥*
*ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ॥*
*ਕਬੀਰ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ॥*
*ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ॥*

(ਅੰਗ ੯੬੯)

ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਕਿ ਦਾਤਾ ਮੇਹਰ ਕਰੇ, ਇਸ ਨਾਮ ਨੂੰ ਵੰਡਾਂਗੇ ਤਾਂ ਪਹਿਲਾਂ ਆਪਣੀ ਭੁੱਖ ਕਿਤੇ ਦੂਰ ਹੋਵੇ। ਰੋਜ਼ਾਨਾ ਯਤਨ ਕਰੀਏ ਕਿ ਜਿਹੜੇ ਆਪ ਜੱਪਦੇ ਹੋ, ਹੋਰ ਇਸ ਨੂੰ ਅੱਗੇ ਵੀ ਤੋਰਨ ਦਾ ਯਤਨ ਕਰੀਏ। ਭਾਈ ਗੁਰਦਾਸ ਕਹਿੰਦੇ ਹਨ ਕਿ ਨਾਮਦੇਵ ਰੋਜ਼ ਨਾਮ ਜੱਪਦਾ ਹੈ ਤੇ ਤ੍ਰਿਲੋਚਨ ਆ ਕੇ ਕੋਲ ਬੈਠਦਾ ਹੈ। ਨਾਮਦੇਵ ਉੱਠ ਕੇ ਕੰਮ ਵੀ ਕਰਦਾ ਹੈ। ਜਦੋਂ ਤ੍ਰਿਲੋਚਨ ਸੰਤੁਸ਼ਟ ਹੋਇਆ ਤਾਂ ਉਹ ਕਹਿੰਦਾ ਹੈ ਕਿ ਇਕ ਕੰਮ ਕਰ ਕਿ ਤੇਰੀ ਰੱਬ ਦੇ ਘਰ ਤੱਕ ਚੱਲਦੀ ਹੈ, ਮੇਰੀ ਵੀ ਗੱਲ ਕਰ। ਨਾਮਦੇਵ ਨੇ ਰੱਬ ਨਾਲ ਗੱਲ ਕੀਤੀ ਕਿ ਮੇਰੇ ਵਾਹਿਗੁਰੂ ! ਇਹ ਰੋਜ਼ ਮੇਰੇ ਖਹਿੜੇ ਪਿਆ ਹੈ। ਤੁਸੀਂ ਕ੍ਰਿਪਾ ਕਰਕੇ ਇਸ ਨੂੰ ਮਿਲੋਗੇ ? ਕਹਿੰਦੇ ਹਨ ਕਿ ਰੱਬ ਹੱਸਿਆ ਤੇ ਕਿਹਾ ਨਾਮਦੇਵ ! ਕਮਾਈ ਉਸ ਦੀ ਕੋਈ ਨਹੀਂ, ਕਰਮ ਉਸ ਦੇ ਕੋਈ ਨਹੀਂ। ਪਰ ਨਾਮਦੇਵ ਕਹਿੰਦਾ ਹੈ ਕਿ ਮੈਂ ਤਾਂ ਵਾਅਦਾ ਕਰ ਆਇਆ ਹਾਂ। ਕਹਿਣ ਲੱਗੇ, ਜੱਪਣ ਵਾਲਿਆ ! ਜੇ ਤੂੰ ਵਾਅਦਾ ਕਰ ਆਇਆ ਹੈਂ ਤਾਂ ਮੈਂ ਤੇਰੇ ਲਈ ਉਸ ਦੇ ਅੰਦਰ ਵੀ ਪ੍ਰਕਾਸ਼ ਕਰਾਂਗਾ। ਗੁਰੂ ਦੇ ਸਿੱਖੋ ! ਅਰਦਾਸ ਵਿਚ ਉਹਨਾਂ

ਕਰਨੀ ਵਾਲਿਆਂ ਦਾ ਜ਼ਿਕਰ ਹੈ ਜਿਹੜੇ ਆਪ ਜੱਪਦੇ ਹਨ। ਜੇ ਕਿਤੇ ਵਿਚ ਵਿਚੋਲੇ ਬਣ ਜਾਣ ਤਾਂ ਗੁਰੂ ਨਾਨਕ ਦੇ ਘਰ ਵਿਚ ਥਾਂ ਮਿਲ ਜਾਂਦੀ ਹੈ। ਉਹਨਾਂ ਦੀ ਕਮਾਈ ਦਾ ਅਸੀਂ ਰੋਜ਼ ਧਿਆਨ ਧਰਦੇ ਹਾਂ। ਗੁਰੂ ਕ੍ਰਿਪਾ ਕਰੇ ਤੇ ਉਹਨਾਂ ਛਕਾਉਣ ਵਾਲਿਆਂ ਨੂੰ ਧਿਆਨ ਵਿਚ ਰੱਖ ਕੇ ਅਰਦਾਸ ਵਿਚ ਸ਼ਾਮਿਲ ਹੋ ਸਕੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਦੇਗ ਚਲਾਈ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅਸੀਂ ਅਰਦਾਸ ਵਿਚ ਪੜ੍ਹਿਆ ਸੀ-

*ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ*

ਤੇ ਅਗਲਾ ਸ਼ਬਦ ਹੈ-

*ਦੇਗ ਚਲਾਈ।*

ਇਸ ਦੀ ਵਿਚਾਰ ਅਸੀਂ ਅੱਜ ਕਰਨੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਾਹਿਬ ਨੇ ਦੇਗ ਸ਼ਬਦ ਦੀ ਵਿਆਖਿਆ ਬਹੁਤ ਸੋਹਣੀ ਕੀਤੀ ਹੈ। ਪਹਿਲਾ ਦੇਗ ਦਾ ਅਰਥ ਹੈ ਕੜਾਹ ਪ੍ਰਸਾਦ। ਦੂਜੇ ਦੇਗ ਦਾ ਅਰਥ ਹੈ ਖੁੱਲ੍ਹਾ ਬਰਤਨ। ਹੁਣ ਅਸੀਂ ਲੰਗਰ ਵਿਚ ਬਰਤਨ ਵਰਤਦੇ ਹਾਂ। ਅੱਜ ਵੀ ਜਿੱਥੇ ਲੰਗਰ ਚੱਲਦੇ ਪਏ ਹਨ ਪਿੰਡਾਂ ਥਾਵਾਂ 'ਤੇ, ਖੁੱਲ੍ਹੇ ਭਾਂਡੇ ਵਾਲਾ ਉਹ ਬਰਤਨ ਜਿਸ ਦੇ ਵਿਚ ਦਾਲ-ਸਬਜ਼ੀ-ਚੌਲ ਤਿਆਰ ਕੀਤੇ ਜਾਂਦੇ ਹਨ ਤੇ ਅਸੀਂ ਉਸ ਦੇ ਲਈ ਵੀ ਸ਼ਬਦ ਦੇਗ ਵਰਤਦੇ ਹਾਂ। ਉਸ ਤੋਂ ਅੱਗੇ ਤੀਸਰਾ ਸ਼ਬਦ ਹੈ ਦੇਗ ਲਈ ਲੰਗਰ ਚਲਾਉਣਾ। ਕਹਿਣ ਲੱਗੇ, ਉਹਨਾਂ ਦੀ ਕਮਾਈ ਦਾ ਵੀ ਧਿਆਨ ਧਰੋ ਜਿਨ੍ਹਾਂ ਨੇ ਦੇਗ ਚਲਾਈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਨੇ ਕਿਹਾ ਹੈ ਕਿ ਉਹ ਲੋਕ ਅਗਿਆਨੀ ਹਨ, ਜਿਹੜੇ ਇਸ ਦੇਹ ਦੀ ਖ਼ੁਰਾਕ ਦਾ ਭੋਜਨ ਤਿਆਗ ਕੇ ਇਸ ਸੋਚ ਵਿਚ ਤੁਰ ਪਏ ਹਨ ਕਿ ਸ਼ਾਇਦ ਅੰਨ ਛੱਡਣ ਦੇ ਨਾਲ ਰੱਬ ਦੀ ਪ੍ਰਾਪਤੀ ਹੋ ਜਾਏ। ਸਾਹਿਬ ਕਹਿੰਦੇ ਹਨ ਕਿ ਕਿਉਂ ਆਪਣੀ ਜ਼ਿੰਦਗੀ ਦਾ ਸੁਆਦ ਪਏ ਖ਼ਰਾਬ ਕਰਦੇ ਹੋ ? ਅੰਨ ਛੱਡਣ ਦੇ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੋਣੀ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ ਕਿ ਪੰਜਾਂ ਤੱਤਾਂ ਦਾ ਸਰੀਰ ਹੈ ਤੇ ਜਿਸ ਸਰੀਰ ਨਾਲ ਤੂੰ ਰੱਬ ਦੇ ਨਾਮ ਨੂੰ ਜੱਪਣਾ ਹੈ, ਇਸ ਸਰੀਰ ਦੀ ਸੰਭਾਲ ਵੀ ਜ਼ਰੂਰ ਕਰੀਂ। ਇਸ ਸਰੀਰ ਨੂੰ ਐਵੇਂ ਕੋਹ-ਕੋਹ ਕੇ ਖ਼ਤਮ ਨਾ ਕਰ ਦੇਈਂ। ਹਜ਼ੂਰ ਦਾ ਅਸੀਂ ਬਚਨ ਪੜ੍ਹਦੇ ਹਾਂ-

*ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥*

(ਅੰਗ ੫੫੪)

ਕਹਿਣ ਲੱਗੇ ਇਸ ਗੁਰਮੁਖ ਦੇ ਹਿਰਦੇ ਘਰ ਵਿਚ ਪ੍ਰਭੂ ਦੇ ਚਰਨ ਵੱਸਦੇ ਹਨ ਤੇ ਰਸਨਾ ਦੇ ਨਾਲ ਉਹ ਨਾਮ ਨੂੰ ਜੱਪਦਾ ਹੈ।-

*ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥*

(ਅੰਗ ੫੫੪)

ਹਜ਼ੂਰ ਕਹਿੰਦੇ ਹਨ ਕਿ ਜਿਸ ਸਰੀਰ ਵਿਚ ਪ੍ਰਮਾਤਮਾ ਦੇ ਚਰਨ ਵੱਸਦੇ ਹਨ, ਜਿਸ ਰਸਨਾ ਨਾਲ ਵਾਹਿਗੁਰੂ ਦੇ ਨਾਮ ਨੂੰ ਜੱਪਿਆ ਜਾਣਾ ਹੈ ਤਾਂ ਗੁਰਮੁਖਾ ! ਉਸ ਦੇਹੀ ਦੀ ਪਾਲਣਾ ਵੀ ਕਰ। ਉਸ ਦੇਹੀ ਦੀ ਖ਼ੁਰਾਕ ਦਾ ਵੀ ਧਿਆਨ ਰੱਖ।

ਹਜ਼ੂਰ ਨੇ ਇਕ ਹੋਰ ਬਚਨ ਕੀਤਾ ਹੈ ਕਿ ਦੇਗ ਚਲਾਣੀ ਕਿਉਂ ਪਈ ? ਕਹਿਣ ਲੱਗੇ-

*ਉਦਮੁ ਕਰੇਦਿਆ ਜੀਉ ਤੂੰ*

ਤੂੰ ਉੱਦਮ ਕਰ ਤੇ ਉੱਦਮ ਕਰਕੇ ਆਤਮਕ ਜੀਵਨ ਨੂੰ ਮਾਣੀਂ। ਜੀਵਨ ਮਾਣਨ ਦਾ ਮਤਲਬ ਇਹ ਨਹੀਂ ਕਿ ਤੂੰ ਕਿਰਤ ਨਹੀਂ ਕਰਨੀ। ਰੱਬ ਖ਼ੁੱਦ ਕਿਰਤ ਕਰਦਾ ਹੈ। ਉਹ ਕਰਤਾ ਆਪ ਹੈ।-

*ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*

(ਅੰਗ ੫੨੨)

ਅੰਦਰ ਦੀ ਚਿੰਤਾ ਮਿੱਟ ਜਾਏਗੀ ਜਦੋਂ ਕਿਰਤ ਵੀ ਕਰੇਂ ਤੇ ਨਾਲ ਕੀਰਤੀ ਵੀ ਕਰੇਂ। ਪਰ ਜਿਸ ਧਰਤੀ ਤੋਂ ਅਸੀਂ ਆਏ ਹਾਂ, ਉਸ ਧਰਤੀ 'ਤੇ ਇਕ ਮਨੌਤ ਸੀ ਕਿ ਕਈ ਲੋਕ ਅੰਨ ਦਾ ਤਿਆਗ ਕਰਦੇ ਹਨ। ਮੈਂ ਹੈਰਾਨ ਹੁੰਦਾ ਹਾਂ, ਜਦੋਂ ਜੋਗੀਆਂ ਨੇ ਸਰੀਰ ਦੀ ਬਣਤਰ ਮੰਨੀ ਤਾਂ ਉਹਨਾਂ ਨੇ ਵੱਖ-ਵੱਖ ਕੋਸ਼ਾਂ ਦੀ ਗਿਣਤੀ ਕੀਤੀ ਤੇ ਇਸ ਦੇ ਵਿਚ ਇਕ ਅੰਨਮਈ ਕੋਸ਼ ਵੀ ਗਿਣਿਆ। ਹਜ਼ੂਰ ਕਹਿਣ ਲੱਗੇ ਗੁਰਮੁਖਾ ! ਨਾ ਤੂੰ ਬਿਪਰਨ ਦੀ ਰੀਤ ਪਿੱਛੇ ਪੈ ਕੇ ਅੰਨ ਛੱਡਣਾ ਹੈ ਤੇ ਨਾ ਤੂੰ ਪੇਟੂਆਂ ਦੇ ਪਿੱਛੇ ਪੈ ਕੇ ਸਾਰਾ ਦਿਨ ਅੰਨ ਖਾਈ ਜਾਣਾ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਅੰਨ ਤਿਆਗਣ ਨਾਲ ਸਾਈਂ ਮਿਲਦਾ ਹੈ, ਮੇਰੇ ਬਾਬਾ ਨਾਨਕ ਜੀ ਦੇ ਰੋਜ਼ ਬਚਨ ਆਪ ਪੜ੍ਹਦੇ ਹੋ-

*ਅੰਨੁ ਨ ਖਾਇਆ ਸਾਦੁ ਗਵਾਇਆ॥*

(ਅੰਗ ੪੬੭)

ਜਿਸ ਬੰਦੇ ਨੇ ਅੰਨ ਨਹੀਂ ਖਾਧਾ, ਉਸ ਨੇ ਆਪਣੇ ਸੁਆਦ ਨੂੰ ਵੀ ਗਵਾ ਦਿੱਤਾ। ਸਾਡੇ

ਲੋਕ ਇਸ ਨਾਲ ਵੀ ਆਪਣੀ ਦੁਕਾਨ ਚਲਾਉਣੀ ਸ਼ੁਰੂ ਕਰ ਦਿੰਦੇ ਹਨ ਕਿ ਸਾਡੇ ਮਹਾਂਪੁਰਸ਼ ਤਾਂ ਅੰਨ ਨਹੀਂ ਖਾਂਦੇ। ਹਜ਼ੂਰ ਕਹਿੰਦੇ ਹਨ ਕਿ ਜਿਹੜੇ ਲੋਕ ਅੰਨ ਨੂੰ ਛੱਡਦੇ ਹਨ, ਚਾਹੇ ਮਾਈਆਂ ਹਨ, ਚਾਹੇ ਬੀਬੀਆਂ ਹਨ, ਕਹਿੰਦੇ ਹਨ, ਨਾ ਤਾਂ ਉਹਨਾਂ ਦੀ ਗਿਣਤੀ ਸੁਹਾਗਣਾਂ ਵਿਚ ਹੈ ਤੇ ਨਾ ਉਹਨਾਂ ਦੀ ਗਿਣਤੀ ਦੁਹਾਗਣਾਂ ਵਿਚ ਹੈ। ਦੂਜੀ ਗੱਲ ਉਹਨਾਂ ਕਹੀ ਕਿ ਜਿਨ੍ਹਾਂ ਸਾਧੂਆਂ ਨੂੰ ਤੁਸੀਂ ਕਹਿੰਦੇ ਹੋ ਕਿ ਇਹ ਬਾਹਰੋਂ ਅੰਨ ਨਹੀਂ ਖਾਂਦੇ ਤੇ ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਸਾਰੀ ਜ਼ਿੰਦਗੀ ਅੰਨ ਨਹੀਂ ਖਾਧਾ, ਜੇ ਮੈਨੂੰ ਸਾਰਾ ਦਿਨ ਖੋਏ ਦੀ ਪਿੰਨੀ ਮਿਲ ਜਾਂਦੀ ਹੈ ਤਾਂ ਫਿਰ ਮੈਨੂੰ ਕੀ ਲੋੜ ਹੈ ਕਣਕ ਪਕਾਉਣ ਦੀ। ਕਬੀਰ ਸਾਹਿਬ ਕਹਿਣ ਲੱਗੇ-

*ਛੋਡਹਿ ਅੰਨੁ ਕਰਹਿ ਪਾਖੰਡ॥*
*ਨਾ ਸੋਹਾਗਨਿ ਨਾ ਓਹਿ ਰੰਡ॥*

ਸਾਹਿਬ ਨੇ ਬਚਨ ਕੀਤਾ-

*ਜਗ ਮਹਿ ਬਕਤੇ ਦੂਧਾਧਾਰੀ॥*

ਦੁਨੀਆਂ ਵਿਚ ਕਿਹਾ ਜਾਂਦਾ ਹੈ ਕਿ ਕੇਵਲ ਇਹ ਦੁੱਧ ਪੀਂਦਾ ਹੈ ਤੇ ਕਬੀਰ ਸਾਹਿਬ ਨੇ ਕਿਹਾ-

*ਗੁਪਤੀ ਖਾਵਹਿ ਵਟਿਕਾ ਧਾਰੀ॥*

(ਅੰਗ ੮੭੩)

ਗੁਪਤੀ ਦਾ ਅਰਥ ਹੈ ਲੁੱਕ ਕੇ। ਵਟਿਕਾ ਧਾਰੀ ਦਾ ਅਰਥ ਗੁਰਮੁਖਾਂ ਨੇ ਕੀਤਾ ਹੈ ਕਿ ਪਿੰਨੀਆਂ ਵੱਟ-ਵੱਟ ਕੇ ਚੋਰੀ ਖਾਈ ਜਾਂਦਾ ਹੈ। ਓਏ ਗੁਰਮੁਖੋ ! ਜਿਸ ਨੂੰ ਸਵੇਰੇ, ਦੁਪਹਿਰੇ ਤੇ ਸ਼ਾਮ ਨੂੰ ਖੋਏ ਦੀ ਪਿੰਨੀ ਮਿਲਦੀ ਹੋਵੇ, ਉਸ ਨੂੰ ਸੁੱਕੀ ਰੋਟੀ ਚੱਬਣ ਦਾ ਕੀ ਲਾਭ। ਹਜ਼ੂਰ ਬਾਣੀ ਵਿਚ ਕਹਿਣ ਲੱਗੇ ਕਿ ਅੰਨ ਨੂੰ ਛੱਡੀਂ ਨਾ ਪਰ ਇਕ ਗ਼ੱਲ ਜ਼ਰੂਰ ਚੇਤੇ ਰੱਖੀਂ ਕਿ ਇੰਨਾ ਪੇਟੂ ਵੀ ਨਾ ਹੋ ਜਾਈਂ ਕਿ ਕਿਤੇ ਪ੍ਰੋਹਤ ਦੀ ਤਰ੍ਹਾਂ-

*ਧੋਤੀ ਖੋਲਿ ਵਿਛਾਏ ਹੇਠਿ॥*
*ਗਰਧਪ ਵਾਂਗੂ ਲਾਹੇ ਪੇਟਿ॥*

(ਅੰਗ ੨੦੧)

ਕਿਤੇ ਇਹ ਵੀ ਨਾ ਹੋ ਜਾਏ-

*ਖਾਦਿਆ ਖਾਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ॥*
*ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ॥*

(ਅੰਗ ੫੨੩)

ਬਾਬਾ ਕਬੀਰ ਸਾਹਿਬ ਤੇ ਭਗਤ ਧੰਨਾ ਜੀ ਕਹਿੰਦੇ ਹਨ ਕਿ ਜੇ ਰੱਬ ਦੀ ਭਗਤੀ ਕਰਨੀ ਹੈ ਤਾਂ ਅਰਦਾਸ ਕਰ ਅਤੇ ਰੋਜ਼ੀ ਵੱਲੋਂ ਬੇਫ਼ਿਕਰ ਹੋ ਜਾ। ਕਬੀਰ ਜੀ ਦਾ ਸੋਰਠਿ ਰਾਗ ਦਾ ਇਕ ਸ਼ਬਦ ਹੈ।

*ਭੂਖੇ ਭਗਤਿ ਨ ਕੀਜੈ॥*
*ਯਿਹ ਮਾਲਾ ਅਪਨੀ ਲੀਜੈ॥*

ਨਾਲ ਕਹਿੰਦੇ ਹਨ ਕਿ ਲੋਕੋ ! ਮੱਤ ਸਮਝਿਉ ਕਿ ਮੈਂ ਕਿਤੇ ਨਾਸਤਕ ਹੋ ਕੇ ਬੰਦਗੀ ਛੱਡ ਚੱਲਿਆ ਹਾਂ। ਕਹਿਣ ਲੱਗੇ, ਮੇਰੀ ਤਾਂ ਬਿਰਤੀ ਇਹ ਹੈ-

*ਹਉਂ ਮਾਂਗਉ ਸੰਤਨ ਰੇਨਾ॥*

ਮੈਂ ਕਰਨੀ ਵਾਲਿਆਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ।-

*ਹਉ ਮਾਂਗਉ ਸੰਤਨ ਰੇਨਾ॥*
*ਮੈਂ ਨਾਹੀ ਕਿਸੀ ਕਾ ਦੇਨਾ॥*
*ਮਾਧੋ ਕੈਸੀ ਬਨੈ ਤੁਮ ਸੰਗੇ॥*
*ਆਪਿਨ ਦੇਹੁ ਤ ਲੇਵਉ ਮੰਗੇ॥*

ਤੇਰੇ ਨਾਲ ਸੰਗ ਕੇ ਥੋੜੀ ਗੱਲ ਚੱਲਣੀ ਹੈ। ਕੀ ਮੰਗਦੇ ਹਨ ?-

*ਦੁਇ ਸੇਰ ਮਾਂਗਉ ਚੂਨਾ॥*
*ਪਾਉ ਘੀਉ ਸੰਗਿ ਲੂਨਾ॥*
*ਅਧ ਸੇਰੁ ਮਾਂਗਉ ਦਾਲੇ॥*
*ਮੋਕਉ ਦੋਨਉ ਵਖਤ ਜੀਵਾਲੇ॥*

ਦੋ ਵੇਲੇ ਜੀਉਣ ਲਈ ਮੈਨੂੰ ਇਹ ਭੋਜਨ ਚਾਹੀਦਾ ਹੈ।

*ਖਾਟ ਮਾਂਗਉ ਚਉਪਾਈ॥*
*ਸਿਰਹਾਨਾ ਅਵਰ ਤੁਲਾਈ॥*

ਇੰਨਾ ਕੁਝ ਮੰਗਣ ਤੋਂ ਬਾਅਦ

*ਊਪਰ ਕਉ ਮਾਂਗਉ ਖੀਂਧਾ॥*
*ਤੇਰੀ ਭਗਤਿ ਕਰੈ ਜਨੁ ਥੀਂਧਾ॥*

(ਅੰਗ ੬੫੬)

ਤੇਰੀ ਭਗਤੀ ਮੈਂ ਭਿੱਜ ਕੇ ਕਰ ਸਕਾਂ ਤੇ ਮੈਨੂੰ ਕ੍ਰਿਪਾ ਕਰ ਇਹ ਸਾਰਾ ਕੁਝ ਦੇ। ਇਹ ਮੈਨੂੰ ਲੰਗਰ ਲਈ ਦੇ। ਮੇਰੇ ਲੰਗਰ ਵਿਚ ਮੈਨੂੰ ਦਾਲ ਚਾਹੀਦੀ ਹੈ, ਆਟਾ ਚਾਹੀਦਾ ਹੈ, ਘਿਉ

ਚਾਹੀਦਾ ਹੈ। ਜਦੋਂ ਬਾਬੇ ਧੰਨੇ ਦੇ ਬਚਨ ਪੜ੍ਹੇ ਤਾਂ ਕਹਿਣ ਲੱਗੇ-

*ਦਾਲਿ ਸੀਧਾ ਮਾਗਉ ਘੀਉ॥*
*ਹਮਰਾ ਖੁਸੀ ਕਰੈ ਨਿਤ ਜੀਉ॥*

ਮੇਰੇ ਅੰਦਰ ਨੂੰ ਪ੍ਰਸੰਨ ਰੱਖਣ ਲਈ ਤੂੰ ਕ੍ਰਿਪਾ ਕਰੀਂ, ਮੈਨੂੰ ਦਾਲ ਘਿਉ, ਆਟਾ ਚਾਹੀਦਾ ਹੈ।

*ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥*

(ਅੰਗ ੧੧੫੪)

ਧੰਨ ਗੁਰੂ ਨਾਨਕ ਸਾਹਿਬ ਨੇ ਇਕ ਕ੍ਰਿਪਾ ਕੀਤੀ ਹੈ। ਕਹਿਣ ਲੱਗੇ ਸਿੱਖਾ ! ਤੂੰ ਆਪਣੇ ਹੱਥਾਂ ਨਾਲ ਕਿਰਤ ਕਰੀਂ ਤੇ ਕਿਰਤ ਕਰਨ ਤੋਂ ਬਾਅਦ ਜਿੱਥੇ ਤੂੰ ਕੀਰਤੀ ਨੂੰ ਵੰਡਣਾ ਹੈ, ਰੱਬ ਮੇਹਰ ਕਰੇ ਆਪਣੀ ਕੀਤੀ ਹੋਈ ਕਿਰਤ ਦੀ ਮਾਇਆ ਵਿਚੋਂ ਗੁਰੂ ਦੇ ਲੰਗਰ ਵੀ ਜ਼ਰੂਰ ਚਲਾਈਂ। ਇਸ ਦੇ ਨਾਲ ਤੇਰੀ ਕਿਰਤ ਵੀ ਸਫਲੀ ਹੋਵੇਗੀ।

ਸਾਹਿਬ ਨੇ ਕ੍ਰਿਪਾ ਕਰਕੇ ਤਿੰਨ ਬੰਦਿਆਂ ਦਾ ਜ਼ਿਕਰ ਬਾਣੀ ਵਿਚ ਕੀਤਾ ਹੈ, ਜਿਹੜੇ ਉਸ ਵੇਲੇ ਧਰਮ ਦਾ ਢੰਡੋਰਾ ਦਿੰਦੇ ਸਨ ਪਰ ਅੰਦਰ ਧਰਮ ਨਹੀਂ। ਉਹਨਾਂ ਤਿੰਨਾਂ ਨੂੰ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਕਹਿੰਦੇ ਹਨ, ਪੰਡਿਤ ਰੱਬ ਦੇ ਗੀਤ ਗਾ ਰਿਹਾ ਹੈ। ਪਰ ਕਹਿਣ ਲੱਗੇ ਅੰਦਰ ਉਸ ਦੇ ਰੱਬ ਦਾ ਨੇਹ ਨਹੀਂ।-

*ਭੁਖੇ ਮੁਲਾਂ ਘਰੇ ਮਸੀਤਿ॥*

ਮਸੀਤ ਨੂੰ ਮੁੱਲਾਂ ਨੇ ਆਪਣੀ ਰੋਟੀ ਦਾ ਸਾਧਨ ਬਣਾ ਲਿਆ ਹੈ।

*ਮਖਟੂ ਹੋਇ ਕੈ ਕੰਨ ਪੜਾਏ॥*

ਤੀਸਰਾ ਸੀ ਜੋਗੀ, ਉਸ ਨੇ ਕੰਨ ਪੜਵਾ ਲਏ। ਮਖਟੂ ਦਾ ਅਰਥ ਹੈ ਜਿਹੜਾ ਕੰਮ ਕਰਨ ਤੋਂ ਆਪਣਾ ਜੀਅ ਕਤਰਾਏ ਤੇ ਜਾ ਕੇ ਲੋਕਾਂ ਦੇ ਬੂਹਿਆਂ 'ਤੇ ਮੰਗੇ। ਮੇਰੇ ਬਾਬੇ ਨਾਨਕ ਨੇ ਕਿਹਾ ਹੈ ਕਿ ਮੈਂ ਉਹੋ ਜਿਹੇ ਸਿੱਖ ਨਹੀਂ ਬਣਾਉਣੇ ਜਿਹੜੇ ਲੋਕਾਂ ਦੇ ਬੂਹਿਆਂ 'ਤੇ ਖਲੋ ਕੇ ਮੰਗ ਕੇ ਖਾਣ। ਮੈਂ ਉਹੋ ਜਿਹਾ ਪੰਥ ਸਾਜਣਾ ਚਾਹੁੰਦਾ ਹਾਂ, ਜਿਸ ਦੇ ਕੋਲ ਆਏ ਹੋਏ ਭੁੱਖੇ ਨੂੰ ਸਵੇਰੇ ਸ਼ਾਮ ਰੋਟੀ ਮਿਲਦੀ ਹੋਵੇ।

*ਫਕਰੁ ਕਰੇ ਹੋਰੁ ਜਾਤਿ ਗਵਾਏ॥*
*ਗੁਰੁ ਪੀਰੁ ਸਦਾਏ ਮੰਗਣ ਜਾਇ॥*
*ਤਾ ਕੈ ਮੂਲਿ ਨ ਲਗੀਐ ਪਾਇ॥*

(ਅੰਗ ੧੨੪੫)

ਮਹਾਰਾਜ ! ਰੱਬ ਦੇ ਘਰ ਦਾ ਰਾਹ ਕਿਵੇਂ ਮਿਲੇਗਾ ? ਕਹਿਣ ਲੱਗੇ-

*ਘਾਲਿ ਖਾਇ ਕਿਛੁ ਹਥਹੁ ਦੇਇ॥*

ਆਪਣੀ ਘਾਲਣਾ ਕਰੇ, ਆਪਣੀ ਕਮਾਈ ਕਰੇ ਤੇ ਆਪਣੀ ਕਿਰਤ ਵਿਚੋਂ ਹੱਥੋਂ ਕੁਝ ਵੰਡੇ। ਮਹਾਰਾਜ ! ਉਹਨਾਂ ਨੂੰ ਮਿਲਦਾ ਕੀ ਹੈ ? ਸਾਹਿਬ ਕਹਿਣ ਲੱਗੇ-

*ਨਾਨਕ ਰਾਹੁ ਪਛਾਣਹਿ ਸੇਇ॥*

(ਅੰਗ ੧੨੪੫)

ਸਾਈਂ ਦੇ ਘਰ ਦਾ ਰਾਹ ਹੀ ਉਹਨਾਂ ਨੂੰ ਲੱਭਦਾ ਹੈ ਜਿਹੜੇ ਘਾਲ ਕਮਾਈ ਕਰਕੇ ਹੱਥੋਂ ਕੁਝ ਦੇ ਕੇ ਭਲਾ ਪਏ ਮਨਾਉਂਦੇ ਹਨ।

ਧੰਨ ਗੁਰੂ ਨਾਨਕ ਸਾਹਿਬ ਨੇ ਇਕ ਕ੍ਰਿਪਾ ਕੀਤੀ ਹੈ, ਜਿੱਥੇ ਸਾਨੂੰ ਸੰਗਤ ਦੀ ਦਾਤ ਦਿੱਤੀ, ਉਥੇ ਉਹਨਾਂ ਨੇ ਕਿਹਾ ਕਿ ਪੰਗਤ ਵਿਚ ਬੈਠ ਕੇ ਤੂੰ ਗੁਰੂ ਦੀ ਦੇਗ ਜ਼ਰੂਰ ਛੱਕੀਂ। ਹੁਣ ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਇਸ ਦੇਗ ਦੀ ਆਰੰਭਤਾ ਕਿਵੇਂ ਹੋਈ ? ਗੁਰਮੁਖੋ ! ਜਿਹੜੀ ਦੇਗ ਆਪ ਬਣਾਉਂਦੇ ਹੋ, ਕਈ ਸੱਜਣ ਕਹਿੰਦੇ ਹਨ, ਬ੍ਰਹਮਾ ਨੇ ਇਹ ਕੁਝ ਦਿੱਤਾ, ਵਿਸ਼ਨੂੰ ਨੇ ਇਹ ਕੁਝ ਦਿੱਤਾ, ਮਹੇਸ਼ ਨੇ ਇਹ ਕੁਝ ਦਿੱਤਾ ਤੇ ਤਾਂ ਦੇਗ ਬਣੀ। ਹਜ਼ੂਰ ਸੁਲਤਾਨਪੁਰ ਤੋਂ ਤੁਰੇ ਹਨ। ਸਾਖੀ ਪੋਥੀ ਵਿਚ ਇਹ ਘਟਨਾ ਹੈ ਕਿ ਦੇਗ ਕਿਥੋਂ ਸ਼ੁਰੂ ਹੋਈ ? ਸਤਿਗੁਰੂ ਚੱਲੇ ਹਨ। ਸੁਲਤਾਨਪੁਰ ਦੀ ਧਰਤੀ ਤੋਂ ਜਾਣਾ ਏਮਨਾਬਾਦ ਨੂੰ ਤੇ ਜਿੱਥੇ ਅਸੀਂ ਦੁਖਭੰਜਨੀ ਸਾਹਿਬ ਜਾਂਦੇ ਹਾਂ, ਆਸਣ ਤੀਰਥ ਜਿੱਥੇ ਹਨ ਇਥੇ ਮੇਰੇ ਗੁਰੂ ਨਾਨਕ ਸਾਹਿਬ ਆਏ। ਉਸ ਵੇਲੇ ਕੇਵਲ ਇਕ ਪਾਣੀ ਦੀ ਢਾਬ ਸੀ ਤੇ 12 ਮਹੀਨੇ ਇਥੇ ਪਾਣੀ ਖਲੋਤਾ ਰਹਿੰਦਾ ਸੀ। ਜਿਹੜੇ ਮਹਾਤਮਾ ਹੁੰਦੇ ਸਨ, ਹਮੇਸ਼ਾ ਉਹ ਗਰਮੀ ਦੇ ਦਿਨਾਂ ਵਿਚ ਆ ਕੇ ਉਹਨਾਂ ਨੇ ਇਹਨਾਂ ਬੇਰੀਆਂ ਦੇ ਹੇਠਾਂ ਛਾਵੇਂ ਬੈਠੇ ਰਹਿਣਾ। ਇਥੋਂ ਨੇੜੇ ਇਕ ਪਿੰਡ ਹੈ ਤੇ ਉਸ ਪਿੰਡ ਦਾ ਚੌਧਰੀ ਸੀ ਤਾਰਾ। ਕਹਿਣ ਲੱਗੇ ਪਿੰਡ ਦਾ ਚੌਧਰੀ ਤਾਰਾ ਆਇਆ ਤੇ ਸਤਿਗੁਰੂ ਜੀ ਨੇ ਉਸ ਕੋਲੋਂ ਤਿੰਨ ਚੀਜ਼ਾਂ ਮੰਗਾਈਆਂ ਸਨ। ਕਹਿਣ ਲੱਗੇ ਕਿ ਘਿਉ ਲਿਆ ਦੇ, ਖੰਡ ਲਿਆ ਦੇ, ਆਟਾ ਲਿਆ ਦੇ। ਬਰਤਨ ਮੰਗਾਏ। ਸਾਖੀ ਪੋਥੀ ਵਾਲਾ ਕਹਿੰਦਾ ਹੈ ਕਿ ਪਹਿਲੀ ਵਾਰ ਗੁਰੂ ਨਾਨਕ ਸਾਹਿਬ ਨੇ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਜਿਹੜਾ ਬਾਅਦ ਵਿਚ ਅਸਥਾਨ ਹੋਂਦ ਵਿਚ ਆਇਆ, ਇਥੇ ਹਜ਼ੂਰ ਨੇ ਇਹਨਾਂ ਤਿੰਨਾਂ ਚੀਜ਼ਾਂ ਦੇ ਨਾਲ ਦੇਗ ਦਾ ਅਰੰਭ ਕੀਤਾ। ਜਲ ਉਥੋਂ ਮਿਲ ਗਿਆ ਸੀ, ਅੱਗ ਵੀ ਸੀ। ਇਥੇ ਹਜ਼ੂਰ ਨੇ ਦੇਗ ਤਿਆਰ ਕੀਤੀ ਤੇ ਦੇਗ ਤਿਆਰ ਕਰਨ ਤੋਂ ਬਾਅਦ ਭਾਈ ਮਰਦਾਨੇ ਨੂੰ ਦਿੱਤੀ। ਭਾਈ ਤਾਰੇ ਨੇ ਛੱਕੀ ਤੇ ਜਦੋਂ ਭਾਈ ਮਰਦਾਨੇ ਨੇ ਛੱਕੀ ਤਾਂ ਇਸ ਨੇ ਇਕ ਸ਼ਬਦ ਕਿਹਾ। ਕਹਿੰਦਾ ਹੈ ਬਾਬਾ ! ਭੋਜਨ ਤਾਂ ਬੜੀ ਵਾਰੀ ਛੱਕੇ ਹਨ, ਪਰ ਇਸ ਦੇ ਵਰਗਾ ਸੁਆਦ ਕੋਈ ਨਹੀਂ।

ਗੁਰਮੁਖੋ ! ਅਸੀਂ ਦੇਗ ਨੂੰ ਕੁਣਕਾ ਕਿਉਂ ਕਹਿੰਦੇ ਹਾਂ ? ਇਸ ਦਾ ਮਤਲਬ ਇਹ ਸੀ ਕਿ ਦੇਗ ਪੇਟ ਭਰ ਕੇ ਖਾਣ ਲਈ ਨਹੀਂ, ਸਗੋਂ ਇਕ ਕਿਣਕਾ ਮਾਤਰ ਹੀ ਦੇਗ ਮਿਲ ਜਾਏ ਤਾਂ ਸਿੱਖ ਦਾ ਭਲਾ ਹੋ ਜਾਂਦਾ ਹੈ। ਕੁਣਕੇ ਦਾ ਅਰਥ ਸੀ ਕਿ ਜ਼ਿਆਦਾ ਨਹੀਂ। ਸਾਖੀ ਪੋਥੀ

ਵਾਲਾ ਕਹਿੰਦਾ ਹੈ ਕਿ ਉਥੇ ਦੇਗ ਤਿਆਰ ਕੀਤੀ। ਭਾਈ ਮਰਦਾਨੇ ਨੇ ਛੱਕੀ। ਜਿਹੜੇ ਨਾਲ ਸਨ, ਉਹਨਾਂ ਨੇ ਛੱਕੀ। ਭਾਈ ਮਰਦਾਨੇ ਨੇ ਕਿਹਾ, ਸਤਿਗੁਰੂ ! ਆਪ ਇਕ ਕ੍ਰਿਪਾ ਕਰੋ। ਇਹ ਭੋਜਨ ਇੰਨਾ ਸੋਹਣਾ ਤਿਆਰ ਹੋਇਆ ਹੈ ਤੇ ਕ੍ਰਿਪਾ ਕਰੋ ਕਿ ਰੋਜ਼ ਮਿਲੇ। ਉਥੇ ਸਾਖੀ ਪੋਥੀ ਵਾਲਾ ਕਹਿੰਦਾ ਹੈ ਕਿ ਮੇਰੇ ਗੁਰੂ ਨਾਨਕ ਸਾਹਿਬ ਨੇ ਗੰਭੀਰ ਹੋ ਕੇ ਬਚਨ ਕਿਹਾ, ਮਰਦਾਨਿਆ ! ਸਮਾਂ ਆਵੇਗਾ, ਜਿਸ ਧਰਤੀ 'ਤੇ ਅੱਜ ਪਹਿਲੇ ਦਿਨ ਦੇਗ ਤਿਆਰ ਕੀਤੀ ਹੈ ਇਹ ਇਕ ਮਹਾਨ ਅਸਥਾਨ ਬਣੇਗਾ ਤੇ ਇਥੇ 24 ਘੰਟੇ ਭੋਗ ਤੇ ਮੋਖ ਦਾ ਪ੍ਰਵਾਹ ਚੱਲਦਾ ਰਹੇਗਾ। ਕਹਿਣ ਤੋਂ ਮੁਰਾਦ ਅੱਠੇ ਪਹਿਰ ਦੇਗ ਚੱਲੇਗੀ। ਸਭ ਤੋਂ ਪਹਿਲਾਂ ਦੇਗ ਦੀ ਆਰੰਭਤਾ ਉਸ ਪਵਿੱਤਰ ਧਰਤੀ ਤੋਂ ਹੋਈ ਹੈ, ਜਿਸ ਨੂੰ ਰੋਜ਼ ਤੁਸੀਂ ਅਰਦਾਸ ਵਿਚ ਯਾਦ ਕਰਕੇ ਕਹਿੰਦੇ ਹੋ-

*ਅੰਮ੍ਰਿਤਸਰ ਸਾਹਿਬ ਦੇ ਇਸ਼ਨਾਨ।*

ਗੁਰੂ ਨਾਨਕ ਸਾਹਿਬ ਨੇ ਉਥੋਂ ਦੇਗ ਆਰੰਭ ਕੀਤੀ। ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਗੁਰੂ ਅਮਰਦਾਸ ਜੀ ਨੇ ਲੰਗਰ ਦੀ ਪ੍ਰਥਾ ਚਲਾਈ। ਗੁਰਮੁਖੋ ! ਗੁਰੂ ਨਾਨਕ ਦੇਵ ਜੀ ਨੇ ਚੂਹੜਕਾਨੇ ਦੀ ਧਰਤੀ 'ਤੇ ਸੱਚਾ ਸੌਦਾ ਕਰਕੇ ਉਥੇ ਲੋੜਵੰਦਾਂ ਨੂੰ ਭੋਜਨ ਛਕਾਇਆ ਸੀ। ਉਸ ਤੋਂ ਬਾਅਦ ਦਾਤਾ ਜੀ ਨੇ ਜਿੱਥੇ ਵੀ ਮੰਜੀ ਕਾਇਮ ਕੀਤੀ, ਉਥੇ ਕਿਹਾ ਸੀ ਕਿ ਲੰਗਰ ਜ਼ਰੂਰ ਚਲਾਉਣਾ। ਪ੍ਰਿੰਸੀਪਲ ਸਤਬੀਰ ਸਿੰਘ ਨੇ ਲਿਖਿਆ ਹੈ ਕਿ ਭਾਈ ਮਰਦਾਨੇ ਨੂੰ ਉਪਦੇਸ਼ ਦੇ ਕੇ ਤਿੰਨ ਗੱਲਾਂ ਕਹੀਆਂ। ਪਰ ਜਦੋਂ ਖੋਜ ਕੀਤੀ ਤਾਂ ਭਾਈ ਮਨੀ ਸਿੰਘ ਵਾਲੀ ਜਿਹੜੀ ਜਨਮ ਸਾਖੀ ਹੈ, ਉਸ ਦੇ ਵਿਚ ਲਿਖਿਆ ਹੈ ਕਿ ਭਾਈ ਮਰਦਾਨੇ ਦੇ ਚਲਾਣੇ ਤੋਂ ਬਾਅਦ ਤਿੰਨ ਗੱਲਾਂ ਕਹੀਆਂ। ਪਹਿਲਾ ਬਚਨ ਸੀ ਕਿ ਪਹਿਰ ਰਾਤ ਰਹਿੰਦਿਆਂ ਉੱਠ ਕੇ ਇਸ਼ਨਾਨ ਕਰਨਾ ਹੈ। ਦੂਜਾ ਬਚਨ ਸੀ ਇਸ਼ਨਾਨ ਕਰ ਕੇ ਸਤਿਨਾਮ ਤੇ ਗੁਰੂ ਮੰਤਰ ਦਾ ਜਾਪ ਕਰਨਾ ਹੈ ਤੇ ਕੇਸ ਕਦੀ ਨਹੀਂ ਕਟਾਉਣੇ। ਕੇਸ ਸਾਬਤ ਰੱਖਣੇ ਹਨ। ਤੀਜੀ ਗੱਲ ਕਹੀ ਸੀ ਕਿ ਤੇਰੇ ਘਰ ਵਿਚ ਕੋਈ ਅਤਿੱਥੀ ਆਵੇ, ਲੋੜਵੰਦ ਆਵੇ, ਇਕ ਗੱਲ ਚੇਤੇ ਰੱਖੀਂ, ਉਸ ਨੂੰ ਕਦੀ ਭੁੱਖਿਆਂ ਘਰੋਂ ਨਹੀਂ ਜਾਣਾ ਦੇਣਾ।

ਸਾਹਿਬ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਆਏ। 18 ਸਾਲ ਇਥੇ ਬਾਬਾ ਜੀ ਨੇ ਆਪਣੇ ਹੱਥਾਂ ਨਾਲ ਵਾਹੀ ਕੀਤੀ। ਹਜ਼ੂਰ ਨੇ ਇਥੇ ਫਿਰ ਦੇਗ ਚਲਾਈ। ਇਹ ਦੇਗ ਫਿਰ ਖਡੂਰ ਸਾਹਿਬ ਦੀ ਧਰਤੀ 'ਤੇ ਆਈ। ਭਾਈ ਗੁਰਦਾਸ ਨੇ ਸ਼ਬਦ ਕਹੇ-

*ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।*

(ਵਾਰ ੧, ਪਉੜੀ ੪੬)

ਜਦੋਂ ਖਡੂਰ ਵਿਚ ਮੇਰੇ ਗੁਰੂ ਨਾਨਕ ਸਾਹਿਬ ਦੀ ਜੋਤ ਜੱਗੀ, ਉਥੇ ਜਦੋਂ ਲੰਗਰ ਤਿਆਰ ਕੀਤਾ ਜਾਂਦਾ ਸੀ ਤਾਂ ਉਸ ਦੇ ਵਿਚ ਜਿਹੜੀ ਖੀਰ ਬਣਦੀ ਸੀ, ਉਹ ਦੁੱਧ ਵਾਲੀ ਨਹੀਂ, ਘਿਉ ਵਾਲੀ ਖੀਰ ਬਣਦੀ ਸੀ। ਮਾਤਾ ਖੀਵੀ ਨੂੰ ਕਹਿੰਦੇ ਹਨ, ਮਾਂ ! ਦੇਖ ਤੂੰ ਠੰਢੇ

ਪੱਤਰਾਂ ਵਾਲੀ ਥਾਂ ਹੈਂ। ਤੇਰਾ ਪਤੀ ਗੁਰੂ ਅੰਗਦ ਸਾਹਿਬ ਇਸ ਧਰਤੀ ਦਾ ਮਾਲਕ ਹੈ। ਮਾਂ! ਜਦੋਂ ਤੇਰੇ ਕੋਲ ਆਉਂਦੇ ਹਾਂ ਤਾਂ ਇੰਝ ਲੱਗਦਾ ਹੈ ਜਿਵੇਂ ਸੰਘਣੇ ਪੱਤਿਆਂ ਵਾਲੇ ਰੁੱਖ ਥੱਲੇ ਬੈਠ ਗਏ ਹਾਂ। ਮਾਤਾ ਖੀਵੀ ਦੋ ਕੰਮ ਕਰਦੇ ਸਨ। ਇਕ ਤਾਂ ਆਏ ਹੋਏ ਨੂੰ ਪਿਆਰ ਦੇ ਕੇ ਕਹਿੰਦੇ ਸਨ, ਬੇਟਾ ! ਜੀ ਆਇਆਂ ਨੂੰ। ਪੰਗਤ ਵਿਚ ਬੈਠ, ਮੈਂ ਤੇਰੇ ਲਈ ਤਾਜ਼ਾ ਫੁਲਕਾ ਤਿਆਰ ਕਰਕੇ ਲਿਆਉਂਦੀ ਹਾਂ। ਦੂਜਾ ਕੀ ਕਰਨਾ ਕਿ ਰਾਤ ਨੂੰ ਸੁੱਤਿਆਂ ਦੇਖਣਾ ਤਾਂ ਕਿਸੇ ਦੀ ਜੇਬ ਵਿਚ ਪੈਸੇ ਨਾ ਹੋਣਾ ਤਾਂ ਮਾਤਾ ਖੀਵੀ ਆਪਣੇ ਕੋਲੋਂ ਉਹਨਾਂ ਦੀਆਂ ਜੇਬਾਂ ਵਿਚ ਪੈਸੇ ਪਾ ਦਿੰਦੀ ਸੀ। ਜਿਨ੍ਹਾਂ ਦੇਗ ਚਲਾਈ, ਉਨ੍ਹਾਂ ਵਿਚੋਂ ਮਾਂ ਖੀਵੀ ਨੂੰ ਅਸੀਂ ਭੁਲਾ ਨਹੀਂ ਸਕਦੇ। ਜਦੋਂ ਲੰਗਰ ਛੱਕਦੇ ਹਾਂ ਤਾਂ ਗੁਰਮੁਖੋ ! ਇਕ ਗੱਲ ਧਿਆਨ ਵਿਚ ਰੱਖੀਏ ਕਿ ਲੰਗਰ ਛੱਕਦਿਆਂ ਮਾਤਾ ਖੀਵੀ ਵੱਲ ਧਿਆਨ ਜ਼ਰੂਰ ਜਾਏ।

ਗੁਰੂ ਅਮਰਦਾਸ ਜੀ ਦੇ ਵੇਲੇ ਕਿਉਂ ਕਿਹਾ ਗਿਆ ਕਿ ਪਹਿਲਾਂ ਪੰਗਤ ਵਿਚ ਬੈਠਣਾ ਹੈ ਫਿਰ ਸੰਗਤ ਵਿਚ ਬੈਠਣਾ ਹੈ ? ਗੁਰਮੁਖੋ ! ਜਿਸ ਥਾਂ 'ਤੇ ਹਜ਼ੂਰ ਨੇ ਲੰਗਰ ਚਲਾਇਆ, ਆਪ ਜੀ ਨੂੰ ਸ਼ਾਇਦ ਯਾਦ ਹੋਵੇ ਕਿ ਬੀਰਬਲ ਦੀ ਅਗਵਾਈ ਵਿਚ ਇਕ ਡੈਪੂਟੇਸ਼ਨ ਅਕਬਰ ਦੇ ਪੇਸ਼ ਹੋਇਆ ਸੀ ਕਿ ਤੁਸੀਂ ਹਿੰਦੂਆਂ ਦੇ ਟੈਕਸ ਮਾਫ਼ ਕਰ ਦਿੱਤੇ ਹਨ, ਪਰ ਸਿੱਖਾਂ ਦੇ ਨਾ ਕਰਿਉ। ਕਿਉਂਕਿ ਸਾਡੇ ਵਰਗੇ ਕਰਮ ਉਹ ਨਹੀਂ ਕਰਦੇ, ਸਾਡੇ ਤੋਂ ਵੱਖਰੇ ਹਨ। ਲੰਗਰ ਦੀ ਸਭ ਤੋਂ ਜ਼ਿਆਦਾ ਵਿਰੋਧਤਾ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਹੋਈ। ਲੋਕਾਂ ਨੂੰ ਦੱਸ ਦਿੱਤਾ ਕਿ ਇਹ ਸੁੱਚ ਭੇਟ ਨਹੀਂ ਜਾਣਦੇ। ਮੇਰੇ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਜਿਸ ਨੇ ਗੁਰੂ ਦੀ ਸੰਗਤ ਵਿਚ ਬੈਠ ਕੇ ਕੀਰਤਨ ਸੁਣਨਾ ਹੈ, ਉਸ ਦੇ ਲਈ ਜ਼ਰੂਰੀ ਹੈ ਕਿ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛੱਕ ਕੇ ਆਵੇ। ਸ਼ਬਦ ਵਰਤੇ–

*ਪਹਿਲਾਂ ਪੰਗਤ ਪਾਛੇ ਸੰਗਤ॥*

ਮੇਰੇ ਗੁਰੂ ਨੇ ਉਥੇ ਇਕ ਹੋਰ ਗੱਲ ਸਮਝਾਈ ਕਿ ਸਿੱਖਾ ! ਰੱਬ 'ਤੇ ਯਕੀਨ ਕਰਕੇ ਲੰਗਰ ਛਕਾਈਂ, ਕਦੀ ਤੋਟਾ ਨਹੀਂ ਆਵੇਗਾ। ਜਿਸ ਦਿਨ ਇਹ ਕਹੇ ਕਿ ਮੈਂ ਲੰਗਰ ਚਲਾਉਣ ਵਾਲਾ ਹਾਂ ਤਾਂ ਕਦੀ ਤੇਰੇ ਘਰ ਅੰਦਰ ਵਾਧਾ ਨਹੀਂ ਪੈਣਾ। ਜਦੋਂ ਅਸੀਂ ਲੰਗਰ ਛੱਕਦੇ ਹਾਂ ਤਾਂ ਇਕ ਅਰਦਾਸ ਕਰਦੇ ਹਾਂ ਕਿ ਦਾਤਾ ਜੀ ! ਅੰਨ ਪਾਣੀ ਗੁਰੂ ਕਾ ਟਹਿਲ ਪਾਣੀ ਸਿੱਖਾਂ ਸੇਵਕਾਂ ਦਾ। ਕਦੀ ਨਹੀਂ ਕਹਿੰਦੇ ਕਿ ਅੰਨ ਪਾਣੀ ਸੇਵਕਾਂ ਦਾ। ਕਿਉਂਕਿ ਲੰਗਰ ਹਮੇਸ਼ਾ ਹੁੰਦਾ ਹੀ ਗੁਰੂ ਦਾ ਹੈ। ਕਹਿਣ ਲੱਗੇ ਰਾਤੀ ਲੰਗਰ ਛੱਕਣਾ, ਧੋ ਕੇ ਭਾਂਡੇ ਮੂਧੇ ਮਰਵਾ ਦੇਣੇ। ਉਹਨਾਂ ਦੀ ਕਮਾਈ ਦਾ ਧਿਆਨ ਧਰਨਾ ਹੈ ਜਿਨ੍ਹਾਂ ਨੇ ਦੇਗ ਚਲਾਈ।

ਗੁਰੂ ਅਮਰਦਾਸ ਜੀ ਦੇ ਦਰ 'ਤੇ ਅਕਬਰ ਆਇਆ। ਆ ਕੇ ਹਜ਼ੂਰ ਦੇ ਦਰਬਾਰ ਵਿਚੋਂ ਲੰਗਰ ਛੱਕਿਆ। ਉਸ ਵੇਲੇ ਕਹਿੰਦੇ ਹਨ ਕਿ ਅਕਬਰ ਦੇ ਲਈ ਲਾਲ ਗ਼ਲੀਚਾ ਵਿਛਾਉਣ ਲੱਗੇ। ਉਹ ਕੌਣ ਸਨ ? ਗੋਇੰਦਵਾਲ ਦੇ ਖੱਤਰੀ। ਉਹਨਾਂ ਸੋਚਿਆ ਕਿ ਗ਼ਲੀਚਾ ਵਿਛਾਉ, ਅਕਬਰ ਖ਼ੁਸ਼ ਹੋਵੇਗਾ ਕਿ ਮੇਰੀ ਬੜੀ ਆਉ ਭਗਤ ਕੀਤੀ ਹੈ। ਮਗਰੋਂ ਤਵਾ ਲਗਾ ਦੇਵਾਂਗੇ

ਕਿ ਦੇਖੋ ਜੀ, ਇਹਨਾਂ ਨੇ ਤਾਂ ਵਰਨ ਵੰਡ ਦਾ ਨਾਸ਼ ਕਰ ਦਿੱਤਾ ਹੈ। ਜਦੋਂ ਗ਼ਲੀਚਾ ਵਿਛਾਇਆ ਤਾਂ ਅਕਬਰ ਨੇ ਆਪਣੇ ਅਹਿਲਕਾਰਾਂ ਨੂੰ ਕਿਹਾ ਕਿ ਗ਼ਲੀਚਾ ਲਪੇਟ ਦਿਉ। ਉਹਨਾਂ ਕਿਹਾ ਨਹੀਂ ਜੀ, ਤੁਹਾਡੇ ਲਈ ਹੈ। ਕਹਿੰਦਾ ਹੈ, ਫਿਰ ਜਿਸ ਦੇ ਦਰ 'ਤੇ ਚੱਲਿਆ ਹਾਂ, ਉਸ ਦੇ ਚਰਨਾਂ ਵਿਚ ਇਹੋ ਜਿਹੀਆਂ ਕਰੋੜਾਂ ਸ਼ਹਿਨਸ਼ਾਹੀਆਂ ਰੁਲਦੀਆਂ ਪਈਆਂ ਹਨ। ਮੈਂ ਭਿਖਾਰੀ ਬਣ ਕੇ ਚੱਲਿਆ ਹਾਂ, ਦਾਤਾ ਬਣ ਕੇ ਨਹੀਂ। ਅੰਦਰ ਵੜਨ ਲੱਗਾ, ਤਾਂ ਕਹਿੰਦਾ ਹੈ ਕਿ ਮੈਂ ਦਰਸ਼ਨ ਕਰਨ ਆਇਆ ਹਾਂ। ਖਲੋਤੇ ਪਹਿਰੇਦਾਰ ਨੇ ਕਿਹਾ ਕਿ ਪਹਿਲਾਂ ਲੰਗਰ ਛੱਕੋ। ਅਕਬਰ ਬੈਠਾ। ਮੱਥਾ ਟੇਕ ਕੇ ਕਹਿੰਦਾ ਹੈ ਕਿ ਮੈਂ ਸੇਵਾ ਕਰਨੀ ਹੈ। ਪੁੱਛਿਆ ਕੀ ? ਕਹਿਣ ਲੱਗੇ ਮੈਂ ਗੁਰੂ ਦੇ ਲੰਗਰ ਦੇ ਨਾਂ ਜਗੀਰ ਲਾਉਣੀ ਚਾਹੁੰਦਾ ਹਾਂ।

ਇਥੇ ਇਕ ਵਿਦਵਾਨ ਨੇ ਬੜੀ ਸੋਹਣੀ ਗੱਲ ਕਹੀ। ਉਹ ਕਹਿੰਦਾ ਹੈ ਜਦੋਂ ਇਹ ਬਚਨ ਕਹੇ ਕਿ ਮੈਂ ਜਗੀਰ ਲਾਵਾਂ ਤਾਂਕਿ ਲੰਗਰ ਸਦਾ ਚੱਲਦਾ ਰਹੇ, ਤਾਂ ਹਜ਼ੂਰ ਨੇ ਕਿਹਾ, ਕੱਲ ਨੂੰ ਸਾਰੇ ਭਾਂਡੇ ਮੂਧੇ ਪੈ ਜਾਣਗੇ, ਸਦਾ ਨਹੀਂ ਚੱਲਣਾ। ਪੁੱਛਿਆ ਜੀ ਕਿਉਂ ? ਇੰਨੀ ਦੇਰ ਨੂੰ ਇਕ ਛੋਟਾ ਜਿਹਾ ਬੱਚਾ ਆਇਆ। ਉਸ ਦੀ ਨਿੱਕੀ ਜਿਹੀ ਸਿਲਵਰ ਦੀ ਗੜਵੀ ਦੇ ਵਿਚ ਦੁੱਧ ਤੇ ਨਿੱਕੀ ਜਿਹੀ ਪੋਟਲੀ ਵਿਚ ਚੌਲ ਤੇ ਇਕ ਵਿਚ ਆਟਾ। ਮੱਥਾ ਟੇਕਿਆ ਤੇ ਗੁਰੂ ਅਮਰਦਾਸ ਜੀ ਕਹਿੰਦੇ ਹਨ, ਬੇਟਾ ! ਕਿਵੇਂ ? ਕਹਿੰਦਾ ਹੈ ਸਤਿਗੁਰੂ ! ਬਾਪੂ ਦਿਹਾੜੀ ਕਰਨ ਗਿਆ ਹੈ ਤੇ ਲੰਗਰ ਲਈ ਰਸਦ ਦੇ ਦਿੱਤੀ ਹੈ। ਜਦੋਂ ਦੇਖੀ ਕਿ ਛੋਟੀ ਜਿਹੀ ਪੋਟਲੀ ਵਿਚ ਆਟਾ ਤੇ ਚੌਲ ਹਨ ਤਾਂ ਦੇਖ ਕੇ ਕਹਿਣ ਲੱਗੇ ਕਿ ਅਕਬਰ ! ਲੰਗਰ ਸ਼ਹਿਨਸ਼ਾਹਾਂ ਦੇ ਸਿਰ 'ਤੇ ਨਹੀਂ, ਲੰਗਰ ਇਹੋ ਜਿਹੇ ਕਿਰਤ ਕਰਨ ਵਾਲੇ ਭਾਵਨਾ ਵਾਲਿਆਂ ਦੇ ਸਿਰ 'ਤੇ ਚੱਲਿਆ ਕਰੇਗਾ। ਗੁਰਮੁਖੋ ! ਮੇਰੇ ਗੁਰੂ ਅਮਰਦਾਸ ਜੀ ਨੇ ਜਦੋਂ ਲੰਗਰ ਚਲਾਇਆ ਤਾਂ ਸੱਤੇ ਬਲਵੰਡ ਨੇ ਉਥੇ ਇਕ ਹੋਰ ਕ੍ਰਿਪਾ ਕੀਤੀ। ਕਹਿਣ ਲੱਗੇ ਕਿ ਪਹਿਲਾਂ ਖੀਰ ਚੱਲਦੀ ਸੀ ਤੇ ਹੁਣ ਕ੍ਰਿਪਾ ਕਰਕੇ ਮੈਦੇ ਦੀਆਂ ਮਠਿਆਈਆਂ ਵੀ ਬਣਨ ਲੱਗ ਪਈਆਂ। ਨਾਲ ਸ਼ਬਦ ਵਰਤਿਆ-

*ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥*

(ਅੰਗ ੯੬੮)

ਤੇਰੀ ਰਸੋਈ ਵਿਚ ਮੈਦੇ ਦੀਆਂ ਮਠਿਆਈਆਂ ਬਣਨਗੀਆਂ। ਉਹਨਾਂ ਨੂੰ ਅਸੀਂ ਯਾਦ ਕਰਦੇ ਹਾਂ ਜਿਨ੍ਹਾਂ ਨੇ ਦੇਗ ਚਲਾਈ।

ਗੋਇੰਦਵਾਲ ਸਾਹਿਬ ਦੀ ਧਰਤੀ ਤੋਂ ਲੰਗਰ ਤੁਰਿਆ ਤੇ ਅੱਜ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਗੁਰੂ ਕੇ ਚੱਕ ਲੰਗਰ ਆ ਗਿਆ। ਮੇਰੇ ਗੁਰੂ ਰਾਮਦਾਸ ਸੱਚੀ ਸਰਕਾਰ ਦਾ ਲੰਗਰ ਚੱਲਿਆ। ਅੱਜ ਰਹਿੰਦੀ ਦੁਨੀਆਂ ਤੱਕ ਮੇਰੇ ਦਾਤਿਆ ! ਤੇਰੀ ਦੇਗ ਨੂੰ ਯਾਦ ਕਰਦੇ ਹਾਂ। ਤੁਸੀਂ ਗੁਰੂ ਰਾਮਦਾਸ ਜੀ ਦੇ ਲੰਗਰ ਵਿਚ ਜਾਂਦੇ ਹੋ। ਜਦੋਂ ਵੀ ਜਾਉ ਭਾਵੇਂ ਜਿੰਨੇ ਮਰਜ਼ੀ ਤੁਸੀਂ ਧਨਾਢ ਹੋ, ਹੱਥ ਉੱਪਰ ਅੱਧਾ ਪਰਸ਼ਾਦਾ ਵੀ ਮਿਲ ਜਾਏ ਤਾਂ ਉਸ ਨੂੰ ਅੰਮ੍ਰਿਤ ਸਮਝ ਕੇ ਮੂੰਹ ਵਿਚ ਪਾ ਲੈਣਾ। ਅੱਜ ਜਦੋਂ ਲੰਗਰ ਥਾਲ ਵਿਚ ਪਿਆ ਹੈ। ਦਾਲਾ ਥਾਲ ਵਿਚ ਪਿਆ ਹੈ ਤੇ

ਗੁਰੂ ਦਾ ਸਤਿਨਾਮ ਜਪਾਉਣ ਵਾਲਾ ਕਹਿੰਦਾ ਹੈ ਦੇਖ ਛੱਕਣ ਵਾਲਿਆ ! ਪਹਿਲਾਂ ਧੰਨ ਗੁਰੂ ਰਾਮਦਾਸ ਤਿੰਨ ਵਾਰੀ ਕਹਿ। ਪਰਤ ਕੇ ਪ੍ਰਸ਼ਾਦਾ ਮੂੰਹ ਵਿਚ ਪਾਉਣਾ ਹੈ। ਉਸ ਵੇਲੇ ਸ਼ੁਕਰ ਕਰਦਾ ਹੈ ਦਾਤਾ ! ਉਹ ਵੀ ਕਦੀ ਸਮਾਂ ਸੀ ਕਿ ਤੈਨੂੰ ਯਤੀਮ ਨੂੰ ਕੋਈ ਰੋਟੀ ਦਾ ਟੁੱਕੜਾ ਦੇਣ ਲਈ ਤਿਆਰ ਨਹੀਂ ਸੀ ਤੇ ਅੱਜ ਕਰੋੜਾਂ ਬੰਦੇ ਹਨ, ਜਿਹੜੇ ਤੇਰੇ ਘਰ ਵਿਚੋਂ ਦੇਗ ਛੱਕ ਚੁੱਕੇ ਹਨ।

ਗੁਰੂ ਦਾ ਲੰਗਰ ਤਿਆਰ ਕਰਦਿਆਂ ਇਕ ਤਾਂ ਗੁਰੂ ਚੇਤੇ ਰਹੇ। ਦੂਜੀ ਗੱਲ ਭੈਅ ਭਾਵਨਾ ਬਣੇ। ਹਜ਼ੂਰ ਨੇ ਕ੍ਰਿਪਾ ਕੀਤੀ ਜਦੋਂ ਸਿੱਖ ਦਾ ਨੇਮ ਬਣਾਇਆ ਤਾਂ ਉਸ ਦੇ ਵਿਚ ਲੰਗਰ ਦਾ ਜ਼ਿਕਰ ਖ਼ਾਸ ਕਰਕੇ ਕੀਤਾ। ਭਾਈ ਗੁਰਦਾਸ ਜੀ ਨੇ ਕਿਹਾ-

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*
*ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*

ਇਹ ਸਾਡਾ ਨਿਤਨੇਮ ਹੈ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਗੁਰਮੰਤਰ ਜੱਪੀਂ, ਨਿਤਨੇਮ ਦੀ ਬਾਣੀ ਪੜ੍ਹੀਂ ਤੇ ਜਦੋਂ ਤੇਰਾ ਨਿਤਨੇਮ ਪੂਰਾ ਹੋਵੇ ਤਾਂ ਧਿਆਨ ਤੇਰਾ ਗੁਰੂ ਵੱਲ ਹੋਵੇ।-

*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।*

ਫਿਰ ਅਗਲਾ ਕੰਮ ਕੀ ਕਰਦਾ ਹੈ ?-

*ਸੰਕਾ ਮਨਹੁੰ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ।*

ਪੰਗਤ ਵਿਚ ਲੰਗਰ ਵਰਤਾਉਂਦਿਆਂ ਤੁਹਾਡਾ ਦੁਸ਼ਮਨ ਵੀ ਕਿਉਂ ਨਾ ਹੋਵੇ, ਲੰਗਰ ਵਰਤਾਉਂਦਿਆਂ ਕਦੀ ਵਿਤਕਰਾ ਨਾ ਕਰਿਉ। ਫਿਰ ਕੰਮ ਕੀ ਕਰਦਾ ਹੈ, ਲੰਗਰ ਛੱਕ ਕੇ ਤੁਰ ਪੈਂਦਾ ਹੈ।-

*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।*
*ਗੁਰਸਿਖਾਂ ਨੋਂ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ।*

ਫਿਰ ਪਤਾ ਹੈ ਉਹ ਪਹੁੰਚਦਾ ਕਿੱਥੇ ਹੈ ?

*ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ।*

ਗੁਰੂ ਚੇਲਾ ਬਣ ਜਾਂਦਾ ਹੈ ਤੇ ਚੇਲਾ ਗੁਰੂ ਬਣ ਜਾਂਦਾ ਹੈ-

*ਗੁਰਮੁਖ ਗਾਡੀ ਰਾਹੁ ਚਲੰਦਾ॥ ੧੧॥*

(ਵਾਰ ੪੦, ਪਉੜੀ ੧੧)

ਇਹ ਹੈ ਗੁਰਮਤਿ ਦਾ ਮਾਰਗ। ਜਿਨ੍ਹਾਂ ਦੇਗ ਚਲਾਈ, ਉਹਨਾਂ ਦਾ ਧਿਆਨ ਧਰੋ। ਧੰਨ ਗੁਰੂ ਅਰਜਨ ਸਾਹਿਬ ਵੇਲੇ ਲੰਗਰ ਦੀ ਭਰਪੂਰਤਾ ਹੋ ਗਈ। ਗੁਰੂ ਹਰਿਗੋਬਿੰਦ ਸਾਹਿਬ ਵੇਲੇ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਭੋਜਨ ਗਿਆ। ਗੁਰੂ ਹਰਿਰਾਏ ਸਾਹਿਬ ਨੇ ਖ਼ਾਸ ਕਰਕੇ

ਹਿਦਾਇਤ ਦਿੱਤੀ ਕਿ ਲੰਗਰ ਛੱਕਣ ਤੋਂ ਪਹਿਲਾਂ ਆਵਾਜ਼ ਦਿਆ ਕਰੋ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਵੇਲੇ ਜਦੋਂ ਲੰਗਰ ਚੱਲਦਾ ਹੈ ਤੇ ਜਿੱਥੇ-ਜਿੱਥੇ ਸਿੱਖ ਗਏ, ਉਥੇ ਦੇਗਾਂ ਚੱਲੀਆਂ।

ਗੁਰੂ ਤੇਗ਼ ਬਹਾਦਰ ਜੀ ਦਾ ਸਮਾਂ ਆਇਆ। ਇਹ ਲੰਗਰ ਅੱਗੇ ਚੱਲਿਆ ਹੈ। ਗੁਰੂ ਕਲਗੀਧਰ ਜੀ ਦੇ ਸਮੇਂ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਕਿਸੇ ਦੇ ਘਰ ਚੁੱਲ੍ਹਾ ਨਹੀਂ ਸੀ ਬੱਲਦਾ। ਇਕ ਥਾਂ 'ਤੇ ਲੰਗਰ ਪੱਕਦੇ ਸਨ ਤੇ ਲੰਗਰ ਦੀ ਇਨਕੁਵਾਇਰੀ ਪਾਤਿਸ਼ਾਹ ਆਪ ਕਰਦੇ ਸਨ। ਬਾਬੇ ਨਾਨਕ ਤੋਂ ਲੈ ਕੇ ਇਸ ਵੇਲੇ ਤੱਕ ਅਸੀਂ ਸਾਰਿਆਂ ਨੂੰ ਅਰਦਾਸ ਵਿਚ ਚੇਤੇ ਕਰਦੇ ਹਾਂ ਕਿ ਜਿਨ੍ਹਾਂ ਨੇ ਦੇਗ ਚਲਾਈ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਤੇਗ਼ ਵਾਹੀ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਹਜ਼ੂਰ ਦੇ ਚਰਨਾਂ ਵਿਚ ਅਸੀਂ ਅਰਦਾਸ ਕਰਦੇ ਹਾਂ ਕਿ-

*ਦੇਗ ਚਲਾਈ ਤੇ ਤੇਗ ਵਾਹੀ।*

ਤੇਗ਼ ਦਾ ਅਰਥ ਅਸੀਂ ਕਿਰਪਾਨ ਕਹਿ ਲਈਏ। ਤੇਗ਼ ਵਹਾਉਣ ਦੀ ਲੋੜ ਕਿਉਂ ਪੈ ਗਈ ? ਰਹਿੰਦੀ ਦੁਨੀਆਂ ਤੱਕ ਸਿੱਖ ਨੂੰ ਤੇਗ਼ ਵਹਾਉਣ ਦੀ ਲੋੜ ਪਵੇਗੀ। ਕਦੀ ਨਹੀਂ ਹੋ ਸਕਦਾ ਕਿ ਸਿੱਖ ਦਾ ਤੇਗ਼ ਤੋਂ ਬਿਨਾਂ ਸਰ ਜਾਏ। ਜਦੋਂ ਸਾਰੇ ਪਾਸਿਆਂ ਤੋਂ ਪਾਣੀ ਟੱਪਦਾ ਹੈ ਤਾਂ ਫਿਰ ਸਿੱਖ ਆਪਣੀ ਤੇਗ਼ ਉੱਤੇ ਹੱਥ ਪਾਉਂਦਾ ਹੈ।

ਇਹ ਤੇਗ਼ ਕਿੱਥੋਂ ਸ਼ੁਰੂ ਹੋਈ ? ਇਹ ਤੇਗ਼ ਕਿੱਥੇ-ਕਿੱਥੇ ਵਾਹੀ ? ਕਿੰਨ੍ਹਾਂ-ਕਿੰਨ੍ਹਾਂ ਨੇ ਵਾਹੀ ? ਉਹਨਾਂ ਸਾਰਿਆਂ ਤੇਗ਼ ਵਾਹੁਣ ਵਾਲਿਆਂ ਨੂੰ ਤੁਸੀਂ ਅਰਦਾਸ ਵਿਚ ਰੋਜ਼ ਸਿਮਰਦੇ ਹੋ। ਜਦੋਂ ਹਜ਼ੂਰ ਏਮਨਾਬਾਦ ਦੀ ਧਰਤੀ 'ਤੇ ਗਏ ਤਾਂ ਬਾਬਰ ਨੇ ਉਸ ਧਰਤੀ ਉੱਪਰ ਹਮਲਾ ਕੀਤਾ। ਉਥੇ ਬਾਬਾ ਜੀ ਨੇ ਸ਼ਬਦ ਕਿਹਾ-

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥*

(ਅੰਗ ੭੨੩)

ਬੋਲਾ ਦਾ ਅੱਖਰੀ ਅਰਥ ਹੈ ਬਚਨ। ਕਹਿੰਦੇ ਹਨ, ਹਿੰਦੁਸਤਾਨ ਦੇ ਲੋਕ ਮੇਰੇ ਇਹਨਾਂ ਬਚਨਾਂ ਨੂੰ ਚੇਤੇ ਕਰਨਗੇ, ਪਰ ਉਦੋਂ ਕੁਝ ਬਣਨਾ ਨਹੀਂ, ਕਿਉਂਕਿ ਉਦੋਂ ਸਾਰੇ ਪਾਸਿਆਂ ਤੋਂ ਪਾਣੀ ਲੰਘ ਚੁੱਕਾ ਹੋਵੇਗਾ। ਜਦੋਂ ਹਮਲਾ ਹੋਇਆ, ਉਥੇ ਬਾਬਾ ਜੀ ਨੇ ਏਮਨਾਬਾਦ ਦੇ ਲੋਕਾਂ ਨੂੰ ਇਕ ਸ਼ਬਦ ਕਿਹਾ ਸੀ ਕਿ ਜਦੋਂ ਬੰਦਾ ਦੌਲਤ ਅਤੇ ਜਵਾਨੀ ਦੇ ਨਸ਼ੇ ਵਿਚ ਚੂਰ ਹੋ ਜਾਏ, ਸ਼ਰਾਬੀ ਹੋ ਜਾਏ, ਨਸ਼ਈ ਹੋ ਜਾਏ, ਕਹਿੰਦੇ ਹਨ, ਉਦੋਂ ਇਸੇ ਤਰ੍ਹਾਂ ਲੋਕਾਂ ਦੇ ਘਰ ਲੁੱਟੇ ਜਾਂਦੇ ਹਨ। ਬਾਬਾ ਜੀ ! ਇਹ ਏਮਨਾਬਾਦ ਕਿਉਂ ਲੁੱਟਿਆ ਗਿਆ ? ਕਹਿਣ ਲੱਗੇ ਇਕ ਪਾਸੇ ਸਨ ਪਠਾਨ ਤੇ ਦੂਜੇ ਪਾਸੇ ਸਨ ਮੁਗ਼ਲ। ਬਾਬਾ ਜੀ ਕਹਿੰਦੇ ਹਨ ਕਿ ਮੈਂ ਦੇਖਿਆ ਹੈ ਅੱਖਾਂ ਨਾਲ ਦੋਨੋਂ ਪਾਸੇ ਜੰਗ ਹੋਈ। ਇਕਨਾਂ ਦੇ ਕੋਲ ਸਨ ਤੋਪਾਂ ਤੇ ਇਕਨਾਂ ਦੇ ਕੋਲ ਸਨ

ਪੁਰਾਣੀਆਂ ਬੰਦੂਕਾਂ। ਬਾਬਾ ਜੀ ਕਹਿੰਦੇ ਹਨ ਏਮਨਾਬਾਦ ਦੇ ਪਠਾਨੋਂ ! ਜੇ ਕਿਤੇ ਤੁਸੀਂ ਸ਼ਸਤਰਾਂ ਦੀ ਤਿਆਰੀ ਕੀਤੀ ਹੁੰਦੀ, ਮੁਗ਼ਲਾਂ ਦੀਆਂ ਤੋਪਾਂ ਦਾ ਮੁਕਾਬਲਾ ਤੁਸੀਂ ਕਰਦੇ ਪਰ ਤੁਹਾਡੇ ਹੱਥਾਂ ਵਿਚ ਤਾਂ ਕਿਰੜ-ਕਿਰੜ ਕਰਦੀਆਂ ਜਿਵੇਂ ਨਿੱਕੇ ਪਟਾਕੇ ਚੱਲਦੇ ਹਨ, ਇਸ ਤਰ੍ਹਾਂ ਦੀਆਂ ਬੰਦੂਕਾਂ ਹਨ। ਤੁਸੀਂ ਤੋਪਾਂ ਦਾ ਮੁਕਾਬਲਾ ਕਿਵੇਂ ਕਰੋਗੇ? ਜੇ ਤੋਪਾਂ ਦਾ ਮੁਕਾਬਲਾ ਕਰਨ ਦੀ ਤਿਆਰੀ ਕੀਤੀ ਹੁੰਦੀ ਤਾਂ ਸ਼ਾਇਦ ਏਮਨਾਬਾਦ ਦੀਆਂ ਗਲੀਆਂ ਵਿਚ ਵੈਣ ਨਾ ਪੈਂਦਾ। ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਕਿਹਾ-

*ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥*
*ਓਨ੍ਹੀ ਤੁਪਕ ਤਾਣਿ ਚਲਾਈ ਉਨ੍ਹੀ ਹਸਤਿ ਚਿੜਾਈ॥*

(ਅੰਗ ੪੧੮)

ਇਸ ਦਾ ਮਤਲਬ ਹੈ ਕਿ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਦੁਸ਼ਮਣ ਚੜ੍ਹ ਕੇ ਆਵੇ ਤੇ ਤੇਰੇ ਕੋਲ ਸ਼ਸਤਰਾਂ ਦੀ ਪੂਰੀ ਤਿਆਰੀ ਹੋਣੀ ਚਾਹੀਦੀ ਹੈ।-

*ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥*

(ਅੰਗ ੪੧੮)

ਗੁਰੂ ਨਾਨਕ ਸਾਹਿਬ ਦੇ ਘਰ ਵਿਚ ਚਾਰ ਗੱਲਾਂ ਨੂੰ ਚੇਤੇ ਰੱਖੋ। ਇਸ ਘਰ ਵਿਚ ਸਭ ਤੋਂ ਪਹਿਲੀ ਗੱਲ ਹੈ ਕਿ ਪ੍ਰੇਮ ਨਾਲ ਬਾਣੀ ਰਾਹੀਂ ਸਮਝਾਇਆ ਜਾਂਦਾ ਹੈ। ਜ਼ਾਲਮ ਨੂੰ ਵੀ ਸਮਝਾਉਂਦੇ ਹਨ। ਫਿਰ ਪਰਤ ਕੇ ਉਸ ਨੂੰ ਮਿਲ ਕੇ ਯਤਨ ਕਰਨਗੇ ਕਿ ਇਹ ਸਮਝ ਜਾਏ। ਜੇ ਨਾ ਸਮਝੇ, ਫਿਰ ਕਹਿੰਦੇ ਹਨ, ਤੀਜਾ ਕੰਮ ਕਰੋ ਕਿ ਆਪਣੇ ਤਨ ਦੀ ਕੁਰਬਾਨੀ ਦੇ ਦਿਉ। ਜਦੋਂ ਤਨ ਦੀ ਕੁਰਬਾਨੀ ਤੋਂ ਬਾਅਦ ਵੀ ਨਾ ਸਮਝੇ ਤਾਂ ਫਿਰ ਇਕ ਹੀਲਾ ਰਹਿੰਦਾ ਹੈ। ਜੇ ਬੰਦੇ ਨੂੰ ਸਮਝਾਉਣਾ ਹੈ ਤਾਂ ਕੇਵਲ ਤੇਗ਼ ਨਾਲ ਸਮਝਾਇਆ ਜਾਏ।

ਗੁਰੂ ਨਾਨਕ ਸਾਹਿਬ ਨੇ ਅੰਮ੍ਰਿਤ ਬਾਣੀ ਤੇ ਪ੍ਰੇਮ ਦੀ ਭਾਸ਼ਾ ਨਾਲ ਲੋਕਾਂ ਨੂੰ ਸਮਝਾਇਆ। ਗੁਰੂ ਅਰਜਨ ਦੇਵ ਜੀ ਸੱਚੇ ਪਾਤਿਸ਼ਾਹ ਨੇ ਗੁਰਬਾਣੀ ਕੀਰਤਨ ਤੇ ਗੁਰਮੁਖੀ ਦੇ ਪ੍ਰਚਾਰ ਰਾਹੀਂ ਸਮਝਾਇਆ। ਗੁਰੂ ਅਮਰਦਾਸ ਜੀ ਨੇ ਲੰਗਰ ਤੇ ਪੰਗਤ ਨੂੰ ਇਕ ਕਰਕੇ ਸੰਗਤਾਂ ਨੂੰ ਇਕ ਥਾਂ 'ਤੇ ਬਿਠਾ ਕੇ ਨਫ਼ਰਤ ਦੂਰ ਕਰਨ ਦਾ ਯਤਨ ਕੀਤਾ। ਗੁਰੂ ਰਾਮਦਾਸ ਜੀ ਨੇ ਗੁਰੂ ਦੇ ਚੱਕ ਦਾ ਮੁੱਢ ਬੰਨ੍ਹ ਕੇ ਲੋਕਾਂ ਵਿਚ ਦਵੈਸ਼ ਤੋੜਨ ਦਾ ਯਤਨ ਕੀਤਾ। ਪਰ ਜ਼ਾਲਮਾਂ ਪਾਸੋਂ ਗੁਰੂ ਘਰ ਦੀ ਇਸ ਚੜ੍ਹਦੀ ਹੋਈ ਕਲਾ ਨੂੰ ਦੇਖਕੇ ਜਰਿਆ ਨਾ ਗਿਆ ਤੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਤਨ ਦਾ ਠੀਕਰਾ ਭੰਨ ਦਿੱਤਾ ਕਿ ਸ਼ਾਇਦ ਜ਼ਾਲਮ ਨੂੰ ਹੋਸ਼ ਆ ਜਾਏ। ਜਦੋਂ ਸਾਹਿਬ ਗੁਰੂ ਅਰਜਨ ਸਾਹਿਬ ਨੂੰ ਸ਼ਹੀਦ ਕੀਤਾ ਤੇ ਫਿਰ ਵੀ ਜ਼ਾਲਮ ਨਾ ਸਮਝਿਆ ਤਾਂ ਫਿਰ ਮੇਰੇ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਕਿਰਪਾਨਾਂ ਪਾਈਆਂ ਤੇ ਚਾਰ ਜੰਗਾਂ ਵਿਚ ਤੇਗ਼ ਵਾਹ ਕੇ ਜ਼ਾਲਮ ਦੇ ਮੂੰਹ ਨੂੰ ਤੋੜ ਕੇ ਰੱਖ ਦਿੱਤਾ। ਉਨ੍ਹਾਂ ਨੂੰ ਸਭ ਤੋਂ ਪਹਿਲਾਂ ਅਸੀਂ ਯਾਦ ਕਰਦੇ ਹਾਂ ਜਿਨ੍ਹਾਂ ਨੇ ਸ਼ਸਤਰ ਚਲਾਏ।

ਗੁਰੂ ਅਰਜਨ ਦੇਵ ਜੀ ਦੇ ਕੋਲ ਸਿੱਖ ਆਏ— ਇਕ ਭਾਈ ਪਰਾਗੂ ਤੇ ਦੂਜਾ ਭਾਈ ਜੈਤਾ। ਉਹਨਾਂ ਦੋਨਾਂ ਕਿਹਾ ਮਹਾਰਾਜ ! ਦੇਖੋ ਕਦੀ ਨੂਰ ਦੀਨ ਚੜ੍ਹ ਕੇ ਆ ਜਾਂਦਾ ਹੈ, ਕਦੀ ਸੁਲਹੀ ਚੜ੍ਹ ਕੇ ਆ ਜਾਂਦਾ ਹੈ, ਕਦੀ ਸੁਰਭੀ ਚੜ੍ਹ ਕੇ ਆ ਜਾਂਦਾ ਹੈ। ਕਹਿੰਦੇ ਹਨ, ਸਾਨੂੰ ਇਜਾਜ਼ਤ ਦਿਉ ਕਿ ਅਸੀਂ ਇਹਨਾਂ ਦਾ ਮੁਕਾਬਲਾ ਕਰੀਏ। ਮੇਰੇ ਗੁਰੂ ਅਰਜਨ ਦੇਵ ਜੀ ਕਹਿਣ ਲੱਗੇ, ਸਿੱਖੋ ! ਅਸੀਂ ਸ਼ਸਤਰ ਫੜਨੇ ਹਨ। ਮਹਾਰਾਜ ! ਕਦੋਂ ਫੜੋਗੇ ? ਦੋ ਸ਼ਬਦ ਕਹੇ, ਜਿਹੜੇ ਸਿੱਖਾਂ ਲਈ ਚੇਤੇ ਰੱਖਣ ਵਾਲੇ ਸਨ। ਕਹਿਣ ਲੱਗੇ, ਭਾਈ ! ਅਸੀਂ ਸ਼ਸਤਰ ਫੜਨੇ ਹਨ, ਹਰਿਗੋਬਿੰਦ ਦੇ ਰੂਪ ਵਿਚ ਸ਼ਸਤਰ ਫੜਾਂਗੇ। ਅਸੀਂ ਸ਼ਬਦ ਨੂੰ ਪ੍ਰੀਤ ਕਰਕੇ ਪੀਰ ਦੀ ਪੀਰੀ ਖਿੱਚ ਲੈਣੀ ਹੈ ਤੇ ਸ਼ਸਤਰ ਨੂੰ ਪਿਆਰ ਕਰਕੇ ਮੀਰ ਦੀ ਮੀਰੀ ਖਿੱਚ ਲੈਣੀ ਹੈ। ਮੀਰ ਦਾ ਅਰਥ ਹੈ ਬਾਦਸ਼ਾਹ ਤੇ ਪੀਰ ਦਾ ਅਰਥ ਹੈ ਰੂਹਾਨੀਅਤ ਵਿਚ ਪੁੱਗਿਆ ਹੋਇਆ।

ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਬੈਠੇ ਹਨ। ਇਕ ਅਦੀਬ ਕਹਿੰਦਾ ਹੈ ਕਿ ਜਦੋਂ ਲਾਟਾਂ ਬੱਲਦੀਆਂ ਪਈਆਂ ਹਨ, ਸੀਸ ਵਿਚ ਰੇਤਾ ਪੈਂਦਾ ਪਿਆ ਹੈ, ਉਬਲਦੀ ਦੇਗ ਵਿਚ ਬੈਠੇ ਹਨ ਤੇ ਪਾਂਧੀ ਨਨਕਾਨਵੀ ਸਾਹਿਬ ਨੇ ਇਕ ਬਚਨ ਕਿਹਾ। ਉਹ ਕਹਿੰਦਾ ਹੈ ਸਿੱਖੋ ! ਕਦੀ ਦੇਖੋ ਗੁਰੂ ਅਰਜਨ ਦੇਵ ਜੀ ਦਾ ਹਿਰਦਾ। ਤੱਤੀ ਤੱਵੀ 'ਤੇ ਬੈਠੇ ਸੀਸ ਵਿਚ ਰੇਤਾ ਪੈਂਦਾ ਪਿਆ ਹੈ, ਉਬਲਦੀ ਦੇਗ ਵਿਚ ਬੈਠੇ ਹਨ। ਕਹਿੰਦੇ ਹਨ, ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਇਹ ਕੌਣ ਹੈ ਜਿਹੜਾ ਇੰਨੀ ਅੱਗ ਵਿਚ ਬੈਠ ਕੇ ਵੀ ਉਸ ਦਾ ਅੰਦਰ ਨਹੀਂ ਤੱਪਦਾ। ਉਹਨਾਂ ਨੇ ਸ਼ਬਦਾਂ ਦੀਆਂ ਚਾਰ ਪੰਗਤੀਆਂ ਕਹੀਆਂ, ਮੈਨੂੰ ਬੜੀਆਂ ਭਾਈਆਂ। ਕਹਿਣ ਲੱਗੇ–

*ਜਿਸ ਦੇ ਸੀਸ 'ਤੇ ਕਦੀ ਸੀ ਕਲਸ਼ ਝੁੱਲਦੇ,*
*ਗਰਮ ਬਾਲੂ ਦੇ ਕੜਛੇ ਪੁਆ ਰਿਹਾ ਸੀ।*
*ਉਹ ਕਈ ਪਹਿਰ ਅੰਗਿਆਰਾਂ ਦਾ ਸੇਕ ਸਹਿ ਕੇ*
*ਸ਼ਾਂਤਮਈ ਦੇ ਪੂਰਨੇ ਪਾ ਰਿਹਾ ਸੀ।*
*ਖਾ ਕੇ ਦੇਗ ਦੇ ਵਿਚ ਉਬਾਲਿਆਂ ਨੂੰ*
*ਫਿਰ ਵੀ ਸਤਿਨਾਮ ਵਾਹਿਗੁਰੂ ਗਾ ਰਿਹਾ ਸੀ।*
*ਉਹ ਸੀਨਾ ਤੱਪਦਾ ਜੱਗ ਦਾ ਠਾਰਨੇ ਨੂੰ*
*ਤਨ ਆਪਣਾ ਸਾੜ ਵਿਖਾ ਰਿਹਾ ਸੀ।*
*ਸੰਗਤੇ ਕਹਿਣਾ ਸੌਖਾ ਤੇ ਸੁਣਨਾ ਵੀ ਬੜਾ ਸੌਖਾ,*
*ਔਖੀ ਗੱਲ ਹੈ ਅਮਨ ਕਮਾਉਣ ਵਾਲੀ।*
*ਉਏ ਇਹ ਤਾਂ ਆਤਮਾ ਹੀ ਕੇਵਲ ਰੱਬ ਦੀ ਸੀ*
*ਤੱਤੀ ਤੱਵੀ 'ਤੇ ਸੁਖਮਨੀ ਗਾਉਣ ਵਾਲੀ।*

ਇਕ ਉਰਦੂ ਦਾ ਅਦੀਬ ਕਹਿੰਦਾ ਹੈ ਕਿ ਹਜ਼ੂਰ ਕ੍ਰਿਪਾਲੂ ਨੇ ਮੇਹਰ ਕੀਤੀ। ਜਦੋਂ ਤੱਤੀ ਤਵੀ 'ਤੇ ਬੈਠੇ ਤਾਂ ਅੱਗ ਦੀਆਂ ਲਾਟਾਂ ਸਨ। ਚਾਰ ਚੁਫੇਰੇ ਉੱਚੀਆਂ ਦੀਵਾਰਾਂ ਸਨ ਤੇ ਗੁਰੂ ਅਰਜਨ ਦੇਵ ਜੀ ਦੇ ਮੁਖ ਦਾ ਬਚਨ ਸੀ ਜਿਸ ਨੂੰ ਅਦੀਬ ਨੇ ਆਪਣੇ ਅੱਖਰਾਂ ਦਾ ਜਾਮਾ ਦਿੱਤਾ। ਹਜ਼ੂਰ ਆਖਦੇ ਹਨ ਕਿ ਅੱਜ ਤਾਂ ਹਵੇਲੀ ਵਿਚ ਤੁਸੀਂ ਸਾਨੂੰ ਬੰਦ ਕਰੀ ਬੈਠੇ ਹੋ ਤੇ ਤੁਸੀਂ ਸੋਚਦੇ ਹੋ ਕਿ ਮੇਰੇ ਅੰਦਰ ਦੀ ਆਤਮਾ ਨੂੰ ਸਾੜਨਾ ਹੈ, ਪਰ ਸ਼ਾਇਦ ਤੁਹਾਨੂੰ ਪਤਾ ਨਹੀਂ ਕਿ ਮੇਰੇ ਤਨ ਨੂੰ ਤਾਂ ਤੁਸੀਂ ਸਾੜ ਸਕਦੇ ਹੋ, ਪਰ ਮੇਰੇ ਅੰਦਰ ਦੀ ਆਵਾਜ਼ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹੈ। ਉਸ ਆਵਾਜ਼ ਨੇ ਜੁੱਗੋ ਜੁੱਗ ਅਟੱਲ ਰਹਿਣਾ ਹੈ। ਤੁਹਾਡੀ ਤਵੀ ਨੇ ਮੇਰੀ ਆਵਾਜ਼ ਨੂੰ ਸਾੜ ਨਹੀਂ ਸਕਣਾ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਤੱਤੀ ਤਵੀ ਤੋਂ ਬਾਅਦ ਸਮੇਂ ਨੇ ਕਰਵਟ ਲੈਣੀ ਹੈ। ਸੰਗਤਾਂ ਵਿਚ ਇਕ ਨਵਾਂ ਚਾਅ ਪੈਦਾ ਹੋਵੇਗਾ। ਮੇਰੀ ਆਵਾਜ਼ ਨੂੰ ਅੱਗ ਦੀਆਂ ਲਾਟਾਂ ਵਿਚ ਰੋਕਣ ਵਾਲਿਉ ! ਜਦੋਂ ਮੇਰੇ ਪੁੱਤਰ ਨੇ ਹੱਥ ਵਿਚ ਤਲਵਾਰ ਫੜੀ ਤੇ ਮੈਨੂੰ ਤੱਤੀ ਤਵੀ 'ਤੇ ਬਿਠਾਉਣ ਵਾਲਿਉ ! ਤੁਸੀਂ ਮੇਰੇ ਪੁੱਤਰ ਦੀ ਤਲਵਾਰ ਦੀ ਝਾਲ ਝੱਲ ਨਹੀਂ ਸਕਣੀ। ਉਥੇ ਉਰਦੂ ਦੇ ਅਦੀਬ ਨੇ ਸ਼ਬਦ ਕਿਹਾ-

*ਮੇਰੀ ਸਦਾ ਕੋ ਦਬਾਨਾ ਤੋਂ ਮੁਮਕਿਨ ਹੈ,*
*ਮਗਰ ਬਦਲਤੇ ਵਕਤ ਕੀ ਰਫ਼ਤਾਰ ਕੋ ਕੌਨ ਰੋਕੇਗਾ?*
*ਓਏ ਮੇਰੇ ਖ਼ਿਆਲੋਂ ਕੀ ਪਰਵਾਜ਼ ਰੋਕਨੇ ਵਾਲੋ!*
*ਮੇਰੇ ਹਰਿਗੋਬਿੰਦ ਕੀ ਤਲਵਾਰ ਕੌਨ ਰੋਕੇਗਾ?*

ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਤਖ਼ਤ ਬਣਾਇਆ ਜਿਸ ਨੂੰ ਅਕਾਲ ਤਖ਼ਤ ਕਹਿੰਦੇ ਹਨ। ਦਾਤਾਰ ਜੀ ਬੈਠੇ ਹਨ। ਕਹਿਣ ਲੱਗੇ, ਸਿੱਖੋ ! ਅੱਜ ਤੋਂ ਬਾਅਦ ਮੈਨੂੰ ਸੋਹਣੇ ਜਵਾਨ ਚਾਹੀਦੇ ਹਨ। ਮੈਨੂੰ ਸੋਹਣੇ ਸ਼ਸਤਰ ਚਾਹੀਦੇ ਹਨ। ਮੈਨੂੰ ਸੋਹਣੇ ਘੋੜੇ ਚਾਹੀਦੇ ਹਨ। ਉਸ ਵੇਲੇ ਸ਼ਬਦ ਕਿਹਾ, ਤੁਸੀਂ ਮੱਤ ਸੋਚਣਾ ਕਿ ਇਕ ਪਾਸੇ ਇਕ ਵੱਡੀ ਹਕੂਮਤ ਹੈ ਤੇ ਅਸੀਂ ਮੁੱਠੀ ਭਰ ਹਾਂ। ਹਜ਼ੂਰ ਨੇ ਕਿਹਾ, ਜਿੰਨੇ ਵੀ ਦਰਿਆ ਨਿਕਲਦੇ ਹਨ, ਛੋਟੇ ਸੋਮਿਆਂ ਵਿਚੋਂ ਨਿਕਲਦੇ ਹਨ ਤੇ ਜਿਸ ਦਿਨ ਫੱਟ ਕੇ ਬਾਹਰ ਨਿਕਲ ਜਾਣ, ਉਸ ਦਿਨ ਇੰਨੇ ਕੁ ਵੱਧ ਜਾਂਦੇ ਹਨ ਕਿ ਦੁਨੀਆਂ ਦੀ ਤਾਕਤ ਉਹਨਾਂ ਨੂੰ ਰੋਕ ਨਹੀਂ ਸਕਦੀ। ਕਹਿਣ ਲੱਗੇ, ਜਦੋਂ ਅੱਗ ਲਾਉਣੀ ਹੋਵੇ ਤਾਂ ਇਕ ਨਿੱਕੀ ਜਿਹੀ ਤੀਲੀ ਵੀ ਸ਼ਹਿਰ ਨੂੰ ਸਾੜ ਸਕਦੀ ਹੈ, ਤੁਸੀਂ ਤਾਂ ਉਹ ਸਿੱਖ ਹੋ ਜਿਨ੍ਹਾਂ ਦਾ ਹਿਰਦਾ ਕੁਝ ਦਿਨ ਪਹਿਲਾਂ ਤੱਤੀ ਤਵੀ 'ਤੇ ਭੁੰਨਿਆ ਗਿਆ ਹੈ। ਜਦੋਂ ਇੰਨੇ ਸ਼ਬਦ ਕਹੇ ਤਾਂ 500 ਨੌਜਵਾਨ ਇਕੋ ਦੱਮ ਉੱਠ ਕੇ ਖੜੇ ਹੋਏ ਤੇ ਕਹਿੰਦੇ ਹਨ, ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ! ਇਕ ਕ੍ਰਿਪਾ ਕਰੀਂ ਛੇ ਮਹੀਨੇ ਬਾਅਦ ਤਨ ਢੱਕਣ ਨੂੰ ਇਕ ਕੁੜਤਾ ਦੇ ਦੇਵੀਂ ਤੇ ਦੋ ਵੇਲੇ ਦਾ ਸੁੱਕਾ-ਮਿੱਸਾ ਪ੍ਰਸ਼ਾਦਾ ਦੇ ਦੇਵੀਂ, ਅਸਾਂ ਹੁਣ ਪਰਤ ਕੇ ਘਰ ਨਹੀਂ ਜਾਣਾ। ਅੱਜ ਤੋਂ ਬਾਅਦ ਇਹ ਤਨ ਤੇਰਾ ਹੈ। ਜਿੱਥੇ ਲੋੜ ਪਈ ਇਸ ਨੂੰ ਭੰਨ ਦੇਈਂ।

ਸਭ ਤੋਂ ਪਹਿਲਾਂ ਅਸੀਂ ਉਹਨਾਂ ਨੂੰ ਯਾਦ ਕਰਦੇ ਹਾਂ ਜਿਨ੍ਹਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਲਲਕਾਰ 'ਤੇ ਪਹਿਲਾਂ ਤੇਗ਼ ਫੜੀ। ਉਸ ਵੇਲੇ ਉਹ ਦੋ ਢਾਡੀ ਨਾਲ ਲੈ ਕੇ ਆਏ— ਭਾਈ ਨੱਥਾ ਤੇ ਭਾਈ ਅਬਦੁੱਲਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਦੋ ਕਿਰਪਾਨਾਂ ਬਾਬਾ ਬੁੱਢਾ ਸਾਹਿਬ ਨੇ ਪਹਿਨਾਈਆਂ। ਬਾਬੇ ਬੁੱਢੇ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਸ਼ਸਤਰ ਵਿੱਦਿਆ ਸਿਖਾਈ। ਦੋ ਕਿਰਪਾਨਾਂ ਹਨ ਇਕ ਮੀਰੀ ਦੀ ਇਕ ਪੀਰੀ ਦੀ।

ਕਈ ਸਾਡੇ ਲੋਕ ਸਵਾਲ ਕਰਦੇ ਹਨ ਕਿ ਕਿਰਪਾਨ ਭੇਟ ਕਿਉਂ ਕਰਦੇ ਹਨ ? ਇਹ ਕਿਰਪਾਨ ਮੀਰੀ ਦੀ ਨਹੀਂ, ਇਹ ਕਿਰਪਾਨ ਪੀਰੀ ਦੀ ਹੈ। ਪੀਰੀ ਦਾ ਸੰਬੰਧ ਰੂਹਾਨੀਅਤ ਨਾਲ ਹੈ। ਰੂਹਾਨੀਅਤ ਦਾ ਸੰਬੰਧ ਸ਼ਬਦ ਨਾਲ ਹੈ ਤੇ ਜਦੋਂ ਦੇਗ ਨੂੰ ਕਿਰਪਾਨ ਭੇਟ ਕੀਤੀ ਜਾਂਦੀ ਹੈ ਤਾਂ ਪੀਰੀ ਦੀ ਤਲਵਾਰ ਭੇਟ ਕੀਤੀ ਜਾਂਦੀ ਹੈ। ਦੋ ਕਿਰਪਾਨਾਂ ਪਾਈਆਂ। ਨੱਥਾ ਤੇ ਅਬਦੁੱਲਾ ਦੋਨੋਂ ਭਰਾ ਇਕ ਨੇ ਸਰੰਗੀ ਫੜੀ ਤੇ ਇਕ ਨੇ ਢੱਡ ਫੜੀ। ਗੁਰੂ ਹਰਿਗੋਬਿੰਦ ਸਾਹਿਬ ਦੀਆਂ ਕਿਰਪਾਨਾਂ ਪਾਈਆਂ ਦੇਖ ਕੇ ਉਹਨਾਂ ਨੇ ਮੁਖ਼ਾਤਬ ਕੀਤਾ ਹਿੰਦੁਸਤਾਨ ਦੇ ਤਖ਼ਤ ਦੇ ਮਾਲਕ ਨੂੰ ਤੇ ਸ਼ਬਦ ਵਰਤੇ-

*ਦੋ ਤਲਵਾਰਾਂ ਬੱਧੀਆ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜ਼ੀਰ ਦੀ।*
*ਕੀਮਤ ਬਾਹਾਂ ਕੋਟ ਗੜ੍ਹ ਦਰਵਾਜ਼ਾ ਬਲਖ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਾਲ ਮਾਰ ਦੁਸਟਾਂ ਕਰੇ ਤਗੀਰ ਦੀ।*

ਅਖ਼ੀਰ ਵਿਚ ਕਹਿਣ ਲੱਗੇ-

*ਪੱਗ ਤੇਰੀ ਕੀ ਜਹਾਂਗੀਰ ਦੀ।*

ਦੋ ਕਿਰਪਾਨਾਂ ਦੀ ਪਹਿਲੀ ਵਾਰ ਨੱਥੇ ਤੇ ਅਬਦੁੱਲੇ ਨੇ ਗਾਈ। ਉਹਨਾਂ ਨੇ ਤੇਗ਼ ਵਾਹੁਣ ਦੀ ਗੱਲ ਕੀਤੀ। ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਕਿਰਪਾਨਾਂ ਪਾਈਆਂ। ਅੱਜ ਅਸੀਂ ਕਹਿੰਦੇ ਹਾਂ, ਕੀ ਸ਼ਸਤਰ ਧਾਰਨ ਕਰਨੇ ਜ਼ਰੂਰੀ ਹਨ? ਹਿੰਦੁਸਤਾਨ ਦੀ ਧਰਤੀ ਨੇ ਸਿਧਾਂਤ ਦਿੱਤਾ ਹੈ-

*ਅਹਿੰਸਾ ਪਰਮੋ ਧਰਮਾ॥*

ਸਿਆਣੇ ਵਿਦਵਾਨ ਕਹਿੰਦੇ ਹਨ, ਜਿਸ ਦਿਨ ਲੋੜ ਪੈਂਦੀ ਹੈ ਸ਼ਸਤਰ ਦੀ ਉਸ ਦਿਨ ਇਸ ਦੀ ਵਰਤੋਂ ਨਾਲ ਕੋਈ ਵੀ ਬਾਬੇ ਨਾਨਕ ਦੇ ਘਰ ਦੀ ਫੁਲਵਾੜੀ ਨੂੰ ਉਜਾੜ ਨਹੀਂ ਸਕੇਗਾ। ਗੁਰੂ ਹਰਿਗੋਬਿੰਦ ਸਾਹਿਬ ਨੇ ਚਾਰ ਜੰਗਾਂ ਲੜੀਆਂ। ਭਾਈ ਬੱਲੂ ਤੇ ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਸ਼ਹੀਦ ਹੋਏ ਹਨ। ਮੇਰੇ ਗੁਰੂ ਹਰਿਗੋਬਿੰਦ ਸਾਹਿਬ ਹੱਥੀਂ ਉਸ ਦਾ ਸਸਕਾਰ ਕਰਦੇ ਹਨ। ਭਾਈ ਮੋਹਨ ਸ਼ਹੀਦ ਹੋਏ ਹਨ। ਭਾਈ ਗੋਪਾਲ ਸ਼ਹੀਦ ਹੋਏ ਹਨ। ਅਨੇਕਾਂ ਸਿੱਖ ਸ਼ਹੀਦ ਹੋਏ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਚਾਰੇ ਜੰਗਾਂ ਵਿਚ ਲੜਨ ਵਾਲਿਆਂ ਨੂੰ ਸੀਨੇ

ਨਾਲ ਲਾਇਆ ਤੇ ਆਪ ਅਰਦਾਸ ਕਰਕੇ ਕਿਹਾ, ਹੇ ਗੁਰੂ ਨਾਨਕ ਸਾਹਿਬ ! ਜਿਨ੍ਹਾਂ ਨੇ ਤੇਰੇ ਬਾਗ਼ ਦੀ ਹਿਫ਼ਾਜ਼ਤ ਲਈ ਤੇਗ਼ ਵਾਹੀ ਹੈ, ਕ੍ਰਿਪਾ ਕਰਕੇ ਉਹਨਾਂ ਨੂੰ ਆਪਣੇ ਚਰਨਾਂ ਵਿਚ ਥਾਂ ਦੇਵੀਂ। ਪਹਿਲਾਂ ਉਹਨਾਂ ਨੂੰ ਸਿਮਰਿਆ ਜਿਨ੍ਹਾਂ ਤੇਗ਼ ਵਾਹੀ। ਆਪ ਜੀ ਨੂੰ ਪਤਾ ਹੋਵੇ ਕਿ ਇਹਨਾਂ ਦੇ ਗੁਰੂ ਦਾ ਨਾਮ ਸੀ ਸਮਰਥ ਰਾਮਦਾਸ। ਸਮਰਥ ਰਾਮਦਾਸ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲੇ ਗੜ੍ਹਵਾਲ ਦੇ ਇਲਾਕੇ ਵਿਚ। ਸਤਿਗੁਰੂ ਨੇ ਦੋ ਕਿਰਪਾਨਾਂ ਪਾਈਆਂ ਸਨ। ਇਸ ਨੇ ਸਵਾਲ ਕੀਤਾ ਕਿ ਹਮਨੇ ਤੋ ਯਹ ਸੁਨਾ ਥਾ ਕਿ ਗੁਰੂ ਨਾਨਕ ਸਾਹਿਬ ਇਕ ਤਿਆਗੀ ਸਾਧੂ ਥੇ ਔਰ ਆਪ ਤੋ ਗ੍ਰਹਿਸਤੀ ਭੀ ਹੈਂ। ਗੁਰੂ ਹੋ ਕਰ ਆਪ ਸ਼ਸਤਰਧਾਰੀ ਭੀ ਹੈਂ।

ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਦੀ ਭਾਸ਼ਾ ਵਿਚ ਉੱਤਰ ਦਿੱਤਾ। ਕਹਿਣ ਲੱਗੇ ਕਿ ਗੁਰੂ ਨਾਨਕ ਨੇ ਮਾਇਆ ਤਿਆਗੀ ਥੀ, ਦੁਨੀਆਂ ਨਹੀਂ ਤਿਆਗੀ। ਉਹ ਕਹਿੰਦਾ ਹੈ, ਮੈਂ ਸਮਝਿਆ ਨਹੀਂ। ਗੁਰੂ ਜੀ ਕਹਿੰਦੇ ਹਨ ਕਿ ਦੁਨੀਆਂ ਨੂੰ ਛੱਡ ਕੇ ਨਹੀਂ ਗਏ, ਦੁਨੀਆਂ ਦੇ ਦੁੱਖ ਤੇ ਸੁੱਖ ਵਿਚ ਆਪਣੀ ਸਾਂਝ ਪਾਈ ਹੈ। ਉਹਨਾਂ ਸ਼ਬਦ ਵਰਤਿਆ-

*ਜ਼ਾਹਰਾ ਹਮਾਰੇ ਪਾਸ ਮੀਰੀ ਹੈ ਔਰ ਬਾਤਨ ਹਮਾਰੇ ਪਾਸ ਪੀਰੀ ਹੈ।*

ਬਾਤਨ ਦਾ ਅਰਥ ਹੁੰਦਾ ਹੈ ਗੱਲਾਂ ਕਰਨਾ। ਇਸ ਦਾ ਅਰਥ ਕਰਾਂਗੇ ਕਿ ਜ਼ਾਹਰਾ ਤੌਰ 'ਤੇ ਅਸੀਂ ਅਮੀਰ ਦਿੱਸਦੇ ਹਾਂ ਪਰ ਗੱਲਾਂ ਨਾਲ ਅਸੀਂ ਫ਼ਕੀਰ ਹਾਂ। ਇੱਥੇ ਬਾਤਨ ਸ਼ਬਦ ਅਰਬੀ ਦਾ ਹੈ। ਬਾਤਨ ਦਾ ਅਰਥ ਹੁੰਦਾ ਹੈ ਗੁਪਤ। ਕਹਿਣ ਲੱਗੇ ਕਿ ਜ਼ਾਹਰਾ ਤੌਰ 'ਤੇ ਅਸੀਂ ਅਮੀਰ ਹਾਂ ਪਰ ਸਾਡੇ ਅੰਦਰ ਫ਼ਕੀਰੀ ਤੋਂ ਬਿਨਾਂ ਕੁਝ ਨਹੀਂ। ਗੁਰੂ ਹਰਿਗੋਬਿੰਦ ਸਾਹਿਬ ਕਹਿੰਦੇ ਹਨ ਜਿਹੜੇ ਸ਼ਸਤਰ ਅਸੀਂ ਪਾਏ ਹਨ,

*ਯੇ ਮਜ਼ਲੂਮ ਕੀ ਰੱਖਿਆ ਔਰ ਜਰਵਾਣੇ ਕੀ ਭਖਿਆ॥*

ਇਹ ਸ਼ਬਦ ਸਨ ਕਿ ਮਜ਼ਲੂਮ ਦੀ ਰਾਖੀ ਲਈ ਤੇਗ਼ ਫੜੀ ਹੈ ਤੇ ਜੇ ਕੋਈ ਜਰਵਾਣਾ ਚੜ੍ਹ ਕੇ ਆਵੇ ਤਾਂ ਉਸ ਦਾ ਮੂੰਹ ਬੰਦ ਕਰਨ ਲਈ ਫੜੀ ਹੈ।

ਸਮਾਂ ਆਇਆ। ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਮੇਰੇ ਗੁਰੂ ਤੇਗ਼ ਬਹਾਦਰ ਜੀ ਨੇ ਤੇਗ਼ ਵਾਹੀ। ਗੁਰੂ ਤੇਗ਼ ਬਹਾਦਰ ਜੀ ਨੇ ਤਿਆਗ ਮੱਲ ਬਣ ਕੇ ਇੰਨੀ ਤੇਗ਼ ਵਾਹੀ ਕਿ ਮਨੌਤ ਹੈ ਕਿ ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਨੇ ਖ਼ਿਤਾਬ ਦਿੱਤਾ, ਤਿਆਗ ਮੱਲ ਨਹੀਂ, ਮੇਰਾ ਪੁੱਤਰ ਤੇਗ਼ ਬਹਾਦਰ ਹੈ। ਇਕ ਵਿਦਵਾਨ ਨੇ ਤੇਗ਼ ਦੇ ਅਰਥ ਬੜੇ ਸੋਹਣੇ ਕੀਤੇ ਹਨ। ਗੁਰੂ ਤੇਗ਼ ਬਹਾਦਰ ਚਾਂਦਨੀ ਚੌਂਕ ਗਏ। ਸ਼ਹਾਦਤ ਵਾਲਾ ਦਿਨ ਆ ਗਿਆ। ਤਿਆਗ ਮੱਲ ਤੇ ਤੇਗ਼ ਬਹਾਦਰ ਵੀ ਹਨ। ਤਿਆਗ ਮੱਲ ਇੰਨੇ ਹਨ ਕਿ ਜੇ ਲੋੜ ਪਵੇ, ਜੇਕਰ ਕੋਈ ਕਹੇ ਕਿ ਤੁਸੀਂ ਬਕਾਲੇ ਦੀ ਧਰਤੀ ਨੂੰ ਤਿਆਗ ਦੇਵੋ ਤੇ ਅਸੀਂ ਸਤਿਗੁਰੂ ਬਣਨਾ ਹੈ, ਤਾਂ ਸਤਿ ਬਚਨ ਕਹਿ ਦੇਣ। ਲੋੜ ਪਵੇ ਤਾਂ ਦੌਲਤ ਵੀ ਤਿਆਗ ਦੇਣੀ ਹੈ। ਲੋੜ ਪਵੇ ਪਿਆਰ ਦਾ ਮੋਹ ਵੀ ਤਿਆਗ ਦੇਣਾ ਹੈ। ਜੇ ਲੋੜ ਪਵੇ ਤਾਂ ਹੱਥ ਵਿਚ ਤੇਗ਼ ਵੀ ਫੜਨੀ ਹੈ। ਤੇਗ਼ ਚਲਾਉਂਦਿਆਂ ਵੀ ਤੇਗ਼ ਬਹਾਦਰ ਹਨ ਅਤੇ ਜੇਕਰ ਕੋਈ ਬਾਹਰੋਂ ਇਹਨਾਂ ਉੱਪਰ ਤੇਗ਼

ਚਲਾਉਣ ਲਈ ਆਉਣ ਤਾਂ ਜਰਨ ਲਈ ਵੀ ਤੇਗ਼ ਬਹਾਦਰ ਹਨ।

ਗੁਰੂ ਤੇਗ਼ ਬਹਾਦਰ ਬੈਠੇ ਹਨ ਚਾਂਦਨੀ ਚੌਂਕ ਵਿਚ। ਜਲਾਦ ਨੇ ਤੇਗ਼ ਤਿੱਖੀ ਕੀਤੀ। ਜਦੋਂ ਇਸ ਨੇ ਤੇਗ਼ ਤਿੱਖੀ ਕਰ ਲਈ ਤਾਂ ਸਾਹਿਬ ਦੇ ਸਾਹਮਣੇ ਚਮਕਦੀ ਤੇਗ਼ ਲੈ ਕੇ ਆਇਆ। ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ, ਐ ਜਲਾਦ ! ਮੱਤ ਸਮਝੀਂ ਕਿ ਤੇਰੀ ਚਮਕਦੀ ਤੇਗ਼ ਨੂੰ ਦੇਖਕੇ ਮੈਂ ਆਪਣਾ ਅਸੂਲ ਛੱਡ ਦੇਵਾਂਗਾ। ਕਹਿਣ ਲੱਗੇ ਕਿ ਔਰੰਗਜ਼ੇਬ ਨੂੰ ਕਹਿ ਦੇਈਂ ਕਿ ਜੇ ਉਹ ਤੇਗ਼ ਲੈ ਕੇ ਆਇਆ ਹੈ ਤਾਂ ਮੈਂ ਤੇਗ਼ ਬਹਾਦਰ ਹਾਂ। ਮੈਂ ਚਲਾਉਣ ਲੱਗਿਆਂ ਵੀ ਜਿੱਤ ਜਾਂਦਾ ਹਾਂ ਤੇ ਮੈਂ ਤੇਗ਼ ਖਾਣ ਲੱਗਿਆਂ ਵੀ ਜਿੱਤ ਜਾਂਦਾ ਹਾਂ। ਕਵੀ ਕਹਿਣ ਲੱਗਾ, ਸਾਹਿਬ ਨੇ ਸ਼ਬਦ ਵਰਤੇ-

*ਮੈਂ ਹਾਂ ਤੇਗ਼ ਤੇ ਕਢ ਲੈ ਤੇਗ਼ ਤੂੰ ਵੀ, ਇਕ ਦੋ ਨਹੀਂ ਪਰਖ ਲੈ ਸੌ ਤੇਗ਼ਾਂ।*
*ਉਏ ਮੈਨੂੰ ਲਕਬ ਹੈ ਤੇਗ਼ ਬਹਾਦਰੀ ਦਾ, ਮੇਰੇ ਸਾਹਵੇਂ ਨਹੀਂ ਸਕਦੀਆਂ ਹੋ ਤੇਗ਼ਾਂ।*
*ਮੈਂ ਤਾਂ ਜੰਮਦਿਆਂ ਤੇਗ਼ਾਂ ਦੀ ਛਾਂ ਮਾਣੀ, ਵੇਖ ਬਾਪੂ ਦੀਆਂ ਪਹਿਨੀਆਂ ਦੋ ਤੇਗ਼ਾਂ।*
*ਮੇਰੇ ਪਿਤਾ ਦੀ ਅਣਖ ਬਹਾਦਰੀ 'ਤੇ, ਰਿਹਾ ਪਰਖਦਾ ਤੇਰਾ ਪਿਉ ਤੇਗ਼ਾਂ।*
*ਹੁਣ ਵੀ ਵੇਖੇਗਾ ਆਉਂਦੇ ਭਵਿੱਖ ਅੰਦਰ, ਮੇਰੇ ਪੁੱਤਰ ਨੇ ਵਾਹੁਣੀਆਂ ਉਹ ਤੇਗ਼ਾਂ।*
*ਉਸਦੀ ਤੇਗ ਵਿਚੋਂ ਜਿਹੜੀ ਤੇਗ਼ ਨਿਕਲੂ, ਲੱਖਾਂ ਲਏਗੀ ਤੇਰੀਆਂ ਖੋਹ ਤੇਗ਼ਾਂ।*

ਗੁਰਮੁਖੋ ! ਗੁਰੂ ਤੇਗ਼ ਬਹਾਦਰ ਜੀ ਸ਼ਹੀਦ ਹੋ ਗਏ। ਗੁਰੂ ਕਲਗੀਧਰ ਸਾਹਿਬ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਹਨ। ਉਹਨਾਂ ਨੇ ਆਪਣੀ ਮਿਆਨ ਵਿਚੋਂ ਤੇਗ਼ ਕੱਢੀ। ਤੇਗ਼ ਨਾਲ ਪੰਜ ਸਿਰਾਂ ਦੀ ਮੰਗ ਕੀਤੀ। ਪੰਜਾਂ ਸਿਰਾਂ ਤੋਂ ਬਾਅਦ ਪੰਜ ਪਿਆਰਿਆਂ ਦਾ ਜਨਮ ਹੋਇਆ। ਪੰਜਾਂ ਪਿਆਰਿਆਂ ਤੋਂ ਬਾਅਦ ਇਕ ਲੜੀ ਸ਼ੁਰੂ ਹੋ ਗਈ ਜਿਨ੍ਹਾਂ ਨੇ ਤੇਗ਼ ਵਾਹੀ। ਗੁਰੂ ਕਲਗੀਧਰ ਜੀ ਕਹਿੰਦੇ ਹਨ ਕਿ ਸ਼ਸਤਰ ਤੋਂ ਬਿਨਾਂ, ਕੇਸ ਤੋਂ ਬਿਨਾਂ ਬੰਦਾ ਇਕ ਭੇਡ ਦੀ ਤਰ੍ਹਾਂ ਹੈ। ਜਿੱਥੇ ਮਰਜ਼ੀ ਇਸ ਨੂੰ ਕੰਨ ਫੜ ਕੇ ਲੈ ਜਾਉ। ਕਹਿਣ ਲੱਗੇ ਮੇਰੀ ਆਗਿਆ ਨੂੰ ਧਿਆਨ ਨਾਲ ਸੁਣੋ ਕਿ ਜਿਸ ਨੇ ਅੱਜ ਤੋਂ ਬਾਅਦ ਸਾਡੇ ਦਰਸ਼ਨਾਂ ਲਈ ਆਉਣਾ ਹੈ, ਉਹ ਸ਼ਸਤਰ ਤੇ ਕੇਸ ਤੋਂ ਬਿਨਾਂ ਨਾ ਆਵੇ।

ਪਹਿਲੀ ਤੇਗ਼ ਅੰਮ੍ਰਿਤਸਰ ਦੀ ਧਰਤੀ 'ਤੇ ਵਾਹੀ। ਗੁਰੂ ਕਲਗੀਧਰ ਦੇ ਵੇਲੇ ਪਹਿਲੀ ਤੇਗ਼ ਭੰਗਾਣੀ ਦੇ ਜੰਗ ਵਿਚ ਵਾਹੀ ਭਾਈ ਸਾਹਿਬ ਸਿੰਘ, ਭਾਈ ਮੋਹਕਮ ਸਿੰਘ ਤੇ ਭਾਈ ਹਿੰਮਤ ਸਿੰਘ ਜਿਨ੍ਹਾਂ ਨੂੰ ਚੇਤੇ ਕਰਦੇ ਹਾਂ, ਜਿਨ੍ਹਾਂ ਰੱਜ ਕੇ ਤੇਗ਼ ਵਾਹੀ। ਭਾਈ ਬਚਿੱਤਰ ਸਿੰਘ, ਭਾਈ ਉਦੈ ਸਿੰਘ, ਭਾਈ ਆਲਮ ਸਿੰਘ, ਭਾਈ ਕੋਠਾ ਸਿੰਘ, ਭਾਈ ਮਦਨ ਸਿੰਘ ਇਹ ਅਨੇਕਾਂ ਸਿੰਘ ਹਨ, ਜਿਨ੍ਹਾਂ ਨੇ ਚਮਕੌਰ ਵਿਚ ਤੇਗ਼ ਵਾਹੀ।

ਦਮਦਮਾ ਸਾਹਿਬ ਜਾਣ ਤੋਂ ਪਹਿਲਾਂ ਹਜ਼ੂਰ ਨੇ ਮੁਕਤਸਰ ਦਾ ਜੰਗ ਲੜਿਆ। ਖਿਦਰਾਣੇ ਦੀ ਢਾਬ 'ਤੇ ਉਹਨਾਂ ਨੂੰ ਚੇਤੇ ਕਰਦੇ ਹਾਂ, ਜਿਨ੍ਹਾਂ ਨੇ ਕਲਗੀ ਵਾਲੇ ਦੀ ਖ਼ਾਤਰ

ਰੱਜ ਕੇ ਤੇਗ਼ ਵਾਹੀ।

ਗੁਰੂ ਕਲਗੀਧਰ ਪਾਤਿਸ਼ਾਹ ਨੇ ਆਪਣੀ ਕ੍ਰਿਪਾ ਨਾਲ ਬਹਾਦਰ ਸ਼ਾਹ ਨੂੰ ਰਾਜ ਦਿਵਾਇਆ ਹੈ। ਬਹਾਦਰ ਸ਼ਾਹ ਨੇ ਪਾਤਿਸ਼ਾਹ ਨੂੰ ਸਵਾਲ ਕੀਤਾ ਕਿ ਤੁਹਾਡੇ ਕੋਲ ਕਰਾਮਾਤ ਕੀ ਹੈ ? ਗੁਰੂ ਕਲਗੀਧਰ ਜੀ ਨੇ ਕਿਹਾ, ਛੱਡ ਪਰਾਂ ਤੂੰ ਕਰਾਮਾਤ ਤੋਂ ਕੀ ਲੈਣਾ ਹੈ। ਖੈਹੜੇ ਪੈ ਗਿਆ ਕਿ ਦੱਸੋ ਕਿਹੜੀ ਕਰਾਮਾਤ ਹੈ ? ਸਾਹਿਬ ਨੇ ਇਕੋ ਦੱਮ ਗਾਤਰੇ ਪਈ ਕਿਰਪਾਨ ਦੇ ਮੁੱਠੇ 'ਤੇ ਹੱਥ ਪਾਇਆ ਤੇ ਖਿੱਚ ਕੇ ਕਹਿਣ ਲੱਗੇ, ਕਿਰਪਾਨ ਹੀ ਸਾਡੀ ਕਰਾਮਾਤ ਹੈ। ਡਰ ਗਿਆ, ਕਹਿੰਦਾ ਹੈ ਕਿਉਂ ? ਕਹਿਣ ਲੱਗੇ, ਇਸੇ ਕਿਰਪਾਨ ਨਾਲ ਤੇਰੇ ਭਰਾ ਨੂੰ ਵੱਢ ਕੇ ਤੈਨੂੰ ਤਖ਼ਤ ਦਿਵਾਇਆ ਹੈ ਤੇ ਤੈਨੂੰ ਵੱਢ ਕੇ ਕਿਸੇ ਹੋਰ ਨੂੰ ਤਖ਼ਤ 'ਤੇ ਬਿਠਾ ਸਕਦੇ ਹਾਂ। ਉਹ ਕਹਿੰਦਾ ਹੈ ਫ਼ਕੀਰ ਹੋ ਕੇ ਇੰਨੇ ਗੁੱਸੇ ਵਿਚ ? ਉਥੇ ਮੇਰੇ ਦਾਤੇ ਨੇ ਕਿਹਾ ਕਿ ਇਹ ਕਿਰਪਾਨ ਹੈ। ਤੇਰੀ ਕਿਰਪਾਨ ਉੱਠਦੀ ਹੈ ਗ਼ੁੱਸੇ ਵਿਚ ਤੇ ਸਿੱਖ ਦੀ ਕਿਰਪਾਨ ਉੱਠਦੀ ਹੈ ਕਰੁਣਾ ਵਿਚ। ਤੇਰੀ ਕਿਰਪਾਨ ਦੇ ਪਿੱਛੇ ਦੁਨੀਆਂ ਦੀਆਂ ਖ਼ੁਵਾਹਿਸ਼ਾਂ ਹਨ, ਪਰ ਸਾਡੀ ਕਿਰਪਾਨ ਦੇ ਪਿੱਛੇ ਦੁਨੀਆਂ ਦਾ ਸੁੱਖ ਹੈ। ਬਹਾਦਰ ਸ਼ਾਹ ਝੁੱਕਿਆ ਹੈ।

ਸਮਾਂ ਲੰਘਿਆ। ਬਾਬਾ ਬੰਦਾ ਸਿੰਘ ਬਹਾਦਰ ਆਇਆ ਹੈ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਚੱਲਿਆ ਤਾਂ ਹਜ਼ੂਰ ਨੇ ਪੰਜ ਤੀਰ ਦਿੱਤੇ। ਇਹ ਪੰਜਾਬ ਦੀ ਧਰਤੀ 'ਤੇ ਆਇਆ। ਗੁਰੂ ਕਲਗੀਧਰ ਦੀ ਕ੍ਰਿਪਾ ਲਈ। ਚੱਪੜ ਚਿੜੀ ਦੇ ਮੈਦਾਨ ਵਿਚ ਤੇਗ਼ ਵਾਹੀ। ਪਰਤ ਕੇ ਤੇਗ਼ ਦਾ ਇਤਿਹਾਸ ਅਜਿਹਾ ਸ਼ੁਰੂ ਹੋਇਆ ਕਿ ਸਿੱਖਾਂ ਦਾ ਰੋਜ਼ ਦਾ ਕੰਮ ਹੋ ਗਿਆ।-

*ਖ਼ਾਲਸਾ ਸੋ ਜੋ ਕਰੇ ਨਿਤ ਜੰਗ।*
*ਖ਼ਾਲਸਾ ਸੋ ਜੋ ਚੜ੍ਹੈ ਤੁਰੰਗ॥*

ਦੇਸ਼ ਦੀ ਆਜ਼ਾਦੀ ਲਈ ਤੇਗ਼ ਵਾਹੀ। ਗੁਰਮੁਖੋ ! ਦੇਸ਼ ਆਜ਼ਾਦ ਹੋਇਆ। ਕਰਤਾਰ ਸਿੰਘ ਸਰਾਭਾ, ਸ਼ਹੀਦ ਭਗਤ ਸਿੰਘ, ਊਧਮ ਸਿੰਘ ਵਰਗਿਆਂ ਨੂੰ ਚੇਤੇ ਰੱਖੋ। ਹਰੀ ਸਿੰਘ ਨਲੂਏ ਦੀ ਤੇਗ਼ ਨੂੰ ਚੇਤੇ ਰੱਖੋ। ਕਾਬਲ ਨੇ ਸਾਰੀ ਦੁਨੀਆਂ ਨੂੰ ਵਖ਼ਤ ਪਾਇਆ ਸੀ, ਪਰ ਕੇਵਲ ਇਕ ਹਰੀ ਸਿੰਘ ਜਰਨੈਲ ਸੀ, ਜਿਸ ਦੀ ਤੇਗ਼ ਸਾਹਮਣੇ ਅੱਜ ਵੀ ਕਹਿੰਦੇ ਹਨ,

*ਬੱਚਾ ਚੁੱਪ ਸ਼ਾ, ਹਰੀਆ ਰਾਗਲੇ।*

ਕਹਿੰਦੇ ਹਨ, ਬੇਟਾ ਚੁੱਪ ਕਰ ਜਾ, ਨਹੀਂ ਤਾਂ ਹਰੀਆ ਆ ਜਾਏਗਾ।

ਸਮਾਂ ਆਇਆ, ਭਾਵੇਂ ਅਸੀਂ ਲੋਕ ਭੁੱਲ ਗਏ ਹਾਂ, ਪਰ ਇਤਿਹਾਸ ਕਦੀ ਨਹੀਂ ਭੁੱਲੇਗਾ। 84 ਵਿਚ ਤੇਗ਼ ਵਾਹੀ। ਇਹ ਤਰੀਕਾ ਸੀ ਵੱਖਰਾ ਕਿ ਤੇਗ਼ ਵਾਹੀ ਕਿਸ ਤਰੀਕੇ ਨਾਲ। ਸਮਾਂ ਆ ਗਿਆ 31 ਅਕਤੂਬਰ ਦਾ, ਅੱਜ ਸਿੱਖ ਤੇਗ਼ ਲੈ ਕੇ ਤੁਰਿਆ ਹੈ ਤੇ ਤੇਗ਼ ਉਹ ਜਿੱਥੋਂ ਅਸੀਂ ਸ਼ੁਰੂਆਤ ਕੀਤੀ ਸੀ-

*ਪਗ ਤੇਰੀ ਕੀ ਜਹਾਂਗੀਰ ਦੀ।*

ਉਸ ਵੇਲੇ ਜਹਾਂਗੀਰ ਦਿੱਲੀ ਵਿਚ ਸੀ ਤੇ 84 ਵਿਚ ਉਸ ਵੇਲੇ ਦਾ ਹਾਕਮ ਸੀ ਦਿੱਲੀ 'ਤੇ ਇਕ ਮਾਈ। ਉਹਨਾਂ ਨੇ ਅੱਜ ਤੇਗ਼ ਦੀ ਥਾਂ 'ਤੇ ਫੜਿਆ ਸ਼ਸਤਰੀਏ। ਅੱਜ ਉਸ ਤੇਗ਼ ਫੜੀ। ਹਰਿਮੰਦਰ ਸਾਹਿਬ ਵਿਚ ਦੇਖਿਆ ਅਕਾਲ ਤਖ਼ਤ ਢਹਿ ਢੇਰੀ ਹੋਇਆ ਹੈ। ਕਹਿੰਦੇ ਹਨ, 31 ਅਕਤੂਬਰ ਦਾ ਦਿਨ ਆਇਆ। ਹਰਿਮੰਦਰ ਸਾਹਿਬ ਵਿਚ ਗੁਰੂ ਰਾਮਦਾਸ ਬੋਲੇ। ਹੁਕਮਨਾਮਾ ਆਇਆ–

ਸੋਰਠਿ ਮਹਲਾ ੩ ॥

*ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥*
*ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥*
*ਗੁਰਮੁਖਾ ਨੋ ਪਰਤੀਤ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥*

(ਅੰਗ ੬੩੭)

ਉਸ ਬੇਅੰਤ ਨੇ ਬੇਅੰਤ ਨੂੰ ਪ੍ਰੇਰਿਆ। ਉਹ ਪਕੜ ਕੇ ਤੇਗ਼ ਤੁਰਿਆ। ਸੀਨਾ ਵਿੰਨ੍ਹ ਕੇ ਰੱਖ ਦਿੱਤਾ ਤੇ ਅੱਜ ਤੱਕ ਅਸੀਂ ਉਸ ਨੂੰ ਅਰਦਾਸ ਵਿਚ ਯਾਦ ਕਰਾਂਗੇ ਜਿਨ੍ਹਾਂ ਨੇ ਤੇਗ਼ ਵਾਹੀ। ਉਹਨਾਂ ਨੇ ਅਣਖ ਨੂੰ ਕਾਇਮ ਰੱਖਿਆ। ਗੁਰਮੁਖੋ! ਉਸ ਤੇਗ਼ ਨੂੰ ਯਾਦ ਰੱਖੋ ਜਿਹੜੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਸ਼ੁਰੂ ਹੋਈ। ਹੋਈਆਂ ਬੇਅੰਤ ਭੁੱਲਾਂ ਸਾਧ ਸੰਗਤ ਕ੍ਰਿਪਾ ਕਰਕੇ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਦੇਖ ਕੇ ਅਣਡਿੱਠ ਕੀਤਾ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ ਜਿਨ੍ਹਾਂ ਗੁਰਮੁਖਾਂ ਨੇ-

*ਦੇਖ ਕੇ ਅਣਡਿੱਠ ਕੀਤਾ,*

ਦੇਖਿਆ ਤੇ ਦੇਖਣ ਤੋਂ ਬਾਅਦ ਉਹਨਾਂ ਨੂੰ ਅਣਡਿੱਠਾ ਕਰ ਦਿੱਤਾ। ਹਜ਼ੂਰ ਨੇ ਬਾਣੀ ਵਿਚ ਇਕ ਸ਼ਬਦ ਕਿਹਾ ਹੈ ਕਿ ਰੱਬ ਦੇ ਪਿਆਰੇ ਸੰਤ ਜਨ ਜਿਹੜੇ ਵਾਕਿਆ ਹੀ ਪ੍ਰਭੂ ਦੇ ਨਾਲ ਅਭੇਦ ਹਨ, ਉਹ ਕਦੀ ਵੀ ਗੱਪ ਨਹੀਂ ਛੱਡਦੇ। ਸਾਹਿਬ ਜੀ ! ਜਦੋਂ ਉਹ ਪ੍ਰਮਾਤਮਾ ਬਾਰੇ ਗੱਲ ਕਰਦੇ ਹਨ ਤੇ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਹ ਗੱਲ ਹੀ ਅਜਿਹੀ ਕਰਦੇ ਹਨ ਕਿ ਜੋ ਕੁਝ ਅੱਖਾਂ ਨਾਲ ਉਹਨਾਂ ਦੇਖਿਆ। ਜਿਸ ਦਾ ਮਤਲਬ ਹੈ ਉਹਨਾਂ ਦਾ ਅਨੁਭਵ। ਹਜ਼ੂਰ ਕਹਿਣ ਲੱਗੇ-

*ਸੰਤਨ ਕੀ ਸੁਣਿ ਸਾਚੀ ਸਾਖੀ॥*

ਪ੍ਰਭੂ ਦੇ ਪਿਆਰੇ ਸੰਤ ਜਨ, ਉਹਨਾਂ ਦੀ ਸੱਚੀ ਸਿੱਖਿਆ ਹੈ, ਉਸ ਦੇ ਵਿਚ ਰਾਈ ਮਾਤਰ ਵੀ ਝੂਠ ਨਹੀਂ।

*ਸੋ ਬੋਲਹਿ ਜੋ ਪੇਖਹਿ ਆਖੀ॥*

(ਅੰਗ ੮੯੪)

ਜੋ ਕੁਝ ਉਹ ਆਪਣੀਆਂ ਅੱਖਾਂ ਨਾਲ ਦੇਖਦੇ ਹਨ, ਉਹ ਕੁਝ ਉਹ ਸੰਸਾਰ ਨੂੰ ਬੋਲ ਕੇ ਦੱਸਦੇ ਹਨ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਪਰਮ ਪਿਤਾ ਪ੍ਰਮੇਸ਼ਰ ਕਦੀ ਕਿਸੇ ਦੇ ਔਗੁਣ ਨਹੀਂ ਚਿਤਾਰਦਾ। ਹਜ਼ੂਰ ਕਹਿੰਦੇ ਹਨ ਕਿ ਰੱਬ ਦੇਖ ਕੇ ਅਣਡਿੱਠ ਕਰਦਾ ਹੈ। ਦਾਤਾਰ ਦੀ ਬਾਣੀ ਪੜ੍ਹੋ। ਮੇਰੇ ਦਾਤਾਰ ਨੇ ਬੜਾ ਪਿਆਰਾ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਉਸ ਨੇ ਸਾਡੇ ਔਗੁਣ ਕੀ ਦੇਖਣੇ ਹਨ, ਮੇਰਾ ਕਰਤਾ ਪੁਰਖ ਵਾਹਿਗੁਰੂ ਇੰਨੀ ਮੇਹਰ ਕਰਦਾ ਹੈ ਕਿ ਕਦੀ ਉਸ ਦੀ ਰਸਨਾ ਤੋਂ ਕੁਬੱਤਣ ਭਰੇ ਬੋਲ ਨਹੀਂ ਨਿਕਲੇ।

ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਮੈਂ ਕਈ ਵਾਰੀ ਚਿਤਾਰਦਾ ਹਾਂ ਕਿ ਜਿਸ ਦਿਨ ਦਾ ਸੰਬੰਧ ਮੇਰਾ ਕਰਤੇ ਨਾਲ ਬਣਿਆ ਹੈ, ਕੋਈ ਦਿਨ ਅਜਿਹਾ ਹੋਵੇ ਕਿ ਜਿਸ ਦਿਨ ਮੇਰੇ ਮਾਲਕ ਨੇ ਮੈਨੂੰ ਕੌੜੇ ਸ਼ਬਦ ਬੋਲੇ ਹੋਣ ਤੇ ਜਿਸ ਦਿਨ ਮੈਨੂੰ ਕਿਹਾ ਹੋਵੇ ਕਿ ਤੇਰੇ ਅੰਦਰ ਤਾਂ ਇੰਨੇ ਔਗੁਣ ਹਨ। ਮਹਾਰਾਜ ਕਹਿੰਦੇ ਹਨ, ਉਹ ਕਦੀ ਔਗੁਣ ਨਹੀਂ ਦੇਖਦਾ। ਹਜ਼ੂਰ ਦਾ ਅੰਮ੍ਰਿਤ ਬਚਨ ਆਉਂਦਾ ਹੈ-

*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥*

ਗੁਰੂ ਅਰਜਨ ਸਾਹਿਬ ਕਹਿੰਦੇ ਹਨ-

*ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ॥*

(ਅੰਗ ੭੮੪)

ਹਜ਼ੂਰ ਨੇ ਇਕ ਉਦਾਹਰਨ ਹੋਰ ਦਿੱਤੀ। ਸਤਿਗੁਰੂ ਕਹਿੰਦੇ ਹਨ ਕਿ ਮਾਂ ਆਪਣੇ ਬੱਚੇ ਨੂੰ ਜਨਮ ਦਿੰਦੀ ਹੈ। ਜਦੋਂ ਬੱਚਾ ਚੰਚਲ ਮੱਤ ਹੁੰਦਾ ਹੈ ਤਾਂ ਉਹ ਇਕ ਥਾਂ ਟਿੱਕ ਕੇ ਨਹੀਂ ਬੈਠਦਾ। ਬੱਚੇ ਦੀ ਚੰਚਲਤਾਈ ਹੈ ਕਿ ਉਹ ਇਕ ਖਿਨ ਵਿਚ ਘਰ ਦੇ ਚਾਰ ਚੁਫੇਰੇ ਘੁੰਮਦਾ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਬੱਲਦੀ ਹੋਵੇ ਅੱਗ ਤੇ ਉਸ ਅੱਗ ਦੇ ਰੰਗ ਨੂੰ ਦੇਖ ਕੇ ਬੱਚਾ ਯਤਨ ਕਰਦਾ ਹੈ ਕਿ ਮੈਂ ਇਸ ਨੂੰ ਆਪਣੀਆਂ ਬਾਹਾਂ ਵਿਚ ਲੈ ਲਵਾਂ ਪਰ ਹਕੀਕਤ ਵਿਚ ਉਸ ਬੱਚੇ ਨੂੰ ਇਹ ਨਹੀਂ ਪਤਾ ਕਿ ਜਿਹੜੀ ਅੱਗ ਨੂੰ ਮੈਂ ਫੜਨਾ ਚਾਹੁੰਦਾ ਹਾਂ, ਅਸਲ ਵਿਚ ਇਹ ਮੇਰੀਆਂ ਕੋਮਲ ਬਾਹਾਂ ਨੂੰ ਸਾੜ ਦੇਵੇਗੀ। ਸੱਪ ਨੂੰ ਖਿਡੌਣਾ ਸਮਝ ਕੇ ਉਸ ਦੀ ਸਿਰੀ ਤੋਂ ਫੜਨ ਦਾ ਯਤਨ ਕਰਦਾ ਹੈ ਤੇ ਸਾਹਿਬ ਕਹਿੰਦੇ ਹਨ ਕਿ ਮਾਂ ਆਉਂਦੀ ਹੈ, ਪਿਤਾ ਆਉਂਦਾ ਹੈ ਤੇ ਇਕੋ ਦੱਮ ਉਸ ਚੰਚਲ ਬੱਚੇ ਨੂੰ ਝਿੜਕਦੇ ਹਨ। ਪਰ ਕਹਿੰਦੇ ਹਨ, ਉਹ ਕੇਵਲ ਇਕ ਖਿਨ ਲਈ ਹੈ, ਪਰਤ ਕੇ ਉਸ ਨੂੰ ਕਦੀ ਇਹ ਨਹੀਂ ਚਿਤਾਰਦੇ ਕਿ ਫਲਾਨੇ ਵੇਲੇ ਤੂੰ ਅੱਗ ਵਿਚ ਸੜਨ ਲੱਗਾ ਸੀ ਤੇ ਮੈਂ ਤੈਨੂੰ ਬਚਾਇਆ ਸੀ। ਮਾਂ ਦਾ ਦਿਲ ਹੀ ਅਜਿਹਾ ਹੈ। ਜੇ ਮਾਂ ਹੀ ਔਗੁਣ ਦੇਖਣ ਲੱਗ ਪਵੇ ਤਾਂ ਫਿਰ ਬੱਚੇ ਦਾ ਸਹਾਈ ਕੌਣ ਹੋਵੇਗਾ। ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਪ੍ਰਭੂ ਔਗੁਣ ਨਹੀਂ ਚਿਤਾਰਦਾ। ਸ਼ਬਦ ਵਰਤੇ-

*ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥*

(ਅੰਗ ੧੨੬੬)

ਅਸੀਂ ਵੀ ਬੱਚੇ ਦੀ ਤਰ੍ਹਾਂ ਹਾਂ। ਭਾਵੇਂ ਬੰਦੇ ਦੀ ਉਮਰ ਜਿੰਨੀ ਮਰਜ਼ੀ ਹੋ ਜਾਏ, ਪਰ ਮਨ ਦੇ ਅੰਦਰ ਟਿਕਾਅ ਨਹੀਂ, ਚੰਚਲਤਾ ਵਿਚ ਹੈ ਤਾਂ ਉਹ ਬੱਚੇ ਦੀ ਤਰ੍ਹਾਂ ਹੈ। ਅਸੀਂ ਵੀ ਯਤਨ ਕਰਦੇ ਹਾਂ ਕਿ ਮਾਇਆ ਦੇ ਜਿਹੜੇ ਰੰਗ ਹਨ, ਚਾਹੁੰਦੇ ਹਾਂ ਕਿ ਬੱਚੇ ਦੀ ਤਰ੍ਹਾਂ ਇਹ ਸਾਰੇ ਸਾਡੀ ਬੁੱਕਲ ਵਿਚ ਆ ਜਾਣ ਪਰ ਇੰਨਾ ਪਤਾ ਨਹੀਂ ਕਿ ਇਹਨਾਂ ਨੂੰ ਹੱਥ ਲਾਇਆਂ ਇਹ ਸਾੜਨਗੇ ਵੀ। ਬਾਬਾ ਫ਼ਰੀਦ ਸਾਹਿਬ ਕਹਿਣ ਲੱਗੇ-

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥*

(ਅੰਗ ੭੯੪)

ਕਹਿੰਦੇ ਹਨ, ਪਿਆਰਿਆ ! ਅੱਗ ਬੜੀ ਸੋਹਣੀ ਹੈ, ਕੁਸੰਭੜੈ ਦਾ ਫੁੱਲ ਬੜਾ ਸੋਹਣਾ ਹੈ, ਪਰ ਹੱਥ ਨਾ ਲਾਈਂ। ਦੇਖ ਅੱਗ ਸਾੜ ਕੇ ਬਾਂਹ ਨੂੰ ਸਵਾਹ ਕਰ ਦੇਵੇਗੀ। ਅਸੀਂ ਬੱਚੇ ਹਾਂ ਮੇਰੇ ਪ੍ਰਭੂ, ਸਾਨੂੰ ਸਮਝ ਕੋਈ ਨਹੀਂ। ਅਸੀਂ ਅੱਗ ਨੂੰ ਹੱਥ ਵਿਚ ਲੈਂਦੇ ਹਾਂ, ਅਸੀਂ ਸੱਪ ਨੂੰ ਫੜਨ ਦਾ ਯਤਨ ਕਰਦੇ ਹਾਂ, ਪਰ ਮੇਰੇ ਪਿਤਾ ! ਤੂੰ ਬੜਾ ਕ੍ਰਿਪਾਲੂ ਹੈਂ। ਕਈ ਵਾਰੀ ਸਾਡੀ ਜ਼ਿੰਦਗੀ ਵਿਚ ਕੋਈ ਥੋੜੀ ਬਹੁਤੀ ਰੁਕਾਵਟ ਆਵੇ ਤਾਂ ਇਕ ਗੱਲ ਚੇਤੇ ਰੱਖਿਉ, ਉਸ ਪਿਤਾ ਨੇ ਤਾਂ ਚੰਚਲ ਬੱਚੇ ਨੂੰ ਝਿੜਕ ਕੇ ਬਚਾਅ ਲਿਆ। ਪਤਾ ਨਹੀਂ ਇਸ ਨੇ ਕਿੰਨੀ ਕੁ ਵੱਡੀ ਤਬਾਹੀ ਵਾਲੇ ਪਾਸੇ ਤੁਰ ਪੈਣਾ ਹੈ। ਸਾਹਿਬ ਨੇ ਸ਼ਬਦ ਵਰਤੇ-

*ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥*
*ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ॥*

(ਅੰਗ ੧੨੬੬)

ਹਜ਼ੂਰ ਦਾ ਇਕ ਬਚਨ ਆਪ ਰੋਜ਼ ਪੜ੍ਹਦੇ ਹੋ-

*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥*
*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥*

(ਅੰਗ ੬੨੪)

ਗੁਰੂ ਤੇਗ਼ ਬਹਾਦਰ ਜੀ ਦਾ ਇਕ ਅੰਮ੍ਰਿਤ ਬਚਨ ਹੈ। ਗੁਰਮੁਖ ਪਿਆਰੇ ਮਹਾਂਪੁਰਸ਼ ਕਹਿੰਦੇ ਹਨ ਕਿ ਜਦੋਂ ਬਾਣੀ ਪੜ੍ਹੋ ਤਾਂ ਕੋਈ ਜ਼ਰੂਰੀ ਨਹੀਂ ਕਿ ਮੈਂ ਫਟਾ ਫੱਟ ਇੰਨੇ ਪੰਨੇ ਪਾਠ ਕਰਕੇ ਛੱਡਣਾ ਹੈ। ਗੁਰਮੁਖੋ ! ਜਿਹੜੇ ਸਹਿਜ ਪਾਠ ਕਰਦੇ ਹਨ ਜਦੋਂ ਕਿਤੇ ਅੰਮ੍ਰਿਤ ਬਚਨ ਆ ਜਾਣ ਤਾਂ ਇਹੋ ਜਿਹੇ ਸ਼ਬਦ ਬੇਨਤੀ ਵਾਲੇ ਉਥੇ ਯਤਨ ਕਰੋ ਅੰਦਰ ਨੂੰ ਇਕਾਗਰ ਕਰ ਲਈਏ। ਟਿੱਕ ਕੇ ਬਾਰ-ਬਾਰ ਉਸ ਬਚਨ ਨੂੰ ਪੜ੍ਹੋ, ਕੀ ਪਤਾ ਪਾਪੀ ਮਨਾ ! ਉਹ ਬਾਰ-ਬਾਰ ਪੜ੍ਹਿਆ ਸ਼ਬਦ ਹੀ ਤੇਰੇ ਅੰਦਰ ਦੀ ਮੈਲ ਨੂੰ ਧੋ ਦੇਵੇ। ਗੁਰੂ ਤੇਗ਼ ਬਹਾਦਰ ਜੀ ਨੂੰ ਪੁੱਛਿਆ ਤਾਂ ਕਹਿਣ ਲੱਗੇ ਕਿ ਮੇਰਾ ਵਾਹਿਗੁਰੂ ਕਦੀ ਔਗੁਣ ਨਹੀਂ ਚਿਤਾਰਦਾ। ਕਹਿਣ ਲੱਗੇ ਪ੍ਰਭੂ-

*ਅਬ ਮੈ ਕਉਨੁ ਉਪਾਉ ਕਰਉ॥*

ਕਹਿੰਦੇ ਹਨ, ਮੈਨੂੰ ਦੱਸੋ ਮੈਂ ਹੀਲਾ ਵਸੀਲਾ ਕੀ ਕਰਾਂ ?

*ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ॥*

ਮੇਰੇ ਮਨ ਦੇ ਸ਼ੰਕੇ ਦੂਰ ਹੋ ਜਾਣ।

*ਜਨਮੁ ਪਾਇ ਕਛੁ ਭਲੋ ਨ ਕੀਨੋ*

ਜਨਮ ਤੋਂ ਲੈ ਕੇ ਜਿੰਨੀ ਮੇਰੀ ਆਰਬਲਾ ਲੰਘ ਗਈ ਹੈ, ਮੈਨੂੰ ਪਤਾ ਹੈ ਮੈਂ ਅੱਜ ਤੱਕ ਕੋਈ ਭਲੇ ਦਾ ਕੰਮ ਨਹੀਂ ਕੀਤਾ।

*ਤਾ ਤੇ ਅਧਿਕ ਡਰਉ॥*
*ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥*
*ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ॥*
*ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥*

(ਅੰਗ ੬੮੫)

ਮੇਰੇ ਮਾਲਕਾ ! ਤੂੰ ਦੇਖਕੇ ਅਣਡਿੱਠ ਕਰਦਾ ਹੈਂ ਤਾਂ ਹੀ ਮੈਂ ਬੱਚ ਸਕਦਾ ਹਾਂ ਨਹੀਂ ਤਾਂ ਮੈਂ ਔਗੁਣਾਂ ਕਰਕੇ ਤਰ ਨਹੀਂ ਸਕਦਾ। ਇਹ ਬਚਨ ਹੈ-

*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥*
*ਕਹੇ ਨ ਜਾਨੀ ਅਉਗਣ ਮੇਰੇ॥*

ਮੇਰੇ ਔਗੁਣਾਂ ਦਾ ਅੰਤ ਕੋਈ ਨਹੀਂ ਤੇ ਇਕ ਕ੍ਰਿਪਾ ਮੇਰੇ 'ਤੇ ਕਰੀਂ ਪ੍ਰਭੂ-

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗੁਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥*

(ਅੰਗ ੧੫੬)

ਡੁੱਬਦੇ ਪੱਥਰ ਉਹ ਤਾਰਦਾ ਹੈ ਜਿਹੜਾ ਪੱਥਰ ਦੇ ਔਗੁਣ ਨੂੰ ਕਦੀ ਚਿਤਾਰਦਾ ਨਹੀਂ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਬੜਾ ਪਿਆਰਾ ਇਕ ਬਚਨ ਕਿਹਾ ਹੈ। ਕਹਿੰਦੇ ਹਨ, ਜਦੋਂ ਮਾਲਕ ਦੇ ਚਰਨਾਂ ਵਿਚ ਮੈਂ ਅਰਦਾਸ ਕਰਦਾ ਹਾਂ, ਉਹ ਕਦੀ ਔਗੁਣ ਨਹੀਂ ਚਿਤਾਰਦਾ। ਕਹਿੰਦੇ ਹਨ, ਦੇਖੋ ਆਮ ਤੌਰ 'ਤੇ ਅਸੀਂ ਕਥਾ ਵਿਖਿਆਨ ਵੀ ਕਰਦੇ ਸ਼ਬਦ ਵਰਤਦੇ ਹਾਂ। ਕਈ ਵਾਰੀ ਸ਼ਬਦ ਅਜਿਹੇ ਵੀ ਵਰਤਦੇ ਹਾਂ ਕਿ ਬੰਦੇ ਡਰਨ ਵੀ ਬਹੁਤ ਲੱਗ ਪੈਂਦੇ ਹਨ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਰੱਬ ਦੀਨ ਦਇਆਲ ਹੈ, ਉਹ ਇੰਨਾ ਕ੍ਰਿਪਾਲੂ ਹੈ ਕਿ ਕਹਿੰਦੇ ਹਨ, ਜਦੋਂ ਕਿਤੇ ਕੋਈ ਤੇਰੇ ਦਰ 'ਤੇ ਇਹ ਸ਼ਬਦ ਕਹਿੰਦਾ ਹੈ ਕਿ ਦੁਨੀਆਂ ਦੇ ਲੋਕੋ ! ਪਾਪ ਨਾ ਕਰੋ। ਇਹ ਕੋਈ ਕਹਿੰਦਾ ਹੈ ਕਿ ਰੱਬ ਭਗਤੀ ਨੂੰ ਪਿਆਰ ਕਰਦਾ ਹੈ, ਕੇਵਲ ਭਗਤਾਂ ਨੂੰ ਥਾਂ ਮਿਲਦੀ ਹੈ ਤਾਂ ਕਹਿੰਦੇ ਹਨ, ਮੇਰਾ ਮਨ ਉਸੇ ਵੇਲੇ ਨਿਰਾਸ਼ ਹੋ ਜਾਂਦਾ ਹੈ। ਕਿਉਂ ਜੀ, ਤੁਹਾਨੂੰ ਭਗਤ ਚੰਗੇ ਨਹੀਂ ਲੱਗਦੇ ? ਭਾਈ ਗੁਰਦਾਸ ਕਹਿੰਦੇ ਹਨ, ਲੱਗਦੇ ਤਾਂ ਚੰਗੇ ਹਨ ਪਰ ਜਦੋਂ ਸੁਣਦਾ ਹਾਂ ਕਿ ਪ੍ਰਭੂ ਭਗਤ ਵਛਲ ਹੈ ਤਾਂ ਮਨ ਕਹਿੰਦਾ ਹੈ ਕਿ ਤੂੰ ਕਦੀ ਭਗਤੀ ਨਹੀਂ ਕੀਤੀ, ਤੈਨੂੰ ਢੋਈ ਕਿੱਥੇ ਮਿਲ ਜਾਏਗੀ। ਕਹਿੰਦੇ

ਹਨ ਕਿ ਨਾਲ ਹੀ ਗੁਰੂ ਆਵਾਜ਼ ਦੇ ਕੇ ਕਹਿੰਦਾ ਹੈ ਕਿ ਕੇਵਲ ਭਗਤ ਵਛਲ ਨਹੀਂ, ਉਹ ਪਤਿਤ ਪਾਵਨ ਵੀ ਹੈ। ਕਹਿੰਦੇ ਹਨ, ਫਿਰ ਯਕੀਨ ਬੱਝਦਾ ਹੈ ਕਿ ਮਨਾ ! ਤੂੰ ਭਗਤ ਨਹੀਂ, ਪਰ ਪਾਪੀ ਜ਼ਰੂਰ ਹੈਂ। ਰੱਬ ਤੇਰੇ ਪਾਪਾਂ ਨੂੰ ਖ਼ਤਮ ਕਰਕੇ ਤੈਨੂੰ ਪਵਿੱਤਰ ਕਰੇਗਾ। ਕਹਿੰਦੇ ਹਨ, ਜਦੋਂ ਮੈਂ ਇਹ ਸ਼ਬਦ ਸੁਣਦਾ ਹਾਂ ਕਿ ਰੱਬ ਅੰਤਰਜਾਮੀ ਹੈ ਤੇ ਮੇਰਾ ਮਨ ਕੰਬ ਕੇ ਕਹਿੰਦਾ ਹੈ, ਮਨਾ ! ਕਾਹਦੇ ਪਰਦੇ ਪਾਈ ਫਿਰਦਾ ਹੈਂ। ਜਿੰਨਾ ਮਰਜ਼ੀ ਤੂੰ ਧਰਮੀ ਬਣੀ ਜਾ, ਰੱਬ ਤੇਰੇ ਅੰਦਰ ਦੇ ਕੁਕਰਮਾਂ ਨੂੰ ਜਾਣਦਾ ਹੈ। ਨਾਲ ਆਵਾਜ਼ ਆਉਂਦੀ ਹੈ ਕਿ ਜੇ ਉਹ ਅੰਤਰਜਾਮੀ ਹੈ ਤਾਂ ਸੱਚ ਜਾਣੀ, ਉਹ ਅੰਦਰ ਦੀ ਜਾਣਦਾ ਹੋਇਆ ਵੀ ਪਰਦੇ ਪਾ ਦਿੰਦਾ ਹੈ।

ਉਹਨਾਂ ਨੇ ਤੀਸਰਾ ਬਚਨ ਕਿਹਾ। ਕਹਿੰਦੇ ਹਨ, ਜਦੋਂ ਮੈਂ ਇਹ ਸੁਣਦਾ ਹਾਂ ਕਿ ਜਿੰਨਾ ਮਰਜ਼ੀ ਮੀਂਹ ਪੈ ਜਾਏ, ਸਿੰਬਲ ਦੇ ਰੁੱਖ ਦੇ ਫੱਲ ਵਿਚ ਕਦੀ ਵੀ ਰੱਸ ਨਹੀਂ ਭਰਦਾ ਤੇ ਮਨ ਕਹਿੰਦਾ ਹੈ ਕਿ ਮਨਾ ! ਤੂੰ ਵੀ ਸਿੰਬਲ ਦੀ ਤਰ੍ਹਾਂ ਹੈਂ, ਦੇਖ ਜਿੰਨਾ ਮਰਜ਼ੀ ਬਾਣੀ ਤੇ ਨਾਮ ਦੀ ਵਰਖਾ ਹੋ ਜਾਏ, ਤੇਰੇ ਅੰਦਰ ਕਦੀ ਵੀ ਰੱਸ ਨਹੀਂ ਭਰਿਆ। ਕਹਿੰਦੇ ਹਨ, ਫਿਰ ਧੀਰਜ ਮਿਲਦਾ ਹੈ ਕਿ ਚਲੋ ਕੋਈ ਨਹੀਂ, ਚੰਦਨ ਦੇ ਨੇੜੇ ਕਿਤੇ ਸਿੰਬਲ ਚਲਾ ਜਾਏ ਤਾਂ ਉਸ ਦੇ ਵਿਚ ਵੀ ਸੁਗੰਧੀ ਆ ਜਾਂਦੀ ਹੈ। ਅਖ਼ੀਰ ਵਿਚ ਭਾਈ ਸਾਹਿਬ ਕਹਿੰਦੇ ਹਨ-

*ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ,*
*ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ॥*
*ਅੰਤਰਜਾਮੀ ਸੁਨਿ ਕੰਪਤ ਹੌਂ ਅੰਤਰਗਤਿ,*
*ਦੀਨ ਕੌ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ॥*
*ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ,*
*ਚੰਦਨ ਸੁਗੰਧ ਸਨਬੰਧ ਮਲਗਾਰ ਹੌਂ॥*

ਕਹਿੰਦੇ ਹਨ, ਦਾਤਾ ! ਜੇ ਤੂੰ ਦੇਖਕੇ ਅਣਡਿੱਠ ਨਾ ਕੀਤਾ ਤਾਂ ਜਿਹੜੀਆਂ ਕਰਤੂਤਾਂ ਮੇਰੀਆਂ ਹਨ, ਲੋਕੀਂ ਕਹਿੰਦੇ ਹਨ ਕਿ ਮਾੜੇ ਕਰਮਾਂ ਵਾਲਿਆਂ ਨੂੰ ਨਰਕਾਂ ਵਿਚ ਢੋਈ ਮਿਲਦੀ ਹੈ। ਮੇਰੇ ਕਰਮ ਇੰਨੇ ਕੁ ਨੀਚ ਹਨ ਕਿ ਮੇਰੇ ਦਾਤਿਆ ! ਹੋ ਸਕਦਾ ਹੈ ਕਿ ਨਰਕਾਂ ਦੇ ਜੀਅ ਵੀ ਤ੍ਰਾਸ-ਤ੍ਰਾਸ ਕਰਨ ਮੇਰੇ ਭੈੜੇ ਕਰਮਾਂ ਨੂੰ ਦੇਖਕੇ। ਔਗੁਣਾਂ ਨੂੰ ਦੇਖੇਂਗਾ ਤਾਂ ਨਰਕਾਂ ਵਿਚ ਵੀ ਢੋਈ ਨਹੀਂ। ਜੇ ਦੇਖਕੇ ਅਣਡਿੱਠ ਕਰਦਾ ਹੈਂ ਤਾਂ ਤੇਰਾ ਆਪਣਾ ਬਿਰਦ ਹੈ। ਭਾਈ ਸਾਹਿਬ ਨੇ ਸ਼ਬਦ ਵਰਤੇ-

*ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ,*
*ਤੁਮਰੇ ਬਿਰਦ ਕਰਿ ਆਸਰੋ ਸਮ੍ਹਾਰ ਹੌਂ॥ ੫੦੩॥*

(ਕਬਿੱਤ ਸਵੱਯੇ ਭਾ: ਗੁਰਦਾਸ)

ਮੇਰੇ ਮਾਲਕ ਜੀ ! ਤੂੰ ਕ੍ਰਿਪਾ ਕਰਦਾ ਹੈਂ। ਤੂੰ ਦੇਖਕੇ ਅਣਡਿੱਠ ਕਰੇਂ ਤਾਂ ਮੈਂ ਤਰਾਂਗਾ।

ਜਿਹੜਾ ਸਾਈਂ ਦਾ ਕਦੀ ਵੀ ਸਿਮਰਨ ਨਾ ਕਰੇ, ਰੱਬ ਉਸ ਨੂੰ ਵੀ ਸੁਆਸ ਦੇ ਦਿੰਦਾ ਹੈ। ਜੇ ਕਿਤੇ ਬੰਦੇ ਦੇ ਹੱਥ ਵਿਚ ਹੁੰਦਾ ਤਾਂ ਕਦੀ ਇਹ ਹਵਾ ਨੂੰ ਉਸ ਇਨਸਾਨ ਤੱਕ ਨਾ ਜਾਣ ਦਿੰਦਾ। ਉਹ ਇੰਨਾ ਅਕ੍ਰਿਤਘਣ ਹੈ। ਭਾਈ ਗੁਰਦਾਸ ਜੀ ਨੇ ਜਦੋਂ ਇਹ ਸ਼ਬਦ ਵਰਤੇ-

*ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ॥*

(ਵਾਰ ੩੫, ਪਉੜੀ ੮)

ਮੈਂ ਅਕ੍ਰਿਤਘਣ ਦਾ ਭਾਰ ਨਹੀਂ ਸਹਿ ਸਕਦੀ। ਜਾਂ ਸ਼ਬਦ ਵਰਤੇ-

*ਨਦਰੀ ਪਵੈ ਅਕਿਰਤਘਣ ਮਤੁ ਹੋਇ ਵਿਣਾਸੁ॥*

(ਵਾਰ ੩੫, ਪਉੜੀ ੯)

ਕਹਿਣ ਲੱਗੇ ਅਕ੍ਰਿਤਘਣ ਨੂੰ ਕਿਤੇ ਵੀ ਢੋਈ ਨਹੀਂ ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਕ ਗੱਲ ਚੇਤੇ ਰੱਖੀਂ, ਰੱਬ ਇੰਨਾ ਦਇਆਲੂ ਹੈ ਕਿ ਅਕ੍ਰਿਤਘਣ ਦੇ ਔਗੁਣ ਦੇਖਕੇ ਵੀ ਉਸ ਨੂੰ ਰੋਜ਼ੀ ਦੇ ਦਿੰਦਾ ਹੈ। ਸ਼ਬਦ ਵਰਤਿਆ-

*ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥*

(ਅੰਗ ੪੭)

ਮੇਰਾ ਕ੍ਰਿਪਾਲੂ ਸਦਾ ਬਖ਼ਸ਼ਿਸ਼ ਕਰਦਾ ਹੈ। ਅਕ੍ਰਿਤਘਣ ਨੂੰ ਵੀ ਰੋਜ਼ੀ ਦਿੰਦਾ ਹੈ। ਗੁਰੂ ਕਲਗੀਧਰ ਜੀ ਰੋਜ਼ ਕਹਿੰਦੇ ਹਨ, ਹੇ ਦੀਨ ਦਇਆਲ ! ਤੇਰਾ ਸੁਭਾਅ ਹੈ। ਕਿਹੜੀ ਚੀਜ਼ ਹੈ ਜਿਹੜੀ ਤੇਰੇ ਕੋਲੋਂ ਲੁੱਕੀ ਹੈ ? ਇਥੋਂ ਤੱਕ ਕਿ-

*ਘਟ ਘਟ ਕੇ ਅੰਤਰ ਕੀ ਜਾਨਤ॥*

*ਭਲੇ ਬੁਰੇ ਕੀ ਪੀਰ ਪਛਾਨਤ॥*

ਕਿੰਨ੍ਹਾਂ-ਕਿੰਨ੍ਹਾਂ ਨੂੰ ਅੰਦਰੋਂ ਪਹਿਚਾਣਦਾ ਹੈਂ ?

*ਚੀਟੀ ਤੇ ਕੁੰਚਰ ਅਸਥੂਲਾ॥*

*ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ॥*

(ਚੌਪਈ ਸਾਹਿਬ)

ਕੀੜੀ ਤੋਂ ਲੈ ਕੇ ਹਾਥੀ ਤੱਕ ਜਿੰਨੇ ਸਰੀਰ ਹਨ, ਸਭ ਨੂੰ ਅੰਦਰੋਂ ਜਾਣਦਾ ਹੈਂ। ਪਰ ਮੇਰੇ ਦਾਤਾ ! ਤੇਰਾ ਬਿਰਦ ਹੈ-

*ਦੀਨ ਦਇਆਲ ਦਇਆ ਨਿਧਿ*

ਹੇ ਦਇਆ ਦੇ ਖ਼ਜ਼ਾਨੇ !

*ਦੋਖਨ ਦੇਖਤ ਹੈ*

ਤੂੰ ਔਗੁਣ ਵੀ ਦੇਖਦਾ ਪਿਆ ਹੈਂ ਪਰ-

*ਦੇਤ ਨ ਹਾਰੈ॥*

(ਅਕਾਲ ਉਸਤਤਿ)

ਔਗੁਣ ਦੇਖ ਕੇ ਵੀ ਅਣਡਿੱਠ ਕਰਦਾ ਹੈਂ ਤੇ ਜੇ ਤੂੰ ਹਿਸਾਬ ਕਿਤਾਬ ਕਰੇਂ ਤਾਂ ਰੋਜ਼ੀ ਕਿਸੇ ਨੂੰ ਵੀ ਨਾ ਮਿਲੇ।

ਭਾਈ ਵੀਰ ਸਿੰਘ ਦੀ ਇਕ ਕਵਿਤਾ ਹੈ "ਕਰਮ ਤੇ ਬਖ਼ਸ਼ਿਸ਼"। ਭਾਈ ਵੀਰ ਸਿੰਘ ਕਹਿੰਦੇ ਹਨ-

*ਤੂੰ ਪਾਪੀ ਤੂੰ ਪਾਪੀ ਕਹਿ ਕਹਿ ਪੰਡਿਤ ਜਿੰਦ ਸੁਕਾਈ।*

ਪੰਡਿਤ ਦਾ ਅਰਥ ਹੈ ਵਿਦਵਾਨ। ਹੇ ਵਿਦਵਾਨ ! ਰੋਜ਼ ਮੈਨੂੰ ਪਾਪੀ ਪਾਪੀ ਕਹਿ ਕੇ ਮਰਨ ਤੋਂ ਪਹਿਲਾਂ ਕਿਉਂ ਮਾਰੀ ਜਾਂਦਾ ਹੈਂ। ਕਹਿਣ ਲੱਗਾ ਕਿ ਮੇਰੇ ਜਿੰਨੇ ਵੀ ਕਰਮ ਹਨ, ਜੇ ਮੇਰਾ ਅੰਤ ਪਾਇਆ ਜਾ ਸਕਦਾ ਹੈ ਤਾਂ ਮੇਰੇ ਕਰਮਾਂ ਦਾ ਵੀ ਅੰਤ ਪਾਇਆ ਜਾ ਸਕਦਾ ਹੈ। ਜੇ ਰੱਬ ਬੇਅੰਤ ਹੈ ਤਾਂ ਉਸ ਦੀ ਬਖ਼ਸ਼ਿਸ਼ ਵੀ ਬੇਅੰਤ ਹੈ। ਜਿਸ ਦੀ ਮਿਣਤੀ ਹੋ ਜਾਏ। ਜਿਸ ਦੀ ਗਿਣਤੀ ਹੋ ਜਾਏ। ਜਿਸ ਦੇ ਸੁਆਸ ਗਿਣੇ ਜਾਣ, ਜਿਸ ਦੇ ਸਾਲ ਗਿਣੇ ਜਾਣ, ਜਿਸ ਦੀ ਉਮਰ ਗਿਣੀ ਜਾਏ, ਜਿਸ ਦੇ ਕਰਮ ਗਿਣੇ ਜਾਣ। ਜੇ ਮੇਰੇ ਕਰਮ ਗਿਣੇ ਜਾ ਸਕਦੇ ਹਨ ਤਾਂ ਚੇਤੇ ਰੱਖੀਂ, ਗਿਣਿਆਂ ਹੋਇਆਂ ਦਾ ਅੰਤ ਵੀ ਹੋ ਸਕਦਾ ਹੈ। ਉਸ ਦੀ ਬਖ਼ਸ਼ਿਸ਼ ਦੀ ਕੋਈ ਗਿਣਤੀ ਨਹੀਂ। ਉਹ ਗਿਣਤੀ ਤੋਂ ਬਾਹਰ ਮੈਨੂੰ ਗਿਣਤੀ ਵਾਲੇ ਨੂੰ ਜ਼ਰੂਰ ਬਖ਼ਸ਼ੇਗਾ। ਜਿਸ ਦਿਨ ਉਸ ਨੇ ਦੇਖਕੇ ਅਣਡਿੱਠ ਕਰ ਦਿੱਤਾ ਗੁਰਮੁਖਾ, ਸੱਚ ਜਾਣੀ, ਸਾਰੇ ਲੇਖੇ ਫਾੜ ਕੇ ਉਸ ਨੇ ਰਹਿਮਤ ਕਰ ਦੇਣੀ ਹੈ। ਕਹਿਣ ਲੱਗੇ ਗੁਰੂ ਨੂੰ ਕਿਤੇ ਕਰੂਰ ਨਾ ਸਮਝੀਂ, ਗੁਰੂ ਬੜਾ ਬਖ਼ਸ਼ਿੰਦ ਹੈ। ਉਹ ਵੀ ਕ੍ਰਿਪਾ ਕਰਕੇ ਦੇਖ ਕੇ ਅਣਡਿੱਠ ਕਰ ਦਿੰਦਾ ਹੈ। ਮਹਾਰਾਜ ! ਗੁਰੂ ਕਿਵੇਂ ਦੇਖਕੇ ਅਣਡਿੱਠ ਕਰਦਾ ਹੈ ? ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥*
*ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਪਾਪਾਂ ਨਾਲ ਭਰਿਆ ਸੀ, ਦੇਖਕੇ ਅਣਡਿੱਠ ਕੀਤਾ ਤੇ ਪਰਦੇ ਪਾ ਦਿੱਤੇ। ਸਤਿਗੁਰੂ, ਕਿੰਨੇ ਕੁ ਤੂੰ ਪਰਦੇ ਪਾਉਂਦਾ ਹੈਂ ? ਉਥੇ ਹਜ਼ੂਰ ਨੇ ਸ਼ਬਦ ਵਰਤੇ। ਬਿਲਾਵਲ ਦੀ ਵਾਰ ਆਪ ਪੜ੍ਹਿਉ। ਅਖ਼ੀਰਲੀ ਪਉੜੀ ਦਾ ਪਾਠ ਕਰਿਉ। ਅਸੀਂ ਕਹਾਂਗੇ ਕਿ ਬੰਦੇ ਨੇ ਧੋਖਾ ਕੀਤਾ। ਗੁਰੂ ਨੇ ਕਿਹਾ, ਚਲ ਦੇਖ ਕੇ ਅਣਡਿੱਠ ਕਰ ਦਿੰਦੇ ਹਾਂ। ਅਸੀਂ ਕਹਾਂਗੇ ਕਿਸੇ ਦੀ ਨਿੰਦਿਆ ਕੀਤੀ ਤੇ ਗੁਰੂ ਜੀ ਨੇ ਕਿਹਾ, ਦੇਖ ਕੇ ਅਣਡਿੱਠ ਕੀਤਾ। ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰਮੁਖਾ ! ਚੇਤੇ ਰੱਖੀਂ, ਜਿਹੜਾ ਬੰਦਾ ਗੁਰੂ ਦਾ ਨਿੰਦਕ ਹੋਵੇ ਤੇ ਇਕੋ ਦੱਮ ਗੁਰੂ ਦੀ ਸ਼ਰਨ

ਵਿਚ ਆ ਕੇ ਕਹੇ ਕਿ ਮੈਂ ਸਾਰੀ ਜ਼ਿੰਦਗੀ ਨਿੰਦਿਆ ਕੀਤੀ ਹੈ, ਮੈਨੂੰ ਬਖ਼ਸ਼ ਦੇ। ਤਾਂ ਉਹ ਇੰਨਾ ਕ੍ਰਿਪਾਲੂ ਹੈ, ਕਿਉਂਕਿ ਗੁਰੂ ਰੱਬ ਹੈ। ਜੇ ਸਾਈਂ ਦੇਖ ਕੇ ਅਣਡਿੱਠ ਕਰਦਾ ਹੈ ਤੇ ਗੁਰੂ ਨਿੰਦਕ ਨੂੰ ਸੀਨੇ ਨਾਲ ਲਾ ਕੇ ਕੇਵਲ ਬਖ਼ਸ਼ਦਾ ਹੀ ਨਹੀਂ, ਉਸ ਨੂੰ ਆਪਣੇ ਵਰਗਾ ਪਵਿੱਤਰ ਕਰ ਦਿੰਦਾ ਹੈ। ਪੁੱਛਿਆ ਕਿ ਇਹ ਕਿਹੋ ਜਿਹੀ ਖ਼ੂਬੀ ਗੁਰੂ ਕੋਲ ਹੈ ? ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਜਦੋਂ ਮੀਂਹ ਪੈਂਦਾ ਹੈ ਤਾਂ ਗਲੀਆਂ ਦਾ ਪਾਣੀ, ਪਿੰਡਾਂ ਦੀਆਂ ਨਾਲੀਆਂ ਦਾ ਪਾਣੀ, ਟੋਭਿਆਂ ਦਾ ਪਾਣੀ ਹੜ੍ਹ ਬਣ ਕੇ ਤੁਰਦਾ ਹੈ ਤੇ ਜਦੋਂ ਕਿਸੇ ਗੰਗਾ ਜਾਂ ਸਮੁੰਦਰ ਦੇ ਪਾਣੀ ਵਿਚ ਡਿੱਗਦਾ ਹੈ ਤੇ ਉਹ ਪਾਣੀ ਜਾ ਕੇ ਕਹੇ ਕਿ ਮੈਂ ਮੈਲ ਨਾਲ ਭਰਿਆ ਹਾਂ ਤਾਂ ਕਦੀ ਸਮੁੰਦਰ ਇਹ ਨਹੀਂ ਕਹਿੰਦਾ ਕਿ ਮੈਲਿਆ, ਮੈਂ ਤੈਨੂੰ ਥਾਂ ਨਹੀਂ ਦੇਣੀ। ਮੈਲ ਨਾਲ ਭਰੇ ਨੂੰ ਆਉਂਦਿਆਂ ਸਾਰ ਕਹਿੰਦਾ ਹੈ ਕਿ ਤੂੰ ਆ ਤਾਂ ਸਹੀ, ਮੈਂ ਤੈਨੂੰ ਆਪਣਾ ਰੂਪ ਦੇ ਕੇ ਪਵਿੱਤਰ ਕਰ ਲਵਾਂ। ਦੇਖ ਮਨਾ ! ਸਾਈਂ ਦੇਖਕੇ ਅਣਡਿੱਠ ਕਰਦਾ ਹੈ। ਹਜ਼ੂਰ ਕਹਿਣ ਲੱਗੇ-

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥*
*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ*

ਸਾਹਿਬ ਕਹਿਣ ਲੱਗੇ ਕਿ ਜਦੋਂ ਮੀਂਹ ਪੈਂਦਾ ਹੈ ਤਾਂ ਗਲੀਆਂ ਦਾ ਪਾਣੀ, ਨਾਲਿਆਂ ਦਾ ਪਾਣੀ, ਨਦੀਆਂ ਦਾ ਪਾਣੀ।

*ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥*
*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ*
*ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥*

(ਅੰਗ ੮੫੫)

ਜਿਸ ਗੁਰੂ ਨੂੰ ਮਿਲ ਕੇ ਸਾਰੇ ਔਗੁਣ ਕੱਟੇ ਜਾਣ, ਕੀ ਉਹ ਗੁਰੂ ਦੇਖ ਕੇ ਅਣਡਿੱਠ ਨਹੀਂ ਕਰਦੇ ?

ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕੋਲ ਦੁਨੀਆਂ ਭਰ ਦੀਆਂ ਗੁਪਤ ਪ੍ਰਗਟ ਤਾਕਤਾਂ ਹੱਥ ਜੋੜ ਖਲੋਤੀਆਂ ਹਨ। ਆਇਆ ਹੈ ਗੁਰੂ ਦਾ ਪੁੱਤਰ, ਉਸ ਨੇ ਆਉਂਦਿਆਂ ਸਾਰ ਧੰਨ ਗੁਰੂ ਅਮਰਦਾਸ ਜੀ ਦੇ ਸੀਨੇ ਵਿਚ ਖਿੱਚ ਕੇ ਲੱਤ ਮਾਰੀ। ਆਸਣ ਤੋਂ ਡਿੱਗ ਪਏ। ਚਰਨ ਫੜ ਕੇ ਇਕੋ ਸ਼ਬਦ ਕਿਹਾ ਸੀ ਕਿ ਮੈਂ ਬੁੱਢਾ ਹਾਂ, ਤੁਹਾਡੇ ਚਰਨ ਕੋਮਲ ਹਨ, ਮੈਨੂੰ ਬਖ਼ਸ਼ ਦਿਉ। ਤੁਹਾਡੇ ਚਰਨਾਂ ਦੀਆਂ ਤਲੀਆਂ ਨੂੰ ਸੱਟ ਤਾਂ ਨਹੀਂ ਲੱਗੀ। ਹੁਣ ਕਹਿਣ ਮਾਤਰ ਨਹੀਂ। ਗੁਰਮੁਖੋ ! ਇੰਨਾ ਵੱਡਾ ਦੇਖ ਕੇ ਅਣਡਿੱਠ ਦੀ ਪਰਿਭਾਸ਼ਾ ਕਿੱਥੋਂ ਲੱਭੇਗੀ। ਸਾਈਂ ਨੇ ਘਰ ਪੁੱਤਰ ਦਿੱਤਾ। ਕਈ ਸਾਲਾਂ ਤੋਂ ਬਾਅਦ ਬਾਬਾ ਬੁੱਢਾ ਸਾਹਿਬ ਜੀ ਨੇ ਕੀਤੀ ਅਰਦਾਸ ਤੇ ਪੁੱਤਰ ਦਾ ਜਨਮ ਹੋਇਆ। ਉਸ ਤੋਂ ਬਾਅਦ ਕਦੀ ਦੇਖੋ ਦੁਨੀਆਂ ਭਰ ਦੀ ਸੰਗਤ ਖ਼ੁਸ਼ ਹੈ ਗੁਰੂ ਦੀ ਪਰ

ਸੱਕਾ ਭਰਾ ਕਦੀ ਲੰਗਰ ਦੀ ਨਾਕਾਬੰਦੀ ਕਰਦਾ ਹੈ, ਕਦੀ ਗੁਰੂ ਦੇ ਘਰ ਪੈਦਾ ਹੋਏ ਪੁੱਤਰ ਨੂੰ ਜ਼ਹਿਰ ਦਿੰਦਾ ਹੈ। ਕਦੀ ਸਪੇਰਾ ਭੇਜਦਾ ਹੈ। ਕਦੀ ਉਸਨੂੰ ਬ੍ਰਾਹਮਣ ਰਾਹੀਂ ਮਰਵਾਉਣਾ ਚਾਹੁੰਦਾ ਹੈ। ਤਿੰਨ ਵਾਰੀ ਪੁੱਤਰ 'ਤੇ ਖ਼ੂਨੀ ਵਾਰ ਹੋਏ। ਇੰਨਾ ਕੁਝ ਹੋਣ ਦੇ ਬਾਵਜੂਦ ਪਿਤਾ ਜੀ ਦਾ ਚਲਾਣਾ ਧੰਨ ਗੁਰੂ ਰਾਮਦਾਸ ਜੀ ਦਾ ਤੇ ਪੱਗ ਗੁਰੂ ਅਰਜਨ ਦੇਵ ਜੀ ਨੂੰ ਬੰਨ੍ਹਣ ਲੱਗੇ ਤੇ ਭਰੀ ਬਿਰਾਦਰੀ ਵਿਚ ਖੋਹ ਕੇ ਪੱਗ ਉਹਨਾਂ ਦੇ ਸਿਰ ਤੋਂ ਲਾਹ ਲੈਣੀ, ਇੰਨੀ ਵੱਡੀ ਗੱਲ ਨੂੰ ਦੇਖ ਕੇ ਅਣਡਿੱਠ ਕਰ ਸਕਦਾ ਹੈ ਤਾਂ ਕੇਵਲ ਸਤਿਗੁਰੂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਦੁਨੀਆਂ ਭਰ ਦੀ ਧਰਤੀ 'ਤੇ ਕਿਤੇ ਚਲਾ ਜਾਈਂ, ਕਿਸੇ ਦੁਕਾਨ 'ਤੇ ਜਾਇਉ। ਜੇ ਕਹੀਏ ਕਿ ਖੋਟੇ ਰੁਪਈਆਂ ਦੇ ਬਦਲੇ ਸਾਨੂੰ ਸੌਦਾ ਦੇ ਦਿਉ ਤਾਂ ਕਦੀ ਕੋਈ ਦਿੰਦਾ ਹੈ ? ਔਗੁਣਾਂ ਨਾਲ ਭਰੇ ਹੋਏ ਰੋਜ਼ ਗ਼ਲਤੀਆਂ ਕਰਨ ਵਾਲੇ ਕਿਸੇ ਦੇ ਘਰ ਜਾਉ, ਮੈਂ ਸੋਚਦਾ ਹਾਂ, ਇਥੋਂ ਤੱਕ ਕਿ ਖ਼ੂਨ ਦਾ ਰਿਸ਼ਤਾ ਵੀ ਔਗੁਣਾਂ ਨਾਲ ਭਰੇ ਹੋਏ ਬੰਦੇ ਨੂੰ ਬਾਹਰ ਕੱਢ ਦਿੰਦਾ ਹੈ ਤੇ ਕਹਿੰਦਾ ਹੈ ਕਿ ਇਸ ਨੂੰ ਮੂੰਹ ਨਾ ਲਾਇਉ, ਬੰਦਾ ਬੜਾ ਭੈੜਾ ਹੈ, ਭਾਵੇਂ ਸਾਡਾ ਰਿਸ਼ਤੇਦਾਰ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸਤਿਗੁਰੂ ! ਤੂੰ ਕਿਹੋ ਜਿਹੀ ਹੱਟੀ ਪਾਈ ਫਿਰਦਾ ਹੈਂ। ਤੇਰੀ ਹੱਟੀ 'ਤੇ ਇੰਨੀ ਕੁ ਰਹਿਮਤ ਹੈ, ਤੂੰ ਇੰਨਾ ਦੇਖਕੇ ਅਣਡਿੱਠ ਕਰਦਾ ਹੈਂ। ਔਗੁਣਾਂ ਦੀਆਂ ਪੰਡਾਂ ਬੰਨ੍ਹ ਕੇ ਲੋਕ ਲਿਆਉਂਦੇ ਹਨ ਤੇ ਜਾਣ ਲੱਗਿਆਂ ਔਗੁਣ ਲੈ ਕੇ ਉਹਨਾਂ ਦੇ ਸਿਰ 'ਤੇ ਗੁਣਾਂ ਦੀਆਂ ਪੰਡਾਂ ਰੱਖ ਦਿੰਦੇ ਹੋ। ਭਾਈ ਸਾਹਿਬ ਕਹਿਣ ਲੱਗੇ-

*ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰ ਪੂਰਾ।*
*ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।*

(ਵਾਰ ੧੩, ਪਉੜੀ ੨੧)

ਔਗੁਣ ਲੈ ਲੈਂਦਾ ਹੈ, ਤੇ ਗੁਣ ਦੇ ਦਿੰਦਾ ਹੈ। ਧੰਨ ਗੁਰੂ ਤੇਗ਼ ਬਹਾਦਰ ਜੀ ਤਪੱਸਿਆ ਪਏ ਕਰਦੇ ਹਨ। ਮੱਖਣ ਸ਼ਾਹ ਨੇ ਸਿਰਫ਼ ਇਹੀ ਗੱਲ ਕਹਿ ਦਿੱਤੀ ਕਿ ਗੁਰੂ ਲੱਭ ਗਿਆ। ਉਹ ਇੰਨੀ ਖ਼ੁਸ਼ੀ ਨਾਲ ਗਿਆ। ਪਰ ਜਦੋਂ ਗੁਰੂ ਤੇਗ਼ ਬਹਾਦਰ ਪ੍ਰਗਟ ਹੋਏ ਹਨ ਤਾਂ ਉਸ ਵੇਲੇ ਕਿਸੇ ਹੋਰ ਨੇ ਨਹੀਂ, ਆਪਣੇ ਹੀ ਘਰ ਵਿਚੋਂ ਸੱਕੇ ਭਤੀਜੇ ਧੀਰ ਮੱਲ ਨੇ ਸ਼ੀਂਹੇ ਮਸੰਦ ਦੇ ਰਾਹੀਂ ਗੁਰੂ ਤੇਗ਼ ਬਹਾਦਰ ਜੀ ਉੱਪਰ ਗੋਲੀ ਚਲਵਾਈ। ਕੁਝ ਸੱਜਣ ਕਹਿੰਦੇ ਹਨ ਕਿ ਮੱਥੇ ਨੂੰ ਛੂਹ ਕੇ ਨਿਕਲੀ। ਜਦੋਂ ਗੁਰੂ ਸਾਹਿਬ ਉੱਪਰ ਗੋਲੀ ਪਈ ਚੱਲਦੀ ਹੈ ਤਾਂ ਉਹਨਾਂ ਦੀ ਰਸਨਾ ਉੱਪਰ ਸ਼ਬਦ ਹਨ— ਭਲੇ ਧੀਰ ਮੱਲ ਭਲੇ ਰੀ। ਧੀਰ ਮੱਲ, ਵਾਹਿਗੁਰੂ ਤੇਰਾ ਭਲਾ ਕਰੇ, ਤੇਰੇ ਅੰਦਰ ਦੀ ਅੱਗ ਨੂੰ ਸ਼ਾਂਤ ਕਰ ਦੇਵੇ। ਇਸ ਤੋਂ ਵੱਡੀ ਕੀ ਰਹਿਮਤ ਹੈ ਕਿ ਦੇਖਕੇ ਅਣਡਿੱਠ ਕਰਨਾ। ਗੁਰਮੁਖੋ ! ਜਦੋਂ ਸਿੱਖਾਂ ਨੂੰ ਪਤਾ ਲੱਗਾ, ਮੱਖਣ ਸ਼ਾਹ ਵਰਗਿਆਂ ਨੂੰ ਪਤਾ ਲੱਗਾ ਤਾਂ ਗਏ ਧੀਰ ਮੱਲ ਨੂੰ ਫੜਨ ਲਈ। ਮੇਰੇ ਗੁਰੂ ਤੇਗ਼ ਬਹਾਦਰ ਜੀ ਨੇ ਉਥੇ ਕਿਹਾ ਛੱਡ ਦਿਉ। ਰੁਪਈਆ-ਪੈਸਾ ਸਭ ਕੁਝ ਇਹਨਾਂ ਨੂੰ ਦੇ ਦਿਉ। ਇਥੋਂ ਤੱਕ ਕਿ ਆਦਿ ਸ੍ਰੀ ਗ੍ਰੰਥ ਸਾਹਿਬ ਵੀ ਦੇ ਦਿੱਤਾ। ਜਦੋਂ ਕੁਝ ਕੁ ਸਿੱਖਾਂ ਨੇ ਕਿਹਾ, ਮਹਾਰਾਜ ! ਉਹ ਚਲਾਏ ਗੋਲੀ ਤੇ ਤੁਸੀਂ ਅੱਗੋਂ ਪਿਆਰ ਪਏ

ਕਰਦੇ ਹੋ। ਸਭ ਕੁਝ ਵਾਪਿਸ ਮੋੜ ਦਿੱਤਾ। ਉਹ ਬੰਦੇ ਤਾਂ ਗੋਲੀ ਦੇ ਲਾਇਕ ਹਨ। ਸਤਿਗੁਰੂ ਨੇ ਉਥੇ ਸ਼ਬਦ ਕਹੇ ਹਨ ਕਿ ਕਰੋੜਾਂ ਸਾਲ ਬੰਦਾ ਤੱਪ ਕਰੇ, ਉੱਨੀ ਰਹਿਮਤ ਤੱਪ ਕਰਕੇ ਨਹੀਂ ਜਿੰਨੀ ਰਹਿਮਤ ਭਰੇ ਹੋਏ ਗੁਨਾਹ ਨੂੰ ਖਿਮਾ ਕਰਨ ਵਿਚ ਹੈ। ਖਿਮਾ ਕਰ ਦੇਣਾ ਇਸ ਤੋਂ ਵੱਡਾ ਦਾਨ ਕੋਈ ਨਹੀਂ। ਕਹਿਣ ਲੱਗੇ ਕਿ ਜਿੰਨਾ ਮਰਜ਼ੀ ਨਹਾ ਲਉ, ਕਿਸੇ ਦੇ ਔਗੁਣ ਦੇਖਕੇ ਉਸ ਨੂੰ ਖਿਮਾ ਕਰ ਦੇਣਾ, ਇਸ ਤੋਂ ਵੱਡਾ ਤੀਰਥ ਇਸ਼ਨਾਨ ਕੋਈ ਨਹੀਂ। ਹੇ ਸਤਿਗੁਰੂ ! ਤੁਸੀਂ ਦੇਖਕੇ ਅਣਡਿੱਠ ਕਰਦੇ ਹੋ ਤੇ ਸਿੱਖ ਨੂੰ ਕਿਹਾ, ਤੇਰੀ ਕਮਾਈ ਦਾ ਧਿਆਨ ਧਰਿਆ ਜਾਏਗਾ ਜੇ ਕਿਤੇ ਤੂੰ ਵੀ ਦੇਖਕੇ ਅਣਡਿੱਠ ਕਰਦਾ ਹੈਂ। ਰੱਬ ਮੇਹਰ ਕਰੇ ਕਿ ਤੈਨੂੰ ਗੁਣ ਗ੍ਰਹਿਣ ਕਰਨ ਦੀ ਜਾਚ ਆ ਜਾਏ। ਜਿਨ੍ਹਾਂ ਨੇ ਔਗੁਣ ਦੇਖੇ ਤੇ ਦੇਖ ਕੇ ਅਣਡਿੱਠ ਕਰ ਦਿੱਤਾ ਤਾਂ ਅੱਜ ਵੀ ਜਿਹੜੇ ਕਿਸੇ ਦੇ ਔਗੁਣ ਨੂੰ ਦੇਖਕੇ ਵੀ ਅਣਡਿੱਠ ਕਰ ਦਿੰਦੇ ਹਨ ਤਾਂ ਅਸੀਂ ਰੋਜ਼ ਅਰਦਾਸ ਵਿਚ ਉਹਨਾਂ ਦੀ ਕਮਾਈ ਦਾ ਧਿਆਨ ਧਰਦੇ ਹਾਂ। ਮੇਰੇ ਸਾਹਿਬ ਨੇ ਬਾਣੀ ਵਿਚ ਕਿਹਾ-

*ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ॥*
*ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥*

(ਅੰਗ ੧੦੯੨)

ਗੁਰਮੁਖੋ ! ਰੱਬ ਔਗੁਣ ਦੇਖਕੇ ਅਣਡਿੱਠ ਕਰ ਦਿੰਦਾ ਹੈ। ਗੁਰੂ ਔਗੁਣ ਦੇਖਕੇ ਅਣਡਿੱਠ ਕਰ ਦਿੰਦਾ ਹੈ। ਸਿੱਖਾ ! ਤੂੰ ਗੁਣਾਂ ਨਾਲ ਸਾਂਝ ਪਾ ਕੇ ਚੱਲੀਂ। ਰੱਬ ਮੇਹਰ ਕਰੇ, ਤੂੰ ਔਗੁਣ ਦੇਖਕੇ ਅਣਡਿੱਠ ਕਰੇਂ ਤੇ ਤੇਰੇ ਮਨ ਦੀ ਬਿਰਤੀ ਵੀ ਇਕ ਬਣ ਜਾਏ-

*ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥*

(ਅੰਗ ੫੯੮)

ਕਿਤੇ ਤੇਰੇ ਅੰਦਰ ਇਹ ਸ਼ਬਦ ਵੱਸ ਜਾਏ-

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥*

(ਅੰਗ ੧੩੮੧)

ਜਿਨ੍ਹਾਂ ਗੁਰਮੁਖਾਂ ਨੇ ਔਗੁਣਾਂ ਨੂੰ ਦੇਖਕੇ ਅਣਡਿੱਠ ਕੀਤਾ, ਉਹਨਾਂ ਦੀ ਕਮਾਈ ਦਾ ਅਸੀਂ ਰੋਜ਼ ਧਿਆਨ ਧਰਦੇ ਹਾਂ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਤਿਨ੍ਹਾਂ ਪਿਆਰਿਆਂ-ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ

ਖ਼ਾਲਸਾ ਜੀ, ਬੋਲੋ ਜੀ ਵਾਹਿਗੁਰੂ !

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅਸੀਂ ਅੱਜ ਤੱਕ ਇਹ ਵਿਚਾਰ ਕਰ ਚੁੱਕੇ ਹਾਂ-

*ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ, ਹਠੀਆਂ, ਜਪੀਆਂ ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ*

ਤੇ ਅੱਜ ਅਸੀਂ ਵਿਚਾਰਨਾ ਹੈ-

*ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ, ਬੋਲੋ ਜੀ ਵਾਹਿਗੁਰੂ !*

ਜੇ ਅਸੀਂ ਸੰਖੇਪ ਵਿਚ ਕਿਸੇ ਇਨਸਾਨ ਨੂੰ ਗੱਲ ਸਮਝਾਉਣੀ ਹੋਵੇ ਤਾਂ ਚਾਰ ਬਚਨ ਗੁਰੂ ਗ੍ਰੰਥ ਸਾਹਿਬ ਜੀ ਦੇ ਚੇਤੇ ਰੱਖਿਉ। ਸੰਖੇਪ ਵਿਚ ਕਿਸੇ ਨੂੰ ਦੱਸਣਾ ਹੋਵੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਹੈ ਕੀ ਤੇ ਉਹ ਇਹ ਵੀ ਕਹੇ ਕਿ ਸਿਰਫ਼ ਮੈਨੂੰ ਇਕ ਮਿੰਟ ਵਿਚ ਦੱਸ ਦੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਹੈ ਕੀ ਤਾਂ ਅਸੀਂ ਸ਼ਾਇਦ ਸੋਚੀਂ ਪੈ ਜਾਈਏ ਕਿ ਇੰਨੇ ਵੱਡੇ ਸਮਰੱਥ ਗੁਰੂ ਨੂੰ ਇਕ ਮਿੰਟ ਵਿਚ ਅਸੀਂ ਬਿਆਨ ਕਰ ਸਕਾਂਗੇ ? ਹੈ ਇਹ ਬੇਅੰਤ ਪਰ ਜੇ ਅਸੀਂ ਸੰਖੇਪ ਵਿਚ ਦੱਸਣਾ ਹੋਵੇ ਤਾਂ ਚਾਰ ਗੱਲਾਂ ਚੇਤੇ ਰੱਖਿਉ।

ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲੀ ਗੱਲ ਇਹ ਹੈ ਕਿ ਇਸ ਦੇ ਵਿਚ ਸੱਚ ਦੀ ਵਿਆਖਿਆ ਕੀਤੀ ਗਈ ਹੈ। ਦੂਜੀ ਗੱਲ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੱਚ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ, ਉਸ ਦੀ ਜੁਗਤ ਦੱਸੀ ਗਈ ਹੈ। ਤੀਸਰਾ, ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ

ਨੇ ਸੱਚ ਪ੍ਰਾਪਤ ਕੀਤਾ, ਉਹਨਾਂ ਦੀ ਗੱਲ ਕੀਤੀ ਹੈ। ਚੌਥਾ, ਜਿਨ੍ਹਾਂ ਨੇ ਮਨੁੱਖਾ ਦੇਹੀ ਧਾਰ ਲਈ ਪਰ ਸੱਚ ਤੱਕ ਪਹੁੰਚ ਨਹੀਂ ਸਕੇ, ਉਹਨਾਂ ਦੀ ਗੱਲ ਕੀਤੀ ਹੈ। ਚਾਰ ਸ਼ਬਦਾਂ ਵਿਚ ਪੂਰੇ ਸਿਧਾਂਤ ਨੂੰ ਅਸੀਂ ਵਾਚ ਸਕਦੇ ਹਾਂ। ਜਦੋਂ ਗੁਰਮੁਖਾਂ ਨੇ ਅਰਦਾਸ ਵਿਚ ਇਸ ਵਾਕ ਨੂੰ ਸੰਪੂਰਨ ਕੀਤਾ ਤਾਂ ਸ਼ਬਦ ਉਥੇ ਵਰਤੇ— ਜਿਨ੍ਹਾਂ ਪਿਆਰਿਆਂ ਸਚਿਆਰਿਆਂ ਨੇ ਆਪਣੀ ਜ਼ਿੰਦਗੀ ਵਿਚ ਇਹਨਾਂ ਬਚਨਾਂ ਨੂੰ ਕਮਾਇਆ ਹੈ, ਉਹਨਾਂ ਦੀ ਕਮਾਈ ਦਾ ਅਸੀਂ ਧਿਆਨ ਧਰਦੇ ਹਾਂ। ਹੁਣ ਸੱਚ ਹੈ ਕੀ ? ਆਮ ਤੌਰ 'ਤੇ ਅਸੀਂ ਸੱਚ ਦੀ ਵਿਆਖਿਆ ਵੀ ਆਪਣੇ ਆਪਣੇ ਢੰਗ ਨਾਲ ਕਰਦੇ ਹਾਂ। ਅਸਲ ਵਿਚ ਸੱਚ ਦੀ ਵਿਆਖਿਆ ਇਹ ਹੈ ਕਿ ਜੋ ਕਦੀ ਬਦਲੇ ਨਾ, ਨਿੱਤ ਨਵਾਂ ਰਹੇ, ਪੁਰਾਣਾ ਕਦੀ ਹੋਵੇ ਨਾ, ਉਸ ਨੂੰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸੱਚ ਕਹਿੰਦੇ ਹਾਂ। ਬਾਕੀ ਤੁਸੀਂ ਦੇਖਦੇ ਹੋ ਕਿ ਹਰ ਚੀਜ਼ ਪਰਿਵਰਤਨਸ਼ੀਲ ਹੈ। ਇਥੋਂ ਤੱਕ ਦਾਤਾਰ ਨੇ ਕਿਹਾ ਹੈ ਕਿ ਤੂੰ ਆਪਣੇ ਸਰੀਰ ਵੱਲ ਝਾਤੀ ਮਾਰ। ਖਿਨ ਖਿਨ ਕਰਕੇ ਤੇਰਾ ਸਰੀਰ ਵੀ ਬਦਲਦਾ ਪਿਆ ਹੈ।

ਜਿਸ ਸੰਸਾਰ ਨੂੰ ਅਸੀਂ ਦੇਖਦੇ ਹਾਂ, ਸੱਚ ਜਾਣੋ, ਪਰਿਵਰਤਨ ਇਸ ਦੇ ਵਿਚ ਵੀ ਹੈ। ਇਹ ਵੀ ਸੱਚ ਨਹੀਂ। ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਕਈ ਬਾਰ ਪਸਰਿਓ ਪਾਸਾਰ॥*

(ਅੰਗ ੨੭੬)

ਕਈ ਵਾਰੀ ਪਸਾਰਾ ਹੋਇਆ। ਜੇ ਸੱਚ ਹੁੰਦਾ ਤਾਂ ਇਕ ਵਾਰੀ ਪਸਰਿਆ ਹੋਇਆ ਫਿਰ ਕਿਉਂ ਨਾ ਰਹਿੰਦਾ। ਜਦੋਂ ਸੱਚ ਦੀ ਵਿਆਖਿਆ ਕਰਾਂਗੇ ਸਚਿਆਰ ਤੱਕ ਪਹੁੰਚਣ ਲਈ ਤਾਂ ਹਜ਼ੂਰ ਨੇ ਸੱਚ ਦੀ ਗੱਲ ਕਰਦਿਆਂ ਕਿਹਾ-

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

(ਜਪੁ ਜੀ ਸਾਹਿਬ)

ਜਦੋਂ ਅਸੀਂ ਜਪ ਸਾਹਿਬ ਦੀ ਪਉੜੀ ਪੜ੍ਹਦੇ ਹਾਂ-

*ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਈ ਨਾਈ॥*
*ਹੈ ਭੀ ਹੋਸੀ ਜਾਇ ਨ ਜਾਸੀ*

ਹੈ ਵੀ, ਕੋਈ ਤਬਦੀਲੀ ਨਹੀਂ ਤੇ ਮੱਤ ਸਮਝੀਂ ਕਿ ਜਿਹੜੇ ਅਸੀਂ ਅੱਜ ਬੈਠੇ ਹਾਂ, ਕੱਲ ਨੂੰ ਹੋ ਸਕਦਾ ਹੈ ਅਸੀਂ ਚੱਲੇ ਜਾਈਏ। ਜੇ ਰੱਬ ਅੱਜ ਹੈ ਤਾਂ ਜੁੱਗਾਂ ਬਾਅਦ ਵੀ ਉਸ ਦੀ ਹੋਂਦ ਰਹਿਣੀ ਹੈ।

*ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥*

(ਜਪੁ ਜੀ ਸਾਹਿਬ)

ਗੁਰੂ ਤੇਗ਼ ਬਹਾਦਰ ਜੀ ਨੇ ਜਦੋਂ ਮਨੁੱਖਾ ਸਰੀਰ ਦੀ ਗੱਲ ਕੀਤੀ ਤੇ ਉਥੇ ਵੀ ਦਾਤਾਰ ਨੇ ਮੇਹਰ ਕਰਕੇ ਸਰੀਰ ਦੇ ਪਰਿਵਰਤਨ ਦੀ ਗੱਲ ਕੀਤੀ ਕਿ ਇਹ ਥਿਰ ਨਹੀਂ। ਜਦੋਂ ਬਚਪਨ ਆਉਂਦਾ ਹੈ ਤਾਂ ਦੇਖੋ ਅਸੀਂ ਬੱਚੇ ਦੀ ਤਸਵੀਰ ਖਿੱਚਦੇ ਹਾਂ ਤੇ ਉਸ ਨੂੰ ਘਰ ਦੀ ਦੀਵਾਰ 'ਤੇ ਲਾਉਂਦੇ ਹਾਂ। ਦੱਸ ਸਾਲ ਬਾਅਦ ਉਸ ਬੱਚੇ ਦੀ ਤਸਵੀਰ ਤੇ ਬੱਚੇ ਦੇ ਚਿਹਰੇ ਉੱਪਰ ਕਿੰਨੀ ਤਬਦੀਲੀ ਆ ਜਾਂਦੀ ਹੈ। ਜਦੋਂ ਅਸੀਂ ਜਵਾਨੀ ਦੀ ਤਸਵੀਰ ਲਾਈਏ ਤੇ ਪਰਤ ਕੇ ਬੁੱਢੇਪਾ ਆਵੇ ਤਾਂ ਫਿਰ ਝਾਤੀ ਮਾਰ ਕੇ ਦੇਖਿਉ, ਆਪਣੀ ਤਸਵੀਰ ਕਿੰਝ ਲੱਗੇਗੀ ਜਿਵੇਂ ਓਪਰੀ ਹੈ।

ਸਾਹਿਬ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਹ ਸੱਚ ਨਹੀਂ ਜਿਹੜਾ ਪਰਿਵਰਤਨ ਹੋ ਰਿਹਾ ਹੈ। ਸੱਚ ਉਹ ਹੈ ਜਿਸ ਨੇ ਕਦੀ ਪਰਿਵਰਤਨ ਨਹੀਂ ਹੋਣਾ। ਗੁਰੂ ਤੇਗ਼ ਬਹਾਦਰ ਜੀ ਦੇ ਸ਼ਬਦ ਪੜ੍ਹਦੇ ਹਾਂ-

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*

(ਅੰਗ ੧੪੨੮)

ਬਾਲਪਨ ਆਇਆ ਹੈ ਤਾਂ ਜਵਾਨੀ ਆਏਗੀ। ਜਵਾਨੀ ਆਈ ਹੈ ਤਾਂ ਬੁੱਢੇਪਾ ਆਏਗਾ। ਹਜ਼ੂਰ ਦੀ ਅੰਮ੍ਰਿਤ ਬਾਣੀ ਵਿਚ ਬਾਬਾ ਫ਼ਰੀਦ ਜੀ ਦੇ ਸਲੋਕ ਆਪ ਨਾਲ ਸਾਂਝੇ ਕਰਕੇ ਸਚਿਆਰ ਵੱਲ ਆਉਣਾ ਹੈ। ਕਿਹੜੇ ਸਚਿਆਰ ਦਾ ਅਸੀਂ ਧਿਆਨ ਧਰਦੇ ਹਾਂ ? ਕਿਹੜੇ ਪਿਆਰੇ ਹਨ ਜਿਨ੍ਹਾਂ ਦੀ ਕਮਾਈ ਨੂੰ ਅਸੀਂ ਯਾਦ ਕਰਦੇ ਹਾਂ ? ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਕਦੀ ਝਾਤੀ ਮਾਰ ਕੇ ਦੇਖ, ਰੁੱਤ ਕਦੀ ਇਕ ਨਹੀਂ ਰਹਿੰਦੀ। ਰੁੱਤ ਵੀ ਪਰਿਵਰਤਨਸ਼ੀਲ ਹੈ। ਜਿਸ ਧਰਤੀ ਤੋਂ ਅਸੀਂ ਆਏ ਹਾਂ ਉਥੇ ਇਕ ਸਾਲ ਵਿਚ ਛੇ ਰੁੱਤਾਂ ਆਉਂਦੀਆਂ ਸਨ। ਬਾਬਾ ਫ਼ਰੀਦ ਸਾਹਿਬ ਨੇ ਨਾਲ ਬਚਨ ਕਿਹਾ ਕਿ ਕੇਵਲ ਰੁੱਤ ਹੀ ਨਹੀਂ, ਜਿਹੜੇ ਰੁੱਖ ਦੋ ਮਹੀਨੇ ਜਾਂ ਚਾਰ ਮਹੀਨੇ ਪਹਿਲਾਂ ਲੱਗੇ ਦੇਖਦੇ ਹਾਂ, ਉਹਨਾਂ ਵਿਚ ਪਰਿਵਰਤਨ ਆਉਂਦਾ ਹੈ। ਰੰਗ ਤਬਦੀਲ ਹੁੰਦਾ ਹੈ। ਰੁੱਤ ਬਦਲਣ ਨਾਲ ਪੱਤੇ ਵੀ ਝੜ ਜਾਂਦੇ ਹਨ। ਰੁੱਤਾਂ ਤਬਦੀਲ ਹੁੰਦੀਆਂ ਹਨ। ਮਹੀਨੇ ਤਬਦੀਲ ਹੁੰਦੇ ਹਨ। ਰੁੱਖਾਂ ਦੇ ਪੱਤੇ ਤਬਦੀਲ ਹੁੰਦੇ ਹਨ। ਕਹਿੰਦੇ ਹਨ, ਮੈਂ ਸਾਰੀ ਧਰਤੀ ਨੂੰ ਢੂੰਡ ਕੇ ਦੇਖ ਲਿਆ, ਜੋ ਪਰਿਵਰਤਨ ਨਹੀਂ ਤਾਂ ਕੇਵਲ ਇਕ ਰੱਬ ਦੇ ਅੰਦਰ, ਬਾਕੀ ਸਭ ਕੁਝ ਪਰਿਵਰਤਨਸ਼ੀਲ ਹੈ। ਸਾਹਿਬ ਨੇ ਕਿਹਾ-

*ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥*

(ਅੰਗ ੧੩੮੩)

ਉਹਨਾਂ ਨੇ ਜਦੋਂ ਰੁੱਖ ਦੀ ਉਦਾਹਰਨ ਲਈ, ਫਿਰ ਉਹਨਾਂ ਨੇ ਬੰਦੇ ਦੇ ਜਿਸਮ ਦੀ ਗੱਲ ਕੀਤੀ। ਬਾਬਾ ਫ਼ਰੀਦ ਸਾਹਿਬ ਦੇ ਬਚਨ ਹਨ-

*ਫਰੀਦਾ ਅਖੀ ਦੇਖਿ ਪਤੀਣੀਆਂ*

ਜਿਹੜੀ ਅੱਖਾਂ ਦੀ ਸਮਰੱਥਾ ਬਚਪਨ ਵਿਚ ਦੇਖਣ ਦੀ ਸੀ ਗੁਰਮੁਖੋ ! ਉਹ ਬੁਢੇਪੇ ਵਿਚ ਨਹੀਂ ਰਹੀ। ਅੱਖਾਂ ਕਮਜ਼ੋਰ ਹੋ ਗਈਆਂ।-

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਜਿਵੇਂ ਟਾਹਣੀਆਂ ਪੱਕਣ ਤਾਂ ਰੰਗ ਤਬਦੀਲ ਹੋ ਜਾਂਦੇ ਹਨ, ਉਵੇਂ ਹੀ ਬੰਦਿਆ ! ਜਦੋਂ ਤੇਰੀ ਮੌਤ ਨੇੜੇ ਆਉਂਦੀ ਹੈ ਤਾਂ ਸੱਚ ਜਾਣੀ, ਉਦੋਂ ਤੇਰੇ ਵੀ ਅੰਗ ਤੇ ਸਰੀਰ ਦਾ ਰੰਗ ਤਬਦੀਲ ਹੋ ਜਾਣਾ ਹੈ ਤੇ ਇਹ ਤਬਦੀਲੀ ਅਸਥਿਰ ਹੈ, ਸਦਾ ਥਿਰ ਨਹੀਂ। ਕਿਹੜਾ ਸੱਚ ਹੈ ਜਿਹੜਾ ਤਬਦੀਲ ਨਹੀਂ ਹੁੰਦਾ ? ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਸੱਚ ਦੀ ਵਿਆਖਿਆ ਬੜੀ ਕਮਾਲ ਦੀ ਕੀਤੀ ਹੈ। ਰਾਮਕਲੀ ਰਾਗ ਵਿਚ ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਇਕ ਬਚਨ ਅਸੀਂ ਪੜ੍ਹਦੇ ਹਾਂ ਕਿ ਸੱਚ ਕਦੀ ਤਬਦੀਲ ਨਹੀਂ ਹੁੰਦਾ, ਸੱਚ ਕਦੀ ਪੁਰਾਣਾ ਨਹੀਂ ਹੁੰਦਾ ਤੇ ਸੱਚ ਕਦੀ ਖ਼ਤਮ ਵੀ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਜਦੋਂ ਅਸੀਂ ਸਲੋਕ ਪੜ੍ਹਦੇ ਹਾਂ ਤਾਂ ਆਮ ਤੌਰ 'ਤੇ ਸਾਡੇ ਸੱਜਣ ਇਹ ਬਚਨ ਕਹਿੰਦੇ ਹਨ ਕਿ

*ਓੜਕ ਸਚਿ ਰਹੀ॥*

ਕਦੀ ਉਸ ਪੂਰੇ ਸਲੋਕ ਨੂੰ ਪੜ੍ਹ ਕੇ ਦੇਖੋ। ਹਜ਼ੂਰ ਨੇ ਉਸ ਮਨੁੱਖ ਨੂੰ ਸੁਚੇਤ ਕੀਤਾ ਹੈ ਕਿ ਜਿਹੜਾ ਬਸ ਇਹੀ ਮਨ ਮਰਜ਼ੀ ਕਰਦਾ ਪਿਆ ਹੈ ਕਿ ਮੇਰੇ ਕੋਲ ਏਨੀ ਤਾਕਤ ਹੈ ਕਿ ਜਿਸ ਵੀ ਬੰਦੇ ਨੂੰ ਚਾਹਵਾਂ, ਦਬਾ ਲਵਾਂ, ਜਿਸ ਵੀ ਬੰਦੇ ਨੂੰ ਮੈਂ ਚਾਹਵਾਂ, ਢਾਅ ਲਵਾਂ, ਪਰ ਕਹਿੰਦੇ ਹਨ, ਇਕ ਗੱਲ ਚੇਤੇ ਰੱਖੀਂ, ਇਥੇ ਮਨ ਭਾਉਂਦੇ ਹੁਕਮ ਕਰ ਸਕਦਾ ਹੈਂ ਤੇ ਜਦੋਂ ਸਾਈਂ ਦੇ ਘਰ ਗਇਉਂ ਤਾਂ ਉਥੇ ਤੇਰਾ ਰਸਤਾ ਹੀ ਹੋਰ ਹੈ। ਜਿਸ ਝੂਠ ਦਾ ਤੂੰ ਦਾਅਵਾ ਕਰਦਾ ਹੈਂ, ਇਸ ਦੇ ਵਿਚ ਕੁਝ ਰਹਿਣਾ ਨਹੀਂ। ਅਖ਼ੀਰ ਵਿਚ ਕੁਝ ਰਹਿਣਾ ਹੈ ਤਾਂ ਓੜਕ ਸੱਚ ਨੇ ਹੀ ਰਹਿਣਾ ਹੈ। ਇਸ ਦਾ ਮਤਲਬ ਜਿਹੜਾ ਦਾਅਵਾ ਕਰ ਰਿਹਾ ਹੈ ਉਹ ਸੱਚ ਨਹੀਂ। ਹਜ਼ੂਰ ਦੀ ਬਾਣੀ ਵਿਚ ਇਕ ਬਚਨ ਪੜ੍ਹਦੇ ਹਾਂ-

*ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥*

ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਮਨਾ ! ਸਹੀ ਸਿੱਖਿਆ ਨੂੰ ਧਿਆਨ ਨਾਲ ਸੁਣੀਂ।-

*ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥*

ਦੇਖ, ਜੋ ਕੁਝ ਤੂੰ ਕਰ ਰਿਹਾ ਹੈਂ, ਇਸ ਜਿਸਮ ਨੇ ਰਹਿਣਾ ਨਹੀਂ।-

*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*
*ਅਜਰਾਈਲੁ ਫਰੇਸਤਾ ਹੋਸੀ ਆਇ ਤਈ॥*

ਕਹਿਣ ਲੱਗੇ ਤੇਰੇ ਲੇਖੇ ਲਈ ਅਜ਼ਰਾਈਲ ਫਰੇਸ਼ਤਾ ਤੈਅ ਕੀਤਾ ਗਿਆ ਹੈ।-

*ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥*
*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥*

(ਅੰਗ ੯੫੩)

ਕੂੜ ਨਿਖੁਟਦਾ ਹੈ, ਸੱਚ ਨੇ ਕਦੀ ਨਿਖੁਟਣਾ ਨਹੀਂ। ਕੌਣ ਹਨ ਸਚਿਆਰ ? ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬੜੀ ਸੋਹਣੀ ਇਕ ਉਦਾਹਰਨ ਦਿੱਤੀ ਹੈ। ਬਾਬਾ ਜੀ ਨੂੰ ਇਸ ਧਰਤੀ 'ਤੇ ਚਰਨ ਪਾਇਆਂ ਕਿੰਨ ਸਮਾਂ ਹੋ ਗਿਆ ਹੈ ਸਰੀਰਕ ਤੌਰ 'ਤੇ, ਪਰ ਜਿੱਥੇ-ਜਿੱਥੇ ਬਾਬੇ ਦੇ ਚਰਨ ਪੈ ਗਏ ਹਨ, ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਉਸ ਸੱਚ ਨੇ ਕਦੀ ਮਰਨਾ ਨਹੀਂ। ਸ਼ਬਦ ਵਰਤਦੇ ਹਨ-

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ॥*

(ਵਾਰ ੧, ਪਉੜੀ ੨੭)

ਜਿੱਥੇ ਬਾਬੇ ਨੇ ਪੈਰ ਧਰ ਦਿੱਤੇ, ਉਥੇ ਸੱਚ ਨੇ ਹਮੇਸ਼ਾ ਕਾਇਮ ਰਹਿਣਾ ਹੈ। ਬਾਬਾ ਨਾਨਕ ਜੀ ਕਹਿਣ ਲੱਗੇ, ਗੁਰਮੁਖਾ! ਬਸ ਆਪਣੇ ਤਨ 'ਤੇ ਲਏ ਹੋਏ ਕੱਪੜੇ ਤੋਂ ਤੈਨੂੰ ਦੱਸਦਾ ਹਾਂ ਕਿ ਸੱਚ ਕੀ ਹੈ। ਗੁਰਮੁਖੋ! ਕਈ ਵਾਰੀ ਆਪਣੇ ਸਵਾਰਥ ਨੂੰ ਮੁੱਖ ਰੱਖ ਕੇ ਅਸੀਂ ਸੱਚ ਦੀ ਪਰਿਭਾਸ਼ਾ ਵੀ ਆਪਣੇ ਢੰਗ ਨਾਲ ਕਰਦੇ ਹਾਂ। ਸਾਹਿਬ ਕਹਿਣ ਲੱਗੇ, ਜਦੋਂ ਕੱਪੜਾ ਬਣਾਇਆ ਜਾਂਦਾ ਹੈ ਪੁਰਾਤਨ ਸਮੇਂ ਤਾਂ ਖਿੜੀ ਹੋਈ ਕਪਾਹ ਨੂੰ ਚੁਣਿਆ ਜਾਂਦਾ ਹੈ। ਚੁਣਨ ਤੋਂ ਬਾਅਦ ਉਸ ਕਪਾਹ ਨੂੰ ਵੇਲਣੇ ਵਿਚ ਵੇਲਦੇ ਹਾਂ। ਰੂੰ ਪਿੰਜਣੀ ਵਿਚ ਪਿੰਜਿਆ ਜਾਂਦਾ ਹੈ। ਪਰਤ ਕੇ ਉਸ ਨੂੰ ਕੱਤ ਕੇ ਉਸ ਦੇ ਕੱਪੜੇ ਬਣਾ ਕੇ ਉਸ ਨੂੰ ਕੱਟਦੇ ਹਾਂ। ਕੱਟ ਕੁੱਟ ਕੇ ਉਸ ਨੂੰ ਰੰਗ ਚਾੜ੍ਹਦੇ ਹਾਂ। ਫਿਰ ਲੈ ਕੇ ਜਾਂਦੇ ਹਾਂ ਦਰਜ਼ੀ ਕੋਲ ਤੇ ਦਰਜ਼ੀ ਉਸ ਦੇ ਲੋਹੇ ਦੀ ਕੈਂਚੀ ਨਾਲ ਟੁੱਕੜੇ ਕਰਦਾ ਹੈ। ਕੱਟਣ ਤੋਂ ਬਾਅਦ ਪਰਤ ਕੇ ਉਸ ਨੂੰ ਸੂਈ ਧਾਗੇ ਨਾਲ ਸੀਊਂਦਾ ਹੈ। ਸਾਹਿਬ ਕਹਿਣ ਲੱਗੇ ਕਿ ਉਹ ਪਾਟੇ ਹੋਏ ਕੱਪੜੇ ਜਦੋਂ ਸੀਤੇ ਜਾਂਦੇ ਹਨ ਤਾਂ ਤਨ ਢੱਕਣ ਲਈ ਉਸ ਨੂੰ ਪਹਿਨਦੇ ਹਾਂ। ਉਹ ਪਤ ਢੱਕਦਾ ਹੈ। ਕਹਿਣ ਲੱਗੇ, ਸੱਚ ਜਾਣੀਂ, ਜਦੋਂ ਇਸ ਸਲੋਕ ਨੂੰ ਪੜ੍ਹਦਾ ਹਾਂ ਤਾਂ ਸੋਚਦਾ ਹਾਂ, ਦਾਤਾ! ਤੁਸੀਂ ਇਕ ਉਦਾਹਰਨ ਦੋ ਥਾਵਾਂ 'ਤੇ ਇਕੋ ਦੱਮ ਤਬਦੀਲ ਕਰ ਦਿੱਤੀ। ਪਹਿਲਾ ਬਚਨ ਅਸੀਂ ਪੜ੍ਹਦੇ ਹਾਂ-

*ਵੇਲਿ ਪਿੰਞਾਇਆ ਕਤਿ ਵੁਣਾਇਆ॥*
*ਕਟਿ ਕੁਟਿ ਕਰਿ ਖੁੰਬਿ ਚੜਾਇਆ॥*
*ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ॥*
*ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥*

(ਅੰਗ ੯੫੫)

ਇਥੇ ਪਹਿਲਾ ਪਦਾ ਅਸੀਂ ਸੰਪੂਰਨ ਕਰਦੇ ਹਾਂ। ਇਸ ਦੇ ਅਰਥ ਹਨ ਉਸ ਕਪਾਹ ਨੂੰ ਵੇਲਣੇ ਵਿਚ ਵੇਲਣ ਤੋਂ ਬਾਅਦ ਰੂਈ ਪਿੰਜਣੀ ਵਿਚ ਪਿੰਜਿਆ। ਉਸ ਨੂੰ ਕੱਤ ਕੇ ਉਸ ਦਾ ਕੱਪੜਾ ਬੁਣਿਆ। ਉਸ ਨੂੰ ਚੰਗੀ ਤਰ੍ਹਾਂ ਉਬਾਲ ਕੇ ਫਿਰ ਉਸ ਉੱਪਰ ਰੰਗ ਚੜ੍ਹਾਇਆ। ਜਿਸ ਦਿਨ ਕੱਪੜਾ ਰੰਗ ਕੇ ਤਿਆਰ ਹੋਇਆ ਫਿਰ ਕੈਂਚੀ ਕੱਪੜੇ ਨੂੰ ਕੱਟਦੀ ਹੈ ਤੇ ਸੂਈ ਧਾਗੇ ਨਾਲ ਕੱਪੜੇ ਨੂੰ ਸੀਏ ਤਾਂ ਤਨ ਦੇ ਨੰਗੇਜ ਨੂੰ ਢੱਕਦਾ ਹੈ। ਕਹਿਣ ਲੱਗੇ ਕਿ ਕੱਪੜੇ ਸੀਤੇ ਜਾਂਦੇ ਹਨ ਸੂਈ ਤੇ ਧਾਗੇ ਨਾਲ ਤੇ ਉਹ ਤਨ ਨੂੰ ਢੱਕਦੇ ਹਨ। ਗੁਰਮੁਖਾ ! ਜੇ ਅੰਦਰ ਦੀ ਪੱਤ ਢਕਾਉਣੀ ਚਾਹੁੰਦਾ ਹੈਂ ਤਾਂ ਉਹ ਕੇਵਲ ਰੱਬ ਦੀ ਸਿਫ਼ਤ ਨਾਲ ਹੀ ਅੰਦਰ ਸੀਤਾ ਜਾ ਸਕਦਾ ਹੈ। ਦੇਖੋ ਸਾਡੇ ਕੋਲ ਘਰ ਬੜੀਆਂ ਸੂਈਆਂ ਹੋਣਗੀਆਂ, ਪਰ ਕਦੀ ਕਿਸੇ ਕੋਲ ਨਾਮਦੇਵ ਵਰਗੀ ਸੂਈ ਹੋਵੇਗੀ ? ਨਾਮਦੇਵ ਵਰਗਾ ਧਾਗਾ ਹੋਵੇਗਾ ? ਉਹਨਾਂ ਨੇ ਸ਼ਬਦ ਵਰਤੇ ਸਨ–

*ਸੁਇਨੇ ਕੀ ਸੂਈ ਰੁਪੇ ਕਾ ਧਾਗਾ॥*
*ਨਾਮੇ ਕਾ ਚਿਤੁ ਹਰਿ ਸਿਉ ਲਾਗਾ॥*

(ਅੰਗ ੪੮੫)

ਫਿਰ ਕਹਿਣ ਲੱਗੇ ਮਤਾ ਸਮਝੀਂ ਕਿ ਸੱਚ ਕੇਵਲ ਕੱਪੜੇ ਦੀ ਤਰ੍ਹਾਂ ਹੈ। ਬਾਬਾ ਜੀ ਨੇ ਫਿਰ ਅਗਲੀ ਤੁੱਕ ਕਹੀ–

*ਹੋਇ ਪੁਰਾਣਾ ਕਪੜੁ ਪਾਟੈ*

ਕਹਿੰਦੇ ਹਨ, ਮਤ ਸਮਝੀਂ ਕਿ ਕੱਪੜਾ ਸੱਚ ਹੈ। ਸੱਚ ਕੱਪੜੇ ਤੋਂ ਅੱਗੇ ਵੀ ਗੱਲ ਹੈ। ਪਰ ਸਿਰਫ਼ ਤੈਨੂੰ ਸਮਝਾਉਣ ਲਈ ਦੱਸਿਆ ਹੈ ਕਿ ਸੱਚ ਕੱਪੜੇ ਦੀ ਤਰ੍ਹਾਂ ਪਤ ਢੱਕਦਾ ਹੈ। ਸਾਹਿਬ ਕਹਿਣ ਲੱਗੇ ਕਿ ਤਨ ਉੱਪਰ ਪਾਏ ਹੋਏ ਕੱਪੜੇ ਪੁਰਾਣੇ ਹੋਣ ਤਾਂ ਪਾਟ ਜਾਂਦੇ ਹਨ।–

*ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ॥*
*ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ॥*

(ਅੰਗ ੯੫੫)

ਵੱਧ ਤੋਂ ਵੱਧ 15 ਦਿਨ, 20 ਦਿਨ ਉਹ ਕੱਪੜਾ ਹੰਢੇਗਾ। ਅਖ਼ੀਰ ਵਿਚ ਉਸ ਨੇ ਪਾਟ ਜਾਣਾ ਹੈ। ਅੱਗੇ ਸ਼ਬਦ ਵਰਤੇ–

*ਸਚੁ ਪੁਰਾਣਾ ਹੋਵੈ ਨਾਹੀ*

ਸੱਚ ਕਦੀ ਪੁਰਾਣਾ ਨਹੀਂ ਹੁੰਦਾ। ਬਾਬਾ ਕਹਿੰਦਾ ਹੈ ਮੈਂ ਇਹੋ ਜਿਹੇ ਸਚਿਆਰ ਚਾਹੁੰਦਾ ਹਾਂ ਜਿਹੜੇ ਉਸ ਸੱਚ ਵਿਚ ਰੰਗੇ ਹੋਣ, ਜਿਸ ਦੇ ਵਿਚ ਤਬਦੀਲੀ ਵੀ ਨਾ ਹੋਵੇ ਤੇ ਜਿਸ ਨੇ ਕਦੀ ਖ਼ਤਮ ਵੀ ਨਹੀਂ ਹੋਣਾ।–

*ਸੀਤਾ ਕਦੇ ਨ ਪਾਟੈ॥*

ਗੁਰਮੁਖੋ ! ਜਿਹੜੇ ਸੱਚ ਵਿਚ ਸੀਤੇ ਗਏ ਹਨ, ਉਹ ਸਿਫ਼ਤ ਵਿਚ ਸੀਤੇ ਹੋਏ ਕਦੀ ਪਾਟਦੇ ਨਹੀਂ। ਕਰਮ ਖੰਡ ਵਿਚ ਉਹੀ ਤਾਂ ਗੁਰਮੁਖ ਹਨ ਜਿਨ੍ਹਾਂ ਨੂੰ ਸਚਿਆਰ ਕਿਹਾ ਜਾਂਦਾ ਹੈ-

*ਤਿਥੈ ਸੀਤੋ ਸੀਤਾ ਮਹਿਮਾ ਮਾਹਿ॥*
*ਤਾ ਕੇ ਰੂਪ ਨ ਕਥਨੇ ਜਾਹਿ॥*

(ਜਪੁ ਜੀ ਸਾਹਿਬ)

ਸਾਹਿਬ ਕਹਿਣੇ ਲੱਗੇ-

*ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ॥*

(ਅੰਗ ੯੫੫)

ਕਹਿਣ ਲੱਗੇ, ਮੇਰਾ ਸਾਹਿਬ ਸਦਾ ਸੱਚ ਹੈ। ਗੁਰਮੁਖਾ ! ਇਕ ਗੱਲ ਚੇਤੇ ਰੱਖੀਂ, ਜਿੰਨੀ ਦੇਰ ਤੱਕ ਤੂੰ ਜੱਪਦਾ ਰਹੇਂਗਾ, ਉੱਨੀ ਦੇਰ ਤੱਕ ਸੱਚ ਤੇਰੇ ਅੰਦਰ ਟਿੱਕਣਾ ਹੈ। ਜੱਪਣ ਤੋਂ ਬਿਨਾਂ ਕਦੀ ਤੂੰ ਸੱਚ ਵਿਚ ਸੀਤਾ ਨਹੀਂ ਜਾ ਸਕਦਾ।

ਇਕ ਸਵਾਲ ਉੱਠੇਗਾ ਕਿ ਸਚਿਆਰ ਬਣੀਏ ਕਿਵੇਂ ? ਗੁਰੂ ਨਾਨਕ ਸਾਹਿਬ ਜੀ ਦਾ ਇਕ ਸਲੋਕ ਹੈ। ਪਹਿਲਾ ਬਚਨ ਕੀਤਾ ਕਿ ਜੇ ਸਚਿਆਰ ਹੋਣਾ ਹੈ ਤੇ ਜਿਸ ਨੇ ਸਚਿਆਰ ਬਣਨਾ ਹੈ, ਉਸ ਦੇ ਹਿਰਦੇ ਵਿਚ ਸੱਚ ਹੋਵੇ। ਕਹਿਣ ਲੱਗੇ, ਜਿਸ ਦੇ ਹਿਰਦੇ ਵਿਚ ਸੱਚ ਹੈ, ਰੱਬ ਮੇਹਰ ਕਰਦਾ ਹੈ ਉਸ ਦੇ ਅੰਦਰੋਂ ਕੂੜ ਦੀ ਮੈਲ ਲਹਿ ਜਾਂਦੀ ਹੈ। ਜਿਸ ਦੇ ਅੰਦਰੋਂ ਕੂੜ ਦੀ ਮੈਲ ਲਹਿ ਜਾਏ, ਉਹ ਤਨ ਕਰਕੇ ਵੀ ਧੋਤਾ ਜਾਂਦਾ ਹੈ। ਤਨ ਕਰਕੇ ਵੀ ਸਚਿਆਰ ਹੋ ਜਾਂਦਾ ਹੈ। ਸਾਹਿਬ ਕਹਿਣ ਲੱਗੇ-

*ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*
*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥*

(ਅੰਗ ੪੬੮)

ਗੁਰਮੁਖੋ ! ਸੱਚ ਵਿਚ ਕੂੜ ਕਦੀ ਸਮਾਅ ਨਹੀਂ ਸਕਦਾ। ਇਹੀ ਕਾਰਨ ਹੈ ਕਿ ਸੱਕੇ ਮਾਂ ਜਾਏ ਭਰਾ ਹੋਣ, ਇਕ ਕੂੜਾ ਹੋਵੇ ਤੇ ਦੂਜਾ ਸਚਿਆਰ ਹੋਵੇ, ਤਾਂ ਸਮਾਈ ਉਹਨਾਂ ਦੀ ਵੀ ਨਹੀਂ ਹੋ ਸਕਦੀ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥*

(ਅੰਗ ੩੧੪)

ਦਾਤਾ ਜੀ ! ਸੱਚ ਅੰਦਰ ਕਿਵੇਂ ਟਿਕੇ ? ਤੁਸੀਂ ਪਹਿਲੀ ਤੁੱਕ ਵਿਚ ਕਹਿ ਦਿੱਤਾ ਕਿ ਤੂੰ ਸਚਿਆਰ ਤਾਂ ਹੈਂ ਜੇ ਤੇਰੇ ਹਿਰਦੇ ਵਿਚ ਸੱਚ ਹੈ। ਦਾਤਾ ! ਸੱਚ ਕੋਈ ਹਿਰਦੇ ਵਿਚ ਐਵੇਂ ਥੋੜੀ ਵੱਸ ਜਾਂਦਾ ਹੈ। ਕਿਵੇਂ ਹਿਰਦੇ ਵਿਚ ਸੱਚ ਵੱਸੇ ? ਸਾਹਿਬ ਨੇ ਕਿਹਾ-

*ਸਚੁ ਤਾ ਪਰ ਜਾਣੀਐ ਜਾ ਸਚਿ ਧਰੇ ਪਿਆਰੁ॥*

ਜੇ ਹਿਰਦੇ ਵਿਚ ਸੱਚ ਵਸਾਉਣਾ ਹੈ ਤਾਂ ਸੱਚ ਨੂੰ ਪਿਆਰੀ ਕਰੀਂ।-

*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥*

ਤੇਰੇ ਕੰਨਾਂ ਵਿਚ ਨਾਮ ਦੀ ਆਵਾਜ਼ ਪਵੇ। ਕਈ ਵਾਰੀ ਸਾਡੇ ਸਿੱਖ ਕਾਹਲੀ-ਕਾਹਲੀ ਨਾਮ ਜੱਪੀ ਜਾਂਦੇ ਹਨ, ਇਹ ਕਿਵੇਂ ? ਗੁਰਮੁਖੋ ! ਕਦੀ ਜੱਪ ਕੇ ਦੇਖੋ। ਜੱਪਣ ਤੋਂ ਬਾਅਦ ਸ਼ਾਇਦ ਸੁਆਲ ਹੀ ਨਾ ਪੈਦਾ ਹੋਵੇ। ਅਸੀਂ ਕੇਵਲ ਜ਼ਬਾਨ ਵਿਚੋਂ ਨਿਕਲਦੇ ਹੋਏ ਅੱਖਰਾਂ ਨੂੰ ਦੇਖਦੇ ਹਾਂ, ਪਰ ਜਦੋਂ ਕੋਈ ਜੁੜ ਜਾਂਦਾ ਹੈ ਤਾਂ ਉਹ ਜ਼ਬਾਨ ਦੇ ਅੱਖਰਾਂ ਤੋਂ ਅੱਗੇ ਨਿਲਕਦਾ ਹੈ। ਜ਼ਬਾਨ ਕੁਝ ਕਹਿੰਦੀ ਹੈ ਪਰ ਅੰਦਰ ਸਾਈਂ ਦਾ ਗੁਰੂ ਗੁਰੂ ਚੱਲਦਾ ਹੈ। ਕਹਿਣ ਲੱਗੇ-

*ਸਚੁ ਤਾ ਪਰ ਜਾਣੀਐ ਜਾ ਜੁਗਤਿ ਜਾਣੈ ਜੀਉ॥*

ਸਚਿਆਰ ਉਹ ਹੁੰਦਾ ਹੈ ਜਿਸ ਨੂੰ ਸਾਈਂ ਦੇ ਚਰਨਾਂ ਵਿਚ ਜੀਉਣ ਦੀ ਜੁਗਤ ਆ ਜਾਏ। ਮਹਾਰਾਜ ਕਿਵੇਂ ? ਕਹਿਣ ਲੱਗੇ-

*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*

ਸਰੀਰ ਦੀ ਇਸ ਧਰਤੀ ਨੂੰ ਸੋਧੇ ਤੇ ਸੋਧਣ ਤੋਂ ਬਾਅਦ ਇਸ ਦੇ ਵਿਚ ਨਾਮ ਦਾ ਬੀਜ ਪਾਏ। ਗੁਰਮੁਖੋ ! ਕਈਂ ਵਾਰੀ ਅਸੀਂ ਕਹਿੰਦੇ ਹਾਂ ਕਿ ਸਰੀਰ ਦਾ ਸੋਧਣਾ ਕੀ ਹੈ ? ਕੀ ਇਸ਼ਨਾਨ ਕਰਨਾ ਧਰਤੀ ਸੋਧਣਾ ਹੈ ? ਕੀ ਸਾਡੇ ਤੱਪ ਕਰਨੇ ਇਹ ਸਰੀਰ ਨੂੰ ਸੋਧਣਾ ਹੈ ? ਨਹੀਂ, ਸੋਧਣ ਤੋਂ ਬਿਨਾਂ ਬੀਜ ਨਹੀਂ ਪ੍ਰਫੁੱਲਿਤ ਹੁੰਦੇ। ਜੇ ਅੰਦਰ ਨਾਮ ਨੂੰ ਟਿਕਾਉਣਾ ਚਾਹੁੰਦਾ ਹੈਂ ਤਾਂ ਗੁਰਮੁਖਾ ! ਧਰਤੀ ਨੂੰ ਸੋਧ। ਸਾਹਿਬ ਕਹਿਣ ਲੱਗੇ-

*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*

ਮਹਾਰਾਜ ! ਕਿਵੇਂ ਕਾਇਆ ਸੋਧੀਏ ? ਸਾਹਿਬ ਕਹਿਣ ਲੱਗੇ-

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*

ਜਿਹੜਾ ਗੁਰੂ ਦੀ ਸੱਚੀ ਸਿੱਖਿਆ ਲੈ ਲਵੇ। ਮਹਾਰਾਜ ਕਹਿਣ ਲੱਗੇ-

*ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨ ਕਰੇਇ॥*

**(ਅੰਗ ੪੬੮)**

ਜੀਅ 'ਤੇ ਦਇਆ ਕਰੇ। ਹਜ਼ੂਰ ਨੇ ਕਿਹਾ, ਸਚਿਆਰ ਅਸਲ ਵਿਚ ਕਰਨੀ ਵਾਲਾ ਹੁੰਦਾ ਹੈ। ਕਹਿਣ ਲੱਗੇ, ਜਿੱਥੇ ਕਰਨੀ ਹੈ, ਅਸਲ ਵਿਚ ਉਹ ਮਤ ਪੂਰੀ ਹੈ, ਬਾਕੀ ਸਾਰੀਆਂ ਮਤਾਂ ਅਧੂਰੀਆਂ ਹਨ। ਜਿਹੜਾ ਸ਼ਬਦ ਹੀ ਰਹਿਣੀ ਰਹਿੰਦਾ ਹੈ, ਅਸਲ ਵਿਚ ਸਚਿਆਰ ਉਹ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸਚਿਆਰ ਉਹ ਹੈ ਜਿਨ੍ਹਾਂ ਦੇ ਹਿਰਦੇ ਵਿਚ ਚਾਨਣ

ਹੋ ਗਿਆ ਹੈ। ਭਾਈ ਸਾਹਿਬ ਕਹਿੰਦੇ ਹਨ-

*ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,*
*ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥*

ਕੀ ਖੰਡ ਖੰਡ ਕਹਿਣ ਨਾਲ ਮੂੰਹ ਮਿੱਠਾ ਹੁੰਦਾ ਹੈ ? ਕੀ ਅੱਗ-ਅੱਗ ਕਹਿਣ ਨਾਲ ਸੇਕ ਆਉਂਦਾ ਹੈ ?-

*ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ,*

ਕੀ ਵੈਦ-ਵੈਦ ਕਹਿਣ ਨਾਲ ਰੋਗ ਕੱਟੇ ਜਾਣਗੇ ?-

*ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ॥*
*ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ,*
*ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ॥*
*ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,*
*ਕਰਨੀ ਪ੍ਰਧਾਨ ਭਾਨ ਉਦਿਤਿ ਅਕਾਸ ਹੈ॥ ੪੩੭॥*

(ਕਬਿੱਤ ਸਵੱਯੇ ਭਾਈ ਗੁਰਦਾਸ)

ਜਿਨ੍ਹਾਂ ਦਾ ਆਚਰਣ ਉੱਚਾ ਹੈ ਉਹਨਾਂ ਦੇ ਅੰਦਰ ਗਿਆਨ ਦਾ ਸੂਰਜ ਚੜ੍ਹਦਾ ਹੈ। ਜਿਨ੍ਹਾਂ ਅੰਦਰ ਗਿਆਨ ਦਾ ਸੂਰਜ ਚੜ੍ਹਿਆ ਹੈ, ਉਹ ਸਚਿਆਰ ਬਣਦੇ ਹਨ। ਹਜ਼ੂਰ ਨੇ ਕਿਹਾ ਕਿ ਕਰਨੀ ਵਾਲਿਆਂ ਦਾ ਧਿਆਨ ਧਰੀਂ। ਇਕ ਨਹੀਂ, ਬੇਅੰਤ ਕਰਨੀ ਵਾਲੇ ਹਨ। ਇਕ ਪਿਆਰੇ ਹਨ ਤੇ ਦੂਜੇ ਸਚਿਆਰੇ ਹਨ। ਜਿਹੜਾ ਸਚਿਆਰ ਬਣਦਾ ਹੈ, ਗੁਰੂ ਨੂੰ ਪਿਆਰਾ ਵੀ ਉਹੀ ਲੱਗਦਾ ਹੈ। ਕੀ ਪੰਜ ਪਿਆਰੇ ਭਾਈ ਦਇਆ ਸਿੰਘ ਆਦਿ ਗੁਰੂ ਨੂੰ ਪਿਆਰੇ ਨਹੀਂ ਲੱਗਦੇ ? ਕਹਿਣ ਲੱਗੇ, ਪੰਜ ਮੇਰੇ ਪਿਆਰੇ ਹਨ। ਚਾਰ ਮੇਰੇ ਪੁੱਤਰ ਵੀ ਪਿਆਰੇ ਹਨ। ਚਾਲੀ ਮੁਕਤੇ ਵੀ ਮੇਰੇ ਪਿਆਰੇ ਤੇ ਸਚਿਆਰੇ ਹਨ। ਸੱਜਣੋ ! ਜਿਹੜੇ ਅਸੂਲ ਤੋਂ ਡਿੱਗੇ ਨਹੀਂ ਉਹ ਵੀ ਮੇਰੇ ਪਿਆਰੇ, ਮੇਰੇ ਸਚਿਆਰੇ ਹਨ। ਜਿਨ੍ਹਾਂ ਨੇ ਜਪ ਕੀਤਾ ਹੈ, ਉਹ ਸਚਿਆਰੇ ਹਨ ਤੇ ਸਚਿਆਰੇ ਮੇਰੇ ਪਿਆਰੇ ਹਨ। ਜਿਨ੍ਹਾਂ ਨੇ ਤੱਪ ਕੀਤਾ ਹੈ, ਉਹ ਸਚਿਆਰੇ ਹਨ। ਜਿਨ੍ਹਾਂ ਨੇ ਲੰਗਰ ਚਲਾਏ, ਉਹ ਸਚਿਆਰੇ ਹਨ ਤੇ ਸਚਿਆਰੇ ਮੇਰੇ ਪਿਆਰੇ ਹਨ। ਜਿਨ੍ਹਾਂ ਕਿਰਪਾਨ ਫੜ ਕੇ ਲੰਗਰ ਦੀ ਤੇ ਮਜ਼ਲੂਮ ਦੀ ਰੱਖਿਆ ਕੀਤੀ, ਉਹ ਮੇਰੇ ਸਭ ਤੋਂ ਪਿਆਰੇ ਹਨ। ਸੱਜਣਾ ! ਚੇਤੇ ਰੱਖੀਂ, ਜਿਨ੍ਹਾਂ ਨੇ ਦੇਖ ਕੇ ਅਣਡਿੱਠ ਕੀਤਾ, ਉਹ ਵੀ ਸਚਿਆਰੇ ਹਨ। ਉਹ ਮੇਰੇ ਪਿਆਰੇ ਹਨ। ਜੇ ਤੂੰ ਖ਼ਾਲਸਾ ਸਚਿਆਰ ਬਣਨਾ ਹੈ ਤਾਂ ਸਵੇਰੇ ਸ਼ਾਮ ਇਹਨਾਂ ਦਾ ਧਿਆਨ ਧਰੀਂ। ਇਹਨਾਂ ਨੂੰ ਕਦੀ ਭੁਲਾਈਂ ਨਾ। ਸਾਹਿਬ ਕਹਿੰਦੇ ਹਨ ਕਿ ਜਿਹੜਾ ਪਿਆਰਾ ਬਣ ਜਾਂਦਾ ਹੈ-

*ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ*

(ਅੰਗ ੫੫੫)

ਕੌਣ ਪਿਆਰਾ ਬਣਦਾ ਹੈ ? ਜਿਸ ਨੂੰ ਸਾਹਿਬ ਕਹਿੰਦੇ ਹਨ-

*ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗੁ ਜੀਤੁ॥*

(ਜਪੁ ਜੀ ਸਾਹਿਬ)

ਦੇਖੋ ਬੱਚੀ ਨੇ ਡੋਲੀ ਚੜ੍ਹਦੀ ਨੇ ਅਰਦਾਸ ਕੀਤੀ, ਦਾਤਾ! ਸਰਵਰ ਦੇ ਲੜ ਲੱਗ ਗਈ ਹਾਂ, ਮੇਰੀ ਸਿੱਖੀ ਨੂੰ ਰੱਖ ਲਈਂ। ਗੁਰੂ ਕੋਲ ਦੋ ਤਰੀਕੇ ਹਨ ਆਉਣ ਦੇ। ਇਕ ਹੈ ਸਿਆਣਪ ਦਾ ਤੇ ਇਕ ਹੈ ਭਾਵਨਾ ਦਾ। ਪ੍ਰਿੰਸੀਪਲ ਸਤਬੀਤ ਸਿੰਘ ਕਹਿੰਦੇ ਸਨ ਕਿ ਜੇ ਆਨੰਦਪੁਰ ਪਹੁੰਚਣਾ ਹੈ ਤੇ ਆਨੰਦ ਹੀ ਸਿੱਖ ਦੀ ਆਖ਼ਰੀ ਮੰਜ਼ਿਲ ਹੈ। ਰੱਬ ਵੀ ਆਨੰਦ ਸਰੂਪ ਹੈ। ਕਹਿਣ ਲੱਗੇ, ਉਦੋਂ ਆਨੰਦਪੁਰ ਸਾਹਿਬ ਜਾਣ ਦੇ ਦੋ ਰਸਤੇ ਸਨ। ਇਕ ਕੀਰਤਪੁਰ ਸਾਹਿਬ ਵੱਲੋਂ ਰਸਤਾ ਸੀ ਤੇ ਇਕ ਰਸਤਾ ਹੁਸ਼ਿਆਰਪੁਰ ਵੱਲੋਂ ਸੀ। ਹੁਸ਼ਿਆਰਪੁਰ ਵੱਲੋਂ ਆਉਣ ਵਾਲਾ ਭਾਵੇਂ ਜਿੰਨਾ ਮਰਜ਼ੀ ਆਪਣੇ ਆਪ ਨੂੰ ਕਹੇ ਕਿ ਮੈਂ ਕਰਨੀ ਵਾਲਾ ਹਾਂ ਪਰ ਵੇਸ਼ਵਾ ਦਾ ਸ਼ਿੰਗਾਰ ਰੋਕ ਹੀ ਲੈਂਦਾ ਹੈ।

ਕੀਰਤਪੁਰ ਵੱਲੋਂ ਆਉਣਾ ਵਾਲਾ ਆਨੰਦਪੁਰ ਜ਼ਰੂਰ ਪਹੁੰਚਦਾ ਹੈ। ਇਕ ਸੀ ਹੁਸ਼ਿਆਰੀ ਦਾ ਰਸਤਾ, ਦੂਜਾ ਸੀ ਕੀਰਤੀ ਦਾ ਰਸਤਾ। ਕੀਰਤੀ ਕਰਦਿਆਂ-ਕਰਦਿਆਂ ਆਨੰਦਪੁਰ ਦੇ ਬੜਾ ਨੇੜੇ ਆ ਜਾਂਦੇ ਹਾਂ। ਕੀਰਤੀ ਵਾਲੇ ਡੋਲਦੇ ਨਹੀਂ। ਚਲਾਕੀ ਵਾਲੇ ਰੁੱਕ ਜਾਂਦੇ ਹਨ। ਮੇਰੇ ਸਤਿਗੁਰੂ ਨੇ ਕਿਹਾ, ਦੇਖ ਜਿਹੜੇ ਸਚਿਆਰ ਬਣ ਗਏ ਹਨ ਅਤੇ ਅੰਦਰੋਂ ਟਿੱਕ ਗਏ ਹਨ, ਉਹਨਾਂ ਦਾ ਧਿਆਨ ਧਰ। ਜਿਹੜੇ ਸਚਿਆਰ ਹਨ, ਅੰਮ੍ਰਿਤ ਗੁਰੂ ਨੇ ਰੱਖਣਾ ਹੈ, ਰਹਿਤ ਗੁਰੂ ਨੇ ਰੱਖਣੀ ਹੈ। ਜਦੋਂ ਗੁਰੂ ਦੇ ਬਣ ਜਾਵਾਂਗੇ ਤਾਂ ਕੀ ਸਮਰੱਥ ਗੁਰੂ ਡੋਲਣ ਤੋਂ ਰੱਖੇਗਾ ਨਹੀਂ ? ਡੋਲੀ ਚੜ੍ਹਦੀ ਨੇ ਕਿਹਾ, ਮਹਾਰਾਜ ਮੇਰੀ ਸਿੱਖੀ ਨੂੰ ਰੱਖ ਲਈਂ। ਜਦੋਂ ਰਸਤੇ ਵਿਚ ਰੁੱਕੇ, ਉਤਰ ਕੇ ਮੱਥਾ ਟੇਕਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਪੁੱਛਿਆ ਸੀ, ਧੀਏ! ਜੋੜਾ ਸੁਹਾਗਣਾਂ ਵਾਲਾ ਤੇ ਚਿਹਰਾ ਮੁਰਝਾਇਆ ਹੋਇਆ ? ਰੋ ਕੇ ਕਹਿੰਦੀ ਸੀ ਸਤਿਗੁਰੂ! ਸਰਵਰ ਦੇ ਲੜ ਲੱਗੀ ਹਾਂ, ਸਿੱਖੀ ਰਹਿ ਜਾਏਗੀ ? ਕਹਿਣ ਲੱਗੇ, ਪੁੱਤਰ! ਤੇਰਾ ਘਰ ਮੇਰਾ ਘਰ ਹੋਵੇਗਾ। ਭਾਈ ਰੂਪਾ ਉਸ ਦੇ ਘਰ ਪੈਦਾ ਹੋਇਆ। ਗੁਰੂ ਸਾਹਿਬ ਨੇ ਇੰਨੀਆਂ ਕੁ ਰਹਿਮਤਾਂ ਕੀਤੀਆਂ ਕਿ ਆਪਣੀ ਹੱਥੀਂ ਮੌੜੀ ਗੱਡ ਕੇ ਭਾਈ ਰੂਪੇ ਨੂੰ ਆਪਣੇ ਪੁੱਤਰਾਂ ਦੇ ਬਰਾਬਰ ਦਰਜਾ ਦਿੱਤਾ।

ਇਹ ਹਨ ਪਿਆਰੇ, ਇਹ ਹਨ ਸਚਿਆਰੇ। ਭਾਈ ਬਿਧੀ ਚੰਦ ਪਿਆਰਾ ਨਹੀਂ ? ਭਾਈ ਗੁਰਦਾਸ ਪਿਆਰੇ ਨਹੀਂ ? ਭਾਈ ਮਰਦਾਨਾ ਪਿਆਰਾ ਨਹੀਂ ? ਇਹਨਾਂ ਪਿਆਰਿਆਂ ਦੀ ਕਮਾਈ ਦਾ ਧਿਆਨ ਧਰੋ। ਗੁਰਮੁਖੋ! ਧਿਆਨ ਕਿਉਂ ਧਰਨ ਲਈ ਕਿਹਾ ? ਹਜ਼ੂਰ ਕਹਿੰਦੇ ਹਨ, ਪਿਆਰਿਆਂ ਦੀ ਕਮਾਈ ਦਾ ਧਿਆਨ ਧਰੀਂ ਤੇ ਨਾਲ ਫਿਰ ਕਹੀਂ-

ਖਾਲਸਾ ਜੀ, ਬੋਲੋ ਜੀ ਵਾਹਿਗੁਰੂ!

ਸਿਮਰਨ ਕਰੇਂਗਾ ਤਾਂ ਪਿਆਰਾ ਬਣੇਗਾ। ਅਰਦਾਸ ਵਿਚ ਛੇ ਵਾਰੀ ਅਰਦਾਸੀਆ ਸਿੰਘ ਪਰਤ ਕੇ ਸੁਚੇਤ ਕਰਦਾ ਹੈ ਕਿ ਧਰੋ ਧਿਆਨ। ਜੇ ਗੁਰੂ ਦੇ ਦੀਦਾਰ ਕਰਨੇ ਹਨ ਤਾਂ ਵਾਹਿਗੁਰੂ ਬੋਲ ਕੇ ਹੋਣੇ ਹਨ। ਜੇ ਸਚਿਆਰ ਬਣਨਾ ਹੈ ਤੇ ਤਾਂ ਵੀ ਵਾਹਿਗੁਰੂ ਬੋਲੀਂ। ਜੇ ਸ਼ਹੀਦਾਂ-ਮੁਰੀਦਾਂ ਤੱਕ ਪਹੁੰਚਣਾ ਹੈ ਤਾਂ ਵੀ ਵਾਹਿਗੁਰੂ ਬੋਲੀਂ। ਜੇ ਤਖ਼ਤਾਂ ਤੇ ਗੁਰਦੁਆਰਿਆਂ ਦੀ ਯਾਤਰਾ ਕਰਦਾ ਹੈਂ ਤਾਂ ਵੀ ਵਾਹਿਗੁਰੂ ਬੋਲੀਂ। ਜੇ ਬੋਲ ਬਾਲੇ ਖ਼ਾਲਸੇ ਦੇ ਲਿਆਉਣੇ ਹਨ ਤਾਂ ਵੀ ਵਾਹਿਗੁਰੂ ਬੋਲੀਂ। ਜਦੋਂ ਖ਼ਾਲਸੇ ਦੇ ਬੋਲ ਬਾਲੇ ਆ ਗਏ ਫਿਰ ਜੈਕਾਰੇ ਛੱਡੇ ਜਾਣਗੇ ਤੇ ਫਿਰ ਉਹ ਵੀ ਜੈਕਾਰਾ ਵਾਹਿਗੁਰੂ ਦਾ ਹੋਵੇ। ਕਿਉਂ ਧਿਆਨ ਧਰ ਕੇ ਬੋਲਣਾ ਹੈ ? ਹਜ਼ੂਰ ਨੇ ਕਿਹਾ-

*ਯਾਰ ਵੇ ਪ੍ਰਿਅ ਹਭੇ ਸਖੀਆ*

ਮੇਰੇ ਤੋਂ ਸਾਰੇ ਚੰਗੇ ਜੀਵਨ ਵਾਲੇ ਹਨ। ਮੈਂ ਉਹਨਾਂ ਦੀ ਖ਼ਾਕ ਵਰਗਾ ਵੀ ਨਹੀਂ।-

*ਮੂ ਕਹੀ ਨ ਜੇਹੀਆ॥*

*ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ॥*<br>
*ਹਿਕਿ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥*<br>
*ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣ ਤਾਸਾ॥*<br>
*ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨ ਡੇਹੀਆ॥*<br>
*ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ॥*

(ਅੰਗ ੭੦੩)

ਗੁਰਮੁਖੋ ! ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਉਹਨਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਗੁਰੂ-ਗੁਰੂ ਜੱਪੀਏ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥<br>
ਵਾਹਿਗੁਰੂ ਜੀ ਕੀ ਫਤਹਿ॥



# ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਅੱਜ ਜਦੋਂ ਸਤਿਗੁਰੂ ਦੇ ਚਰਨਾਂ ਵਿਚ ਅਸੀਂ ਅਰਦਾਸ ਕਰਦੇ ਹਾਂ ਤਾਂ ਉਥੇ ਆਰੰਭਤਾ ਅਸੀਂ ਕਰਦੇ ਹਾਂ-

*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ*

ਸਿਰਫ਼ ਇਸ ਵਿਸ਼ੇ 'ਤੇ ਅਸੀਂ ਵਿਚਾਰ ਕਰਨੀ ਹੈ ਕਿ ਉਹ ਕਿਹੜੇ ਹਨ ਜਿਨ੍ਹਾਂ ਨੇ ਧਰਮ ਹੇਤ ਸੀਸ ਦਿੱਤੇ।

ਧੰਨ ਗੁਰੂ ਗ੍ਰੰਥ ਸਾਹਿਬ ਨੇ ਧਰਮ ਦੀ ਪਰਿਭਾਸ਼ਾ ਬੜੀ ਸੋਹਣੀ ਦਿੱਤੀ ਹੈ। ਭਾਵੇਂ ਅਸੀਂ ਇਸ ਦੇ ਨਾਲ ਸ਼ਬਦ ਮਜ਼ਹਬ ਵਰਤਦੇ ਹਾਂ, ਇਸ ਦੇ ਨਾਲ ਦੀਨ ਸ਼ਬਦ ਵੀ ਵਰਤਿਆ ਜਾਂਦਾ ਹੈ। ਬਾਣੀ ਨੂੰ ਪੜ੍ਹੀਏ ਕਿ ਧਰਮ ਅਸਲ ਵਿਚ ਹੈ ਕੀ ? ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਇਸ ਸਬੰਧੀ ਆਸਾ ਦੀ ਵਾਰ ਵਿਚ ਵੱਖ-ਵੱਖ ਲੋਕਾਂ ਵੱਲੋਂ ਵੱਖ-ਵੱਖ ਆਪਣੇ ਲਈ ਕਲਪਿਤ ਕੀਤੇ ਹੋਏ ਧਰਮਾਂ ਦੀ ਗੱਲ ਵੀ ਕੀਤੀ ਹੈ ਤੇ ਫਿਰ ਸਤਿਗੁਰੂ ਨੇ ਕ੍ਰਿਪਾ ਕਰਕੇ ਗੁਰਮਤਿ ਦੀ ਰੌਸ਼ਨੀ ਵਿਚ ਦੱਸਿਆ ਹੈ ਕਿ ਧਰਮ ਦੀ ਪਰਿਭਾਸ਼ਾ ਕੀ ਹੈ। ਗੁਰੂ ਅੰਗਦ ਸਾਹਿਬ ਜੀ ਦਾ ਸਲੋਕ ਹੈ-

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕਿਰਤਹ ॥*

ਕਹਿਣ ਲੱਗੇ ਜੋਗੀ ਦਾ ਇਹ ਧਰਮ ਹੈ ਕਿ ਵੱਧ ਤੋਂ ਵੱਧ ਗਿਆਨ ਹਾਸਿਲ ਕਰਨਾ। ਬ੍ਰਾਹਮਣ ਦਾ ਆਪਣਾ ਧਰਮ ਹੈ ਕਿ ਵੱਧ ਤੋਂ ਵੱਧ ਵੇਦਾਂ ਦਾ ਪਾਠ ਕਰਨਾ। ਖੱਤਰੀ ਦਾ ਧਰਮ ਹੈ ਸੂਰਮਗਤੀ ਨੂੰ ਪ੍ਰਾਪਤ ਕਰਨਾ। ਸ਼ੂਦਰ ਦਾ ਧਰਮ ਹੈ ਬਾਕੀਆਂ ਦੀ ਸੇਵਾ ਕਰਨੀ। ਪਰ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਨੇ ਕ੍ਰਿਪਾ ਕੀਤੀ, ਕਹਿਣ ਲੱਗੇ-

## ਸਰਬ ਸਬਦੰ ਏਕ ਸਬਦੰ

ਸਾਰਿਆਂ ਦਾ ਕੇਵਲ ਇਕ ਧਰਮ ਹੈ, ਉਹ ਕੀ ਹੈ ? ਕੇਵਲ ਇਕ ਪਰਮ ਪਿਤਾ ਪ੍ਰਮੇਸ਼ਰ ਦੇ ਨਾਮ ਵਿਚ ਜੁੜਨਾ।

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥*

(ਆਸਾ ਦੀ ਵਾਰ)

ਸਾਰਿਆਂ ਦਾ ਧਰਮ ਕੇਵਲ ਨਾਮ ਹੈ। ਜਦੋਂ ਅਸੀਂ ਸੁਖਮਨੀ ਸਾਹਿਬ ਦਾ ਪਾਠ ਕਰਦੇ ਹਾਂ ਤਾਂ ਸਤਿਗੁਰੂ ਨੇ ਉਸ ਦੇ ਵਿਚ ਧਰਮ ਦੀ ਪਰਿਭਾਸ਼ਾ ਕੇਵਲ ਦੋ ਤੁੱਕਾਂ ਵਿਚ ਦੇ ਦਿੱਤੀ। ਗੁਰੂ ਅਰਜਨ ਦੇਵ ਜੀ ਕ੍ਰਿਪਾ ਕਰਦੇ ਹਨ-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

(ਸੁਖਮਨੀ ਸਾਹਿਬ)

ਕਹਿਣ ਲੱਗੇ ਕਿ ਪ੍ਰਮਾਤਮਾ ਦੇ ਨਾਮ ਨੂੰ ਜੱਪਣਾ ਤੇ ਉਸ ਦੇ ਚਰਨਾਂ ਵਿਚ ਜੁੜਨਾ, ਸਭ ਤੋਂ ਪਵਿੱਤਰ ਨਿਰਮਲ ਕਰਮ ਕਰਨੇ ਇਹੀ ਤਾਂ ਧਰਮ ਦੀ ਪਰਿਭਾਸ਼ਾ ਹੈ। ਅਸਲ ਵਿਚ ਸੰਸਕ੍ਰਿਤ ਦੇ ਧ੍ਰੀ ਸ਼ਬਦ ਵਿਚੋਂ ਇਹ ਧਰਮ ਸ਼ਬਦ ਬਣਿਆ ਹੈ। ਇਸ ਦਾ ਅੱਖਰੀ ਅਰਥ ਹੁੰਦਾ ਹੈ ਧਾਰਨ ਕਰਨਾ। ਸਾਹਿਬ ਧੰਨ ਗੁਰੂ ਅਰਜਨ ਦੇਵ ਜੀ ਨੇ ਜਦੋਂ ਧਰਮ ਦੀ ਵਿਆਖਿਆ ਕੀਤੀ, ਤਾਂ ਉਹਨਾਂ ਨੇ ਬੜੇ ਕਮਾਲ ਦੇ ਸ਼ਬਦ ਚੁਣੇ। ਕਹਿਣ ਲੱਗੇ, ਧਰਮ ਦੀ ਪ੍ਰੀਭਾਸ਼ਾ ਇਹ ਹੈ ਕਿ ਬੰਦਾ ਆਪਣੇ ਅੰਦਰੋਂ ਲਾਲਚ ਨੂੰ ਤਿਆਗ ਦੇਵੇ, ਪਿਆਰੇ ਸੰਤ ਜਨਾਂ ਦੇ ਚਰਨਾਂ ਦੀ ਸ਼ਰਣ ਵਿਚ ਰਹੇ ਤੇ ਇਕ ਕਰਤੇ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜੱਪੇ। ਇਹਨਾਂ ਤਿੰਨਾਂ ਗੱਲਾਂ ਨੂੰ ਜਿਹੜਾ ਅਖ਼ਤਿਆਰ ਕਰ ਲੈਂਦਾ ਹੈ, ਉਹ ਧਰਮ ਕਮਾਉਣ ਤੁਰ ਪੈਂਦਾ ਹੈ। ਸਤਿਗੁਰੂ ਨੇ ਜਦੋਂ ਬਾਣੀ ਵਿਚ ਧਰਮ ਦੀ ਪਰਿਭਾਸ਼ਾ ਦਿੱਤੀ ਤਾਂ ਕਹਿਣ ਲੱਗੇ-

*ਨਹ ਬਿਲੰਬ ਧਰਮੰ*

ਧਰਮ ਨੂੰ ਕਮਾਉਂਦਿਆਂ ਕਦੀ ਦੇਰੀ ਨਾ ਕਰੀਂ। ਜੇ ਦੇਰ ਕਰਨੀ ਚਾਹੁੰਦਾ ਹੈਂ ਤਾਂ ਪਾਪ ਨੂੰ ਕਮਾਉਂਦਿਆਂ ਦੇਰੀ ਕਰੀਂ।-

*ਨਹ ਬਿਲੰਬ ਧਰਮੰ ਬਿਲੰਬ ਪਾਪੰ॥*
*ਦ੍ਰਿੜੰਤ ਨਾਮੰ ਤਜੰਤ ਲੋਭੰ॥*

ਨਾਮ ਨੂੰ ਦ੍ਰਿੜ੍ਹ ਕਰਨਾ ਤੇ ਹਰ ਕਿਸਮ ਦੇ ਲਾਲਚ ਨੂੰ ਤਿਆਗ ਦੇਣਾ ਇਹ ਧਰਮ ਦਾ ਪਹਿਲਾ ਲੱਛਣ ਹੈ।

*ਸਰਣਿ ਸੰਤੰ ਕਿਲਬਿਖ ਨਾਸੰ॥*

ਰੱਬ ਦੇ ਪਿਆਰੇ ਸੰਤ ਜਨਾਂ ਦੀ ਸੰਗਤ ਵਿਚ ਰਹਿਣਾ ਇਹ ਪਾਪਾਂ ਨੂੰ ਨਾਸ਼ ਕਰਦਾ ਹੈ।

*ਪ੍ਰਾਪਤੰ ਧਰਮ ਲਖ੍ਹਿਣ॥*

(ਅੰਗ ੧੩੫੪)

ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੂੰ ਇਹ ਗੁਣ ਮਿਲ ਜਾਣ, ਜਿਸ ਦੇ ਹਿਰਦੇ ਵਿਚ ਨਾਮ ਦ੍ਰਿੜ੍ਹ ਹੋਵੇ, ਰੱਬ ਦੇ ਪਿਆਰਿਆਂ ਦੀ ਚਰਨ ਸ਼ਰਨ ਵਿਚ ਰਹਿਣ, ਅੰਦਰ ਦੇ ਲਾਲਚ ਨੂੰ ਤਿਆਗ ਦੇਣ ਤਾਂ ਸੱਚ ਜਾਣੀਂ ਗੁਰਮੁਖਾ ! ਇਹ ਧਰਮ ਦੇ ਲੱਛਣ ਹਨ।

ਜਦੋਂ ਸ਼ਹੀਦ ਸ਼ਬਦ ਅਸੀਂ ਪੜ੍ਹਦੇ ਹਾਂ, ਇਹ ਸ਼ਬਦ ਅਰਬੀ ਭਾਸ਼ਾ ਦਾ ਸ਼ਬਦ ਹੈ। ਸ਼ਹੀਦ ਦਾ ਅੱਖਰੀ ਅਰਥ ਹੁੰਦਾ ਹੈ ਗਵਾਹੀ ਦੇਣ ਵਾਲਾ। ਇਹ ਦੋ ਸ਼ਬਦ ਖ਼ਾਲਸੇ ਨਾਲ ਬੜੇ ਨੇੜੇ ਢੁੱਕਦੇ ਹਨ — ਇਕ ਸ਼ਹੀਦ ਤੇ ਦੂਜਾ ਖ਼ਾਲਸਾ। ਜਦੋਂ ਸ਼ਹੀਦ ਸ਼ਬਦ ਅਸੀਂ ਪੜ੍ਹਦੇ ਹਾਂ ਤਾਂ ਇਸ ਦਾ ਅਰਥ ਹੁੰਦਾ ਹੈ ਗਵਾਹ, ਗਵਾਹੀ ਦੇਣ ਵਾਲਾ। ਜਿਹੜਾ ਆਪਣੇ ਸੱਚ 'ਤੇ ਗਵਾਹੀ ਦਿੰਦਾ ਹੋਵੇ। ਭਾਈ ਗੁਰਦਾਸ ਜੀ ਨੇ ਇਹ ਸ਼ਬਦ ਜਦੋਂ ਵਰਤਿਆ ਤਾਂ ਉਹਨਾਂ ਨੇ ਸ਼ਹੀਦ ਦੀ ਵਿਆਖਿਆ ਦੱਸੀ। ਕਹਿਣ ਲੱਗੇ-

*ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।*

ਸ਼ਹੀਦ ਉਹ ਹੈ ਜਿਹੜਾ ਸਭ ਤੋਂ ਪਹਿਲਾਂ ਆਪਣੇ ਅੰਦਰ ਨੂੰ ਮਾਰ ਕੇ ਸਾਈਂ ਦਾ ਮੁਰੀਦ ਬਣ ਜਾਂਦਾ ਹੈ। ਗੁਰਮੁਖੋ ! ਜਿਹੜਾ ਮੁਰੀਦ ਬਣ ਜਾਏ, ਉਸ ਦੇ ਅੰਦਰ ਸਿਦਕ ਆ ਜਾਂਦਾ ਹੈ। ਉਸ ਦੇ ਅੰਦਰ ਦੇ ਭਰਮ ਨਾਸ਼ ਹੋ ਜਾਂਦੇ ਹਨ। ਉਸ ਦੇ ਅੰਦਰ ਦਾ ਭੈਅ ਖ਼ਤਮ ਹੋ ਜਾਂਦਾ ਹੈ। ਜਿਸ ਦੇ ਅੰਦਰ ਸਿਦਕ ਹੋਵੇ, ਭਰਮ ਤੇ ਭੈਅ ਦਾ ਖ਼ਾਤਮਾ ਹੋ ਜਾਏ, ਉਹ ਸ਼ਹੀਦ ਹੁੰਦਾ ਹੈ।-

*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*

(ਵਾਰ ੩, ਪਉੜੀ ੧੯)

ਗੁਰਮੁਖੋ ! ਧੰਨ ਗੁਰੂ ਅੰਗਦ ਸਾਹਿਬ ਜੀ ਦੀ ਬਾਣੀ ਪੜ੍ਹੋ। ਉਹਨਾਂ ਨੂੰ ਪੁੱਛੀਏ ਮਹਾਰਾਜ ! ਸ਼ਹੀਦ ਕੌਣ ਹੁੰਦਾ ਹੈ ? ਕਹਿਣ ਲੱਗੇ ਕਿ ਸ਼ਹੀਦ ਹੁੰਦਾ ਹੈ ਪ੍ਰੇਮੀ। ਮਹਾਰਾਜ ! ਉਸ ਦੀ ਪਰਿਭਾਸ਼ਾ ਕੀ ਹੈ ? ਗੁਰੂ ਅੰਗਦ ਸਾਹਿਬ ਕਹਿੰਦੇ ਹਨ-

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

(ਅੰਗ ੮੩)

ਜੇ ਅੰਦਰ ਪਿਆਰ ਹੋਵੇ ਤਾਂ ਪਿਆਰੇ ਦੀ ਖ਼ਾਤਰ ਆਪਣੇ ਤਨ ਨੂੰ ਘੋਲ ਘੁਮਾ ਤੇ

ਕਹਿਣ ਲੱਗੇ, ਉਸ ਤੋਂ ਪਿਛਾਂਹ ਜੀਉਣਾ ਕੋਈ ਜੀਉਣਾ ਥੋੜੀ ਹੈ। ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਤਨ ਦਾ ਠੀਕਰਾ ਭੰਨਣ ਲੱਗਿਆਂ ਸੇਵਕ ਗੁਰੇਜ਼ ਨਾ ਕਰੇ। ਅਸਲ ਵਿਚ ਸ਼ਹਾਦਤ ਦੀ ਦਾਤ ਮਿਲਦੀ ਵੀ ਉਸ ਨੂੰ ਹੈ ਜਿਹੜਾ ਅੰਦਰੋਂ ਆਪਣੇ ਆਪ ਨੂੰ ਪੂਪੱਕ ਕਰ ਜਾਏ। ਕਹਿਣ ਲੱਗੇ-

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*

(ਅੰਗ ੯੧੮)

ਜਦੋਂ ਪਹਿਲੀ ਗੱਲ ਤਨ ਦੀ ਕਹੀ ਤਾਂ ਇਸ ਦਾ ਮਤਲਬ ਇਹ ਸੀ ਕਿ ਜੇ ਗੁਰੂ ਨੂੰ ਲੋੜ ਪਵੇ ਤੇ ਤੇਰੇ ਸਿਰ ਦੀ ਮੰਗ ਕਰੇ ਤਾਂ ਇਹ ਨਾ ਚਾਹੀਂ ਕਿ ਮੈਂ ਆਪਣੇ ਤਨ ਨੂੰ ਬਚਾਅ ਕੇ ਲੈ ਜਾਣਾ ਹੈ, ਆਪਣੇ ਤਨ ਨੂੰ ਗੁਰੂ ਦੇ ਚਰਨਾਂ ਵਿਚ ਭੇਟ ਕਰ ਜਾ।

ਧੰਨ ਗੁਰੂ ਰਾਮਦਾਸ ਜੀ ਨੂੰ ਪੁੱਛੀਏ ਕਿ ਧਰਮ ਹੇਤ ਸੀਸ ਦੇਣ ਦੀ ਪਰਿਭਾਸ਼ਾ ਕੀ ਹੈ ? ਗੁਰੂ ਰਾਮਦਾਸ ਜੀ ਨੂੰ ਪੁੱਛੀਏ ਕਿ ਜੇ ਪਿਆਰੇ ਦੀ ਖ਼ਾਤਰ ਤੁਹਾਨੂੰ ਕੁਰਬਾਨ ਹੋਣਾ ਪਵੇ ਤਾਂ ਕਿੰਨੀ ਕੁ ਵੱਡੀ ਕੁਰਬਾਨੀ ਕਰੋਗੇ ? ਉਹਨਾਂ ਨੇ ਬਚਨ ਕਿਹਾ-

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*

(ਅੰਗ ੭੫੭)

ਆਪਣੇ ਤਨ ਮਨ ਦੇ ਟੁੱਕੜੇ-ਟੁੱਕੜੇ ਕਰਾ ਦੇਣੇ ਤੇ ਅੱਗ ਵਿਚ ਫੂਕ ਕੇ ਵੀ ਪਿਆਰੇ ਤੋਂ ਕੁਰਬਾਨ ਹੋ ਜਾਣਾ। ਗੁਰੂ ਅਰਜਨ ਸਾਹਿਬ ਨੇ ਸ਼ਬਦ ਚੁਣੇ-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

ਪਹਿਲਾਂ ਮੌਤ ਨੂੰ ਸਵੀਕਾਰ ਕਰੀਂ। ਜੇ ਮੌਤ ਕਬੂਲ ਹੈ ਤਾਂ ਮੇਰੇ ਘਰ ਅੰਦਰ ਪੈਰ ਪਾਈਂ।

*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਸਾਰਿਆਂ ਦੇ ਚਰਨਾਂ ਦੀ ਧੂੜ ਬਣ ਜਾਈਂ ਤੇ ਤਾਂ ਮੇਰੇ ਕੋਲ ਆਈਂ, ਪਰ ਸ਼ਰਤ ਹੈ ਕਿ ਪਹਿਲਾਂ ਮੌਤ ਨੂੰ ਕਬੂਲ ਕਰੀਂ।

ਸਿੱਖੀ ਇਬਾਦਤ ਤੋਂ ਲੈ ਕੇ ਸ਼ਹਾਦਤ ਤੱਕ ਦਾ ਇਕ ਸਫ਼ਰ ਹੈ। ਇਬਾਦਤ, ਬੰਦਗੀ ਇਸ ਦੀ ਬੁਨਿਆਦ ਹੈ ਤੇ ਸ਼ਹਾਦਤ ਇਸ ਘਰ ਦਾ ਸਿਖਰ ਹੈ। ਬਾਣੀ ਦੱਸਦੀ ਹੈ ਕਿ ਸਿੱਖਾ, ਤੂੰ ਜੀਉਣਾ ਕਿਵੇਂ ਹੈ ਤੇ ਕੁਰਬਾਨੀ ਦੱਸਦੀ ਹੈ ਕਿ ਸਿੱਖਾ! ਤੂੰ ਮਰਨਾ ਕਿਵੇਂ ਹੈ। ਗੁਰੂ ਕਲਗੀਧਰ ਸਾਹਿਬ ਕਹਿੰਦੇ ਹਨ ਕਿ ਜੇ ਉਹ ਸੂਰਮੇਂ ਅੱਤ ਦੇ ਮੈਦਾਨ ਵਿਚ ਖੜ ਜਾਂਦੇ ਹਨ, ਤਾਂ ਸਾਹਮਣੇ ਦੁਸ਼ਮਣ ਨੀਵਾਂ ਪੈ ਜਾਂਦਾ ਹੈ। ਜੇ ਉਹ ਮੈਦਾਨੇ ਜੰਗ ਵਿਚ ਮਰ ਵੀ ਜਾਂਦੇ ਹਨ ਤਾਂ ਉਹਨਾਂ ਨੂੰ ਸ਼ਹੀਦ ਨਾ ਕਹੀਂ। ਸ਼ਹੀਦ ਕੇਵਲ ਉਹ ਹੈ ਜਿਸ ਦੇ ਅੰਦਰ ਰੱਬ ਵੱਸਿਆ ਹੋਵੇ ਤੇ ਜਿਸ ਦਾ ਮਰਨਾ ਵੀ ਸਾਈਂ ਦੇ ਦਰ 'ਤੇ ਪ੍ਰਵਾਨ ਹੋ ਜਾਏ। ਸਾਹਿਬ ਦੀ ਬਾਣੀ ਵਿਚ ਅਸੀਂ

ਪੜ੍ਹਦੇ ਹਾਂ-

*ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜਿ ਸਨਾਹ ਦੁਰਜਾਨ ਦਲੈਂਗੇ।*
*ਭਾਰੀ ਗੁਮਾਨ ਭਰੇ ਮਨ ਮੈ ਕਰ ਪਰਬਤ ਪੰਖ ਹਲੈ ਨ ਹਲੈਂਗੇ॥*

ਸੁਧ ਸੁਪਾਹ ਦਾ ਅਰਥ ਹੁੰਦਾ ਹੈ ਬਿਲਕੁਲ ਖਾਲਸਾ। ਇੰਨੀ ਤਾਕਤ ਰੱਖਦੇ ਹਨ।

*ਤੋਰ ਅਰੀਨ ਮਰੋਰ ਮਵਾਸੇਨ ਮਾਤੇ ਮਤੰਗਨ ਮਾਨ ਮਲੈਂਗੇ॥*
*ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਜਾਗ ਜਹਾਨੁ ਨਿਦਾਨ ਚਲੈਂਗੇ॥*

(ਅਕਾਲ ਉਸਤਤਿ)

ਜੇ ਅੰਦਰ ਸਿਮਰਨ ਨਹੀਂ ਤਾਂ ਗੁਰੂ ਕਲਗੀਧਰ ਕਹਿੰਦੇ ਹਨ ਕਿ ਦੋਨੋਂ ਹੱਥ ਖ਼ਾਲੀ ਦੁਨੀਆਂ ਤੋਂ ਜਾਣਗੇ। ਭਗਤਾਂ ਨੇ, ਗੁਰੂ ਸਾਹਿਬਾਨਾਂ ਨੇ ਸੀਸ ਦੇਣ ਵਾਲਿਆਂ ਲਈ ਇਕ ਬਹੁਤ ਸੋਹਣੀ ਬਾਣੀ ਵਿਚ ਕ੍ਰਿਪਾ ਕਰਕੇ ਉਹਨਾਂ ਨੂੰ ਆਤਮਕ ਜੀਵਨ ਲਈ ਸ਼ਬਦ ਦੇ ਦਿੱਤੇ। ਗੁਰੂ ਅਰਜਨ ਦੇਵ ਜੀ ਨੂੰ ਅਸੀਂ ਸ਼ਹੀਦਾਂ ਦਾ ਸਿਰਤਾਜ ਕਹਿੰਦੇ ਹਾਂ। ਗੁਰਮੁਖੋ ! ਹਿੰਦੁਸਤਾਨ ਦੀ ਧਰਤੀ 'ਤੇ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਸ਼ਹਾਦਤ ਵਾਲਾ ਕੋਈ ਵੀ ਕੌਤਕ ਸਾਨੂੰ ਨਜ਼ਰ ਨਹੀਂ ਆਉਂਦਾ। ਜੇ ਅਸੀਂ ਭਗਤ ਪ੍ਰਹਿਲਾਦ ਜੀ ਦਾ ਜੀਵਨ ਪੜ੍ਹਦੇ ਹਾਂ ਤਾਂ ਸੱਚ ਜਾਣੋ, ਉਸ ਦੇ ਵਿਚ ਸਾਨੂੰ ਇਕ ਦੈਵੀ ਸ਼ਕਤੀ ਪ੍ਰਹਿਲਾਦ ਨੂੰ ਬਚਾਉਂਦੀ ਦਿੱਸਦੀ ਹੈ। ਉਸ ਚੀਜ਼ ਨੂੰ ਪੜ੍ਹ ਕੇ ਇਕ ਗੱਲ ਦਾ ਪਤਾ ਜ਼ਰੂਰ ਲੱਗਦਾ ਹੈ ਕਿ ਸੱਚ ਤੇ ਨੇਕੀ ਵਾਲੇ ਦੀ ਅਖ਼ੀਰ 'ਤੇ ਜਿੱਤ ਹੁੰਦੀ ਹੈ।

ਇਸ ਧਰਤੀ ਦੇ ਉੱਪਰ ਪਹਿਲਾਂ ਜੰਗਾਂ ਦਾ ਜ਼ਿਕਰ ਹੁੰਦਾ ਹੈ। ਜੇ ਰਮਾਇਣ ਪੜ੍ਹਦੇ ਹਾਂ ਤਾਂ ਧਿਆਨ ਦੇਣਾ ਯੁੱਧ ਹੁੰਦਾ ਪਿਆ ਹੈ ਰਾਵਣ ਦੇ ਨਾਲ ਤੇ ਕੀ ਉਸ ਰਾਵਣ ਨਾਲ ਲੜਾਈ ਗ਼ਰੀਬ ਤੇ ਮਜ਼ਲੂਮ ਲਈ ਤਾਂ ਨਹੀਂ ਹੋ ਰਹੀ, ਉਹ ਲੜਾਈ ਦੀਨ ਕਰਕੇ ਤਾਂ ਨਹੀਂ ਹੋਈ, ਉਹ ਲੜਾਈ ਧਰਮ ਕਰਕੇ ਤਾਂ ਨਹੀਂ ਹੋਈ। ਲੜਾਈ ਜ਼ਰੂਰ ਹੋਈ ਹੈ, ਪਰ ਕੇਵਲ ਕਾਰਨ ਇਕੋ ਹੈ ਕਿ ਰਾਮ ਚੰਦਰ ਜੀ ਦੇ ਘਰ ਨੂੰ ਹੱਥ ਪਿਆ ਤੇ ਇਕੋ ਦੱਮ ਆਪਣੇ ਆਪ ਤੋਂ ਬਾਹਰ ਹੋ ਕੇ ਰਾਵਣ ਨੂੰ ਮਾਰਨ ਦੀ ਤਿਆਰੀ ਕਰਕੇ ਤੁਰ ਪੈਂਦੇ ਹਨ। ਜੇ ਕ੍ਰਿਸ਼ਨ ਜੀ ਨੂੰ ਦੇਖਦੇ ਹਾਂ ਤਾਂ ਦੇਖੋ ਕੰਸ ਨੂੰ ਮਾਰਨ ਤੁਰੇ ਹਨ। ਕਾਰਨ ਕੀ ਹੈ ? ਆਪਣਾ ਨਿੱਜੀ ਇਕ ਘਰੇਲੂ ਝਗੜਾ ਹੈ। ਮਾਤਾ ਪਿਤਾ ਨੂੰ ਮਿਲੇ ਹੋਏ ਕੰਸ ਵੱਲੋਂ ਦੁੱਖ ਨੂੰ ਆਪਣੇ ਹਿਰਦੇ ਵਿਚ ਬਦਲੇ ਦਾ ਭਾਂਬੜ ਲੈ ਕੇ ਕੰਸ ਨੂੰ ਮਾਰਨ ਤੁਰ ਪੈਂਦੇ ਹਨ।

ਧੰਨ ਗੁਰੂ ਅਰਜਨ ਦੇਵ ਜੀ ਤੱਤੀ ਤਵੀ ਉੱਪਰ ਬੈਠੇ ਹਨ। ਗੁਰੂ ਅਰਜਨ ਦੇਵ ਜੀ ਲਾਹੌਰ ਗਏ। ਗੁਰੂ ਅਰਜਨ ਦੇਵ ਜੀ ਇਕੱਲੇ ਨਹੀਂ ਗਏ। ਸਿੱਖ ਇਤਿਹਾਸ ਕਹਿੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨਾਲ ਪੰਜ ਸਿੱਖ ਅੰਮ੍ਰਿਤਸਰ ਦੀ ਧਰਤੀ ਤੋਂ ਗਏ ਸਨ। ਭਾਈ ਬਿਧੀ ਚੰਦ, ਭਾਈ ਪਿਰਾਣਾ, ਭਾਈ ਪੈੜਾ, ਭਾਈ ਜੇਠਾ, ਭਾਈ ਲੰਗਾਹ। ਤਿੰਨ ਤਰੀਕਿਆਂ ਨਾਲ

ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ ਯਾਸਾ ਦੇ ਕਾਨੂੰਨ ਅਨੁਸਾਰ। ਯਾਸਾ ਦਾ ਕਾਨੂੰਨ ਚੰਗੇਜ਼ ਖ਼ਾਂ ਨੇ ਆਪਣੀ ਵਿਧਾਨ ਸਭਾ ਵਿਚ ਪ੍ਰੋਫ਼ੈਸਰ ਸਾਹਿਬ ਸਿੰਘ ਕਹਿੰਦੇ ਹਨ ਬਣਾਇਆ ਸੀ। ਜਿੱਥੇ ਵੀ ਪਵਿੱਤਰ ਅਕੀਦੇ ਵਾਲੇ ਬੰਦੇ ਨੂੰ ਖ਼ਤਮ ਕਰਨਾ ਹੋਵੇ ਤਾਂ ਇਸ ਢੰਗ ਨਾਲ ਖ਼ਤਮ ਕਰੋ ਕਿ ਉਸ ਦੇ ਸਰੀਰ ਦੇ ਖ਼ੂਨ ਦਾ ਇਕ ਤੁੱਪਕਾ ਵੀ ਧਰਤੀ 'ਤੇ ਨਾ ਡਿੱਗੇ। ਕਿਉਂਕਿ ਉਸ ਦੇ ਖ਼ੂਨ ਦੇ ਇਕ-ਇਕ ਤੁਪਕੇ ਵਿੱਚੋਂ ਉਸ ਦੇ ਵਰਗੇ ਹਜ਼ਾਰਾਂ ਮਰਜੀਵੜੇ ਪੈਦਾ ਹੋ ਸਕਦੇ ਹਨ। ਧੰਨ ਗੁਰੂ ਅਰਜਨ ਦੇਵ ਜੀ ਲਾਹੌਰ ਗਏ। ਉਹਨਾਂ ਨੂੰ ਤੱਤੀ ਤਵੀ 'ਤੇ ਬਿਠਾਇਆ ਗਿਆ। ਹਜ਼ੂਰ ਦੇ ਸੀਸ ਵਿਚ ਰੇਤਾ ਪਾਇਆ ਗਿਆ। ਸਤਿਗੁਰੂ ਨੂੰ ਉਬਲਦੀ ਦੇਗ ਵਿਚ ਬਿਠਾਇਆ ਗਿਆ। ਕਦੀ ਸੋਚੋ, ਪੰਜ ਸਿੱਖ ਨਾਲ ਗਏ ਹਨ। ਉਹਨਾਂ ਵਿਚੋਂ ਨਾ ਕੋਈ ਸਿੱਖ ਤੱਤੀ ਤਵੀ 'ਤੇ ਬੈਠਾ ਹੈ, ਨਾ ਕੋਈ ਸਿੱਖ ਉਬਲਦੀ ਦੇਗ ਵਿਚ ਬੈਠਾ ਹੈ, ਨਾ ਕਿਸੇ ਸਿੱਖ ਦੇ ਸੀਸ ਵਿਚ ਰੇਤਾ ਪਿਆ ਹੈ। ਇਤਿਹਾਸ ਗਵਾਹੀ ਦੇ ਰਿਹਾ ਹੈ ਕਿ ਪੰਜ ਸਿੱਖ ਗਏ ਹਨ, ਸਭ ਕੁਝ ਅੱਖਾਂ ਨਾਲ ਦੇਖ ਕੇ ਵਾਪਿਸ ਲਾਹੌਰ ਤੋਂ ਅੰਮ੍ਰਿਤਸਰ ਆ ਗਏ, ਕਿਉਂ ? ਇਸ ਦਾ ਉੱਤਰ ਬੜਾ ਸੋਹਣਾ ਮਿਲਦਾ ਹੈ। ਮੇਰੇ ਰਹਿਮਤਾਂ ਦੇ ਦਾਤੇ ਨੇ ਇਕ ਗੱਲ ਕਹੀ ਹੈ ਕਿ ਸਿੱਖਾ ! ਲੋਕ ਕਈ ਵਾਰੀ ਆਪਣੀਆਂ ਰਚਨਾਵਾਂ ਵਿਚ ਉੱਚੀਆਂ-ਉੱਚੀਆਂ ਉਡਾਰੀਆਂ ਦੀ ਗੱਲ ਕਰਦੇ ਹਨ ਪਰੰਤੂ ਉਹਨਾਂ ਦਾ ਆਪਣਾ ਜੀਵਨ ਬਿਲਕੁਲ ਨਖਿੱਧ ਹੁੰਦਾ ਹੈ। ਜੇ ਅੰਮ੍ਰਿਤ ਬਾਣੀ ਵਿਚ ਕਿਹਾ ਹੈ-

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*

(ਅੰਗ ੭੫੭)

ਜੇ ਅੰਮ੍ਰਿਤ ਬਾਣੀ ਵਿਚ ਕਿਹਾ ਹੈ-

*ਸਿਰੁ ਧਰਿ ਤਲੀ ਗਲੀ ਮੇਰੀ ਆਉ॥*

(ਅੰਗ ੧੪੧੨)

ਤੇ ਮੈਂ ਇਕ ਗੱਲ ਤੈਨੂੰ ਦੱਸਣੀ ਚਾਹੁੰਦਾ ਹਾਂ ਕਿ ਅੱਜ ਮੈਂ ਤੱਤੀ ਤਵੀ 'ਤੇ ਬੈਠਾਂਗਾ, ਅੱਜ ਮੈਂ ਉਬਲਦੀ ਦੇਗ ਵਿਚ ਬੈਠਾਂਗਾ, ਸੀਸ ਵਿਚ ਰੇਤਾ ਪਏਗਾ ਤੇ ਸਿੱਖਾ ! ਤੂੰ ਧਿਆਨ ਨਾਲ ਦੇਖੀਂ, ਮੈਂ ਤੈਨੂੰ ਸ਼ਹਾਦਤ ਦਾ ਪਹਿਲਾ ਸਬਕ ਦ੍ਰਿੜ੍ਹ ਕਰਾਉਣ ਲੱਗਾ ਹਾਂ। ਮੈਂ ਤੱਤੀ ਤਵੀ 'ਤੇ ਬੈਠਾਂਗਾ, ਸੀਸ ਵਿਚ ਰੇਤਾ ਪਏਗਾ, ਉਬਲਦੀ ਦੇਗ ਵਿਚ ਬੈਠਾਂਗਾ, ਅੱਜ ਤੂੰ ਮੈਨੂੰ ਦੇਖ ਤੇ ਸਮਾਂ ਆਵੇਗਾ, ਦਿੱਲੀ ਦੀ ਧਰਤੀ 'ਤੇ ਤੂੰ ਉਬਾਲੇ ਖਾਵੇਂਗਾ। ਤੂੰ ਆਰਿਆਂ ਨਾਲ ਚੀਰਿਆ ਜਾਏਂਗਾ। ਤੈਨੂੰ ਰੂੰ ਵਿਚ ਬੰਨ੍ਹ ਕੇ ਸਾੜਨਗੇ। ਮੈਂ ਅੱਜ ਪੰਜਵੇਂ ਜਾਮੇ ਦਾ ਸਬਕ ਪੜ੍ਹਾਉਂਦਾ ਹਾਂ ਤੇ ਨੌਵੇਂ ਜਾਮੇ ਵਿਚ ਮੈਂ ਪੜ੍ਹਾਏ ਹੋਏ ਸਬਕ ਨੂੰ ਤੇਰੇ ਕੋਲੋਂ ਸੁਣਨਾ ਹੈ। ਇਸ ਦਾ ਮਤਲਬ ਹੈ ਕਿ ਪਹਿਲਾਂ ਗੁਰੂ ਸ਼ਹੀਦ ਹੁੰਦਾ ਹੈ ਤੇ ਸਿੱਖ ਦੇਖਦੇ ਪਏ ਹਨ ਅਤੇ ਨੌਵੇਂ ਜਾਮੇ ਵਿਚ ਸਿੱਖ ਸ਼ਹੀਦ ਹੁੰਦੇ ਪਏ ਹਨ ਤੇ ਗੁਰੂ ਪਿੰਜਰੇ ਵਿਚ ਦੇਖਦਾ ਪਿਆ ਹੈ। ਕਮਾਲ ਦਾ ਸਬਕ ਦ੍ਰਿੜ੍ਹ ਕਰਾਇਆ।

ਗੁਰੂ ਅਰਜਨ ਦੇਵ ਜੀ ਨੇ ਕੁਰਬਾਨੀ ਦਿੱਤੀ ਗੁਰਬਾਣੀ ਨੂੰ ਬਚਾਉਣ ਲਈ। ਜੇ ਮੇਰੇ ਦਾਤਿਆ ! ਤੂੰ ਸੀਸ ਨਾ ਦਿੰਦਾ ਤਾਂ ਸ਼ਾਇਦ ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਸਾਡੇ ਕੋਲ ਨਾ ਹੁੰਦੀ। ਧੰਨ ਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦਾ ਬੂਟਾ ਲਾਇਆ। ਕਹਿਣ ਲੱਗੇ, ਹੁਣ ਸਿੰਜ ਕੇ ਪਾਲ ਲਿਆ ਜੇ।

ਗੁਰੂ ਤੇਗ਼ ਬਹਾਦਰ ਜੀ ਦਾ ਸਮਾਂ ਆਇਆ। ਗੁਰੂ ਕਲਗੀਧਰ ਜੀ ਦਾ ਦਰਬਾਰੀ ਕਵੀ ਹੈ। ਉਹ ਕਹਿਣ ਲੱਗਾ-

*ਦੁੱਖੀ ਬਿਪਰ ਚੱਲ ਆਏ ਪੁਰੀ ਆਨੰਦ।*

ਦੁੱਖੀ ਪੰਡਿਤ ਆਨੰਦਪੁਰ ਆਏ-

*ਬਾਂਹ ਅਸਾਡੀ ਪਕੜੀਏ ਸ੍ਰੀ ਹਰਿਗੋਬਿੰਦ ਕੇ ਨੰਦ।*

ਗੁਰੂ ਹਰਿਗੋਬਿੰਦ ਸਾਹਿਬ ਦੇ ਪੁੱਤਰ, ਸਾਡੀ ਬਾਂਹ ਫੜ ਲੈ। ਉਥੇ ਭੱਟ ਚਾਂਦ ਜੀ ਸਾਰੇ ਗਵਾਹੀ ਦਿੰਦੇ ਹਨ। ਉਸ ਭੱਟ ਦੀ ਜ਼ਬਾਨੀ ਸੁਣੋ-

*ਚਿਤ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗ ਜੋੜੀਐ॥*
*ਮਨ ਲੋਚੈ ਬੁਰਿਆਈਆ ਗੁਰ ਸ਼ਬਦੀ ਇਹ ਮਨ ਹੋੜੀਐ॥*
*ਬਾਂਹ ਜਿਨ੍ਹਾਂ ਦੀ ਪਕੜੀਐ ਸਿਰ ਦੀਜੈ ਬਾਂਹ ਨਾ ਛੋੜੀਐ॥*
*ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨਾ ਛੋੜੀਐ॥*

ਤਨ ਭਾਵੇਂ ਬਿਨਸ ਜਾਏ, ਪਰ ਆਪਣੇ ਅਕੀਦੇ ਤੋਂ ਕਦੀ ਹਟੇ ਨਾ। ਕਹਿਣ ਲੱਗੇ, ਧੰਨ ਗੁਰੂ ਤੇਗ਼ ਬਹਾਦਰ ਜੀ ਧਰਮ ਦੀ ਚਾਦਰ ਬਣ ਗਏ ਹਨ।

*ਪ੍ਰਗਟ ਪਏ ਗੁਰੂ ਤੇਗ ਬਹਾਦਰ।*
*ਸਗਲ ਸ੍ਰਿਸਟ ਪੇ ਢਾਕੀ ਚਾਦਰ।*

ਸਾਰੀ ਦੁਨੀਆਂ ਦੇ ਤਨ ਨੂੰ ਚਾਦਰ ਬਣਾ ਕੇ ਇਹਨਾਂ ਨੇ ਢੱਕ ਦਿੱਤਾ। ਗੁਰੂ ਜੀ ਪਿੰਜਰੇ ਵਿਚ ਖਲੋਤੇ ਹਨ ਤੇ ਤਿੰਨ ਸਿੱਖ ਸ਼ਹਾਦਤ ਦਾ ਜਾਮ ਪਏ ਪੀਂਦੇ ਹਨ। ਉਹ ਇਕ ਖਿਨ ਵੀ ਡੋਲੇ ਨਹੀਂ, ਘਬਰਾਏ ਨਹੀਂ, ਕੋਈ ਚਿੰਤਾ ਤੇ ਝੋਰਾ ਨਹੀਂ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸ਼ਹਾਦਤ ਦਿੱਤੀ। ਸਿੱਖ ਕੌਣ ਹੁੰਦਾ ਹੈ ? ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ ਨੂੰ ਮੰਨਦਾ ਹੋਵੇ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਗੁਰੂ ਮੰਨਦਾ ਹੋਵੇ। ਖੰਡੇ ਬਾਟੇ ਦੇ ਅੰਮ੍ਰਿਤ 'ਤੇ ਨਿਸ਼ਚਾ ਰੱਖਦਾ ਹੋਵੇ। ਹੋਰ ਕਿਸੇ ਨੂੰ ਮੰਨੇ ਨਾ, ਉਹ ਸਿੱਖ ਹੈ। ਸਤਿਗੁਰੂ ਨੇ ਰਹਿਤ ਦਿੱਤੀ। ਫਿਰ ਸਤਿਗੁਰੂ ਨੇ ਦੋ ਸ਼ਬਦ ਦਿੱਤੇ। ਇਕ 'ਸਿੰਘ' ਤੇ ਦੂਜਾ 'ਕੌਰ'। ਅੱਜ ਅਸੀਂ ਫ਼ਖ਼ਰ ਮਹਿਸੂਸ ਕਰਦੇ ਹਾਂ ਪਿੱਛੋਂ ਸਿੰਘ ਹਟਾ ਕੇ ਆਪਣੀ ਗੋਤ ਲਾਉਣ ਲਈ।

ਗੁਰੂ ਜੀ ਨੇ ਸ਼ਬਦ ਦਿੱਤਾ 'ਸਿੰਘ'। ਸਿੰਘ ਦਾ ਅੱਖਰੀ ਅਰਥ ਹੈ ਸ਼ੇਰ। ਸ਼ੇਰ ਜਦੋਂ ਜੰਗਲ ਵਿਚ ਦਹਾੜਦਾ ਹੈ ਤਾਂ ਗੁਰਮੁਖੋ ! ਉਸ ਦੇ ਨੇੜੇ ਕੋਈ ਢੁੱਕਦਾ ਨਹੀਂ ਹੈ। ਭਾਈ ਗੁਰਦਾਸ ਜੀ ਨੇ ਸਭ ਤੋਂ ਪਹਿਲਾਂ ਸਿੰਘ ਸ਼ਬਦ ਬਾਬੇ ਨਾਨਕ ਲਈ ਵਰਤਿਆ। ਕਹਿੰਦੇ ਹਨ, ਜਿਵੇਂ ਜੰਗਲ ਵਿਚ ਸ਼ੇਰ ਭਬਕ ਮਾਰਦਾ ਹੈ, ਉਵੇਂ ਬਾਬੇ ਨਾਨਕ ਦੀ ਭਬਕ ਸਾਹਮਣੇ ਨਾ ਕੋਈ ਜੋਗੀ ਖਲੋਤਾ, ਨਾ ਤਪਾ ਖਲੋਤਾ, ਨਾ ਕਾਜ਼ੀ ਖਲੋਤਾ। ਇਥੋਂ ਤੱਕ ਕਿ ਰਜਵਾੜੇ ਵੀ ਅੱਖਾਂ ਬਚਾ ਕੇ ਨਿਕਲ ਗਏ। ਜਦੋਂ ਅਸੀਂ ਸ਼ਬਦ ਪੜ੍ਹਦੇ ਹਾਂ-

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*

ਉਸ ਦੇ ਵਿਚ ਇਕ ਸ਼ਬਦ ਆਉਂਦਾ ਹੈ-

*ਸਿੰਘੁ ਬੁਕੇ ਮਿਰਗਾਵਲੀ*

ਜਦੋਂ ਸ਼ੇਰ ਦਹਾੜਦਾ ਹੈ-

*ਭੰਨੀ ਜਾਇ ਨ ਧੀਰਿ ਧਰੋਆ।*

(ਵਾਰ ੧, ਪਉੜੀ ੨੭)

ਮਿਰਗਾਂ ਦੀ ਡਾਰ ਭੱਜੀ ਜਾਂਦੀ ਹੈ। ਕਹਿੰਦੇ ਹਨ ਜਦੋਂ ਮੇਰੇ ਧੰਨ ਗੁਰੂ ਨਾਨਕ ਸਾਹਿਬ ਨੇ ਸੱਚ ਦੀ ਗੱਲ ਕਹੀ ਤਾਂ ਜਿਹੜੇ ਪਾਖੰਡੀ ਸਨ, ਉਹ ਇੰਞ ਭੱਜੇ ਕੰਨੀ ਕਤਰਾ ਕੇ ਜਿਵੇਂ ਜੰਗਲ ਵਿਚ ਸ਼ੇਰ ਦਹਾੜੇ ਤਾਂ ਮਿਰਗਾਂ ਭੱਜਦੀਆਂ ਹਨ।

ਗੁਰੂ ਕਲਗੀਧਰ ਜੀ ਨੇ ਗੋਬਿੰਦ ਰਾਏ ਤੋਂ ਬਾਅਦ ਆਪਣੇ ਨਾਮ ਨਾਲ ਸਿੰਘ ਸ਼ਬਦ ਲਾਇਆ। ਸਿੰਘ ਲਈ ਸ਼ੇਰ ਤੇ ਕੌਰ ਦਾ ਅਰਥ ਹੈ ਛੋਟਾ ਪੁੱਤਰ। ਇਹ ਹਕੀਕਤ ਹੈ ਦੁਨੀਆਂ ਦੀ, ਕਿਤੇ ਵੀ ਚਲੇ ਜਾਉ ਪੁੱਤਰ ਸਾਰੇ ਇਕੋ ਜਿਹੇ ਹਨ। ਜਿੰਨਾ ਪਿਆਰ ਮਾਂ ਛੋਟੇ ਨੂੰ ਕਰਦੀ ਹੈ ਸ਼ਾਇਦ ਇੰਨਾ ਵੱਡੇ ਨੂੰ ਨਹੀਂ। ਕਹਿਣ ਲੱਗੇ, ਲੋਕੋ ! ਤੁਸੀਂ ਇਸਤਰੀ ਨਾਂ ਨੂੰ ਭੰਡਿਆ ਹੈ, ਮੈਂ ਕੌਰ ਕਹਿ ਕੇ ਇੰਨਾ ਪਿਆਰ ਦੇਵਾਂਗਾ ਜਿਵੇਂ ਸਭ ਤੋਂ ਲਾਡਲੇ ਛੋਟੇ ਪੁੱਤਰ ਨੂੰ ਪਿਆਰ ਦਿੱਤਾ ਜਾਂਦਾ ਹੈ। ਆਪਣੇ ਬੱਚਿਆਂ ਨਾਲ ਸਿੰਘ ਸ਼ਬਦ ਵਰਤੋ। ਪਿਆਰਾ ਸਿੰਘ ਪਦਮ ਦੇ ਰਹਿਤਨਾਮੇ ਪੜ੍ਹੋ। ਉਹ ਕਹਿੰਦੇ ਹਨ-

*ਸਿੱਖ ਸਿੱਖ ਨੂੰ ਫਿਟਕਾਰੇ ਸੋ ਤਨਖ਼ਾਹੀਆ।*
*ਸਿੱਖ ਸਿੱਖ ਦਾ ਅੱਧਾ ਨਾਮ ਸੱਦੇ ਸੋ ਤਨਖ਼ਾਹੀਆ।*

ਗੁਰਮੁਖੋ ! ਸਿੰਘ ਸ਼ਬਦ ਨੂੰ ਕਦੀ ਭੁਲਾਇਓ ਨਾ, ਇਸ ਨਾਲ ਤੁਹਾਡੀ ਇਕ ਵੱਖਰੀ ਹੋਂਦ ਹੈ। ਜਦੋਂ ਅਸੀਂ ਪੜ੍ਹਦੇ ਹਾਂ-

*ਜਿਨ੍ਹਾਂ ਸਿੰਘਾਂ ਸਿੰਘਣੀਆਂ*

ਇਸ ਦੇ ਵਿਚ ਸਿੰਘਾਂ ਦਾ ਅਰਥ ਹੈ ਆਪਣੇ ਅੰਦਰੋਂ ਦਵੈਸ਼ ਨੂੰ ਕੱਢ ਦੇਈਂ। ਸ਼ਾਇਦ ਸਿੰਘ ਸ਼ਬਦ ਇਕ ਧੜੇ ਲਈ ਹੈ, ਕੋਈ ਵੀ ਸਿੰਘ ਹੋ ਸਕਦਾ ਹੈ। ਨਾਲ ਸ਼ਬਦ ਕਿਹਾ ਸਿੰਘਣੀਆਂ। ਇਸ ਦਾ ਮਤਲਬ ਹੈ ਕਿ ਬੀਬੀਆਂ ਵੀ ਪਿੱਛੇ ਨਹੀਂ ਰਹੀਆਂ। ਉਹਨਾਂ ਨੇ ਵੀ ਸੀਸ ਦਿੱਤੇ ਹਨ। ਬਾਬਾ ਦੀਪ ਸਿੰਘ 75 ਸਾਲ ਦੇ ਬਜ਼ੁਰਗ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਕਲਮ ਵਾਹੀ ਹੈ, ਦਾ ਅੰਮ੍ਰਿਤਸਰ ਦੇ ਨੇੜੇ ਪਹੂਵਿੰਡ ਵਿਚ ਪਿਤਾ ਭਾਈ ਭਗਤਾ, ਮਾਂ ਜਿਉਣੀ ਦੀ ਕੁੱਖ ਵਿਚੋਂ ਜਨਮ ਹੋਇਆ। ਆਪ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ। ਗੁਰੂ ਕਲਗੀਧਰ ਸਾਹਿਬ ਦੇ ਦਰਸ਼ਨ ਕੀਤੇ। ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਬੀੜਾਂ ਲਿਖੀਆਂ ਤੇ ਚਾਰੇ ਤਖ਼ਤਾਂ 'ਤੇ ਭੇਜੀਆਂ। ਅੱਜ ਖ਼ਬਰ ਮਿਲੀ ਹੈ ਕਿ ਅੰਮ੍ਰਿਤਸਰ ਦੀ ਧਤਰੀ 'ਤੇ ਜ਼ਾਲਮਾਂ ਨੇ ਗੁਰੂ ਘਰ ਦੀ ਬੇਅਦਬੀ ਕੀਤੀ ਹੈ। ਉਥੇ ਬਜ਼ੁਰਗ ਉੱਠਿਆ ਹੈ। ਦਮਦਮਾ ਸਾਹਿਬ ਕੇਵਲ 8 ਸਿੰਘ ਹਨ ਉਹਨਾਂ ਦੇ ਨਾਲ। ਜਦੋਂ ਤੁਰਿਆ ਹੈ ਬਾਬਾ ਦੀਪ ਸਿੰਘ ਤਾਂ ਉਹਨਾਂ ਨੇ ਇਕੋ ਸ਼ਬਦ ਕਿਹਾ, ਦਾਤਾ ! ਅੱਜ ਤੋਂ ਬਾਅਦ ਮੈਂ ਜੀਉਣਾ ਨਹੀਂ, ਪਰ ਮੈਂ ਉੱਨੀ ਦੇਰ ਤੱਕ ਮਰਨਾ ਵੀ ਨਹੀਂ ਜਿੰਨੀ ਦੇਰ ਤੱਕ ਸੀਸ ਤੇਰੇ ਚਰਨਾਂ ਵਿਚ ਨਹੀਂ ਪਹੁੰਚ ਜਾਂਦਾ।

ਦਮਦਮਾ ਸਾਹਿਬ ਦੀ ਧਰਤੀ ਤੋਂ ਤੁਰੇ ਤੇ ਅੰਮ੍ਰਿਤਸਰ ਦੀ ਧਰਤੀ 'ਤੇ ਆ ਪਹੁੰਚੇ। ਕਹਿੰਦੇ ਹਨ ਇਥੇ ਟਾਕਰਾ ਹੋਇਆ ਯਕੂਬ ਖ਼ਾਂ ਨਾਲ ਤੇ ਉਸ ਨੂੰ ਖ਼ਤਮ ਕੀਤਾ। ਫਿਰ ਅਮਾਨ ਖ਼ਾਂ ਤੇ ਬਾਬਾ ਦੀਪ ਸਿੰਘ ਆਪਸ ਵਿਚ ਭਿੜੇ ਹਨ। ਪਹਿਲਾਂ ਦੋਨਾਂ ਦੇ ਘੋੜੇ ਡਿੱਗੇ ਹਨ। ਗਿਆਨੀ ਗਿਆਨ ਸਿੰਘ ਕਹਿੰਦੇ ਹਨ ਕਿ ਦੋਹਾਂ ਤਰਫ਼ੋਂ ਇਕੱਠਾ ਵਾਰ ਹੋਇਆ। ਇਧਰੋਂ ਬਜ਼ੁਰਗ ਬਾਬੇ ਨੇ ਕੀਤਾ ਤੇ ਉਧਰੋਂ ਅਮਾਨ ਖ਼ਾਂ ਨੇ ਕੀਤਾ। ਗਿਆਨੀ ਗਿਆਨ ਸਿੰਘ ਕਹਿੰਦੇ ਹਨ, ਦੋਨਾਂ ਦੇ ਸਿਰ ਡਿੱਗ ਪਏ। ਪਰ ਫ਼ਰਕ ਇੰਨਾ ਸੀ ਕਿ ਮੁਗ਼ਲ ਦਾ ਸਿਰ ਡਿੱਗਾ ਤੇ ਜ਼ਮੀਨ 'ਤੇ ਰਹਿ ਗਿਆ ਪਰ ਬਾਬੇ ਨੇ ਡਿੱਗੇ ਹੋਏ ਸੀਸ ਨੂੰ ਆਪਣੇ ਹੱਥ ਦੀ ਤਲੀ 'ਤੇ ਰੱਖ ਲਿਆ। ਬਾਬਾ ਦੀਪ ਸਿੰਘ ਗਏ ਤੇ ਆਪਣੇ ਸੀਸ ਗੁਰੂ ਦੇ ਚਰਨਾਂ ਵਿਚ ਰੱਖ ਕੇ ਉਹਨਾਂ ਨੇ ਆਪਣੇ ਆਪ ਨੂੰ ਝੁਕਾਅ ਦਿੱਤਾ। ਦੁਨੀਆਂ ਬਹੁਤ ਕੁਝ ਕਰਦੀ ਹੈ। ਉਸ ਸਿੰਘ ਨੇ ਆਪਣਾ ਸੀਸ ਗੁਰੂ ਦੀ ਖ਼ਾਤਰ, ਧਰਮ ਦੀ ਖ਼ਾਤਰ ਦਿੱਤਾ।

ਸਿੰਘਣੀਆਂ ਦਾ ਇਤਿਹਾਸ ਵੀ ਪਿੱਛੇ ਨਹੀਂ। ਜਦੋਂ ਦੇਖਦੇ ਹਾਂ ਕਿ ਅਬਦੁਲ ਸਮੁੰਦ ਖ਼ਾਂ ਦੀ ਮੌਤ ਹੁੰਦੀ ਹੈ ਤੇ ਉਸ ਦਾ ਪੁੱਤਰ ਜ਼ਕਰੀਆ ਖ਼ਾਂ ਗਵਰਨਰ ਬਣਦਾ ਹੈ। ਜ਼ਕਰੀਆ ਖ਼ਾਂ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਯਈਆ ਖ਼ਾਂ ਬੈਠਦਾ ਹੈ। ਯਈਆ ਖ਼ਾਂ ਤੋਂ ਬਾਅਦ ਮੀਰ ਮੰਨੂ ਆਉਂਦਾ ਹੈ। ਯਈਆ ਖ਼ਾਂ ਤੇ ਮੀਰ ਮੰਨੂ ਦੋਵੇਂ ਸੱਕੇ ਭਰਾ ਹਨ। ਕਿਹਾ ਗਿਆ ਸੀ ਕਿ ਜਿਹੜਾ ਸਿੱਖਾਂ ਦਾ ਸਿਰ ਲੈ ਕੇ ਆਵੇਗਾ, ਉਸ ਨੂੰ 80 ਰੁਪਏ ਇਨਾਮ ਮਿਲੇਗਾ। ਜਦੋਂ ਸਿੱਖ ਝੁੱਕੇ ਨਹੀਂ ਤਾਂ ਫਿਰ ਇਹ ਕਹਿਣ ਲੱਗਾ ਕਿ ਸਿੱਖ ਬੀਬੀਆਂ ਨੂੰ ਤੇ ਉਹਨਾਂ ਦੇ ਬੱਚਿਆਂ ਨੂੰ ਗ੍ਰਿਫ਼ਤਾਰ ਕੀਤਾ ਜਾਏ। ਗ੍ਰਿਫ਼ਤਾਰ ਕੀਤਾ ਗਿਆ ਤੇ ਕਿਹਾ ਕਿ ਇਹਨਾਂ ਨੂੰ ਸਵਾ-ਸਵਾ ਮਣ ਦੇ ਪੀਸਣੇ ਪੀਸਣ ਲਈ ਦਿੱਤੇ ਜਾਣ। ਜਿਹੜੀ ਨਹੀਂ ਪੀਹ ਸਕਦੀ, ਉਸ ਦੇ ਉੱਪਰ

ਸਵਾ ਮਣ ਦਾ ਪੱਥਰ ਰੱਖਿਆ ਜਾਏ। ਖੰਨੀ ਖੰਨੀ ਉਹਨਾਂ ਨੂੰ ਰੋਟੀ ਦਿੱਤੀ ਗਈ। ਉਸ ਵੇਲੇ ਸਾਡੀਆਂ ਮਾਵਾਂ ਤੇ ਸਾਡੀਆਂ ਭੈਣਾਂ ਨੇ ਇਕ ਗੀਤ ਨੂੰ ਜਨਮ ਦਿੱਤਾ। ਉਸ ਗੀਤ ਨੂੰ ਅਸੀਂ ਅੱਜ ਵੀ ਪੜ੍ਹਦੇ ਹਾਂ। ਸ਼ਬਦ ਵਰਤੇ ਸਨ-

*ਮਨੂੰ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ।*

ਸੋਏ ਦਾ ਅਰਥ ਹੈ ਸ਼ਹਿਤੂਤ। ਜਦੋਂ ਸ਼ਹਿਤੂਤ ਦੀ ਟਾਹਣੀ ਨੂੰ ਕੱਟੋ ਤਾਂ ਜਿਥੋਂ ਕੱਟੀਏ ਅਗਲੇ ਸਾਲ ਤਿੰਨ ਚਾਰ ਟਾਹਣੀਆਂ ਹੋਰ ਨਿਕਲ ਆਉਂਦੀਆਂ ਹਨ। ਮੀਰ ਮਨੂੰ ਸਾਨੂੰ ਕੱਟਣ ਵਾਲੀ ਦਾਤਰੀ ਹੈ ਤੇ ਅਸੀਂ ਸ਼ਹਿਤੂਤ ਹਾਂ।-

*ਜਿਉਂ ਜਿਉਂ ਮਨੂੰ ਵਢਦਾ ਅਸੀਂ ਦੂਣ ਸਵਾਏ ਹੋਏ।*

ਉਸ ਵੇਲੇ ਸਵਾ ਮਣ ਦੇ ਪੀਸਣੇ ਦਿੱਤੇ। ਯਤਨ ਕੀਤਾ ਕਿ ਤੁਸੀਂ ਇਸਲਾਮ ਨੂੰ ਕਬੂਲ ਕਰੋ। ਉਸ ਵੇਲੇ ਕੋਈ ਵੀ ਬੀਬੀ ਅਜਿਹੀ ਨਹੀਂ ਸੀ ਜਿਸ ਨੇ ਸਿਦਕ ਤੋਂ ਡੋਲ ਕੇ ਇਸਲਾਮ ਕਬੂਲ ਕੀਤਾ ਹੋਵੇ। ਉਹ ਕਹਿਣ ਲੱਗਾ ਕੱਲ ਨੂੰ ਇਹਨਾਂ ਦੇ ਬੱਚਿਆਂ ਨੂੰ ਖੋਹ ਲਵੋ। ਜੱਲਾਦ ਖਿੱਚ ਕੇ ਬੱਚੇ ਨੂੰ ਆਸਮਾਨ ਵਿਚ ਉਡਾਉਂਦਾ ਹੈ ਤੇ ਦੂਜਾ ਦੋਨਾਂ ਹੱਥਾਂ ਨਾਲ ਨੇਜ਼ਾ ਥੱਲੇ ਕਰਦਾ ਹੈ। ਇਕੋ ਦੱਮ ਬੱਚਾ ਪੇਟ ਤੋਂ ਨੇਜ਼ੇ ਵਿਚ ਪਰੋਇਆ ਜਾਂਦਾ ਹੈ। ਮਾਂ ਸਬਰ ਦਾ ਘੁੱਟ ਭਰਦੀ ਹੈ। ਜੱਲਾਦ ਤਾੜੀਆਂ ਮਾਰ ਕੇ ਹੱਸਦਾ ਹੈ। ਕੀ ਉਹਨਾਂ ਨੇ ਧਰਮ ਹੇਤ ਸੀਸ ਨਹੀਂ ਦਿੱਤੇ ?

ਫਿਰ ਮਾਂ ਸਾਹਮਣੇ ਬੈਠੀ ਹੈ ਤੇ ਜੀਉਂਦੇ ਬੱਚੇ ਨੂੰ ਫੜ ਕੇ ਟੋਕੇ ਨਾਲ ਟੁੱਕੜੇ-ਟੁੱਕੜੇ ਕਰਦੇ ਹਨ। ਮੁਖ ਵਿਚੋਂ ਬਾਣੀ ਪੜ੍ਹਦੀ ਹੈ ਮਾਂ ਤੇ ਉਹ ਟੁੱਕੜੇ ਕਰਦੇ ਪਏ ਹਨ। ਇਕ ਬੀਬੀ ਨੇ ਆਵਾਜ਼ ਦਿੱਤੀ ਕਿ ਸੋ ਦਰੁ ਦਾ ਸਮਾਂ ਹੋ ਗਿਆ ਹੈ, ਆਉ ਮਿਲ ਕੇ ਗੁਰੂ ਦਾ ਸਿਮਰਨ ਕਰੀਏ। ਬੱਚਿਆਂ ਦੇ ਟੁੱਕੜੇ ਗਲਾਂ ਵਿਚ ਹਨ ਤੇ ਪਾਠ ਸ਼ੁਰੂ ਹੋ ਗਿਆ ਹੈ। ਜਿਸ ਦਿਨ ਪੁੱਤਰਾਂ ਦੇ ਟੁੱਕੜੇ ਹੋਏ ਹਨ, ਉਸ ਦਿਨ ਵੀ ਸੁੱਖ ਦਾ ਦਿਨ ਹੈ। ਉਹਨਾਂ ਸਿੰਘਣੀਆਂ ਨੂੰ ਅਸੀਂ ਯਾਦ ਕਰਦੇ ਹਾਂ ਜਿਨ੍ਹਾਂ ਨੇ ਝੋਲੀ ਵਿਚ ਪੁੱਤਰਾਂ ਦੇ ਟੁੱਕੜੇ ਤਾਂ ਪੁਆ ਲਏ ਪਰ ਆਪਣੇ ਵਿਚੋਂ ਸਿਦਕ ਨਹੀਂ ਜਾਣ ਦਿੱਤਾ। ਧਰਮ ਦੀ ਖ਼ਾਤਰ ਆਪਣੇ ਸੀਸ ਦੇ ਦਿੱਤੇ। ਉਹਨਾਂ ਦੀ ਕਮਾਈ ਦਾ ਧਿਆਨ ਧਰੋ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਬੰਦ ਬੰਦ ਕਟਾਏ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ-

*ਬੰਦ ਬੰਦ ਕਟਾਏ*

ਇਹ ਬੇਅੰਤ ਹਨ ਜਿਨ੍ਹਾਂ ਦੇ ਬੰਦ ਬੰਦ ਕੱਟਣ ਦਾ ਜ਼ਿਕਰ ਮਿਲਦਾ ਹੈ। ਜਿਨ੍ਹਾਂ ਨੂੰ ਚਰਖੜੀਆਂ 'ਤੇ ਚਾੜ੍ਹਨ ਦਾ ਜ਼ਿਕਰ ਵੀ ਮਿਲਦਾ ਹੈ। ਜਦੋਂ ਅਸੀਂ ਬੰਦ-ਬੰਦ ਕਟਾਉਣ ਵਾਲੀ ਗੱਲ ਵਾਲੇ ਪਾਸੇ ਜਾਂਦੇ ਹਾਂ ਤਾਂ ਉਸ ਵੇਲੇ ਬੰਦ-ਬੰਦ ਕਟਾਉਣ ਵਾਲਿਆਂ ਵਿਚ ਸਾਨੂੰ ਸਭ ਤੋਂ ਮੋਹਰੀ ਸਤਿਕਾਰ ਯੋਗ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦਿੱਸਦੇ ਹਨ। ਕੇਵਲ ਭਾਈ ਮਨੀ ਸਿੰਘ ਹਨ ਜਿਹੜੇ ਗੁਰੂ ਦੇ ਗ੍ਰੰਥੀ ਵੀ ਹਨ, ਗੁਰੂ ਦੀ ਬਾਣੀ ਦੀ ਵਿਆਖਿਆ ਕਰਨ ਵਾਲੇ ਵੀ ਹਨ, ਜਿਹੜੇ ਸੁਚੱਜੇ ਪ੍ਰਬੰਧਕ ਵੀ ਹਨ ਤੇ ਸਮਾਂ ਆਉਣ 'ਤੇ ਕੌਮ ਦੀ ਅਗਵਾਈ ਵੀ ਕਰਦੇ ਹਨ ਤੇ ਗੁਰੂ ਦੀ ਸੇਵਾ ਵਿਚ ਭਿੱਜੇ ਹੋਏ ਹਨ। ਦਾਤਾਰ ਜੀ ਨੇ ਸੇਵਕ ਦੀ ਪਰਿਭਾਸ਼ਾ ਦਿੱਤੀ ਹੈ। ਸਾਹਿਬ ਫੁਰਮਾਉਣ ਲੱਗੇ-

*ਨਾਨਕ ਸੇਵਕੁ ਸੋਈ ਆਖੀਐ*

ਕਹਿਣ ਨੂੰ ਭਾਵੇਂ ਜਿੰਨੇ ਮਰਜ਼ੀ ਇਨਸਾਨ ਸ਼ਬਦ ਵਰਤੀ ਜਾਣ ਆਪਣੇ ਲਈ ਸੇਵਕ ਦਾ, ਦਾਸ ਦਾ, ਪਰ ਗੁਰਮਤਿ ਨੇ ਸੇਵਕ ਕਿਸ ਨੂੰ ਮੰਨਿਆ ਹੈ ?

*ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥*

ਜਿਹੜਾ ਆਪਣੇ ਸਿਰ ਨੂੰ ਗੁਰੂ ਦੇ ਚਰਨਾਂ ਵਿਚ ਭੇਟ ਕਰ ਦੇਵੇ ਤੇ ਨਾਲ ਬਚਨ ਕੀਤਾ-

*ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥*

(ਅੰਗ ੧੨੪੭)

ਗੁਰੂ ਦੇ ਭਾਣੇ ਨੂੰ ਸਤਿ ਕਰਕੇ ਮੰਨੇ ਤੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਦ੍ਰਿੜ੍ਹ ਕਰਕੇ ਰੱਖੇ।

ਸਾਹਿਬ ਨੂੰ ਪੁੱਛਿਆ ਗਿਆ ਕਿ ਮਹਾਰਾਜ ! ਕੀ ਗੁਰੂ ਦੇ ਸੇਵਕ ਦੌਲਤ ਨਾਲ ਜਾਂ ਗੁਰੂ ਦਾ ਸੇਵਕ ਬਾਹਰਮੁੱਖੀ ਪਦਾਰਥਾਂ ਨਾਲ ਬਣਿਆ ਜਾਂਦਾ ਹੈ ? ਸਾਹਿਬ ਕਹਿਣ ਲੱਗੇ, ਇਹ ਤਾਂ ਸਮਰੱਥ ਸਤਿਗੁਰੂ ਹੈ ਜਿਨ੍ਹਾਂ ਦੇ ਚਰਨਾਂ ਵਿਚ ਤੂੰ ਸੇਵਕ ਬਣਨ ਆਉਂਦਾ ਹੈਂ ਤੇ ਗੁਰੂ ਅਰਜਨ ਦੇਵ ਜੀ ਦੇ ਜਦੋਂ ਅਸੀਂ ਬਚਨ ਪੜ੍ਹਦੇ ਹਾਂ ਤਾਂ ਸਾਹਿਬ ਨੇ ਫੁਰਮਾਇਆ ਹੈ-

*ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥*

ਕਹਿੰਦੇ ਹਨ, ਜੇਕਰ ਕੋਈ ਇਹ ਸੋਚ ਲਵੇ ਕਿ ਮੈਂ ਰੁਪਈਆਂ ਦੇ ਵੱਟੇ-ਸੱਟੇ ਗੁਰੂ ਦਾ ਸੇਵਕ ਬਣ ਜਾਵਾਂਗਾ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਇਹ ਖ਼ਿਆਲ ਮਨ ਵਿਚੋਂ ਕੱਢ ਦੇਈਂ ਕਿ ਦੌਲਤ ਨਾਲ ਗੁਰੂ ਦਾ ਸੇਵਕ ਬਣਿਆ ਜਾਂਦਾ ਹੈ। ਸੇਵਕ ਤਾਂ ਅੰਦਰ ਵਾਲਾ ਦਮ ਭੇਟ ਕਰਨ ਨਾਲ ਬਣੀਦਾ ਹੈ।-

*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥*

(ਅੰਗ ੧੩੬੩)

ਰਾਵਣ ਕੋਈ ਗ਼ਰੀਬ ਸੀ ਜਿਸ ਦੀ ਆਪਣੀ ਸੋਨੇ ਦੀ ਲੰਕਾ ਸੀ। ਕਹਿੰਦੇ ਹਨ, ਆਪਣਾ ਸਿਰ ਸ਼ਿਵਾਂ ਨੂੰ ਭੇਟ ਕਰਕੇ ਰਾਵਣ ਨੇ ਆਪਣੇ ਇਸ਼ਟ ਨੂੰ ਖ਼ੁਸ਼ ਕੀਤਾ ਸੀ। ਜਦੋਂ ਧੰਨ ਗੁਰੂ ਅਰਜਨ ਦੇਵ ਜੀ ਦੇ ਸੁਖਮਨੀ ਸਾਹਿਬ ਦੇ ਬਚਨ ਪੜ੍ਹੇ ਤਾਂ ਉਹਨਾਂ ਨੇ ਇਸ ਗੱਲ ਦਾ ਖੁਲਾਸਾ ਹੋਰ ਵੀ ਕਰ ਦਿੱਤਾ ਹੈ। ਜੇ ਕਿਸੇ ਨੇ ਸੇਵਕ ਬਣਨਾ ਹੋਵੇ ਤਾਂ ਪਹਿਲੀ ਗੱਲ, ਉਸ ਨੂੰ ਗੁਰੂ ਦੇ ਘਰ ਵਿਚ ਰਹਿਣਾ ਚਾਹੀਦਾ ਹੈ। ਗੁਰੂ ਘਰ ਦਾ ਮਤਲਬ ਇਹ ਨਹੀਂ ਕਿ ਅਸੀਂ ਗੁਰਦੁਆਰੇ ਦੀ ਚਾਰ ਦਿਵਾਰੀ ਵਿਚ ਰਹਿਣਾ ਹੈ। ਗੁਰੂ ਦੇ ਘਰ ਦਾ ਮਤਲਬ ਹੈ ਗੁਰੂ ਦੀ ਮੱਤ ਦੇ ਦਾਇਰੇ ਵਿਚ ਰਹਿਣਾ। ਜਿਹੜਾ ਗੁਰੂ ਦੇ ਘਰ ਵਿਚ ਰਹਿੰਦਾ ਹੈ, ਉਹ ਇਕ ਗੱਲ ਧਿਆਨ ਵਿਚ ਰੱਖੇ ਕਿ ਮੈਂ ਗੁਰੂ ਦੇ ਹਰ ਹੁਕਮ ਨੂੰ ਸਤਿ ਬਚਨ ਕਰਕੇ ਮੰਨਣਾ ਹੈ। ਉਸ ਦੇ ਅੱਗੇ ਕੋਈ ਦਲੀਲ ਨਹੀਂ।

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*

(ਸੁਖਮਨੀ ਸਾਹਿਬ)

ਆਪਣਾ ਮਨ ਹੀ ਗੁਰੂ ਨੂੰ ਦੇ ਦੇ। ਜੇ ਇਹੋ ਜਿਹਾ ਸੇਵਕ ਸੇਵਾ ਕਰਦਾ ਹੈ ਤਾਂ ਸ਼ਰਤ ਲਾ ਕੇ ਸੇਵਾ ਨਹੀਂ ਕਰਦਾ। ਉਸ ਦੀ ਬਿਰਤੀ ਹੁੰਦੀ ਹੈ।

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਸੁਖਮਨੀ ਸਾਹਿਬ)

ਭਾਈ ਸਾਹਿਬ ਭਾਈ ਮਨੀ ਸਿੰਘ ਜੀ 90 ਸਾਲ ਇਸ ਸੰਸਾਰ ਉੱਪਰ ਜੀਅ ਕੇ ਗਏ ਹਨ। 77 ਸਾਲ ਉਹਨਾਂ ਨੇ ਗੁਰੂ ਘਰ ਦੀ ਸੇਵਾ ਕੀਤੀ। 13 ਸਾਲ ਦੀ ਉਮਰ ਵਿਚ ਹਜ਼ੂਰ ਦੇ ਦਰ 'ਤੇ ਆਏ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦਾ ਜਦੋਂ ਅਸੀਂ ਜੀਵਨ ਪੜ੍ਹਦੇ ਹਾਂ ਤਾਂ ਪਿੰਡ ਅਲੀਪੁਰ ਜ਼ਿਲ੍ਹਾ ਮੁਜ਼ੱਫਰ ਗੜ੍ਹ ਜੋ ਹੁਣ ਪਾਕਿਸਤਾਨ ਵਿਚ ਰਹਿ ਗਿਆ ਹੈ, ਇਥੇ ਭਾਈ ਮਨੀ ਸਿੰਘ ਜੀ ਦਾ ਜਨਮ ਹੋਇਆ ਹੈ। ਉਹਨਾਂ ਦਾ ਬਚਪਨ ਦਾ ਨਾਮ ਸੀ ਮਨੀ ਰਾਮ। ਪਿਆਰ ਨਾਲ ਸਾਰੇ ਘਰ ਦੇ ਜੀਅ ਇਹਨਾਂ ਨੂੰ ਮਨੀਆ ਕਹਿ ਕੇ ਬੁਲਾਉਂਦੇ ਸਨ। ਇਹਨਾਂ ਦੇ ਪਿਤਾ ਦਾ ਨਾਮ ਸੀ ਭਾਈ ਮਾਈ ਦਾਸ। ਇਹਨਾਂ ਦੀ ਮਾਤਾ ਦਾ ਨਾਮ ਸੀ ਬੀਬੀ ਮਥਰਾ ਬਾਈ। ਭਾਈ ਮਨੀ ਸਿੰਘ ਜੀ ਦਾ ਪਰਿਵਾਰ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਗੁਰੂ ਨਾਨਕ ਸਾਹਿਬ ਦੇ ਘਰ ਦਾ ਸ਼ਰਧਾਲੂ ਬਣਿਆ ਸੀ। ਮੇਰੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਗੁਰੂ ਹਰਿਰਾਇ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ ਹਨ।

ਗੁਰੂ ਹਰਿਰਾਇ ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਹਨ। ਭਾਈ ਮਨੀ ਸਿੰਘ ਜੀ ਦੇ ਪਿਤਾ ਜੀ ਆਪਣੇ ਸਾਰੇ ਪੁੱਤਰਾਂ ਨੂੰ ਲੈ ਕੇ ਗੁਰੂ ਹਰਿਰਾਇ ਸਾਹਿਬ ਕੋਲ ਆਏ। ਭਾਈ ਮਨੀਆ ਨੇ 13 ਸਾਲ ਦੀ ਉਮਰ ਵਿਚ ਧੰਨ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਸ਼ਨ ਕੀਤੇ। ਧੰਨ ਗੁਰੂ ਹਰਿਰਾਇ ਸਾਹਿਬ ਨੇ ਪੁੱਛ ਲਿਆ, ਮਾਈ ਦਾਸ ! ਇਸ ਪੁੱਤਰ ਦਾ ਨਾਮ ਕੀ ਹੈ ? ਭਾਈ ਮਾਈ ਦਾਸ ਕਹਿੰਦੇ ਹਨ, ਦਾਤਾ ! ਇਸ ਦਾ ਨਾਮ ਹੈ ਮਨੀਆ। ਸਤਿਗੁਰੂ ਕਹਿਣ ਲੱਗੇ-

*ਮਨੀਆ ਗੁਨੀਆ ਬੀਚ ਹੋਵੇ ਜਗ ਮਾਹੀਂ॥*

ਕਹਿਣ ਲੱਗੇ ਕੇਵਲ ਮਨੀਆ ਨਹੀਂ, ਇਹ ਇੰਨਾ ਗੁਣਵਾਨ ਹੋਵੇਗਾ ਕਿ ਇਕ ਤਾਂ ਇਹ ਮਨੀ ਦੀ ਤਰ੍ਹਾਂ ਚਮਕੇਗਾ ਤੇ ਇਸ ਦੇ ਜੀਵਨ ਤੇ ਇਸ ਦੇ ਗੁਣਾਂ ਨੂੰ ਚੇਤੇ ਕਰ ਕਰਕੇ ਲੋਕੀ ਇਸ ਨੂੰ ਨਮਸਕਾਰ ਕਰਨਗੇ।

ਭਾਈ ਮਨੀਏ ਨੇ 13 ਸਾਲ ਦੀ ਉਮਰ ਵਿਚ ਪਹਿਲੀ ਸੇਵਾ ਬਾਣੀ ਪੜ੍ਹਨ ਦੀ ਕੀਤੀ ਤੇ ਦੂਜੀ ਸੇਵਾ ਇਹਨਾਂ ਨੇ ਕੀਤੀ ਗੁਰੂ ਹਰਿਰਾਇ ਸਾਹਿਬ ਦੇ ਵੇਲੇ ਭਾਂਡੇ ਮਾਂਜਣ ਦੀ। ਇਕ ਦਿਨ ਹਜ਼ੂਰ ਨੇ ਭਾਂਡੇ ਮਾਂਜਦਿਆਂ ਦੇਖਿਆ ਤੇ ਭਾਈ ਮਨੀਆ ਨਮਸਕਾਰ ਕਰਨ ਲੱਗਾ। ਕੋਲ ਖਲੋ ਕੇ ਗੁਰਦੇਵ ਨੇ ਕਿਹਾ, ਮਨੀ ਰਾਮ ! ਜਿਵੇਂ ਭਾਂਡੇ ਚੰਗੀ ਨੀਅਤ ਨਾਲ ਮਾਂਜੀਦੇ ਹਨ, ਇਵੇਂ ਗੁਰੂ ਕ੍ਰਿਪਾ ਕਰਕੇ ਅੰਦਰੋਂ ਮਨ ਨੂੰ ਮਾਂਜ ਦਿੰਦਾ ਹੈ। ਜੇ ਮਨ ਮਾਂਜਿਆ ਜਾਏ ਤਾਂ ਚੇਤੇ ਰੱਖੀਂ, ਅੰਦਰ ਗੁਰੂ ਦੀ ਮੂਰਤ ਵੱਸ ਜਾਂਦੀ ਹੈ। ਇਸ ਨੂੰ ਸਾਹਿਬ ਨੇ ਕਿਹਾ ਸੀ-

*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥*

(ਅੰਗ ੭੩੦)

ਗੁਰੂ ਹਰਿਰਾਇ ਸਾਹਿਬ ਦੇ ਵੇਲੇ ਭਾਈ ਮਨੀ ਸਿੰਘ ਨੇ ਦੋ ਸਾਲ ਸੇਵਾ ਕੀਤੀ ਹੈ। ਜਦੋਂ 15 ਸਾਲਾਂ ਦੇ ਹੋਏ ਤਾਂ ਪਿਤਾ ਭਾਈ ਮਾਈ ਦਾਸ ਜੀ ਆਏ। ਗੁਰੂ ਹਰਿਰਾਏ ਸਾਹਿਬ ਕੋਲੋਂ ਆਗਿਆ ਮੰਗੀ, ਦਾਤਾ ! ਇਸ ਮਨੀ ਰਾਮ ਦਾ ਅਸੀਂ ਵਿਆਹ ਕਰਨਾ ਚਾਹੁੰਦੇ ਹਾਂ। ਭਾਈ ਸਾਹਿਬ ਦਾ ਵਿਆਹ ਬੀਬੀ ਸੀਤੋ ਬਾਈ ਨਾਲ ਹੋਇਆ। ਇਹ ਉਸ ਲੱਖੀ ਸ਼ਾਹ ਵਣਜਾਰੇ ਦੀ ਬੱਚੀ ਹੈ ਜਿਸ ਨੇ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਧੜ ਦਾ ਸਸਕਾਰ ਆਪਣੇ ਘਰ ਨੂੰ ਅੱਗ ਲਾ ਕੇ ਕੀਤਾ ਸੀ।

ਧੰਨ ਗੁਰੂ ਹਰਿਰਾਇ ਸਾਹਿਬ ਦੇ ਕੋਲ ਵਿਆਹ ਤੋਂ ਬਾਅਦ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਇਹ ਆਏ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਜਦੋਂ ਪ੍ਰਭਪੁਰ ਪਿਆਨਾ ਕੀਤਾ ਤਾਂ ਆਪਣੀ ਜੋਤ ਆਪਣੇ ਛੋਟੇ ਸਪੁੱਤਰ ਗੁਰੂ ਹਰਿਕ੍ਰਿਸ਼ਨ ਸਾਹਿਬ ਅੰਦਰ ਟਿਕਾਈ ਹੈ ਤੇ ਭਾਈ ਸਾਹਿਬ ਭਾਈ ਮਨੀ ਰਾਮ ਉਸ ਵੇਲੇ ਧੰਨ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਸਨ। ਕਈ ਸਾਲ ਇਥੇ ਸੇਵਾ ਕਰਦੇ ਰਹੇ। ਜਦੋਂ ਹਰਿਕ੍ਰਿਸ਼ਨ ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਦਿੱਲੀ ਗਏ ਹਨ ਤਾਂ ਭਾਈ ਮਨੀ ਰਾਮ ਜੀ ਉਹਨਾਂ ਸਿੱਖਾਂ ਵਿਚੋਂ ਸਨ ਜਿਹੜੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਨਾਲ ਦਿੱਲੀ ਰਾਜੇ ਜੈ ਸਿੰਘ ਤੇ ਸੰਗਤ ਦੇ ਕਹਿਣ 'ਤੇ ਪਹੁੰਚੇ।

ਭਾਈ ਮਨੀ ਰਾਮ ਦਾ ਜਨਮ 1644 ਨੂੰ ਹੋਇਆ। ਜਿੰਨਾ ਸਮਾਂ ਸਤਿਗੁਰੂ ਦਿੱਲੀ ਰਹੇ, ਉੱਨਾ ਸਮਾਂ ਭਾਈ ਮਨੀ ਰਾਮ ਉੱਥੇ ਰਹੇ। ਉਹਨਾਂ ਨੇ ਆਪਣਾ ਨੇਮ ਨਹੀਂ ਛੱਡਿਆ। ਉਹਨਾਂ ਦਾ ਨੇਮ ਸੀ ਕਿ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨਾ। ਕਿੰਨਾ ਸਮਾਂ ਚੌਂਕੜਾ ਮਾਰ ਕੇ ਬੈਠ ਕੇ ਅਭਿਆਸ ਕਰਨਾ। ਪਰਤ ਕੇ ਗੁਰੂ ਦੀ ਬਾਣੀ ਪੜ੍ਹਨੀ ਤੇ ਸ਼ਾਮ ਤੱਕ ਸਾਵਧਾਨ ਹੋ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸੇਵਾ ਵਿਚ ਤਤਪਰ ਰਹਿਣਾ। ਜਦੋਂ ਹਜ਼ੂਰ ਨੇ 1664 ਨੂੰ ਆਪਣੇ ਚੋਲੇ ਨੂੰ ਤਿਆਗਿਆ ਤਾਂ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਰਸਨਾ ਵਿਚ ਇਹ ਸ਼ਬਦ ਸੀ-

*ਬਾਬਾ ਬਸੇ ਗਰਾਮ ਬਕਾਲੇ॥*
*ਬਨ ਗੁਰ ਸੰਗਤ ਸਗਲ ਸੰਭਾਲੇ॥*

ਬਾਬਾ ਬਕਾਲੇ ਦੀ ਧਰਤੀ 'ਤੇ ਰਹਿੰਦਾ ਹੈ। ਗੁਰੂ ਬਣ ਕੇ ਸੰਗਤ ਦੀ ਸੰਭਾਲ ਕਰੇਗਾ।

ਭਾਈ ਮਨੀ ਰਾਮ ਮਾਤਾ ਸੁਲੱਖਣੀ ਜੀ ਨੂੰ ਲੈ ਕੇ ਦਿੱਲੀ ਦੀ ਧਰਤੀ ਤੋਂ ਕੀਰਤਪੁਰ ਸਾਹਿਬ ਆਏ ਹਨ। ਪਰਤ ਕੇ ਬਾਬਾ ਬਕਾਲਾ ਸਾਹਿਬ ਦੀ ਧਰਤੀ 'ਤੇ ਆਏ। ਜਦੋਂ ਗੁਰੂ ਤੇਗ਼

ਬਹਾਦਰ ਜੀ ਪ੍ਰਗਟ ਹੋਏ ਤਾਂ ਭਾਈ ਮਨੀ ਰਾਮ ਨੇ ਧੰਨ ਗੁਰੂ ਤੇਗ਼ ਬਹਾਦਰ ਜੀ ਦੀ ਸੇਵਾ ਵਿਚ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ। ਇਥੋਂ ਕੁਝ ਸਮਾਂ ਭਾਈ ਸਾਹਿਬ ਫਿਰ ਆਪਣੇ ਪਰਿਵਾਰ ਵਿਚ ਵਾਪਿਸ ਚਲੇ ਗਏ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹੋਏ ਹਨ ਤਾਂ ਭਾਈ ਸਾਹਿਬ ਭਾਈ ਮਨੀ ਰਾਮ ਜੀ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ। ਇਥੇ ਉਹਨਾਂ ਨੇ ਸੇਵਾ ਸ਼ੁਰੂ ਕਰ ਦਿੱਤੀ। ਜਦੋਂ ਗੁਰੂ ਤੇਗ਼ ਬਹਾਦਰ ਜੀ ਦਿੱਲੀ ਜਾਣ ਲੱਗੇ ਤਾਂ ਉਹਨਾਂ ਨੇ ਭਾਈ ਮਨੀ ਰਾਮ ਜੀ ਨੂੰ ਕਿਹਾ ਕਿ ਤੁਸੀਂ ਗੋਬਿੰਦ ਰਾਏ ਕੋਲ ਰਹੋਗੇ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਹੋਈ। ਗਿਆਨੀ ਗਿਆਨ ਸਿੰਘ ਨੇ ਭਾਈ ਮਨੀ ਸਿੰਘ ਦੀ ਗਿਣਤੀ 52 ਕਵੀਆਂ ਵਿਚ ਕੀਤੀ ਹੈ।

ਗੁਰੂ ਗੋਬਿੰਦ ਸਿੰਘ ਜੀ ਪਉਂਟਾ ਸਾਹਿਬ ਗਏ। ਸਾਹਿਬ ਜਮਨਾ ਨਦੀ ਵੱਲ ਧਿਆਨ ਕਰ ਕੇ ਅਕਾਲ ਦੀ ਉਸਤਤ ਵਿਚ ਜੁੜੇ ਤੇ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਕਿਹਾ ਕਿ ਜੋ ਅਸੀਂ ਰਸਨਾ ਤੋਂ ਉਚਾਰੀਏ, ਆਪਣੀ ਕਲਮ ਨਾਲ ਲਿਖੀ ਜਾਣਾ ਹੈ। ਹਜ਼ੂਰ ਨੇ ਕਿਹਾ-

*ਜਿਮੀ ਤੁਹੀ॥ ਜਮਾ ਤੁਹੀ॥ ਮਕੀ ਤੁਹੀ॥*
*ਮਕਾ ਤੁਹੀ॥ ਅਭੂ ਤੁਹੀ॥ ਅਭੈ ਤੁਹੀ॥*
*ਅਛੂ ਤੁਹੀ॥ ਅਛੈ ਤੁਹੀ॥ ਜਤਸ ਤੁਹੀ॥*
*ਬ੍ਰਤਸ ਤੁਹੀ॥ ਗਤਸ ਤੁਹੀ॥ ਮਤਸ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥*

(ਅਕਾਲ ਉਸਤਤਿ)

ਡਾਕਟਰ ਤਾਰਨ ਸਿੰਘ ਕਹਿੰਦੇ ਹਨ ਕਿ ਛੇ ਘੰਟੇ ਤੂੰਹੀ ਤੂੰਹੀ ਪੁਕਾਰਦੇ ਰਹੇ। ਭਾਈ ਸਾਹਿਬ ਨੇ 16 ਹਜ਼ਾਰ ਵਾਰੀ ਲਿਖਿਆ ਹੈ।

ਸਮੇਂ ਨੇ ਕਰਵਟ ਲਈ। ਸਤਿਗੁਰੂ ਨੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਅੰਮ੍ਰਿਤ ਦੀ ਦਾਤ ਦਿੱਤੀ। ਭਾਈ ਸਾਹਿਬ ਭਾਈ ਮਨੀ ਸਿੰਘ ਨੇ 30 ਮਾਰਚ 1699 ਨੂੰ ਗੁਰੂ ਜੀ ਦੇ ਪਵਿੱਤਰ ਕਰ ਕਮਲਾਂ 'ਚੋਂ ਅੰਮ੍ਰਿਤ ਦੀ ਦਾਤ ਲਈ। ਮਨੀ ਰਾਮ ਤੋਂ ਅੱਜ ਮਨੀ ਸਿੰਘ ਜੀ ਬਣ ਗਏ ਹਨ। ਭਾਈ ਮਨੀ ਸਿੰਘ ਅੰਮ੍ਰਿਤਸਰ ਸਾਹਿਬ ਟਿਕੇ ਰਹੇ। ਭਾਈ ਮਨੀ ਸਿੰਘ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਦੀ ਕਥਾ ਕਰਦੇ ਸਨ। ਹਰਿਮੰਦਰ ਸਾਹਿਬ ਦੇ ਅੰਦਰ ਭਾਈ ਸਾਹਿਬ ਨੇ ਕੀਰਤਨ ਦੀ ਮਰਿਆਦਾ ਬੰਨ੍ਹੀ। ਭਾਈ ਸਾਹਿਬ ਨੇ ਚੌਂਕੀਆਂ ਕਾਇਮ ਕੀਤੀਆਂ। ਭਾਈ ਸਾਹਿਬ ਨੇ ਰਕਾਬੀਆਂ ਦੀ ਪ੍ਰਣਾਲੀ ਬਣਾਈ। ਭਾਈ ਸਾਹਿਬ ਨੇ ਗ੍ਰੰਥੀ ਨਿਯੁਕਤ ਕੀਤੇ। ਭਾਈ ਸਾਹਿਬ ਨੇ ਅਰਦਾਸੀਏ ਨਿਯੁਕਤ ਕੀਤੇ। ਇੰਨੀ ਸੇਵਾ ਤੋਂ ਬਾਅਦ ਮੇਰੇ ਕਲਗੀਧਰ ਜੀ ਨੇ ਇਕ ਹੁਕਮਨਾਮਾ ਲਿਖਿਆ। ਕਹਿਣ ਲੱਗੇ-

ੴ ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਜੀ ਕੀ ਆਗਿਆ ਹੈ।

ਪੰਜ ਪੁੱਤਰਾਂ ਦਾ ਨਾਮ ਲਿਖਿਆ ਹੈ। ਕਹਿੰਦੇ ਹਨ-

ਭਾਈ ਬਚਿਤਰ ਸਿੰਘ ਜੀ, ਭਾਈ ਉਦੇ ਸਿੰਘ ਜੀ,

ਭਾਈ ਅਨਕ ਸਿੰਘ ਜੀ, ਭਾਈ ਅਦਬ ਸਿੰਘ ਜੀ,

ਭਾਈ ਅਜੈਤ ਸਿੰਘ ਜੀ, ਭਾਈ ਮਨੀ ਸਿੰਘ ਜੀ, ਤੁਹਾਡੀ ਸ਼ਰਮ ਵਾਹਿਗੁਰੂ ਰੱਖੇਗਾ।

ਹੁਣ ਅਗਲੀਆਂ ਤੁੱਕਾਂ ਕਦੀ ਪੜ੍ਹਿਉ। ਲਿਖਦੇ ਹਨ ਇਸ ਪਰਿਵਾਰ ਨੂੰ ਕਿ-

ਤੁਸੀਂ ਮੇਰੇ ਫਰਜ਼ੰਦੇ ਪੁੱਤਰ ਹੋ ॥
ਤੁਹਾਡੇ ਉਪਰ ਮੇਰੀ ਬੇਅੰਤ ਖ਼ੁਸ਼ੀ ਹੈ॥
ਤੁਸੀਂ ਸਾਰੇ ਵਰਤਾਰੇ ਦੇ ਮੈਹਰਮ ਹੋ॥

ਮੈਹਰਮ ਦਾ ਅਰਥ ਹੁੰਦਾ ਹੈ ਭੇਦੀ। ਭਾਈ ਮਨੀ ਸਿੰਘ ਦੇ ਪਰਿਵਾਰ ਨੂੰ ਕਹਿਣ ਲੱਗੇ ਕਿ ਤੇਰੇ ਮੇਰੇ ਪਰਿਵਾਰ ਵਿਚ ਕੋਈ ਅੰਤਰ ਨਹੀਂ, ਤੂੰ ਮੇਰੇ ਪਰਿਵਾਰ ਦਾ ਜਾਣਕਾਰ ਹੈਂ। ਅੱਗੇ ਕਹਿੰਦੇ ਹਨ-

ਕੋਈ ਰੁਪਈਆ, ਕੋਈ ਧੇਲੀ, ਕੋਈ ਦਮੜੀ ਦੇ ਕੇ ਇਹਨਾਂ ਸਿੱਖਾਂ ਨੂੰ ਮੇਰੇ ਪੁੱਤ ਜਾਣ ਕੇ ਸੇਵਾ ਕਰਨੀ। ਜੋ ਇਹਨਾਂ ਦੀ ਸੇਵਾ ਕਰਦਾ ਹੈ ਸੋ ਮੇਰੀ ਸੇਵਾ ਕਰਦਾ ਹੈ।

ਇਸ ਦਾ ਮਤਲਬ ਹੈ ਕਿ ਇਸ ਪਰਿਵਾਰ 'ਤੇ ਇੰਨੀ ਰਹਿਮਤ ਕੀਤੀ। ਗੁਰੂ ਕਲਗੀਧਰ ਸਾਹਿਬ ਨੇ ਜਦੋਂ ਆਨੰਦਪੁਰ ਸਾਹਿਬ ਦੀ ਧਰਤੀ ਛੱਡੀ ਤਾਂ ਉਦੋਂ ਸਤਿਕਾਰ ਯੋਗ ਭਾਈ ਸਾਹਿਬ ਭਾਈ ਮਨੀ ਸਿੰਘ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਸਨ। ਹਜ਼ੂਰ ਚਮਕੌਰ ਗਏ ਹਨ। ਭਾਈ ਮਨੀ ਸਿੰਘ ਜੀ ਗੁਰੂ ਦੇ ਮਹਿਲਾਂ ਦੇ ਨਾਲ ਦਿੱਲੀ ਦੀ ਧਰਤੀ ਨੂੰ ਚੱਲੇ ਗਏ ਹਨ। ਜਦੋਂ ਮੇਰੇ ਸਾਹਿਬ ਸਾਰੇ ਕੌਤਕ ਵਰਤਾ ਕੇ ਦਮਦਮਾ ਸਾਹਿਬ ਦੀ ਧਰਤੀ 'ਤੇ ਆਏ ਤਾਂ ਇਥੇ ਭਾਈ ਮਨੀ ਸਿੰਘ ਜੀ ਮਾਤਾਵਾਂ ਦੇ ਨਾਲ ਦਿੱਲੀ ਤੋਂ ਦਮਦਮਾ ਸਾਹਿਬ ਦੀ ਧਰਤੀ 'ਤੇ ਆਏ। ਇਥੇ ਹਜ਼ੂਰ ਦੇ ਦਰਸ਼ਨ ਕੀਤੇ। ਪਰਤ ਕੇ ਭਾਈ ਸਾਹਿਬ ਦਿੱਲੀ ਪਹੁੰਚੇ। ਉਸ ਸਮੇਂ ਬੰਦਾ ਸਿੰਘ ਬਹਾਦਰ ਨੇ ਸਰਹੰਦ 'ਤੇ ਹਮਲਾ ਕੀਤਾ। ਸਾਢੌਰੇ ਨੂੰ ਗਰਕ ਕੀਤਾ। ਸਮਾਣੇ ਨੂੰ ਸਜ਼ਾਵਾਂ ਦਿੱਤੀਆਂ।

ਬਾਬਾ ਜੀ ਦੇ ਸਮੇਂ ਹਰਿਮੰਦਰ ਸਾਹਿਬ ਦੀ ਸੇਵਾ ਚਲਦੀ ਰਹੀ। ਪਰਤ ਕੇ ਜਦੋਂ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਹੋ ਗਈ ਤਾਂ ਸਿੱਖ ਦੋ ਹਿੱਸਿਆਂ ਵਿਚ ਵੰਡੇ ਗਏ। ਭਾਈ ਮਨੀ ਸਿੰਘ ਉਸ ਵੇਲੇ ਹਰਿਮੰਦਰ ਸਾਹਿਬ ਪਹੁੰਚੇ। ਉਹਨਾਂ ਨੇ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲੀ ਤੇ ਹਰਿਮੰਦਰ ਸਾਹਿਬ ਦੀ ਸੇਵਾ ਨੂੰ ਵੀ ਸੰਭਾਲਿਆ। ਇੰਨਾ ਕੁ ਪ੍ਰਭਾਵਸ਼ਾਲੀ

ਜੀਵਨ ਸੀ ਕਿ ਜਿਹੜਾ ਸਿੱਖ ਭਾਈ ਸਾਹਿਬ ਕੋਲ ਆਉਂਦਾ ਸੀ, ਪੱਥਰ ਤੋਂ ਪੱਥਰ ਦਿਲ ਵੀ ਮੋਮ ਹੋ ਜਾਂਦੇ ਸਨ।

ਸਮਾਂ ਆ ਗਿਆ 1733 ਦਾ। ਉਸ ਵੇਲੇ ਕਈ ਸਾਲਾਂ ਤੋਂ ਹਕੂਮਤ ਨੇ ਦੀਵਾਲੀ ਤੇ ਵਿਸਾਖੀ ਦੇ ਇਕੱਠ 'ਤੇ ਪਾਬੰਦੀ ਲਾ ਦਿੱਤੀ ਸੀ। ਅਸਲ ਵਿਚ ਜਿਸ ਨੂੰ ਅਸੀਂ ਸਰਬੱਤ ਖ਼ਾਲਸਾ ਕਹਿੰਦੇ ਹਾਂ, ਇਸ ਦੀ ਸ਼ੁਰੂਆਤ ਧੰਨ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਦੀ ਧਰਤੀ 'ਤੇ ਭਾਈ ਪਾਰੋ ਪਰਮ ਹੰਸ ਦੇ ਕਹਿਣ 'ਤੇ ਸ਼ੁਰੂ ਕੀਤੀ ਕਿ ਦੀਵਾਲੀ ਤੇ ਵਿਸਾਖੀ ਨੂੰ ਥਾਂ ਥਾਂ 'ਤੇ ਸਿੱਖ ਇਕੱਠੇ ਹੋਣਗੇ। ਭਾਈ ਸੁਬੇਗ ਸਿੰਘ ਲਾਹੌਰੀ ਨੂੰ ਵਿਚ ਪਾ ਕੇ ਕਿਹਾ ਕਿ ਜ਼ਕਰੀਆ ਖ਼ਾਂ ਨੂੰ ਕਹੋ ਕਿ ਸਾਨੂੰ ਇਕੱਠ ਦੀਵਾਲੀ ਦਾ ਕਰ ਲੈਣ ਦੇ। ਉਸ ਨੇ ਕਿਹਾ ਇਕੱਠ ਕਰ ਲਉ, ਪਰ ਮੈਂ 10 ਹਜ਼ਾਰ ਰੁਪਈਆ ਲਵਾਂਗਾ। ਇੱਧਰ ਇਹਨਾਂ ਨੇ ਕਿਹਾ ਕਿ ਕੋਈ ਨਹੀਂ, ਸਿੱਖ ਕਈ ਕਈ ਸਾਲਾਂ ਦੇ ਤਰਸਦੇ ਹਨ ਅੰਮ੍ਰਿਤਸਰ ਸਾਹਿਬ ਦੇ ਦਰਸ਼ਨਾਂ ਨੂੰ, ਉਹ ਦਰਸ਼ਨ ਕਰ ਲੈਣਗੇ। ਇੱਧਰ ਇਹਨਾਂ ਨੇ ਸਹਿਮਤੀ ਪ੍ਰਗਟਾ ਦਿੱਤੀ।

ਲਖਪਤ ਰਾਏ ਜਿਸ ਨੂੰ ਸਿੱਖ ਲੱਖੂ ਕਹਿੰਦੇ ਹਨ, ਇਸ ਨੇ ਜ਼ਕਰੀਆ ਖ਼ਾਂ ਨੂੰ ਕਿਹਾ ਸੀ ਕਿ ਇਸ ਤੋਂ ਚੰਗਾ ਸਮਾਂ ਰੱਬ ਨੇ ਕਦੀ ਨਹੀਂ ਦੇਣਾ। ਜਦੋਂ ਸਿੱਖ ਅੰਮ੍ਰਿਤਸਰ ਇਕੱਠੇ ਹੋਣ, ਸਾਰਿਆਂ ਨੂੰ ਘੇਰ ਕੇ ਕਤਲ ਕਰ ਦਿੱਤਾ ਜਾਏ। ਇਹਨਾਂ ਦੀ ਨੀਅਤ ਦਾ ਪਤਾ ਲੱਗਾ ਭਾਈ ਸਾਹਿਬ ਭਾਈ ਮਨੀ ਸਿੰਘ ਨੂੰ ਤਾਂ ਉਸ ਵੇਲੇ ਉਹਨਾਂ ਹੁਕਮਨਾਮੇ ਭੇਜ ਦਿੱਤੇ ਕਿ ਕੋਈ ਸਿੱਖ ਅੰਮ੍ਰਿਤਸਰ ਨਾ ਆਵੇ। ਜਿਨ੍ਹਾਂ ਨੂੰ ਸੰਦੇਸ਼ ਨਾ ਮਿਲੇ, ਉਹ ਅੰਮ੍ਰਿਤਸਰ ਆਏ। ਹਮਲਾ ਕੀਤਾ ਗਿਆ। ਕਈ ਇਸ਼ਨਾਨ ਕਰਕੇ ਸ਼ਹੀਦ ਕਰ ਦਿੱਤੇ। ਕਈ ਰਾਹ ਵਿਚ ਆਉਂਦੇ ਸ਼ਹੀਦ ਕਰ ਦਿੱਤੇ। ਪਰਤ ਕੇ ਸਵਾਲ ਉੱਠਿਆ ਕਿ ਤੁਸੀਂ ਸਾਨੂੰ ਰੁਪਈਏ ਦਿਉ ਜੋ ਕਹੇ ਸਨ। ਭਾਈ ਸਾਹਿਬ ਨੇ ਕਿਹਾ ਕਿ ਇਕੱਠ ਤਾਂ ਹੋਇਆ ਨਹੀਂ, ਰੁਪਈਏ ਕਾਹਦੇ ?

ਭਾਈ ਮਨੀ ਸਿੰਘ ਅੱਖਾਂ ਵਿਚ ਇਸ ਕਰਕੇ ਰੜਕਦਾ ਸੀ ਕਿ ਜਿੱਥੇ ਉਹ ਖਲੋ ਜਾਂਦਾ ਸੀ, ਸਿੱਖ ਉਸ ਦੇ ਸਾਹਮਣੇ ਕੋਈ ਬੋਲਦਾ ਨਹੀਂ ਸੀ। ਹਕੂਮਤ ਨੂੰ ਪਤਾ ਹੈ ਕਿ ਕਿਸੇ ਵੇਲੇ ਵੀ ਇਹ ਸਾਡੇ ਉੱਪਰ ਹਮਲਾ ਕਰਕੇ ਸਾਡੇ ਕੋਲੋਂ ਰਾਜ ਭਾਗ ਖੋਹ ਸਕਦੇ ਹਨ। ਉਹਨਾਂ ਨੇ ਭਾਈ ਸਾਹਿਬ ਨੂੰ ਤੇ ਇਹਨਾਂ ਦੇ ਨਾਲ ਇਹਨਾਂ ਦੇ ਦੋ ਪੁੱਤਰਾਂ ਨੂੰ ਤੇ ਦੋ ਸਿੱਖਾਂ ਨੂੰ ਫੜ ਕੇ ਅੰਮ੍ਰਿਤਸਰ ਦੀ ਧਰਤੀ ਤੋਂ ਲਾਹੌਰ ਲਿਆਂਦਾ। ਕਹਿਣ ਲੱਗੇ ਦੇਖ, ਜੇ ਤੂੰ ਮੁਸਲਮਾਨ ਹੋ ਜਾਏਂ ਤਾਂ ਤੈਨੂੰ ਸਭ ਕੁਝ ਬਖ਼ਸ਼ ਦੇਵਾਂਗੇ ਤੇ ਜੇ ਨਾ ਹੋਇਆ ਤਾਂ ਫਿਰ ਚੇਤੇ ਰੱਖੀਂ ਮੌਤ ਤੇਰੇ ਸਾਹਮਣੇ ਖੜ੍ਹੀ ਹੈ। ਉਸ ਵੇਲੇ ਭਾਈ ਮਨੀ ਸਿੰਘ ਜੀ ਦੀ ਉਮਰ 90 ਸਾਲ ਹੋ ਚੁੱਕੀ ਸੀ। ਭਾਈ ਸਾਹਿਬ ਕਹਿਣ ਲੱਗੇ, ਇਕ ਜਨਮ ਨਹੀਂ, ਕਈ ਜਨਮ ਵੀ ਤੂੰ ਸਾਨੂੰ ਮਾਰਦਾ ਰਹੇਂ ਤੇ ਅਸੀਂ ਕਦੀ ਵੀ ਸਿੱਖੀ ਤੋਂ ਡੋਲਾਂਗੇ ਨਹੀਂ। ਉਸ ਸਮੇਂ ਕਾਜ਼ੀ ਨੇ ਫ਼ਤਵਾ ਕੀ ਦਿੱਤਾ ? ਉਹ ਕਹਿੰਦਾ ਹੈ ਕਿ ਇਹਨਾਂ ਦੇ ਜਿੰਨੇ ਬੰਦ ਹਨ, ਉਹਨਾਂ ਨੂੰ ਇਕ ਇਕ ਕਰਕੇ ਕੱਟਿਆ ਜਾਏ। ਭਾਈ ਮਨੀ ਸਿੰਘ ਜੀ ਦੇ ਚਿਹਰੇ ਉੱਪਰ ਕੋਈ ਮਾਯੂਸੀ ਨਹੀਂ। ਉਸ ਵੇਲੇ ਲਾਹੌਰੀ ਸਿੱਖ ਇਕੱਠੇ

ਹੋਏ, ਉਹਨਾਂ ਪੰਜ ਹਜ਼ਾਰ ਦਮੜਾ ਲਿਆਂਦਾ ਕਿ ਭਾਈ ਸਾਹਿਬ ਨੂੰ ਛੱਡ ਦਿਉ। ਜਦੋਂ ਸਾਹਮਣੇ ਆਏ ਤਾਂ ਭਾਈ ਸਾਹਿਬ ਕਹਿਣ ਲੱਗੇ ਕਿ ਰੁਪਈਆ ਤਾਂ ਇਕ ਬਹਾਨਾ ਹੈ, ਅਸਲ ਵਿਚ ਇਹ ਮੈਨੂੰ ਖ਼ਤਮ ਕਰਨਾ ਚਾਹੁੰਦੇ ਹਨ। ਕਹਿੰਦੇ ਹਨ ਕਿ ਬੜਾ ਸਮਾਂ ਇਸ ਚਮੜੀ ਵਿਚ ਰਹਿ ਕੇ ਦੇਖ ਲਿਆ ਹੈ। ਇਹ ਚਮਾਰ ਆਏ ਹਨ ਤੇ ਲਾਹ ਕੇ ਚਮੜੀ ਮੈਂ ਇਹਨਾਂ ਦੇ ਮੱਥੇ ਮਾਰਨੀ ਹੈ। ਇਹ ਬੰਦ-ਬੰਦ ਕੱਟਣਗੇ, ਮੈਂ ਸਰੀਰ ਵਿਚੋਂ ਨਿਕਲਦੇ ਬੰਦ ਬੰਦ-ਕੱਟਦਾ ਹੋਇਆ ਦੇਖਾਂਗਾ। ਪੁੱਛਿਆ ਕਿਉਂ ? ਕਹਿਣ ਲੱਗੇ-ਮੈਂ ਦੇਹ ਨਹੀਂ, ਮੈਂ ਦੇਹ ਨੂੰ ਤੱਕਣ ਵਾਲਾ ਹਾਂ। ਨਾਲੇ ਸ਼ਬਦ ਕਹੇ-

*ਸੁਖੁ ਦੂਖੁ ਦੋਊ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥*

(ਅੰਗ ੨੧੯)

ਉਥੇ ਇਕ ਵਿਦਵਾਨ ਨੇ ਬੜੇ ਸੋਹਣੇ ਸ਼ਬਦ ਕਹੇ ਹਨ। ਕਹਿੰਦੇ ਹਨ 90 ਸਾਲ ਦਾ ਬਜ਼ੁਰਗ ਨਿਖਾਸ ਚੌਂਕ ਵਿਚ ਲਿਆਂਦਾ ਗਿਆ ਤੇ ਨਾਲ ਚਾਰ ਚੁਫੇਰੇ ਡੌਂਡੀ ਪਿਟਵਾ ਦਿੱਤੀ ਕਿ ਅੱਜ ਭਾਈ ਮਨੀ ਸਿੰਘ ਦਾ ਬੰਦ-ਬੰਦ ਕੱਟਿਆ ਜਾਣਾ ਹੈ। ਮੁਸਲਮਾਨ ਵੀ ਆਏ। ਹਿੰਦੂ ਵੀ ਆਏ। ਜਦੋਂ ਜੱਲਾਦ ਬੰਦ-ਬੰਦ ਕੱਟਣ ਲੱਗਾ ਤਾਂ ਉਸ ਵੇਲੇ ਭਾਈ ਸਾਹਿਬ ਦੇ ਚਿਹਰੇ ਦੀ ਖ਼ੁਸ਼ੀ ਵੇਖਣ ਵਾਲੀ ਸੀ। ਉਥੇ ਇਕ ਅਦੀਬ ਨੇ ਸ਼ਬਦ ਲਿਖੇ ਹਨ। ਭਾਈ ਸਾਹਿਬ ਨੇ ਜੱਲਾਦ ਨੂੰ ਮੁਖ਼ਾਤਬ ਕਰਕੇ ਕਿਹਾ-

*ਅੰਗ ਅੰਗ 'ਤੇ ਮੇਰੇ ਤੂੰ ਕਾਤਲ ਖ਼ੰਜਰ ਜਦੋਂ ਚਲਾਏਂਗਾ।*
*ਕੱਟ ਕੱਟ ਕੇ ਬੰਦ ਤੂੰ ਮੇਰੇ ਧਰਤੀ 'ਤੇ ਜਦੋਂ ਵਿਛਾਏਂਗਾ।*
*ਦਰਦ ਪਿਆਲੇ ਭਰ ਭਰ ਕੇ ਅਸੀਂ ਜਾਮ ਵਾਂਗ ਪੀ ਜਾਵਾਂਗੇ।*
*ਸੁਣ ਐ ਕਾਤਲ ਅਸੀਂ ਰੱਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।*

ਜਦੋਂ ਜੱਲਾਦ ਨੇ ਸੁਣਿਆ ਤਾਂ ਕਹਿੰਦਾ ਹੈ ਕਿ ਤੁਹਾਨੂੰ ਦਰਦ ਦੇ ਪਿਆਲੇ ਵੀ ਜਾਮ ਲੱਗਦੇ ਹਨ ? ਭਾਈ ਸਾਹਿਬ ਕਹਿਣ ਲੱਗੇ-

*ਸੂਲ ਸੁਰਾਹੀ ਖ਼ੰਜਰ ਪਿਆਲਾ ਜਿਸ ਨੇ ਆ ਸੁਣਾਇਆ ਹੈ।*
*ਕਸਾਈਆਂ ਦਾ ਸਹਿਣਾ ਜਿਸ ਨੇ ਸਦ ਇਸ਼ਕ ਦਾ ਲਾਇਆ ਹੈ।*
*ਉਸ ਮੁਰਸ਼ਦ ਦੇ ਚੇਲੇ ਹਾਂ ਇਹ ਸਾਬਤ ਕਰ ਦਿਖਲਾਵਾਂਗੇ।*
*ਸੁਣ ਐ ਕਾਤਲ ਅਸੀਂ ਰੱਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।*

ਭਾਈ ਸਾਹਿਬ ਦੇ ਬੰਦ ਕੱਟਣ ਲੱਗੇ। ਜੱਲਾਦ ਦੇ ਭਾਣੇ ਕਿ ਚਾਰ ਟੁੱਕੜੇ ਕਰਨੇ ਹਨ। ਜਦੋਂ ਟੋਕਾ ਚਲਾਉਣ ਲੱਗਾ ਤਾਂ ਭਾਈ ਸਾਹਿਬ ਨੇ ਹੱਥ ਫੜ ਕੇ ਕਿਹਾ ਕਿ ਬੰਦ ਇਥੋਂ ਸ਼ੁਰੂ

ਹੁੰਦਾ ਹੈ। ਕਹਿੰਦੇ ਹਨ, ਭਾਈ ਸਾਹਿਬ ਦੇ ਬੰਦ 'ਤੇ ਪਹਿਲਾ ਟੋਕਾ ਮਾਰਿਆ ਤੇ ਇਧਰੋਂ ਸ਼ੁਰੂ ਹੋ ਗਿਆ-

*ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥*
*ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥*

(ਸੁਖਮਨੀ ਸਾਹਿਬ)

ਉਹ ਸੁੱਖ ਦੇ ਗੀਤ ਗਾ ਰਹੇ ਹਨ। ਬੰਦ-ਬੰਦ ਕੱਟਿਆ ਗਿਆ। ਕਿਸੇ ਨੇ ਕਿਹਾ ਅਜੇ ਵੀ ਸਮਾਂ ਹੈ ਸਰੀਰ ਬਚਾ ਲੈ। ਰਤਨ ਸਿੰਘ ਭੰਗੂ ਨੇ ਉਥੇ ਦੋ ਤੁੱਕਾਂ ਲਿਖੀਆਂ। ਕਹਿਣ ਲੱਗੇ-

*ਦੇਹੀ ਕਿਸਕੀ ਬਾਪਰੀ ਜੇ ਸਿਖੀ ਸਾਬਤ ਹੋਏ।*
*ਦੇਹੀ ਤੋ ਆਵਣ ਜਾਣ ਹੈ ਸਿਖੀ ਮਿਲੈ ਕਬ ਕੋਏ।*

ਭਾਈ ਸਾਹਿਬ ਦਾ ਬੰਦ-ਬੰਦ ਕੱਟ ਦਿੱਤਾ। ਆਪ ਸੁਖਮਨੀ ਸਾਹਿਬ ਗਾਉਂਦੇ ਗਏ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸ਼ਹਾਦਤ ਦਾ ਜਾਮ ਪੀਤਾ। ਦਾਦਾ ਸ਼ਹੀਦ ਹੋਇਆ। 12 ਭਰਾ ਸਨ। ਭਾਈ ਮਨੀ ਸਿੰਘ ਸਮੇਤ 11 ਭਰਾਵਾਂ ਨੇ ਸ਼ਹਾਦਤ ਦਾ ਜਾਮ ਪੀਤਾ। ਭਾਈ ਮਨੀ ਸਿੰਘ ਦੇ 10 ਪੁੱਤਰ ਸਨ। ਦੱਸਾਂ ਪੁੱਤਰਾਂ ਵਿਚੋਂ ਸੱਤ ਪੁੱਤਰਾਂ ਨੇ ਸ਼ਹਾਦਤ ਦਾ ਜਾਮ ਪੀਤਾ। ਭਾਈ ਮਨੀ ਸਿੰਘ ਦੇ 10 ਪੋਤਰੇ ਸਨ, ਦੱਸੇ ਦੇ ਦੱਸੇ ਪੋਤਰਿਆਂ ਨੇ ਸ਼ਹਾਦਤ ਦਾ ਜਾਮ ਪੀਤਾ।

ਜਦੋਂ ਅਸੀਂ ਅਰਦਾਸ ਕਰਦੇ ਹਾਂ ਤਾਂ ਉਸ ਮਹਾਨ ਸ਼ਹੀਦ ਨੂੰ ਰੋਜ਼ ਯਾਦ ਕਰਿਉ। ਉਸ ਕਰਨੀ ਵਾਲੇ ਦਾ ਧਿਆਨ ਧਰਿਉ ਜਿਨ੍ਹਾਂ ਨੇ ਬੰਦ-ਬੰਦ ਕਟਾਏ ਪਰ ਸਿੱਖੀ ਤੋਂ ਡੋਲੇ ਨਹੀਂ। ਸਤਿਗੁਰੂ ਮੇਹਰ ਕਰਨ, ਅਸੀਂ ਵੀ ਭਾਵਨਾ ਬਣਾ ਕਰਨੀ ਵਾਲਿਆਂ ਦੇ ਜੀਵਨ ਤੋਂ ਕੁਝ ਸੇਧ ਲੈ ਸਕੀਏ। ਹੋਈਆਂ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਖੋਪਰੀਆਂ ਲੁਹਾਈਆਂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ-

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ,

*ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ॥*

ਅੱਜ ਅਸੀਂ ਉਹਨਾਂ ਮਹਾਂਪੁਰਸ਼ਾਂ ਨੂੰ ਯਾਦ ਕਰਨਾ ਹੈ ਜਿਨ੍ਹਾਂ ਨੇ ਸਿਦਕ ਵਿਚ ਰਹਿ ਕੇ ਆਪਣੀਆਂ ਖੋਪਰੀਆਂ ਲੁਹਾ ਦਿੱਤੀਆਂ। ਖੋਪਰੀਆਂ ਲੁਹਾਉਣ ਵਾਲਿਆਂ ਵਿਚ ਸਤਿਕਾਰ ਯੋਗ ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਉਹਨਾਂ ਦੇ ਪਵਿੱਤਰ ਜੀਵਨ ਨੂੰ ਗੁਰਬਾਣੀ ਵਿਚੋਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਰੌਸ਼ਨੀ ਵਿਚ ਅਸੀਂ ਵਿਚਾਰਨਾ ਹੈ।

ਜਿਸ ਮਹਾਨ ਸ਼ਹੀਦ ਨੂੰ ਅਸੀਂ ਯਾਦ ਕਰਨ ਜਾ ਰਹੇ ਹਾਂ, ਉਸਨੇ ਖੋਪਰੀ ਇਸ ਕਰਕੇ ਲੁਹਾ ਦਿੱਤੀ ਕਿ ਮੇਰੇ ਕੇਸਾਂ ਨੂੰ ਕੋਈ ਹੱਥ ਨਾ ਪਾਵੇ। ਭਾਈ ਤਾਰੂ ਸਿੰਘ ਜੀ ਦਾ ਜਨਮ ਪਿੰਡ ਪੂਹਲੇ ਵਿਚ ਹੋਇਆ ਹੈ ਜਿਹੜਾ ਪਹਿਲਾਂ ਜ਼ਿਲ੍ਹਾ ਲਾਹੌਰ ਵਿਚ ਸੀ ਤੇ ਹੁਣ ਜ਼ਿਲ੍ਹਾ ਅੰਮ੍ਰਿਤਸਰ ਵਿਚ ਆਉਂਦਾ ਹੈ। ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਇਹ ਦੋ ਭੈਣ ਭਰਾ ਹਨ। ਕਹਿੰਦੇ ਹਨ, ਜਦੋਂ ਛੋਟਾ ਸੀ ਉਦੋਂ ਭਾਈ ਤਾਰੂ ਸਿੰਘ ਜੀ ਦੇ ਪਿਤਾ ਅਕਾਲ ਚਲਾਣਾ ਕਰ ਗਏ। ਮਾਂ ਨੇ ਭਾਈ ਤਾਰੂ ਸਿੰਘ ਜੀ ਨੂੰ ਤੇ ਇਸ ਦੀ ਭੈਣ ਨੂੰ ਬੜੇ ਲਾਡਾਂ ਨਾਲ ਪਾਲਿਆ। ਮਾਂ ਆਪਣੇ ਮਾਪਿਆਂ ਦੇ ਘਰੋਂ ਗੁਰਬਾਣੀ ਦੀ ਦਾਤ ਲੈ ਕੇ ਆਈ ਸੀ। ਤੇ ਆਪਣੇ ਬੱਚਿਆਂ ਨੂੰ ਲੋਰੀ ਵੀ ਉਸ ਨੇ ਗੁਰੂ ਦੀ ਬਾਣੀ ਦੀ ਦਿੱਤੀ। ਮਾਂ ਦੇ ਸ਼ਬਦ ਸਨ-

*ਪੂਤਾ ਮਾਤਾ ਕੀ ਆਸੀਸ॥*

(ਅੰਗ ੪੯੬)

ਅਸੀਂ ਸਮਝਦੇ ਹਾਂ ਕਿ ਮਾਂ ਆਸੀਸ ਦੇ ਰਹੀ ਹੈ, ਪਰ ਕਦੀ ਇਸ ਸ਼ਬਦ ਨੂੰ ਪੜ੍ਹੋ। ਹਰ ਮਾਂ ਆਪਣੇ ਪੁੱਤਰ ਦੀਆਂ ਦੋ ਚੀਜ਼ਾਂ ਦਾ ਖ਼ਿਆਲ ਰੱਖਦੀ ਹੈ। ਇਕ ਪੁੱਤਰ ਦੀ ਖ਼ੁਰਾਕ ਦਾ ਤੇ ਦੂਜਾ ਪੁੱਤਰ ਦੀ ਪੁਸ਼ਾਕ ਦਾ। ਯਤਨ ਕਰਦੀ ਹੈ ਕਿ ਮੇਰੇ ਬੱਚੇ ਨੂੰ ਤਾਕਤ ਵਾਲੀ

ਖ਼ੁਰਾਕ ਮਿਲੇ। ਉਸ ਦੇ ਕੱਪੜਿਆਂ ਦਾ ਵੀ ਉਸ ਨੂੰ ਅੱਤ ਦਾ ਫ਼ਿਕਰ ਹੈ। ਆਪਣੇ ਤਨ ਉੱਪਰ ਲੀਰਾਂ ਹੰਢਾਉਂਦੀ ਰਹੇ ਪਰ ਜਤਨ ਕਰਦੀ ਹੈ ਕਿ ਮੇਰੇ ਪੁੱਤਰ ਦੀ ਪੁਸ਼ਾਕ ਅੱਤ ਦੀ ਸੋਹਣੀ ਹੋਵੇ। ਜਦੋਂ ਇਸ ਸ਼ਬਦ ਨੂੰ ਪੜ੍ਹਦੇ ਹਾਂ ਤਾਂ ਮਾਂ ਨੇ ਇਕ ਆਸੀਸ ਆਪਣੇ ਬੱਚੇ ਨੂੰ ਗੋਦੀ ਵਿਚ ਬਿਠਾ ਕੇ ਦਿੱਤੀ।

ਦੋ ਸ਼ਬਦ ਮਾਂ ਹਮੇਸ਼ਾ ਸੁਣਾਉਂਦੀ ਸੀ। ਪਹਿਲਾ ਸ਼ਬਦ ਕਿ ਪੁੱਤਰ, ਮੈਂ ਚਾਹੁੰਦੀ ਹਾਂ ਕਿ ਤੂੰ ਸੋਹਣੀ ਪੁਸ਼ਾਕ ਪਾਵੇਂ। ਕੋਈ ਰੇਸ਼ਮ ਦੀ ਨਹੀਂ, ਕੋਈ ਕੀਮਤੀ ਬਸਤਰ ਨਹੀਂ। ਹੇ ਮੇਰੇ ਬੇਟੇ ! ਤੇਰੀ ਪੁਸ਼ਾਕ ਹੋਵੇ ਗੁਰੂ ਦਾ ਦਿੱਤਾ ਹੋਇਆ ਨਾਮ ਦਾ ਕੱਪੜਾ ਤੇ ਤੇਰੀ ਖ਼ੁਰਾਕ ਹੋਵੇ ਗੁਰੂ ਦੇ ਸ਼ਬਦ ਦਾ ਕੀਰਤਨ। ਜਦੋਂ ਸ਼ਬਦ ਦਾ ਕੀਰਤਨ ਖ਼ੁਰਾਕ ਬਣ ਜਾਏਗਾ ਤਾਂ ਪੁੱਤਰਾ, ਬੰਦ ਬੰਦ ਕੱਟੇ ਜਾਣ 'ਤੇ ਵੀ ਕਦੀ ਡੋਲਦਾ ਨਹੀਂ। ਜਦੋਂ ਨਾਮ ਦੀ ਪੁਸ਼ਾਕ ਬਣ ਜਾਏ ਤਾਂ ਲੋਕ ਤੇ ਪਰਲੋਕ ਵਿਚ ਉਸ ਦੀ ਪੱਤ ਢੱਕੀ ਜਾਂਦੀ ਹੈ। ਮਾਂ ਨੇ ਪੁੱਤਰ ਨੂੰ ਲੋਰੀ ਦੇਣੀ ਤੇ ਸ਼ਬਦ ਕਹਿਣੇ–

*ਪੂਤਾ ਮਾਤਾ ਕੀ ਆਸੀਸ॥*

(ਅੰਗ ੪੯੬)

ਪ੍ਰਿੰਸੀਪਲ ਨਰਿੰਦਰ ਸਿੰਘ ਜੀ ਨੇ ਬਹੁਤ ਸੋਹਣਾ ਜੀਵਨ ਲਿਖਿਆ ਹੈ। ਕਹਿਣ ਲੱਗੇ ਮਾਂ ਨੇ ਲੋਰੀ ਦਿੱਤੀ ਤੇ ਸ਼ਬਦ ਕਿਹਾ, ਬੇਟਾ ! ਕਦੀ ਅੱਖ ਝਮਕਣ ਜਿੰਨਾ ਵੀ ਸਮਾਂ ਤੈਨੂੰ ਸਾਈਂ ਭੁੱਲੇ ਨਾ। ਜੇ ਨਾਮ ਨਾ ਭੁੱਲੇ ਤਾਂ ਆਪਣਾ ਤਾਂ ਭਲਾ ਹੋਣਾ ਹੀ ਹੈ, ਜਾ ਚੁੱਕੇ ਪਿੱਤਰਾਂ ਦਾ ਵੀ ਭਲਾ ਹੁੰਦਾ ਹੈ। ਸ਼ਬਦ ਅਸੀਂ ਪੜ੍ਹਦੇ ਹਾਂ–

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥ ੧ ॥*
*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧ ॥ ਰਹਾਉ॥*

ਅਗਲੀ ਜਿਹੜੀ ਤੁੱਕ ਹੈ, ਜਿਸ ਮਾਂ ਨੇ ਪੁੱਤਰ ਤਾਰੂ ਸਿੰਘ ਵਰਗਾ ਬਣਾਉਣਾ ਹੈ, ਉਹ ਇਹ ਗੱਲ ਭੁੱਲੇ ਨਾ। ਕਹੇ ਬੇਟਾ ! ਤੂੰ ਆਪਣੇ ਮਿੱਤਰ ਵੀ ਬਣਾਈਂ, ਤੂੰ ਪੁਸ਼ਾਕ ਵੀ ਸੋਹਣੀ ਪਾਈਂ, ਤੂੰ ਖ਼ੁਰਾਕ ਵੀ ਸੋਹਣੀ ਖਾਈਂ, ਪਰ ਤਿੰਨ ਗੱਲਾਂ ਚੇਤੇ ਰੱਖੀਂ।–

*ਸਤਿਗੁਰੁ ਤੁਮ੍ ਕਉ ਹੋਇ ਦਇਆਲਾ*

ਮੇਰੇ ਬੇਟਾ ! ਤੇਰੇ ਉੱਪਰ ਸਤਿਗੁਰੂ ਇੰਨਾ ਕੁ ਦਇਆਲੂ ਹੋਵੇ, ਤੇਰੀ ਮਿੱਤਰਤਾ ਬਣੇ ਸੰਸਾਰ ਨਾਲ ਪਰ ਕਿੰਨ੍ਹਾਂ ਨਾਲ ?–

*ਸੰਤ ਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥ ੨ ॥*

ਤੇਰਾ ਪਿਆਰ ਬਣੇ ਤਾਂ ਜੱਪਣ ਵਾਲਿਆਂ ਦੇ ਨਾਲ।

ਦੇਖੋ ਮਿੱਤਰਤਾ ਜ਼ਿੰਦਗੀ ਵਿਚ ਬਹੁਤ ਵੱਡਾ ਰੋਲ ਅਦਾ ਕਰਦੀ ਹੈ। ਮਾੜੇ ਬੰਦੇ ਦੀ ਮਿੱਤਰਤਾ ਮਿਲ ਜਾਏ ਤਾਂ ਇਨਸਾਨ ਮਾੜਾ ਬਣ ਜਾਂਦਾ ਹੈ। ਮਾਂ ਨੇ ਕਿਹਾ, ਬੇਟਾ ! ਸਾਰੀ ਜ਼ਿੰਦਗੀ ਕਰਨੀ ਵਾਲਿਆਂ ਦੀ ਸੇਵਾ ਕਰੀਂ। ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਸਾਕਤ ਬੰਦੇ ਕੋਲ ਬੈਠਣ ਨਾਲ ਕੀ ਹੁੰਦਾ ਹੈ ? ਜੇ ਕਹੀਏ ਕਿ ਕੁਝ ਹੁੰਦਾ ਨਹੀਂ ਤਾਂ ਕਬੀਰ ਜੀ ਨੂੰ ਇਹ ਸ਼ਬਦ ਕਿਉਂ ਕਹਿਣੇ ਪਏ ਕਿ ਬੰਦਿਆ, ਇਕ ਗੱਲ ਚੇਤੇ ਰੱਖੀਂ-

*ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥*
*ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥*

(ਅੰਗ ੯੬੫)

ਚੇਤੇ ਰੱਖੋ, ਭੈੜੇ ਬੰਦੇ ਦੇ ਬੋਲ ਕਈ ਦਿਨ ਅੰਦਰ ਗੂੰਜਦੇ ਰਹਿੰਦੇ ਹਨ। ਜਿਸ ਦਿਨ ਗੁਰੂ ਦਇਆਲੂ ਹੋਵੇ, ਪਹਿਲੀ ਨਿਸ਼ਾਨੀ ਇਹ ਹੈ ਕਿ ਜੱਪਣ ਵਾਲਆਂ ਨਾਲ ਸਾਂਝ ਪੈ ਜਾਂਦੀ ਹੈ। ਮਾਂ ਕਹਿਣ ਲੱਗੀ-

*ਸੰਤ ਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ*

ਤੇਰੀ ਪੁਸ਼ਾਕ ਹੋਵੇ ਪੱਤ ਦੀ, ਤੇਰੀ ਪੁਸ਼ਾਕ ਹੋਵੇ ਨਾਮ ਦੀ।

*ਭੋਜਨੁ ਕੀਰਤਨ ਨੀਤਿ॥ ੨॥*

ਪੁਸ਼ਾਕ ਤੋਂ ਬਾਅਦ ਤੇਰੀ ਖ਼ੁਰਾਕ ਹੋ ਜਾਏ ਕੀਰਤਨ ਦੀ। ਅਗਲੀ ਗੱਲ ਮਾਂ ਕਹਿਣ ਲੱਗੀ ਕਿ ਦਾਤਾ ਮੇਹਰ ਕਰੇ-

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩॥*
*ਭਵਰੁ ਤੁਮ੍ਹਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥*

(ਅੰਗ ੪੯੬)

ਇਹ ਸ਼ਬਦ ਮਾਈ ਰੋਜ਼ ਸੁਣਾਉਂਦੀ ਸੀ। ਕਹਿੰਦੇ ਹਨ, ਮਾਂ ਦੀ ਦਿੱਤੀ ਹੋਈ ਲੋਰੀ, ਪੜ੍ਹੀ ਹੋਈ ਬਾਣੀ ਦੋਨਾਂ ਭੈਣ ਭਰਾਵਾਂ ਉੱਪਰ ਇੰਨੀ ਕੁ ਅਸਰ ਕਰ ਗਈ ਕਿ ਜਦੋਂ ਭਾਈ ਤਾਰੂ ਸਿੰਘ ਜੀ 25 ਸਾਲ ਦੇ ਹੋਏ ਤਾਂ ਉਸ ਵੇਲੇ ਸਿੱਖਾਂ ਉੱਪਰ ਜ਼ੁਲਮ ਦਾ ਝੱਖੜ ਝੁੱਲਿਆ ਪਿਆ ਸੀ। ਇਕ ਵਿਦਵਾਨ ਕਹਿੰਦਾ ਹੈ ਕਿ ਸਿੱਖਾਂ ਕੋਲ ਰਹਿਣੀ ਸੀ। ਦੇਖੋ ਸਾਨੂੰ ਤਾਂ ਰੱਬ ਨੇ ਇੰਨੇ ਸੁੱਖ ਦਿੱਤੇ ਹਨ, ਪਰ ਉਸ ਵੇਲੇ ਸਿੱਖਾਂ ਕੋਲ ਕੇਵਲ ਛੱਤ ਹੀ ਰਹਿ ਗਈ ਸੀ। ਉਹ

ਛੱਤ ਕਿਹੜੀ ? ਕਹਿਣ ਲੱਗੇ, ਨੀਲਾ ਆਸਮਾਨ। ਘਰ ਕੋਈ ਨਹੀਂ ਸੀ, ਘਾਟ ਕੋਈ ਨਹੀਂ ਸੀ ਤੇ ਇਕ ਚੀਜ਼ ਕੋਲ ਸੀ ਜਿਹੜੀ ਮਰਨ ਤੱਕ ਨਾਲ ਨਿੱਭਦੀ ਸੀ। ਕਹਿਣ ਲੱਗੇ, ਸਭ ਕੁਝ ਚਲਾ ਗਿਆ। ਘੋੜੇ ਚਲੇ ਗਏ। ਪੈਰਾਂ ਨੂੰ ਘੋੜੇ ਬਣਾ ਕੇ ਇਹਨਾਂ ਤੋਂ ਕੰਮ ਲੈ ਲਿਆ। ਪੁੱਤਰ ਕਿਤੇ ਚਲੇ ਗਏ। ਮਾਂ ਕਿਤੇ ਚਲੀ ਗਈ। ਕੋਈ ਵੀ ਜੀਅ ਨਾਲ ਮਿਲਿਆ ਨਹੀਂ। ਜੇ ਸਿੱਖਾਂ ਕੋਲ ਰਹਿ ਗਿਆ ਸੀ ਤਾਂ ਕੇਵਲ ਸੀ ਉਹ ਸਿਦਕ। ਸਿਦਕ ਸੀ ਆਪਣੇ ਗੁਰੂ ਦੇ ਸ਼ਬਦ ਦਾ। ਸਿਦਕ ਸੀ ਆਪਣੇ ਗੁਰੂ ਦੀ ਬਾਣੀ ਦਾ।

ਉਥੇ ਰਤਨ ਸਿੰਘ ਭੰਗੂ ਨੇ ਚਾਰ ਗੱਲਾਂ ਕਹੀਆਂ ਹਨ। ਕਹਿੰਦੇ ਹਨ, ਰਾਤ ਨੂੰ ਨੰਗੇ ਪੈਰ ਤੁਰਦੇ ਸਨ। ਹਨੇਰੇ ਵਿਚ ਕੰਡੇ ਚੁੱਭਦੇ ਸਨ, ਪਰ ਸਿਦਕ ਕੰਡਿਆਂ ਦੀ ਪੀੜ ਨਹੀਂ ਸੀ ਹੋਣ ਦਿੰਦਾ। ਸਿਆਲ ਦੇ ਦਿਨ ਸਨ। ਰਾਤ ਆਉਂਦੀ ਸੀ ਤੇ ਪੈਰ ਜੰਮਦੇ ਸਨ, ਪਰ ਸਿਦਕ ਉਹਨਾਂ ਪੈਰਾਂ ਨੂੰ ਨਿੱਘ ਦੇ ਕੇ ਠੰਢ ਨਹੀਂ ਸੀ ਲੱਗਣ ਦਿੰਦਾ। ਕਈ ਦਿਨਾਂ ਦੇ ਭੁੱਖੇ ਸਨ। ਸਿਦਕ ਜਦੋਂ ਬਾਣੀ ਦਾ ਰੱਖਦੇ ਸਨ ਤੇ ਸਿਦਕ ਉਹਨਾਂ ਨੂੰ ਭੁੱਖ ਨਹੀਂ ਸੀ ਲੱਗਣ ਦਿੰਦਾ। ਨੀਂਦ ਆਉਂਦੀ ਸੀ ਤਾਂ ਦਰੱਖ਼ਤਾਂ ਦੇ ਟਾਹਣਿਆਂ 'ਤੇ ਬੈਠਦੇ ਸਨ ਪਰ ਜਦੋਂ ਕਿਤੇ ਸਾਰੀ ਸਾਰੀ ਰਾਤ ਜਾਗਣਾ ਪਵੇ ਤੇ ਸਿਦਕ ਅਜਿਹਾ ਸੀ ਕਿ ਨੀਂਦ ਦਾ ਦੁੱਖ ਵੀ ਵਿਆਪਣ ਨਹੀਂ ਸੀ ਦਿੰਦਾ। ਉਹ ਕਿਹੜਾ ਸਿਦਕ ਸੀ ? ਉਹ ਸੀ ਸਿੱਖਾਂ ਕੋਲ ਸ਼ਬਦ ਦਾ ਸਿਦਕ।

ਅੱਜ ਭਾਈ ਤਾਰੂ ਸਿੰਘ ਘਰ ਆਏ। ਪੂਹਲੇ ਪਿੰਡ ਵਿਚ ਕੀ ਮੁਸਲਮਾਨ, ਕੀ ਹਿੰਦੂ, ਕਹਿੰਦੇ ਹਨ, ਸਾਰੇ ਦਾ ਸਾਰਾ ਪਿੰਡ ਭਾਈ ਤਾਰੂ ਸਿੰਘ ਜੀ ਦਾ ਅਦਬ ਕਰਦਾ ਸੀ। ਕਹਿੰਦੇ ਹਨ ਕਿ ਮਾਂ, ਧੀ ਤੇ ਪੁੱਤਰ ਦਾ ਇਕ ਨੇਮ ਸੀ। ਸਵੇਰੇ ਅੰਮ੍ਰਿਤ ਵੇਲੇ ਮਾਈ ਨੇ ਉੱਠਣਾ ਤੇ ਭਾਈ ਤਾਰੂ ਸਿੰਘ ਤੇ ਇਹਨਾਂ ਦੀ ਭੈਣ ਨੂੰ ਉਠਾਉਂਦੀ ਸੀ। ਦੋਨਾਂ ਨੂੰ ਸਾਹਮਣੇ ਬਿਠਾ ਕੇ ਤਿੰਨਾਂ ਨੇ ਨਿਤਨੇਮ ਕਰਨਾ। ਰੋਜ਼ਾਨਾ ਘਰ ਵਿਚ ਦੇਗ ਬਣਾ ਕੇ ਗੁਰੂ ਚਰਨਾਂ ਵਿਚ ਮਾਈ ਅਰਦਾਸ ਕਰਦੀ ਹੁੰਦੀ ਸੀ। ਪੁੱਤਰ ਨੇ ਸਾਰਾ ਦਿਨ ਖੇਤਾਂ ਵਿਚ ਹੱਲ ਵਾਹੁਣਾ ਤੇ ਸ਼ਾਮ ਨੂੰ ਸੋ ਦਰੁ ਦਾ ਪਾਠ ਤਿੰਨਾਂ ਨੇ ਇਕੱਠਿਆਂ ਕਰਨਾ। ਭੋਜਨ ਛੱਕ ਕੇ ਸੋਹਿਲਾ ਸਾਹਿਬ ਪੜ੍ਹ ਕੇ ਤਿੰਨਾਂ ਨੇ ਸੌਂ ਜਾਣਾ।

ਅੱਜ ਭਾਈ ਤਾਰੂ ਸਿੰਘ ਘਰ ਆਇਆ। ਪਤਾ ਲੱਗਾ ਕਿ ਜੰਗਲਾਂ ਵਿਚ ਸਿੱਖਾਂ ਨੂੰ ਰੋਟੀ ਨਹੀਂ ਮਿਲਦੀ ਪਈ। ਆ ਕੇ ਮਾਂ ਨੂੰ ਕਹਿੰਦਾ ਹੈ, ਮਾਂ ! ਅੱਜ ਆਨੰਦਪੁਰ ਵਾਲਾ ਪਰਤ ਕੇ ਫਿਰ ਸਮਾਂ ਆ ਗਿਆ ਹੈ। ਬੇਟਾ ਕਿਹੜਾ ? ਕਹਿਣ ਲੱਗਾ ਮਾਂ ! ਸਿੱਖ ਜੰਗਲਾਂ ਵਿਚ ਹਨ ਤੇ ਖਾਣ ਲਈ ਰੋਟੀ ਕੋਈ ਨਹੀਂ। ਕਹਿਣ ਲੱਗਾ, ਮਾਂ ! ਸਰਦੀ ਆਉਂਦੀ ਹੈ, ਪਾਉਣ ਲਈ ਕੱਪੜਾ ਕੋਈ ਨਹੀਂ। ਪੈਰਾਂ ਵਿਚ ਪਾਉਣ ਲਈ ਜੁੱਤੀ ਕੋਈ ਨਹੀਂ। ਕਿਹਾ ਬੇਟਾ ! ਤੂੰ ਕੀ ਸੋਚਿਆ ਹੈ ? ਕਹਿੰਦਾ ਹੈ ਮਾਂ ! ਇਕ ਕੰਮ ਕਰੀਏ, ਜਿੰਨਾ ਕੁਝ ਆਪਣੇ ਘਰ ਹੈ, ਚੰਗੇਰ ਵਿਚ ਪਾ ਕੇ ਮੈਨੂੰ ਦੇ ਦਿਆ ਕਰ। ਆਪ ਰੋਟੀ ਦੀ ਥਾਂ 'ਤੇ ਚਣੇ ਚੱਬ ਲਈਏ, ਭੁੱਖੇ ਰਹਿ ਜਾਈਏ ਪਰ ਉਹ ਕਾਹਦੇ ਲਈ ਲੜਦੇ ਪਏ ਹਨ, ਉਹ ਆਪਣੇ ਸੁਆਰਥ ਲਈ ਨਹੀਂ ਲੜਦੇ ਪਏ। ਉਹ ਕੇਵਲ ਝੂਠੀ ਸ਼ੋਹਰਤ ਲਈ ਨਹੀਂ ਲੜਦੇ ਪਏ। ਇਕ ਨਿਸ਼ਚਾ ਲੈ ਕੇ ਤੁਰੇ

ਹਨ ਕਿ ਪਾਪ ਦੀ ਜੰਞ ਦਾ ਖ਼ਾਤਮਾ ਕਰਨਾ ਹੈ ਤੇ ਕਹਿੰਦੇ ਹਨ ਕਿ ਉਸ ਦਿਨ ਮਾਂ ਨੇ ਘੁਟ ਕੇ ਸੀਨੇ ਨਾਲ ਲਾ ਕੇ ਕਿਹਾ, ਮੇਰੇ ਲਾਲ ਜੀ ! ਅੱਜ ਮੈਨੂੰ ਇੰਞ ਲੱਗਦਾ ਹੈ ਕਿ ਮੇਰੀ ਮਿਹਨਤ ਸਫ਼ਲ ਹੁੰਦੀ ਪਈ ਹੈ। ਕਹਿਣ ਲੱਗੀ, ਮੈਂ ਚੱਕੀ ਪੀਹ ਕੇ ਰੋਟੀ ਤਿਆਰ ਕਰਾਂਗੀ। ਰਾਤ ਨੂੰ ਜੰਗਲ ਵਿਚ ਜਾ ਕੇ ਗੁਰੂ ਦੇ ਸਿੱਖਾਂ ਨੂੰ ਲੰਗਰ ਛਕਾ ਕੇ ਆਉਣਾ ਹੈ।

ਕਹਿੰਦੇ ਹਨ, ਪਹਿਲੇ ਦਿਨ ਧੀ ਨੇ ਆਟਾ ਗੁੰਨ੍ਹਿਆ, ਭਾਈ ਤਾਰੂ ਸਿੰਘ ਨੇ ਲੱਕੜਾਂ ਬਾਲੀਆਂ। ਕੁਝ ਕੁ ਪ੍ਰਸ਼ਾਦੇ ਅੱਜ ਤਿਆਰ ਹੋਏ। ਕੁਝ ਕੁ ਦਾਲਾ ਬਣਾ ਕੇ ਜਦੋਂ ਚੰਗੇਰ ਵਿਚ ਥੋੜਾ ਜਿਹਾ ਲੰਗਰ ਰੱਖ ਕੇ ਤੇ ਬਰਤਨ ਵਿਚ ਦਾਲਾ ਪਾ ਕੇ ਤੁਰੇ ਹਨ ਦੋਨੋਂ ਭੈਣ ਭਰਾ ਤਾਂ ਮਾਂ ਨੇ ਕਿਹਾ ਕਿ ਸ਼ਬਦ ਦੀ ਟੇਕ ਨਾ ਛੱਡਿਉ। ਸ਼ਬਦ ਸਿੱਖ ਦਾ ਕਵਚ ਬਣ ਜਾਂਦਾ ਹੈ।

ਕਿਹੋ ਜਿਹਾ ਉਸ ਮਾਂ ਦਾ ਹਿਰਦਾ ਹੋਵੇਗਾ ਕਿ ਜਿਸ ਨੇ ਜਵਾਨ ਪੁੱਤਰ ਤੇ ਧੀ ਨੂੰ ਰਾਤ ਨੂੰ ਜੰਗਲ ਵਿਚ ਤੋਰ ਦਿੱਤਾ ਕਿ ਜਾ ਕੇ ਭੁੱਖੇ ਸਿੰਘਾਂ ਨੂੰ ਪ੍ਰਸ਼ਾਦਾ ਛਕਾ ਕੇ ਆਉ। ਅੱਜ ਪਹਿਲੇ ਦਿਨ ਭੋਜਨ ਲੈ ਕੇ ਗਏ। ਸਿੰਘਾਂ ਨੂੰ ਜਾ ਕੇ ਮਿਲੇ। ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਨੇ ਉਹਨਾਂ ਗੁਰਸਿੱਖਾਂ ਦੇ ਚਰਨਾਂ ਦੀ ਧੂੜ ਆਪਣੇ ਮਸਤਕ 'ਤੇ ਲਾਈ। ਸਿੱਖਾਂ ਨੇ ਕਈ ਦਿਨਾਂ ਬਾਅਦ ਲੰਗਰ ਛੱਕਿਆ। ਅੰਮ੍ਰਿਤ ਵੇਲੇ ਭਾਈ ਤਾਰੂ ਸਿੰਘ ਘਰ ਆਇਆ। ਮਾਂ ਜਦੋਂ ਨਿਤਨੇਮ ਕਰਦੀ ਹੈ ਤਾਂ ਭਾਈ ਤਾਰੂ ਸਿੰਘ ਇੰਨਾ ਖ਼ੁਸ਼ ਸੀ ਤੇ ਕਹਿੰਦਾ ਹੈ ਮਾਂ ! ਅੱਜ ਲੰਗਰ ਤਿਆਰ ਕਰਕੇ ਛਕਾਇਆ, ਅੰਦਰ ਨੂੰ ਸਕੂਨ ਮਿਲਿਆ ਹੈ। ਫਿਰ ਇਕ ਦਿਨ ਨਹੀਂ, ਰੋਜ਼ ਦਾ ਨੇਮ ਹੋ ਗਿਆ। ਛੋਟਾ ਜਿਹਾ ਚੁੱਲ੍ਹਾ ਵੱਡਾ ਚੁੱਲ੍ਹਾ ਬਣ ਗਿਆ। ਅੰਦਰ ਘਰ ਭੋਰਾ ਪੁੱਟਿਆ। ਭੋਜਨ ਤਿਆਰ ਕਰਕੇ ਅੰਦਰ ਰੱਖੀ ਜਾਣਾ। ਟੋਕਰੀ ਭਰ ਕੇ ਰੋਟੀਆਂ ਦਾ ਤੇ ਭੈਣ ਨੇ ਦਾਲ ਲੈਣੀ, ਦੋਨਾਂ ਭੈਣ ਭਰਾਵਾਂ ਨੇ ਲੰਗਰ ਛਕਾ ਕੇ ਆਉਣਾ। ਭਾਵਨਾ ਵਾਲੇ ਦੇਖਦੇ ਹਨ ਕਿ ਸਿੱਖ ਦੇ ਘਰ ਲੰਗਰ ਪੱਕਣ ਲੱਗ ਪਿਆ ਹੈ ਪਰ ਜਿੱਥੇ ਭਾਵਨਾ ਵਾਲੇ ਪੈਦਾ ਹੁੰਦੇ ਹਨ, ਉਥੇ ਦੁਸ਼ਟਾਂ ਦਾ ਵੀ ਕੋਈ ਘਾਟਾ ਨਹੀਂ।

ਜ਼ਕਰੀਆ ਖ਼ਾਂ ਅੱਤ ਦਾ ਦੁੱਖੀ ਹੈ ਕਿ ਮੈਂ ਸਿੱਖਾਂ ਨੂੰ ਮਾਰਦਿਆਂ-ਮਾਰਦਿਆਂ ਥੱਕ ਗਿਆ ਹਾਂ, ਪਰ ਇਹ ਮਰਦੇ ਹੀ ਨਹੀਂ। ਗੁਰਮੁਖੋ ! ਫਿਰ ਇਥੋਂ ਇਕ ਗ਼ੱਦਾਰ ਗਿਆ ਲਾਹੌਰ, ਜਿਸ ਦਾ ਨਾਮ ਸੀ ਹਰਭਗਤ ਨਿਰੰਜਨੀਆ। ਅਸਲ ਵਿਚ ਇਸ ਦਾ ਨਾਮ ਸੀ ਮਹੰਤ ਆਕਲ ਦਾਸ। ਹਰਭਗਤ ਨਿਰੰਜਨੀਆ ਨੂੰ ਪਤਾ ਲੱਗਾ ਕਿ ਪੂਹਲੇ ਪਿੰਡ ਦਾ ਤਾਰੂ ਸਿੰਘ ਹੈ ਅਤੇ ਸਾਰੇ ਉਸ ਦਾ ਅਦਬ ਕਰਦੇ ਹਨ। ਅੰਦਰ ਈਰਖਾ ਦੀ ਅੱਗ ਭੜਕੀ ਕਿ ਮੇਰੇ ਹੁੰਦਿਆਂ ਲੋਕ ਕਿਸੇ ਦਾ ਇੰਨਾ ਅਦਬ ਕਿਉਂ ਕਰਨ। ਲਾਹੌਰ ਗਿਆ ਤੇ ਜ਼ਕਰੀਆ ਖ਼ਾਂ ਨੂੰ ਮਿਲਿਆ। ਉਥੇ ਬੈਠਿਆਂ ਗੱਲ ਚੱਲੀ ਕਿ ਮੈਂ ਤਾਂ ਖੱਪ ਗਿਆ ਹਾਂ ਤੇ ਸਿੱਖ ਖ਼ਤਮ ਨਹੀਂ ਹੁੰਦੇ ਪਏ। ਹਰਭਗਤ ਨਿਰੰਜਨੀਏ ਨੇ ਕਿਹਾ ਕਿ ਪੱਤਝੜ ਆਉਂਦੀ ਹੈ ਤੇ ਫਿਰ ਬਸੰਤ ਆਉਂਦੀ ਹੈ। ਸੱਚ ਜਾਣੀਂ, ਜਿਹੜੇ ਤੂੰ ਮਾਰਦਾ ਹੈਂ, ਉਹ ਪੱਤਝੜ ਦੀ ਤਰ੍ਹਾਂ ਇਕ ਪੱਤਾ ਡਿੱਗਦਾ ਹੈ ਤੇ ਚਾਰ ਪੱਤੇ ਹੋਰ ਨਿਕਲ ਆਉਂਦੇ ਹਨ। ਹਰਭਗਤ ਨਿਰੰਜਨੀਆ ਕਹਿੰਦਾ ਹੈ ਕਿ ਤੂੰ ਕੇਵਲ ਲੀਕਾਂ ਪੁੱਟੀ

ਜਾਂਦਾ ਹੈਂ, ਸੱਪ ਤਾਂ ਤੂੰ ਮਾਰਦਾ ਨਹੀਂ ਪਿਆ। ਉਹ ਕਹਿਣ ਲੱਗਾ ਕਿਹੜੇ ਸੱਪ ? ਕਹਿਣ ਲੱਗਾ ਇਹੋ ਜਿਹੇ ਕਈ ਸੱਪ ਪਿੰਡਾਂ ਵਿਚ ਬੈਠੇ ਹਨ। ਕਹਿਣ ਲੱਗਾ ਕਿਹੜਾ ਸੱਪ ? ਕਹਿੰਦਾ ਹੈ ਕਿ ਤਾਰੂ ਸਿੰਘ ਪਿੰਡ ਪੂਹਲੇ ਰਹਿੰਦਾ ਹੈ, ਮਾਂ ਉਸ ਦੀ ਵਿਧਵਾ ਹੈ। ਆਪਣੀ ਭੈਣ ਦੇ ਨਾਲ ਰਲ ਕੇ ਤਿੰਨੇ ਗੁਰੂ ਦੇ ਸਿੱਖਾਂ ਨੂੰ ਲੰਗਰ ਛਕਾਉਂਦੇ ਹਨ। ਕਹਿੰਦਾ ਹੈ ਕਿ ਪਿੰਡ ਵਿਚ ਕੋਈ ਹਿੰਦੂ ਦਾਣ ਵੱਟਦਾ ਹੋਵੇ, ਕੋਈ ਮੁਸਲਮਾਨ ਮਜ਼ੂਰੀ ਕਰਦਾ ਹੋਵੇ, ਉਹਨਾਂ ਦੀ ਮਜ਼ਦੂਰੀ ਤਾਂ ਸਫਲ ਹੁੰਦੀ ਹੈ ਜਦੋਂ ਭਾਈ ਤਾਰੂ ਸਿੰਘ ਦੇ ਚਲਾਏ ਹੋਏ ਲੰਗਰ ਵਿਚ ਰਸਦ ਪਾਉਂਦੇ ਹਨ। ਜ਼ਕਰੀਏ ਨੇ ਕਿਹਾ ਕਿ ਉਸ ਦੀ ਮਾਂ, ਭੈਣ ਤੇ ਤਾਰੂ ਸਿੰਘ ਨੂੰ ਹੁਣੇ ਗ੍ਰਿਫ਼ਤਾਰ ਕਰਕੇ ਲਿਆਇਆ ਜਾਏ।

ਗੁਰਮੁਖੋ ! 20 ਬੰਦੇ ਸਤਿਕਾਰ ਯੋਗ ਭਾਈ ਸਾਹਿਬ ਭਾਈ ਤਾਰੂ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਗਏ। ਜਦੋਂ ਗ੍ਰਿਫ਼ਤਾਰ ਕਰਨ ਗਏ ਤਾਂ ਭਾਈ ਤਾਰੂ ਸਿੰਘ ਉਸ ਵੇਲੇ ਘਰ ਨਹੀਂ ਸਨ। ਮਾਂ ਲੋਹ ਦੇ ਅੱਗੇ ਬੈਠੀ ਹੈ। ਭੈਣ ਅੱਗ ਪਈ ਬਾਲਦੀ ਹੈ। ਜਦੋਂ 20 ਸਿਪਾਹੀ ਆਏ ਤਾਂ ਇਕੋ ਦੱਮ ਸਾਰਾ ਪਿੰਡ ਇੱਕਠਾ ਹੋ ਗਿਆ। ਆਉਂਦਿਆਂ ਸਾਰ ਉਹਨਾਂ ਸਵਾਲ ਕੀਤਾ, ਮਾਈ ! ਤਾਰੂ ਸਿੰਘ ਕਿੱਥੇ ਹੈ ? ਮਾਂ ਦਾ ਉੱਤਰ ਸੀ, ਬੇਟਾ ! ਆਏ ਹੋ ਤਾਂ ਜਲ ਪਾਣੀ ਦੀ ਕੋਈ ਸੇਵਾ ਦੱਸੋ ? ਕਹਿਣ ਲੱਗੇ ਅਸੀਂ ਤਾਰੂ ਸਿੰਘ ਨੂੰ ਫੜਨ ਆਏ ਹਾਂ। ਇਕ ਕਹਿੰਦਾ ਹੈ, ਮਾਈ ਦੀਆਂ ਗੱਲਾਂ ਵਿਚ ਨਾ ਆਇਓ, ਤਾਰੂ ਸਿੰਘ ਦੌੜ ਜਾਏਗਾ ਨਹੀਂ ਤਾਂ। ਮਾਈ ਉੱਠ ਕੇ ਕਹਿੰਦੀ ਹੈ ਕਿ ਮੇਰਾ ਪੁੱਤਰ ਚੋਰ ਨਹੀਂ। ਚੋਰ ਦੌੜਦੇ ਹੁੰਦੇ ਹਨ। ਬਾਹਰ ਗਿਆ ਹੈ, ਹੁਣੇ ਵਾਪਿਸ ਆਉਂਦਾ ਹੈ। ਕਹਿੰਦੇ ਹਨ ਕਿ ਖੇਤਾਂ ਵਿਚ ਖ਼ਬਰ ਮਿਲੀ ਤਾਂ ਭਾਈ ਤਾਰੂ ਸਿੰਘ ਘਰ ਵਾਪਿਸ ਆ ਗਏ। ਸਿਪਾਹੀ ਕਹਿੰਦੇ ਹਨ ਕਿ ਸਾਨੂੰ ਸਰਕਾਰ ਵੱਲੋਂ ਹੁਕਮ ਹੈ ਕਿ ਇਹਨਾਂ ਤਿੰਨਾਂ ਨੂੰ ਫੜ ਕੇ ਲੈ ਕੇ ਜਾਣਾ ਹੈ।

ਲੰਬੜਦਾਰ ਨੇ ਸਾਹਮਣੇ ਹੋ ਕੇ ਕਿਹਾ ਕਿ ਇਸ ਪਿੰਡ ਵਿਚ ਸਾਡਾ ਖ਼ੂਨ ਇਕ ਹੈ। ਇਹ ਭਾਈ ਤਾਰੂ ਸਿੰਘ ਦੀ ਮਾਂ ਨਹੀਂ, ਇਹ ਸਾਰੇ ਪੂਹਲੇ ਪਿੰਡ ਦੀ ਮਾਂ ਹੈ। ਇਹ ਭਾਈ ਤਾਰੂ ਸਿੰਘ ਦੀ ਭੈਣ ਨਹੀਂ, ਇਹ ਪੂਰੇ ਪਿੰਡ ਦੇ ਨੌਜਵਾਨਾਂ ਦੀ ਭੈਣ ਹੈ। ਤੁਸੀਂ ਅਦਬ ਨਾਲ ਇਸ ਮਾਂ ਤੇ ਭੈਣ ਦੇ ਚਰਨਾਂ ਵਿਚ ਮੱਥਾ ਟੇਕ ਸਕਦੇ ਹੋ, ਪਰ ਸਾਡੇ ਜੀਉਂਦੇ ਜੀਅ ਮਾਂ ਤੇ ਭੈਣ ਨੂੰ ਫੜ ਕੇ ਨਹੀਂ ਲੈ ਕੇ ਜਾ ਸਕਦੇ। ਫਿਰ ਉਹਨਾਂ ਕਿਹਾ ਕਿ ਤਾਰੂ ਸਿੰਘ ਦਾ ਦੋਸ਼ ਕੀ ਹੈ ਜਿਹੜਾ ਤੁਸੀਂ ਉਸ ਨੂੰ ਫੜਨ ਆਏ ਹੋ ? ਉਹਨਾਂ ਨੇ ਉੱਤਰ ਦਿੱਤਾ ਕਿ ਸਾਨੂੰ ਕੁਝ ਪਤਾ ਨਹੀਂ। ਸਰਕਾਰ ਨੇ ਕਿਹਾ ਤੇ ਅਸੀਂ ਫੜਨ ਲਈ ਆ ਗਏ ਹਾਂ। ਉਸ ਵੇਲੇ ਕਈ ਕਹਿੰਦੇ ਹਨ ਕਿ ਰੁਪਈਏ ਦੇ ਕੇ ਮਾਂ ਅਤੇ ਭੈਣ ਦੋਨਾਂ ਨੂੰ ਛੁਡਾ ਲਿਆ ਤੇ ਭਾਈ ਤਾਰੂ ਸਿੰਘ ਨੂੰ ਅੱਜ ਫੜ ਕੇ ਲੈ ਕੇ ਚਲੇ ਹਨ। ਸਾਰਾ ਪਿੰਡ ਇਕੱਠਾ ਹੋਇਆ ਤੇ ਜਦੋਂ ਭਾਈ ਤਾਰੂ ਸਿੰਘ ਤੁਰੇ ਹਨ ਤਾਂ ਉਸ ਵੇਲੇ ਉਸ ਨੇ ਮਾਂ ਦੇ ਚਰਨਾਂ ਵਿਚ ਨਮਸਕਾਰ ਕੀਤੀ। ਆਪਣੀ ਭੈਣ ਨੂੰ ਗਲ੍ਹ ਨਾਲ ਲਾ ਕੇ ਮਿਲਿਆ। ਮਾਂ ਨੇ ਮੱਥਾ ਚੁੰਮ ਕੇ ਸਿਰ 'ਤੇ ਹੱਥ ਰੱਖ ਕੇ ਕਿਹਾ, ਲਾਲ ਜੀ ! ਬੜੀ ਮੁਸ਼ਕਿਲ ਨਾਲ ਦਹੀਂ ਨਾਲ ਮੈਂ ਤੇਰੇ ਕੇਸਾਂ ਨੂੰ ਸਾਂਭਿਆ ਹੈ। ਮੇਰੇ ਬੱਚਿਆ ! ਸਿਰ ਭਾਵੇਂ ਲਹਿ ਜਾਏ,

ਪਰ ਗੁਰੂ ਦੇ ਕੇਸਾਂ ਦੀ ਬੇਅਦਬੀ ਨਾ ਹੋਣ ਦੇਈਂ। ਭਾਈ ਤਾਰੂ ਸਿੰਘ ਨੇ ਆਪਣੀ ਭੈਣ ਨੂੰ ਕਿਹਾ, ਦੇਖ ਭੈਣੇ ! ਅੱਜ ਤੱਕ ਤੂੰ ਕੇਵਲ ਮੇਰੀ ਭੈਣ ਸੀ। ਜੇ ਮੈਂ ਸ਼ਹਾਦਤ ਦਾ ਜਾਮ ਪੀ ਗਿਆ ਤਾਂ ਸਾਰੇ ਪੰਥ ਦੀ ਤੂੰ ਭੈਣ ਬਣ ਜਾਏਂਗੀ। ਚੇਤੇ ਰੱਖੀਂ, ਇਹ ਲੰਗਰ ਕਦੀ ਬੰਦ ਨਾ ਹੋਵੇ।

ਭਾਈ ਤਾਰੂ ਸਿੰਘ ਤੁਰਿਆ। ਸਾਰਾ ਪਿੰਡ ਵਿਦਿਆ ਕਰਨ ਆਇਆ। ਅਗਲੇ ਪਿੰਡ ਪੜਾਅ ਕੀਤਾ। ਪਰਤ ਕੇ ਸਰੀਰਕ ਤੌਰ 'ਤੇ ਫੇਰਾ ਨਹੀਂ ਪਾਉਣਾ। ਇਥੇ ਪਿੰਡ ਦੇ ਇਲਾਕੇ ਦੇ ਲੋਕਾਂ ਨੂੰ ਪਤਾ ਲੱਗਾ। ਮਨ ਵਿਚ ਆਇਆ ਕਿ ਇਕੱਠੇ ਹੋ ਕੇ ਇਸ ਫ਼ੌਜੀ ਦਸਤੇ ਨੂੰ ਖ਼ਤਮ ਕਰਕੇ ਭਾਈ ਤਾਰੂ ਸਿੰਘ ਨੂੰ ਆਪਾਂ ਛੁਡਾ ਲਈਏ। ਜਦੋਂ ਜਾ ਕੇ ਕਿਹਾ ਕਿ ਭਾਈ ਸਾਹਿਬ ! ਅਸੀਂ ਇਹਨਾਂ ਨੂੰ ਮਾਰ ਕੇ ਤੁਹਾਨੂੰ ਛੁਡਾਉਣਾ ਹੈ ਤਾਂ ਭਾਈ ਸਾਹਿਬ ਕਹਿਣ ਲੱਗੇ ਕਿ ਮੈਨੂੰ ਛੁਡਾ ਲਉਗੇ ਤਾਂ ਸਾਰੇ ਪਿੰਡ ਨੂੰ ਨਵਾਬ ਉਜਾੜ ਦੇਵੇਗਾ। ਕਹਿਣ ਲੱਗੇ ਕਿ ਅਸੀਂ ਨਹੀਂ ਬਰਦਾਸ਼ਤ ਕਰ ਸਕਦੇ ਕਿ ਸਾਡੇ ਹੁੰਦਿਆਂ ਤੈਨੂੰ ਕੋਈ ਫੜ ਕੇ ਲੈ ਜਾਏ। ਭਾਈ ਸਾਹਿਬ ਨੇ ਰੁੱਕ ਕੇ ਕਿਹਾ, ਤੁਸੀਂ ਮੈਨੂੰ ਪਿਆਰ ਕਰਦੇ ਹੋ ? ਕਹਿਣ ਲੱਗੇ ਦਿਲੋਂ। ਕਹਿੰਦਾ ਹੈ, ਜੇ ਦਿਲੋਂ ਪਿਆਰ ਕਰਦੇ ਹੋ ਤਾਂ ਘਰ ਘਰ ਵਿਚ ਲੋਆਂ ਰੱਖ ਕੇ ਲੰਗਰ ਪਕਾਉ ਤੇ ਭੁੱਖੇ ਸਿੱਖਾਂ ਨੂੰ ਜਿਹੜੇ ਜੂਝਦੇ ਪਏ ਹਨ, ਉਹਨਾਂ ਨੂੰ ਲੰਗਰ ਛਕਾਉ। ਬਸਤਰ ਜਾ ਕੇ ਦਿਉ। ਜੇ ਉਹਨਾਂ ਦੀ ਸੇਵਾ ਕਰੋਗੇ ਤਾਂ ਮੈਂ ਇਉਂ ਜਾਣਾਂਗਾ ਕਿ ਤੁਸੀਂ ਮੈਨੂੰ ਦਿਲੋਂ ਪਿਆਰ ਕਰਦੇ ਪਏ ਹੋ।

ਭਾਈ ਸਾਹਿਬ ਭਾਈ ਤਾਰੂ ਸਿੰਘ ਨੂੰ ਲਾਹੌਰ ਲਿਆਂਦਾ ਗਿਆ ਤੇ ਖ਼ਾਨ ਬਹਾਦਰ ਜ਼ਕਰੀਏ ਖ਼ਾਂ ਦੇ ਸਾਹਮਣੇ ਪੇਸ਼ ਕੀਤਾ ਗਿਆ। ਸਿੱਖ ਨੇ ਉੱਚੀ ਉੱਚੀ ਅਕਾਲ ਦਾ ਨਾਅਰਾ ਬੁਲੰਦ ਕੀਤਾ। ਜ਼ਕਰੀਆ ਖ਼ਾਂ ਇਕੋ ਦੱਮ ਤੜਫ ਉੱਠਿਆ। ਇਥੇ ਸਵਾਲ ਜਵਾਬ ਹੋਏ ਹਨ। ਜ਼ਕਰੀਏ ਖ਼ਾਂ ਨੇ ਕਿਹਾ ਕਿ ਤੂੰ ਬਾਗ਼ੀਆਂ ਨੂੰ ਰੋਟੀ ਖਵਾਉਂਦਾ ਹੈ। ਉਸ ਦਾ ਉੱਤਰ ਸੀ ਕਿ ਮੈਂ ਗੁਰੂ ਦੇ ਬਚਨ ਨੂੰ ਪਾਲਦਾ ਹਾਂ। ਉਹ ਕਹਿੰਦਾ ਹੈ, ਕੀ ਬਚਨ ਪਾਲਦਾ ਹੈਂ ? ਉਹ ਕਹਿੰਦਾ ਹੈ, ਮੇਰਾ ਗੁਰੂ ਕਹਿੰਦਾ ਹੈ-

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥*

(ਅੰਗ ੧੨੪੫)

ਉਸ ਨੇ ਅਗਲੀ ਗੱਲ ਕਹੀ ਕਿ ਦੇਖ, ਤੂੰ ਚੜ੍ਹਦੀ ਜਵਾਨੀ ਵਿਚ ਹੈਂ। ਕਿੰਨਾ ਸੋਹਣਾ ਤੇਰਾ ਚਿਹਰਾ ਦੱਗ ਦੱਗ ਕਰਦਾ ਹੈ ਤੇ ਤੂੰ ਇਸਲਾਮ ਨੂੰ ਕਬੂਲ ਕਰ ਲੈ। ਭਾਈ ਸਾਹਿਬ ਕਹਿਣ ਲੱਗੇ ਕਿ ਸਵਾਲ ਹੀ ਨਹੀਂ ਪੈਦਾ ਹੁੰਦਾ। ਕਹਿਣ ਲੱਗੇ ਮੇਰੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇਗੀ। ਤਾਂ ਖ਼ਾਨ ਦੇ ਸ਼ਬਦ ਸਨ ਕਿ ਮੈਂ ਜੁੱਤੀਆਂ ਮਾਰ ਮਾਰ ਤੇਰੇ ਕੇਸ ਉਡਾਵਾਂਗਾ। ਕਹਿਣ ਲੱਗਾ, ਉਏ ਖਾਨੂ ! ਤੂੰ ਚਾਹੁੰਦਾ ਹੈਂ ਜੁੱਤੀ ਨਾਲ ਉਤਾਰਨੇ ਪਰ ਮੇਰੇ ਕੇਸ ਤਾਂ ਕੈਂਚੀ ਨਾਲ ਵੀ ਨਹੀਂ ਉਤਰਨੇ। ਕੋਈ ਮੇਰੇ ਕੇਸਾਂ ਬਾਰੇ ਜ਼ਬਾਨ ਨਾਲ ਵੀ ਭੱਦੇ ਸ਼ਬਦ ਨਹੀਂ ਬੋਲ ਸਕਦਾ। ਇਕ ਗੱਲ ਚੇਤੇ ਰੱਖੀਂ, ਤੈਨੂੰ ਜੁੱਤੀ ਨਾਲ ਮੈਂ ਅੱਗੇ ਜ਼ਰੂਰ ਲੈ ਕੇ ਜਾਵਾਂਗਾ। ਸਿੱਖ

ਨੂੰ ਮੌਤ ਤੋਂ ਵੱਧ ਉਦੋਂ ਦੁੱਖ ਲੱਗਦਾ ਹੈ ਜਦੋਂ ਇਸ ਦੇ ਕੇਸ ਕੱਟੇ ਜਾਣ।

ਭਾਈ ਸਾਹਿਬ ਨੂੰ ਕੈਦ ਕੀਤਾ ਗਿਆ ਤੇ ਕਸ਼ਟ ਦਿੱਤੇ ਗਏ। ਉਸ ਵੇਲੇ ਸਲਾਹ ਕੀਤੀ ਗਈ ਕਿ ਇਸ ਦੇ ਕੇਸਾਂ ਦਾ ਜੂੜਾ ਕੈਂਚੀ ਨਾਲ ਕੱਟ ਦਿਉ। ਭਾਈ ਸਾਹਿਬ ਨੇ ਅਰਦਾਸ ਕੀਤੀ ਦਾਤਾ ! ਕਿਰਪਾ ਕਰੀਂ, ਮੇਰੀ ਸਿੱਖੀ ਕੇਸਾਂ ਸੁਆਸਾਂ ਨਾਲ ਨਿੱਭ ਜਾਏ। ਭਾਈ ਸਾਹਿਬ ਦੇ ਕੇਸਾਂ ਵਿਚ ਇੰਨੀ ਕੁ ਰਹਿਮਤ ਵਰਤਦੀ ਪਈ ਸੀ ਕਿ ਕੱਟਣ ਆਏ ਕੇਸਾਂ ਨੂੰ ਹੱਥ ਨਹੀਂ ਸੀ ਪਾ ਸਕੇ। ਕਹਿੰਦੇ ਹਨ, ਇੰਝ ਲੱਗਦਾ ਸੀ ਜਿਵੇਂ ਭਾਈ ਸਾਹਿਬ ਦੇ ਕੇਸ ਦੇਖ ਕੇ ਉਹ ਬੇਹੋਸ਼ ਹੁੰਦੇ ਹੋਣ। ਉਸ ਸਮੇਂ ਭਾਈ ਸਾਹਿਬ ਨੇ ਬਚਨ ਕਹੇ ਕਿ ਸਿੱਖ ਨੂੰ ਜੁੱਤੀ ਦਿਖਾਉਣ ਵਾਲਿਆ ! ਤੂੰ ਤਰਲੇ ਲਏਂਗਾ ਕਿ ਸਿੱਖ ਦੀ ਜੁੱਤੀ ਮੇਰੇ ਸਿਰ ਵਿਚ ਵੱਜੇ।

ਹਾਰ ਕੇ ਇਹਨਾਂ ਨੇ ਮੋਚੀ ਬੁਲਾਏ। ਜਿਸ ਤਰ੍ਹਾਂ ਚਮੜਾ ਕੱਟਿਆ ਜਾਂਦਾ ਹੈ, ਬਿਠਾ ਕੇ ਜ਼ਮੀਨ 'ਤੇ ਰਤਨ ਸਿੰਘ ਭੰਗੂ ਕਹਿੰਦੇ ਹਨ ਕਿ ਛੁਰੀ ਤਿੱਖੀ ਕੀਤੀ ਅਤੇ ਮੱਥੇ ਦੇ ਥੱਲਿਉਂ ਕੱਟਣ ਲੱਗੇ। ਖੋਪਰੀ ਨੂੰ ਕੱਟਦਿਆਂ-ਕੱਟਦਿਆਂ ਇਹ ਕੰਨਾਂ ਵਾਲੇ ਪਾਸੇ ਆਏ। ਪਰਤ ਕੇ ਕੱਟ ਕੇ ਗਿੱਚੀ ਵਾਲੇ ਪਾਸਿਉਂ ਇਕ ਠੋਕਰ ਮਾਰ ਕੇ ਭਾਈ ਸਾਹਿਬ ਦੀ ਖੋਪਰੀ ਕੇਸਾਂ ਦੇ ਨਾਲੋਂ ਉਤਾਰ ਦਿੱਤੀ। ਜਦੋਂ ਖੋਪਰੀ ਲਾਹੀ ਤਾਂ ਭਾਈ ਸਾਹਿਬ ਦਾ ਪੂਰੇ ਦਾ ਪੂਰਾ ਦਾਹੜਾ ਇਸ ਤਰ੍ਹਾਂ ਖ਼ੂਨ ਨਾਲ ਨੁੱਚੜਦਾ ਪਿਆ ਸੀ ਜਿਵੇਂ ਕੋਈ ਖ਼ੂਨ ਦੇ ਦਰਿਆ ਵਿਚੋਂ ਇਸ਼ਨਾਨ ਕਰਕੇ ਨਿਕਲਿਆ ਹੋਵੇ।

ਭਾਈ ਸਾਹਿਬ ਦੇ ਸਾਰੇ ਬਸਤਰ ਖ਼ੂਨ ਨਾਲ ਭਿੱਜ ਗਏ। ਨਾ ਮੂੰਹੋਂ ਸੀਅ ਕਹੀ, ਨਾ ਹਾਏ ਕਹੀ, ਨਾ ਕੋਈ ਤਰਲਾ ਲਿਆ, ਬਸ ਮੂੰਹ ਵਿਚੋਂ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਜ਼ਕਰੀਆ ਕਹਿੰਦਾ ਹੈ ਕਿ ਤੂੰ ਤਾਂ ਕਹਿੰਦਾ ਸੀ ਕਿ ਮੇਰੇ ਕੇਸ ਸੁਆਸਾਂ ਨਾਲ ਨਿੱਭਣਗੇ, ਕੇਸ ਤਾਂ ਲਹਿ ਗਏ ਤੇ ਸੁਆਸ ਤੇਰੇ ਅਜੇ ਕਾਇਮ ਹਨ, ਤੂੰ ਮਰਿਆ ਕਿਉਂ ਨਹੀਂ ? ਕਹਿਣ ਲੱਗੇ ਕਿ ਕੇਸ ਨਹੀਂ ਲੱਥੇ, ਖੋਪਰੀ ਲੱਥੀ ਹੈ ਤੇ ਦੂਜੀ ਗੱਲ, ਮੈਂ ਚਲੇ ਜਾਣਾ ਹੈ, ਮੈਂ ਜੀਉਂਦਾ ਇਸ ਕਰਕੇ ਹਾਂ ਕਿ ਮੈਂ ਬਚਨ ਕੀਤਾ ਸੀ ਕਿ ਤੈਨੂੰ ਜੁੱਤੀ ਥੱਲੇ ਲਾ ਕੇ ਹੀ ਜਾਣਾ ਹੈ। ਜਿੰਨੀ ਦੇਰ ਤੂੰ ਨਹੀਂ ਜਾਂਦਾ, ਉੱਨੀ ਦੇਰ ਮੈਂ ਨਹੀਂ ਜਾਣਾ।

ਭਾਈ ਸਾਹਿਬ ਨੇ ਅੱਠੇ ਪਹਿਰ ਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ। ਜਦੋਂ ਜ਼ਕਰੀਆ ਖ਼ਾਂ ਘਰ ਗਿਆ ਤਾਂ ਉਸੇ ਵੇਲੇ ਉਸ ਨੂੰ ਪੇਸ਼ਾਬ ਦਾ ਬੰਦ ਪੈ ਗਿਆ। ਤਰਲੇ ਲਏ। ਉਸ ਵੇਲੇ ਜ਼ਕਰੀਏ ਨੂੰ ਕਿਹਾ ਗਿਆ ਕਿ ਜਿਸ ਦਾ ਤੂੰ ਸਿਰ ਲਾਹਿਆ ਹੈ, ਉਹ ਅਟੱਲ ਬਚਨ ਕਹਿਣ ਵਾਲਾ ਹੈ। ਜ਼ਕਰੀਏ ਦੇ ਕੰਨਾਂ ਵਿਚ ਆਵਾਜ਼ ਗੂੰਜੀ—ਮੈਂ ਤੈਨੂੰ ਆਪਣੀ ਜੁੱਤੀ ਅੱਗੇ ਲਾ ਕੇ ਲੈ ਕੇ ਜਾਣਾ ਹੈ। ਉਸ ਵੇਲੇ ਸਰਦਾਰ ਸੁਬੇਗ ਸਿੰਘ ਕੈਦ ਵਿਚ ਸਨ। ਉਹ ਕਹਿੰਦਾ ਹੈ, ਸੁਬੇਗ ਸਿੰਘ ਨੂੰ ਬੁਲਾਉ। ਭਾਈ ਸੁਬੇਗ ਸਿੰਘ ਨੂੰ ਕਹਿਣ ਲੱਗਾ ਕਿ ਤੁਹਾਡੇ ਗੁਰੂ ਦੀ ਬਾਣੀ ਸੁਖਮਨੀ ਸਾਹਿਬ ਵਿਚ ਲਿਖਿਆ ਹੈ-

*ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥*
*ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ॥ ੧॥......*
*ਸੰਤ ਕਾ ਦੋਖੀ ਅਧ ਬੀਚ ਤੇ ਟੂਟੈ॥*
*ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ॥.....*
*ਸੰਤ ਕਾ ਦੋਖੀ ਇਉ ਬਿਲਲਾਇ॥*
*ਜਿਉ ਜਲ ਬਿਹੂਨ ਮਛੁਲੀ ਤੜਫੜਾਇ॥*
*ਸੰਤ ਕਾ ਦੋਖੀ ਭੂਖਾ ਨਹੀ ਰਾਜੈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥*

(ਸੁਖਮਨੀ ਸਾਹਿਬ)

ਉਸ ਸੰਤ ਨੂੰ ਕਹਿ ਜਾ ਕੇ, ਕਿ ਇਕ ਵਾਰੀ ਬਚਨ ਕਰ ਦੇਵੇ ਤੇ ਮੇਰਾ ਪਾਰ ਉਤਾਰਾ ਹੋ ਜਾਏ। ਭਾਈ ਸੁਬੇਗ ਸਿੰਘ ਜਦੋਂ ਗਏ ਤਾਂ ਭਾਈ ਤਾਰੂ ਸਿੰਘ ਖੋਪਰੀ ਤੋਂ ਬਿਨਾਂ ਚੌਂਕੜੀ ਮਾਰ ਕੇ ਜਪੁਜੀ ਸਾਹਿਬ ਪੜ੍ਹਦੇ ਪਏ ਸਨ। ਹੱਥ ਜੋੜ ਕੇ ਕਹਿੰਦਾ ਹੈ, ਗੁਰਮੁਖੋ ! ਜਿਸ ਦੁਸ਼ਟ ਨੇ ਤੁਹਾਡੀ ਖੋਪਰੀ ਲਾਹੀ ਹੈ, ਉਹ ਤਰਲੇ ਪਿਆ ਲੈਂਦਾ ਹੈ, ਤੁਸੀਂ ਉਸ ਨੂੰ ਬਖ਼ਸ਼ ਦਿਉ। ਭਾਈ ਤਾਰੂ ਸਿੰਘ ਦੇ ਬਚਨ ਸਨ— ਸਿੰਘਾ ! ਸਿੱਖ ਦੀ ਖ਼ਾਤਰ ਆਵੇਂ ਤਾਂ ਮੈਂ ਖੋਪਰੀ ਲੁਹਾ ਕੇ, ਧਰਤੀ 'ਤੇ ਲਕੀਰਾਂ ਕੱਢ ਕੇ ਵੀ ਸੰਗਤ ਲਈ ਜਾਵਾਂਗਾ, ਪਰ ਇਸ ਦੁਸ਼ਟ ਦੀ ਮੇਰੇ ਕੋਲ ਗੱਲ ਨਾ ਕਰੀਂ, ਮੈਂ ਇਸ ਨੂੰ ਜੁੱਤੀ ਅੱਗੇ ਲੈ ਕੇ ਜਾਵਾਂਗਾ। ਉਸ ਵੇਲੇ ਉਹ ਕਹਿੰਦਾ ਹੈ ਕਿ ਉਹ ਗੁਰੂ ਦਾ ਵਾਸਤਾ ਪਾਉਂਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਇਕ ਕੰਮ ਕਰ, ਤੂੰ ਖ਼ਾਲਸੇ ਪੰਥ ਕੋਲ ਚਲਾ ਜਾ। ਜਿਨ੍ਹਾਂ ਜੰਗਲ ਵਿਚ ਰਹਿਣ ਵਾਲਿਆਂ ਨੂੰ ਇਹ ਭਿਖਾਰੀ ਸਮਝਦਾ ਹੈ, ਪਾਟੇ ਕੱਪੜੇ ਵਾਲੇ ਹਨ, ਉਹ ਜੋ ਕਹਿ ਦੇਣਗੇ ਮੈਨੂੰ ਮਨਜ਼ੂਰ ਹੋਵੇਗਾ।

ਭਾਈ ਸੁਬੇਗ ਸਿੰਘ ਜ਼ਕਰੀਏ ਕੋਲ ਆਇਆ ਤੇ ਉਸ ਨੂੰ ਕਿਹਾ ਕਿ ਉਹ ਨਹੀਂ ਮੰਨਦਾ। ਉਸ ਨੇ ਪੰਥ ਉੱਪਰ ਛੱਡ ਦਿੱਤੀ ਹੈ। ਜ਼ਕਰੀਆ ਕਹਿੰਦਾ ਹੈ ਕਿ ਇਕ ਵਾਰੀ ਮੈਨੂੰ ਬਚਾਅ ਦਿਉ, ਜੋ ਤੁਸੀਂ ਚਾਹੋਗੇ ਮੈਂ ਉਹੋ ਕਰਾਂਗਾ। ਭਾਈ ਸੁਬੇਗ ਸਿੰਘ ਸਿੱਖਾਂ ਕੋਲ ਗਿਆ ਤੇ ਉਹਨਾਂ ਨੂੰ ਕਹਿੰਦਾ ਹੈ ਕਿ ਮੈਨੂੰ ਭਾਈ ਤਾਰੂ ਸਿੰਘ ਨੇ ਭੇਜਿਆ ਹੈ। ਸੂਬਾ ਤੜਫਦਾ ਪਿਆ ਹੈ। ਉਹ ਕਹਿੰਦਾ ਹੈ ਕਿ ਮੈਂ ਖ਼ਾਲਸੇ ਦੇ ਦਰ 'ਤੇ ਪੁਕਾਰ ਕਰਦਾ ਹਾਂ, ਮੈਨੂੰ ਬਖ਼ਸ਼ ਲਉ।

ਇਹ ਸੁਣ ਕੇ ਪੰਜਾਂ ਸਿੰਘਾਂ ਨੇ ਅਰਦਾਸ ਕੀਤੀ ਤੇ ਕਿਹਾ ਕਿ ਭਾਈ ਤਾਰੂ ਸਿੰਘ ਦੀ ਜੁੱਤੀ ਜ਼ਕਰੀਏ ਦੇ ਸਿਰ 'ਤੇ ਵੱਜੇ। ਜਿਉਂ-ਜਿਉਂ ਮਾਰਨਗੇ, ਤਿਉਂ-ਤਿਉਂ ਰਾਹਤ ਮਿਲੇਗੀ, ਪਰ ਮੌਤ ਉਸ ਦੀ ਜੁੱਤੀ ਨਾਲ ਹੀ ਹੋਵੇਗੀ। ਜੁੱਤੀ ਬਜ਼ਾਰੋਂ ਲਿਆਂਦੀ ਤੇ ਕੁਝ ਸਮਾਂ ਭਾਈ ਤਾਰੂ ਸਿੰਘ ਜੀ ਦੇ ਪੈਰਾਂ ਵਿਚ ਰਹੀ। ਜ਼ਕਰੀਏ ਦੇ ਸਿਰ 'ਤੇ ਜਾ ਕੇ ਸੁਬੇਗ ਸਿੰਘ ਨੇ ਜਦੋਂ ਜੁੱਤੀਆਂ ਮਾਰੀਆਂ ਤਾਂ ਉਸ ਨੂੰ ਥੋੜੀ ਜਿਹੀ ਰਾਹਤ ਮਿਲੀ।

22 ਦਿਨ ਭਾਈ ਤਾਰੂ ਸਿੰਘ ਖੋਪਰੀ ਤੋਂ ਬਿਨਾਂ ਰਹੇ ਹਨ। ਜ਼ਕਰੀਆ ਖ਼ਾਂ ਦੀ ਮੌਤ ਭਾਈ ਤਾਰੂ ਸਿੰਘ ਦੀਆਂ ਜੁੱਤੀਆਂ ਨਾਲ ਹੋਈ। ਜਦੋਂ ਆ ਕੇ ਦੱਸਿਆ ਭਾਈ ਤਾਰੂ ਸਿੰਘ ਨੂੰ ਕਿ ਜ਼ਕਰੀਆ ਖ਼ਾਂ ਮਰ ਗਿਆ ਹੈ ਤਾਂ ਹੱਥ ਜੁੜ ਗਏ। ਕਹਿਣ ਲੱਗੇ-

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ॥ ੧॥*
*ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥*
*ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥ ੧॥*

(ਅੰਗ ੮੨੩)

ਭਾਈ ਸਾਹਿਬ ਨੇ ਅਰਦਾਸ ਕੀਤੀ ਤਾਂ ਉਸ ਸਮੇਂ ਭਾਈ ਤਾਰੂ ਸਿੰਘ ਗੁਰੂ ਕਲਗੀਧਰ ਦੇ ਚਰਨਾਂ ਵਿਚ ਚਲੇ ਗਏ। ਉਸ ਭਾਈ ਤਾਰੂ ਸਿੰਘ ਨੂੰ ਰੋਜ਼ ਅਸੀਂ ਅਰਦਾਸ ਵਿਚ ਚੇਤੇ ਕਰਕੇ ਕਹਿੰਦੇ ਹਾਂ ਕਿ ਜਿਨ੍ਹਾਂ ਨੇ ਖੋਪਰੀਆਂ ਲੁਹਾਈਆਂ, ਸਿਦਕ ਨਹੀਂ ਹਾਰਿਆ, ਉਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਚਰਖੀਆਂ 'ਤੇ ਚੜ੍ਹੇ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਸ਼ਬਦ ਹਨ-

*ਚਰਖੀਆਂ 'ਤੇ ਚੜ੍ਹੇ*

ਗੁਰੂ ਨਾਨਕ ਸਾਹਿਬ ਮਹਾਰਾਜ ਨੇ ਅੰਮ੍ਰਿਤ ਗੁਰਬਾਣੀ ਦੇ ਅੰਦਰ ਇਕ ਬਹੁਤ ਰਹਿਮਤ ਭਰਿਆ ਬਚਨ ਸਮੁੱਚੀ ਮਾਨਵਤਾ ਨੂੰ ਬਖ਼ਸ਼ਿਸ਼ ਕੀਤਾ ਹੈ। ਹਜ਼ੂਰ ਫ਼ੁਰਮਾਉਂਦੇ ਹਨ ਕਿ ਜੇਕਰ ਉਸ ਪ੍ਰਮੇਸ਼ਰ ਨੂੰ ਤੂੰ ਆਪਣੀ ਗੱਲ ਸੁਣਾਉਣੀ ਚਾਹੁੰਦਾ ਹੈਂ, ਜਾਂ ਤੂੰ ਚਾਹੁੰਦਾ ਹੈਂ ਕਿ ਉਸ ਮਾਲਕ ਦੇ ਨਾਲ ਆਪਣੀ ਗੱਲਬਾਤ ਸਾਂਝੀ ਕਰਾਂ ਤਾਂ ਕਹਿੰਦੇ ਹਨ, ਜਿੰਨੀ ਦੇਰ ਤੱਕ ਤੈਨੂੰ ਇਹੀ ਸਮਝ ਨਾ ਪਵੇ ਕਿ ਉਸ ਮਾਲਕ ਦੀ ਬੋਲੀ ਕੀ ਹੈ, ਉਹ ਕਿਹੜੇ ਸ਼ਬਦ ਸਮਝਦਾ ਹੈ ਤਾਂ ਉੱਨੀ ਦੇਰ ਤੱਕ ਤੂੰ ਮਾਲਕ ਨਾਲ ਗੱਲਬਾਤ ਕਿਵੇਂ ਕਰੇਂਗਾ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਇਸ ਭੁਲੇਖੇ ਨੂੰ ਮਨ ਵਿਚੋਂ ਕੱਢ ਦੇਈਂ ਕਿ ਉਸ ਦੀ ਬੋਲੀ ਉਹ ਨਹੀਂ ਜੋ ਕੁਝ ਤੂੰ ਆਪਣੀ ਜ਼ਬਾਨ ਤੋਂ ਬੋਲੀ ਜਾ ਰਿਹਾ ਹੈਂ। ਜੇ ਪ੍ਰਮਾਤਮਾ ਨੂੰ ਕੁਝ ਸੁਣਾਉਣਾ ਚਾਹੁੰਦਾ ਹੈਂ ਤਾਂ ਉਹ ਕੇਵਲ ਅੱਖਰਾਂ ਦਾ ਮੁਥਾਜ ਨਹੀਂ, ਉਹ ਤੇਰੇ ਅੰਦਰ ਦੀ ਭਾਵਨਾ ਤੇ ਪ੍ਰੇਮ ਦੀ ਬੋਲੀ ਨੂੰ ਸਮਝਦਾ ਹੈ। ਪ੍ਰੇਮ ਜਿਸ ਹਿਰਦੇ ਵਿਚ ਉਪਜ ਜਾਏ ਭਾਵੇਂ ਉਹ ਸੰਸਕ੍ਰਿਤ ਬੋਲਦਾ ਹੈ, ਭਾਵੇਂ ਉਹ ਅਰਬੀ ਬੋਲਦਾ ਹੈ, ਭਾਵੇਂ ਉਹ ਫ਼ਾਰਸੀ ਬੋਲਦਾ ਹੈ ਤੇ ਭਾਵੇਂ ਉਹ ਕੋਈ ਹੋਰ ਭਾਸ਼ਾ ਬੋਲਦਾ ਹੈ, ਪ੍ਰਮੇਸ਼ਰ ਕੇਵਲ ਪ੍ਰੇਮ ਦੀ ਹੀ ਬੋਲੀ ਸਮਝਦਾ ਹੈ। ਆਪ ਬਚਨ ਪੜ੍ਹਦੇ ਹੋ-

*ਭਾਖਿਆ ਭਾਉ ਅਪਾਰੁ॥*

ਮਹਾਰਾਜ ਕਹਿੰਦੇ ਹਨ ਕਿ ਉਹ ਬੋਲਣ ਦਾ ਵੇਲਾ ਕਿਹੜਾ ਹੈ ? ਕਹਿਣ ਲੱਗੇ-

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

(ਜਪੁਜੀ ਸਾਹਿਬ)

ਉਸ ਦੀਆਂ ਸਿਫ਼ਤਾਂ ਕਰਨੀਆਂ, ਉਸ ਦੀ ਵਡਿਆਈ ਕਰਨੀ, ਉਸ ਦਾ ਚਿੰਤਨ ਕਰਨਾ, ਬਸ ਬੋਲੀ ਉਹ ਕੇਵਲ ਪ੍ਰੇਮ ਦੀ ਸਮਝਦਾ ਹੈ।

ਜਿਨ੍ਹਾਂ ਦਾ ਇਤਿਹਾਸ ਅੱਜ ਅਸੀਂ ਸਾਂਝਾ ਕਰਨਾ ਹੈ, ਚਰਖੜੀ ਉੱਪਰ ਤਾਂ ਬੇਅੰਤ ਚੜ੍ਹੇ ਹਨ, ਪਰ ਦੋ ਸ਼ਹੀਦਾਂ ਦਾ ਜ਼ਿਕਰ ਇਤਿਹਾਸ ਵਿਚ ਸਿਤਾਰੇ ਦੀ ਤਰ੍ਹਾਂ ਚਮਕਦਾ ਪਿਆ ਹੈ। ਪਿਤਾ ਦਾ ਨਾਮ ਹੈ ਭਾਈ ਸੁਬੇਗ ਸਿੰਘ ਤੇ ਪੁੱਤਰ ਦਾ ਨਾਮ ਹੈ ਭਾਈ ਸ਼ਹਿਬਾਜ਼ ਸਿੰਘ। ਚਰਖੜੀ ਉੱਪਰ ਚੜ੍ਹਨ ਵੇਲੇ ਭਾਈ ਸ਼ਹਿਬਾਜ਼ ਸਿੰਘ ਦੀ ਉਮਰ ਕੇਵਲ 18 ਸਾਲ ਦੀ ਸੀ। ਅੱਜ ਤੱਕ ਅਸੀਂ ਅਰਦਾਸ ਵਿਚ ਉਹਨਾਂ ਨੂੰ ਯਾਦ ਕਰਦੇ ਹਾਂ। ਲਾਹੌਰ ਦੇ ਨੇੜੇ ਇਕ ਪਿੰਡ ਦੇ ਰਹਿਣ ਵਾਲੇ ਸਨ ਭਾਈ ਸੁਬੇਗ ਸਿੰਘ। ਇਹ ਜ਼ਿਮੀਂਦਾਰੀ ਕਰਦੇ ਸਨ। ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਇਕ ਸਮਾਂ ਅਜਿਹਾ ਆਇਆ ਜਿਸ ਦਿਨ ਲਾਹੌਰ ਦਾ ਕੋਤਵਾਲ ਵੀ ਭਾਈ ਸੁਬੇਗ ਸਿੰਘ ਜੀ ਨੂੰ ਨੀਯਤ ਕੀਤਾ ਗਿਆ। ਜ਼ਕਰੀਆ ਖ਼ਾਂ ਭਾਈ ਸੁਬੇਗ ਸਿੰਘ ਦੀ ਕਦਰ ਕਰਦਾ ਸੀ। ਭਾਵੇਂ ਉਸ ਦੇ ਅੰਦਰ ਦੀ ਨੀਅਤ ਖੋਟੀ ਸੀ ਵਿਅਕਤੀ ਤੌਰ 'ਤੇ। ਭਾਈ ਸੁਬੇਗ ਸਿੰਘ ਨੇ ਠੇਕੇਦਾਰੀ ਵੀ ਕਰਨੀ ਹੈ। ਸਰਕਾਰੇ ਦਰਬਾਰੇ ਵੀ ਪਹੁੰਚ ਹੈ, ਪਰ ਉਹੋ ਜਿਹੇ ਸਰਕਾਰੇ ਦਰਬਾਰੇ ਨਹੀਂ ਜਿਹੜੇ ਸਾਡੇ ਲੋਕ ਪਏ ਕਰਦੇ ਹਨ। ਅੰਦਰ ਦੀ ਇਕੋ ਚਾਅ ਹੈ ਕਿ ਸਰਕਾਰ ਨਾਲ ਮਿਲ ਕੇ ਸਿੱਖੀ ਦਾ ਭਲਾ ਹੋ ਸਕੇ। ਉਸ ਦੇ ਜੀਵਨ ਤੋਂ ਲਾਹੌਰ ਦੇ ਵਸਨੀਕ ਪ੍ਰਭਾਵਿਤ ਸਨ ਪਰ ਕੁਦਰਤੀ ਤੌਰ 'ਤੇ ਇਕ ਗੱਲ ਸਾਡੇ ਅੰਦਰ ਸ਼ੁਰੂ ਤੋਂ ਰਹੀ ਹੈ, ਅੱਜ ਤੱਕ ਵੀ ਹੈ ਤੇ ਅਗਾਂਹ ਵੀ ਰਹੇਗੀ ਕਿ ਅਸੀਂ ਬਿਨਾਂ ਦੇਖਣ ਤੋਂ ਬੜੀ ਜਲਦੀ ਬੋਲਦੇ ਹਾਂ ਤੇ ਇੰਨੀ ਕੱਚੀ ਗੱਲ ਕਰਦੇ ਹਾਂ ਕਿ ਕਈ ਵਾਰੀ ਜਦੋਂ ਉਹ ਗੱਲ ਸਾਹਮਣੇ ਆਵੇ ਤਾਂ ਬੰਦੇ ਨੂੰ ਸ਼ਰਮਸਾਰ ਹੋਣਾ ਪੈਂਦਾ ਹੈ ਕਿ ਜੋ ਕੁਝ ਮੈਂ ਕਿਹਾ ਹੈ, ਇਸ ਦੇ ਵਿਚ ਉਹ ਤਾਂ ਕੋਈ ਗੱਲ ਹੈ ਨਹੀਂ।

ਇਕ ਸ਼ਬਦ ਸਾਡੀ ਜ਼ਬਾਨ 'ਤੇ ਰਹਿੰਦਾ ਹੈ ਕਿ ਇਹ ਬੰਦਾ ਗ਼ੱਦਾਰ ਹੈ। ਭਾਈ ਸੁਬੇਗ ਸਿੰਘ ਜਿਸ ਵੇਲੇ ਲਾਹੌਰ ਸਨ, ਸਰਕਾਰੇ ਦਰਬਾਰੇ ਉਹਨਾਂ ਦੀ ਚੱਲਦੀ ਸੀ, ਉਸ ਵੇਲੇ ਵੀ ਇਹ ਆਵਾਜ਼ ਉਠਦੀ ਸੀ ਕਿ ਸੁਬੇਗ ਸਿੰਘ ਗ਼ੱਦਾਰੀ ਪਿਆ ਕਰਦਾ ਹੈ। ਸਿੱਖ ਕਈ ਵਾਰੀ ਇਸ ਗੱਲ ਨੂੰ ਚੰਗਾ ਨਹੀਂ ਸਨ ਸਮਝਦੇ। ਜਦੋਂ ਭਾਈ ਤਾਰੂ ਸਿੰਘ ਸ਼ਹੀਦ ਹੋ ਗਏ ਤਾਂ ਉਸ ਵੇਲੇ ਸਿੱਖਾਂ ਨੇ ਲਾਹੌਰ ਸਰਕਾਰ ਦਾ ਨੱਕ ਵਿਚ ਦਮ ਕਰ ਦਿੱਤਾ ਸੀ। ਇਹ ਕੋਈ ਵੀ ਖ਼ਜ਼ਾਨਾ ਲਾਹੌਰ ਅਪੜਣ ਨਹੀਂ ਸੀ ਦਿੰਦੇ। ਰਸਤੇ ਵਿਚ ਜਾਂਦਿਆਂ ਇਹਨਾਂ ਨੇ ਲੁੱਟ ਲੈਣਾ। ਆਰਥਿਕ ਪੱਖੋਂ ਲਾਹੌਰ ਦਾ ਸੂਬਾ ਬਿਲਕੁਲ ਥੋਥਾ ਹੋ ਚੁੱਕਾ ਸੀ। ਇਹ ਸਿੱਖਾਂ ਨੂੰ ਮਾਰਦਿਆਂ-ਮਾਰਦਿਆਂ ਖੱਪ ਗਿਆ ਸੀ। ਕਈ ਵਾਰੀ ਕਲਪ ਕੇ ਕਹਿੰਦਾ ਸੀ ਕਿ ਪਤਾ ਨਹੀਂ ਇਹ ਸਿੱਖ ਕਿਹੜੀ ਮਿੱਟੀ ਦੇ ਬਣੇ ਹਨ। ਮੈਂ ਜੰਗਲਾਂ ਨੂੰ ਸਾੜਦਾ ਹਾਂ, ਘਰਾਂ ਨੂੰ ਅੱਗ ਲਾਉਂਦਾ ਹਾਂ, ਪਾਣੀ ਵਿਚ ਲੁੱਕਿਆਂ ਨੂੰ ਕੱਢਦਾ ਹਾਂ ਪਰ ਪਤਾ ਨਹੀਂ ਇਹ ਫਿਰ ਕਿਥੋਂ ਪੈਦਾ ਹੋ ਜਾਂਦੇ ਹਨ। ਜਿੰਨੇ ਵੀ ਮਾਰਦਾ ਹਾਂ, ਉਸ ਤੋਂ ਦੂਣੇ ਫਿਰ ਆ ਜਾਂਦੇ ਹਨ।

ਦਿੱਲੀ ਸਰਕਾਰ ਨੂੰ ਜ਼ਕਰੀਏ ਨੇ ਇਕ ਗੱਲ ਲਿਖੀ। ਕਹਿੰਦਾ ਹੈ ਕਿ ਸਿੱਖਾਂ ਉੱਪਰ

ਅਸੀਂ ਸਖ਼ਤੀ ਕਰਕੇ ਵੀ ਦੇਖ ਲਈ ਹੈ, ਪਰ ਕੋਈ ਵੀ ਅਸਰ ਨਹੀਂ। ਮੌਤ ਨੂੰ ਤਾਂ ਮਖ਼ੌਲ ਕਰਦੇ ਹਨ। ਕਹਿੰਦਾ ਹੈ ਕਿ ਮੈਂ ਇਕ ਗੱਲ ਸੋਚੀ ਹੈ ਕਿ ਕਿਸੇ ਤਰੀਕੇ ਨਾਲ ਅਸੀਂ ਇਹਨਾਂ ਨੂੰ ਜਾਗੀਰ ਦੇ ਕੇ ਮਨਾਈਏ। ਜੇ ਕਿਤੇ ਸਾਡੇ ਨਾਲ ਇਹ ਮਿਲ ਕੇ ਚੱਲ ਪੈਣ ਜਾਂ ਸਾਡਾ ਕੋਈ ਨੁਕਸਾਨ ਨਾ ਕਰਨ। ਇਹ ਇਕ ਚਾਲ ਸੀ। ਉਹਨਾਂ ਕਿਹਾ ਬਿਲਕੁਲ ਠੀਕ ਹੈ। ਉਸ ਵੇਲੇ ਜ਼ਕਰੀਏ ਨੇ ਭਾਈ ਸੁਬੇਗ ਸਿੰਘ ਜੀ ਨੂੰ ਆਪਣੇ ਕੋਲ ਬੁਲਾਇਆ। ਕਹਿਣ ਲੱਗਾ ਕਿ ਤੂੰ ਬੜਾ ਸਿਆਣਾ ਬੰਦਾ ਹੈਂ। ਤੂੰ ਮੇਰਾ ਇਕ ਕੰਮ ਕਰ। ਮੈਂ ਸਿੱਖਾਂ ਨੂੰ ਜਾਗੀਰ ਦੇਣੀ ਚਾਹੁੰਦਾ ਹਾਂ। ਭਾਈ ਸੁਬੇਗ ਸਿੰਘ ਕਹਿੰਦੇ ਹਨ ਕਿ ਮੇਰੇ ਕੋਲ ਇੰਨਾ ਦੱਮ ਨਹੀਂ ਕਿ ਮੈਂ ਕੋਈ ਫ਼ੈਸਲਾ ਕਰ ਸਕਾਂ। ਜੋ ਪੰਥ ਨੂੰ ਮਨਜ਼ੂਰ ਹੋਵੇਗਾ, ਮੈਨੂੰ ਉਹੀ ਮਨਜ਼ੂਰ ਹੋਵੇਗਾ। ਪਰ ਤੂੰ ਕੀ ਦੇਣਾ ਚਾਹੁੰਦਾ ਹੈਂ ? ਜ਼ਕਰੀਏ ਨੇ ਕਿਹਾ ਕਿ ਇਕ ਲੱਖ ਰੁਪਈਏ ਦੀ ਜਗੀਰ ਦੇਵਾਂਗਾ। ਇਹ ਝਬਾਲ, ਸੰਘਣਵਾਲ ਪਿੰਡ ਇਹ ਦੇਵਾਂਗਾ।

ਸਰਦਾਰ ਸੁਬੇਗ ਸਿੰਘ ਬੜੀ ਲੰਮੀ ਸੂਝ ਰੱਖਦੇ ਸਨ। ਉਹਨਾਂ ਨੇ ਸੋਚਿਆ ਕਿ ਸਿੰਘਾਂ ਨੇ ਬੜੀ ਮਾਰ ਖਾਧੀ ਹੈ, ਜੇ ਕਿਤੇ ਥੋੜਾ ਜਿਹਾ ਸਮਾਂ ਮਿਲ ਜਾਏ ਤਿਆਰੀ ਕਰਨ ਦਾ, ਕਿਉਂਕਿ ਇਹਨਾਂ ਦੀ ਸੋਚ ਇਹ ਨਹੀਂ ਸੀ ਕਿ ਨਵਾਬੀ ਮਿਲ ਗਈ ਤੇ ਮਰਨ ਤੋਂ ਬਾਅਦ ਹੀ ਛੱਡਣੀ ਹੈ। ਇਹਨਾਂ ਦੀ ਸੋਚ ਇਹ ਸੀ ਕਿ ਸਿੱਖੀ ਕਿਵੇਂ ਵੱਧੇ। ਭਾਈ ਸੁਬੇਗ ਸਿੰਘ ਕਹਿੰਦਾ ਹੈ ਕਿ ਇਕੱਲਾ ਇਹ ਨਹੀਂ। ਇਕ ਤਾਂ ਜਾਗੀਰ ਲਈ ਨਵਾਬੀ ਦਾ ਖ਼ਿਤਾਬ ਦਿੱਤਾ ਜਾਏ। ਦੂਜੀ ਗੱਲ ਸਿੱਖਾਂ ਨੂੰ ਗੁਰਦੁਆਰੇ ਆਉਣ ਦੀ, ਦਰਸ਼ਨ ਇਸ਼ਨਾਨ ਕਰਨ ਦੀ ਖੁੱਲ੍ਹ ਦਿੱਤੀ ਜਾਏ। ਤੀਜੀ ਗੱਲ ਜਿਹੜੇ ਗੁਰੂ ਘਰ ਢਾਅ ਦਿੱਤੇ ਗਏ ਹਨ, ਉਹਨਾਂ ਦੀ ਪਰਤ ਕੇ ਉਸਾਰੀ ਕਰ ਦਿੱਤੀ ਜਾਏ। ਜ਼ਕਰੀਏ ਨੇ ਕਿਹਾ, ਕੋਈ ਗੱਲ ਨਹੀਂ, ਜਿਵੇਂ ਤੂੰ ਕਹਿੰਦਾ ਹੈਂ, ਮੈਨੂੰ ਮਨਜ਼ੂਰ ਹੈ।

ਭਾਈ ਸੁਬੇਗ ਸਿੰਘ ਇਕ ਲੱਖ ਰੁਪਈਏ ਦੀ ਜ਼ਮੀਨ ਤੇ ਨਵਾਬੀ ਦਾ ਖ਼ਿਤਾਬ ਲੈ ਕੇ ਤੇ ਜ਼ਕਰੀਏ ਖ਼ਾਂ ਦੇ ਇਕ ਅਹਿਲਕਾਰ ਨੂੰ ਨਾਲ ਲੈ ਕੇ ਲਾਹੌਰ ਤੋਂ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਗਿਆ। ਜਦੋਂ ਪਹੁੰਚਿਆ ਤਾਂ ਪਹਿਲੀ ਗੱਲ ਕਿ ਕੋਈ ਸਿੱਖ ਉਥੇ ਭਾਂਡੇ ਪਿਆ ਮਾਂਜਦਾ ਹੈ। ਕੋਈ ਸਿੱਖ ਕੱਪੜੇ ਪਿਆ ਧੋਂਦਾ ਹੈ। ਕੋਈ ਸਿੱਖ ਸ਼ਸਤਰਾਂ ਨੂੰ ਧੋਂਦਾ ਪਿਆ ਹੈ। ਕੋਈ ਲੰਗਰ ਵਿਚ ਬੈਠਾ ਸੇਵਾ ਕਰਦਾ ਹੈ। ਕੋਈ ਸਿੱਖਾਂ ਦੇ ਘੋੜਿਆਂ ਦੀ ਲਿੱਦ ਚੁੱਕ ਕੇ ਟੋਕਰਿਆਂ ਨਾਲ ਢੋਈ ਜਾਂਦਾ ਹੈ। ਉਹ ਅਹਿਲਕਾਰ ਕਹਿੰਦਾ ਹੈ ਕਿ ਇਹੀ ਉਹ ਸਿੱਖ ਹਨ ਜਿਨ੍ਹਾਂ ਨੇ ਸਾਡੇ ਨੱਕ ਵਿਚ ਦੱਮ ਕੀਤਾ ਹੋਇਆ ਹੈ। ਸੁਬੇਗ ਸਿੰਘ ਕਹਿੰਦਾ ਹੈ ਕਿ ਹਾਂ, ਇਹ ਉਹੀ ਹਨ। ਉਸ ਵੇਲੇ ਇਕ ਬਜ਼ੁਰਗ ਆਗੂ ਸਨ ਸਾਡੇ ਖ਼ਾਲਸਾ ਪੰਥ ਦੀ ਅਗਵਾਈ ਕਰ ਰਹੇ ਸਰਦਾਰ ਦਰਬਾਰਾ ਸਿੰਘ।

ਸਰਦਾਰ ਸੁਬੇਗ ਸਿੰਘ ਉਹਨਾਂ ਨੂੰ ਮਿਲੇ ਕਿ ਮੈਂ ਨਵਾਬੀ ਲੈ ਕੇ ਆਇਆ ਹਾਂ। ਉਸ ਵੇਲੇ ਚੜ੍ਹਦੀ ਕਲਾ ਦੇ ਨੌਜਵਾਨ ਕਹਿਣ ਲੱਗੇ ਕਿ ਸੁਬੇਗ ਸਿੰਘ ਨੂੰ ਕਹੋ ਕਿ ਪਿਛਾਂਹ ਚਲਾ

ਜਾਏ, ਇਹ ਤਨਖ਼ਾਹੀਆ ਹੈ। ਪੁੱਛਿਆ ਕਿਉਂ ? ਕਹਿਣ ਲੱਗੇ ਕਿ ਸਾਡੇ ਬੰਦ ਬੰਦ ਕੱਟੇ ਜਾ ਰਹੇ ਹਨ, ਸਾਡੇ ਘਰਾਂ ਨੂੰ ਫੂਕਿਆ ਜਾ ਰਿਹਾ ਹੈ ਅਤੇ ਇਹ ਸਰਕਾਰੇ ਦਰਬਾਰੇ ਮਿਲਦਾ ਹੈ। ਪਹਿਲੀ ਗੱਲ ਕਿ ਇਸ ਨੂੰ ਤਨਖ਼ਾਹ ਲਾ ਕੇ ਇਥੇ ਲਿਆਂਦਾ ਜਾਏ। ਉਸ ਨੇ ਬਿਲਕੁਲ ਵੀ ਹਿਚਕਚਾਹਟ ਮਹਿਸੂਸ ਨਹੀਂ ਕੀਤੀ। ਕਿਹਾ ਖ਼ਾਲਸਾ ਪੰਥ ਜੋ ਮਰਜ਼ੀ ਤੁਸੀਂ ਕਹਿ ਲਉ। ਭਾਵੇਂ ਮੈਂ ਸਰਕਾਰੇ ਜਾਂਦਾ ਹਾਂ, ਭਾਵੇਂ ਕਿਸੇ ਸੂਬੇਦਾਰ ਨੂੰ ਮਿਲਦਾ ਹਾਂ, ਪਰ ਅਖ਼ੀਰ 'ਤੇ ਮੈਂ ਪੰਥ ਦਾ ਹਾਂ ਤੇ ਪੰਥ ਦਾ ਹੀ ਰਹਾਂਗਾ। ਉਸ ਵੇਲੇ ਜੋ ਖ਼ਾਲਸੇ ਨੇ ਕਿਹਾ, ਉਸ ਨੇ ਮੰਨਿਆ। ਪਰਤ ਕੇ ਗੱਲ ਚੱਲੀ ਕਿ ਮੈਂ ਲੈ ਕੇ ਆਇਆ ਹਾਂ ਨਵਾਬੀ। ਅੱਗੋਂ ਉੱਤਰ ਮਿਲਿਆ ਕਿ ਅਸੀਂ ਮੰਗੀ ਹੋਈ ਨਵਾਬੀ ਨਹੀਂ ਲੈਣੀ, ਅਸੀਂ ਤਲਵਾਰ ਦੇ ਜ਼ੋਰ ਨਾਲ ਬਾਦਸ਼ਾਹੀ ਲਵਾਂਗੇ। ਸਾਨੂੰ ਗੁਰੂ ਕਹਿ ਕੇ ਗਿਆ ਹੈ।

ਸ: ਰਤਨ ਸਿੰਘ ਭੰਗੂ ਨੇ ਇਕੋ ਗੱਲ ਕਹੀ ਕਿ ਅਸੀਂ ਬਾਦਸ਼ਾਹ ਨੂੰ ਨਹੀਂ ਮੰਨਦੇ, ਅਸੀਂ ਪਾਤਿਸ਼ਾਹ ਨੂੰ ਮੰਨਦੇ ਹਾਂ। ਉਹ ਇਕ ਗੱਲ ਕਹਿ ਕੇ ਗਏ ਸਨ-

*ਇਨ ਗਰੀਬ ਸਿਖਨ ਕੋ ਦੇਊਂ ਪਾਤਿਸ਼ਾਹੀ।*
*ਇਹ ਯਾਦ ਕਰੇਂ ਹਮਰੀ ਗੁਰਿਆਈ॥*

ਉਸ ਸਮੇਂ ਭਾਈ ਸੁਬੇਗ ਸਿੰਘ ਨੂੰ ਕਿਹਾ ਕਿ ਸਾਨੂੰ ਮਿਲੀ ਹੈ ਪਾਤਿਸ਼ਾਹੀ ਤੇ ਤੂੰ ਲੈ ਕੇ ਆਇਆ ਹੈਂ ਨਵਾਬੀ, ਅਸੀਂ ਕਿਸੇ ਕੋਲੋਂ ਨਵਾਬੀ ਨਹੀਂ ਲੈਣੀ। ਭਾਈ ਸੁਬੇਗ ਸਿੰਘ ਨਿੰਮਰਤਾ ਨਾਲ ਕਹਿੰਦੇ ਹਨ ਕਿ ਖ਼ਾਲਸਾ ਜੀ ! ਤੁਸੀਂ ਕਿਸੇ ਕੋਲੋਂ ਕੁਝ ਮੰਗਣ ਨਹੀਂ ਗਏ। ਰਾਜ ਤੁਸੀਂ ਕਰੋ ਪਰ ਇਹ ਤੁਸੀਂ ਸਾਈ ਸਮਝੋ ਲਾਹੌਰ ਦਰਬਾਰ ਦੀ। ਕਹਿਣ ਲੱਗਾ ਤੁਸੀਂ ਇਹ ਸਮਝੋ ਕਿ ਜਿਹੜੀ ਨਵਾਬੀ ਤੁਹਾਨੂੰ ਮਿਲਦੀ ਪਈ ਹੈ ਇਸ ਨਾਲ ਤੁਸੀਂ ਇੰਨੀ ਕੁ ਤਿਆਰੀ ਕਰ ਲਉ ਕਿ ਤੁਸੀਂ ਗੁਰੂ ਘਰ ਬਣਾ ਲਉ, ਤੁਸੀਂ ਖਿਲਰੇ ਹੋਏ ਇਕੱਠੇ ਹੋ ਕੇ ਗੁਰਮਤੇ ਕਰੋ। ਪਿੰਡ-ਪਿੰਡ ਵਿਚ ਸਿੱਖੀ ਜਾਗ੍ਰਿਤ ਕਰ ਦਿਉ। ਜਿੰਨੇ ਦਿਨ ਨਵਾਬੀ ਨਾਲ ਚੱਲਦੀ ਹੈ, ਠੀਕ ਹੈ, ਜੇ ਅੜੇਗਾ ਤਾਂ ਮੱਥੇ ਮਾਰਿਉ।

ਸੰਗਤ ਵਿਚੋਂ ਆਵਾਜ਼ ਆਈ ਕਿ ਹੁਣ ਇਹ ਗੱਲ ਪ੍ਰਵਾਨ ਹੋ ਗਈ ਕਿ ਨਵਾਬੀ ਲਵਾਂਗੇ ਪਰ ਮਸਲਾ ਇਥੇ ਖੜਾ ਹੋਇਆ ਕਿ ਨਵਾਬੀ ਲਏਗਾ ਕੌਣ ? ਸਰਦਾਰ ਦਰਬਾਰਾ ਸਿੰਘ ਨੂੰ ਕਹਿਣ ਲੱਗੇ ਕਿ ਤੁਸੀਂ ਸਾਡੇ ਬਜ਼ੁਰਗ ਹੋ, ਤੁਸੀਂ ਨਵਾਬੀ ਲੈ ਲਉ। ਉਹ ਕਹਿਣ ਲੱਗੇ, ਮੈਂ ਹਾਂ ਬਜ਼ੁਰਗ ਸਿਆਣਾ, ਕੀ ਪਤਾ ਸੁਆਸਾਂ ਦਾ ਕਿਸ ਦਿਨ ਭੋਗ ਪੈ ਜਾਏ, ਮੈਨੂੰ ਨਵਾਬੀ ਨਹੀਂ ਚਾਹੀਦੀ। ਉਥੇ ਉਹ ਨਵਾਬੀ ਪੈਰਾਂ ਵਿਚ ਰੁਲਦਿਆਂ ਦੇਖੀ। ਠੋਕਰ ਖਾਂਦੀ ਦੇਖੀ ਜ਼ਕਰੀਏ ਦੀ ਨਵਾਬੀ। ਅਹਿਲਕਾਰ ਜਿਹੜਾ ਨਾਲ ਆਇਆ ਸੀ ਕਹਿੰਦਾ ਹੈ ਕਿ ਇਹ ਕਿਉਂ ਨਹੀਂ ਨਵਾਬੀ ਲੈਂਦੇ ਪਏ ? ਸੁਬੇਗ ਸਿੰਘ ਕਹਿੰਦਾ ਹੈ ਕਿ ਜਿਸ ਅੰਦਰ ਦੇ ਰਾਜ ਦੇ ਇਹ ਮਾਲਕ ਹਨ, ਇਹ ਤੁਹਾਡੀਆਂ ਨਵਾਬੀਆਂ ਦੇ ਮੁਥਾਜ ਨਹੀਂ। ਅਖ਼ੀਰ ਵਿਚ ਸਰਦਾਰ ਕਪੂਰ ਸਿੰਘ ਪੱਖਾ ਪਏ ਝੱਲਦੇ ਸਨ। ਸੁਬੇਗ ਸਿੰਘ ਕਹਿੰਦਾ ਹੈ ਕਿ ਜੇ ਤੁਸੀਂ ਨਹੀਂ ਲੈਣੀ ਤਾਂ

ਕਪੂਰ ਸਿੰਘ ਨੂੰ ਦੇ ਦਿਉ। ਉਸ ਨੇ ਪੱਖਾ ਝੱਲਦਿਆਂ ਕਿਹਾ ਕਿ ਕੀ ਮੇਰੀ ਸੇਵਾ ਤੁਹਾਨੂੰ ਚੰਗੀ ਨਹੀਂ ਲੱਗਦੀ ? ਮੈਂ ਚੰਗਾ ਨਹੀਂ ਲੱਗਦਾ ਗੁਰੂ ਦਰ 'ਤੇ ਬੈਠਾ ? ਅਖ਼ੀਰ ਵਿਚ ਜਦੋਂ ਸੰਗਤ ਵਿਚੋਂ ਆਵਾਜ਼ ਆਈ ਤਾਂ ਉਥੇ ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਪੰਜ ਸਿੰਘਾਂ ਨੇ ਕਿਹਾ ਕਿ ਨਵਾਬੀ ਕਪੂਰ ਸਿੰਘ ਨੂੰ ਹੀ ਦਿੱਤੀ ਜਾਏ। ਉਸ ਨੇ ਕਿਹਾ ਮਹਾਰਾਜ ! ਮੈਨੂੰ ਜ਼ਕਰੀਏ ਦੀ ਗੱਲ ਪ੍ਰਵਾਨ ਨਹੀਂ ਪਰ ਜੋ ਪੰਥ ਕਹਿੰਦਾ ਹੈ, ਮੈਨੂੰ ਉਹ ਪ੍ਰਵਾਨ ਹੈ। ਉਥੇ ਉਸ ਨੇ ਆਪਣੇ ਵੱਲੋਂ ਸ਼ਰਤ ਰੱਖੀ। ਕਹਿੰਦਾ ਹੈ ਕਿ ਪਹਿਲੀ ਗੱਲ ਇਹ ਹੈ ਕਿ ਅੱਜ ਤੁਸਾਂ ਮੈਨੂੰ ਨਵਾਬ ਬਣਾ ਦਿੱਤਾ ਹੈ ਪਰ ਕੱਲ ਨੂੰ ਮੇਰੇ ਕੋਲੋਂ ਇਹ ਟੋਕਰੀ ਨਾ ਖੋਹ ਲੈਣਾ ਜਿਹੜੀ ਘੋੜਿਆਂ ਦੀ ਲਿੱਦ ਮੈਂ ਸਿਰ 'ਤੇ ਢੋਂਦਾ ਹਾਂ। ਅੱਜ ਨਵਾਬੀ ਦਿੱਤੀ ਹੈ, ਕੱਲ ਨੂੰ ਭਾਂਡੇ ਮਾਂਜਣ ਦੀ ਸੇਵਾ ਨਾ ਖੋਹ ਲੈਣਾ। ਜੇ ਮੇਰੇ ਕੋਲੋਂ ਜੋੜਿਆਂ ਦੀ, ਝਾੜੂ ਦੀ, ਘੋੜਿਆਂ ਦੀ ਸੇਵਾ ਨਹੀਂ ਖੋਹਣੀ ਤਾਂ ਸਾਧ ਸੰਗਤ, ਮੈਨੂੰ ਪ੍ਰਵਾਨ ਹੈ। ਮੈਂ ਤੁਹਾਡੇ ਚਰਨਾਂ ਦਾ ਸੇਵਕ ਹਾਂ। ਜਿਸ ਦਿਨ ਉਸ ਨੇ ਤਿੜਕ-ਪਿੜਕ ਕੀਤੀ, ਮੈਂ ਨਵਾਬੀ ਚੁੱਕ ਕੇ ਉਸ ਦੇ ਮੱਥੇ ਵੀ ਮਾਰ ਦੇਣੀ ਹੈ।

ਜਦੋਂ ਕਪੂਰ ਸਿੰਘ ਨੂੰ ਨਵਾਬੀ ਦੀ ਪੱਗ ਬੰਨ੍ਹਣ ਲੱਗੇ ਤਾਂ ਉਸ ਗੁਰਮੁਖ ਨੇ ਇਕ ਗੱਲ ਕਹੀ। ਕਹਿੰਦਾ ਹੈ, ਪੱਗ ਬੰਨ੍ਹਣ ਤੋਂ ਪਹਿਲਾਂ ਪੰਜਾਂ ਸਿੰਘਾਂ ਦੇ ਚਰਨਾਂ ਨਾਲ ਇਹ ਛੂਹਾ ਦਿਉ। ਚਰਨਾਂ ਨੂੰ ਲਾ ਕੇ ਸਰਦਾਰ ਕਪੂਰ ਸਿੰਘ ਦੇ ਸੀਸ 'ਤੇ ਨਵਾਬੀ ਦੀ ਦਸਤਾਰ ਸਜਾਈ ਗਈ।

ਦੋ ਦਲ ਬਣੇ। ਇਕ ਬੁੱਢਾ ਦਲ ਤੇ ਇਕ ਤਰਨਾ ਦਲ। ਤਰਨੇ ਦਲ ਵਿਚ 40 ਸਾਲ ਤੋਂ ਥੱਲੇ ਉਮਰ ਦੇ ਸਨ। ਤਰਨਾ ਦਲ ਦਾ ਕੰਮ ਸੀ ਦੁਸ਼ਮਣ ਨਾਲ ਟੱਕਰ ਲੈਣੀ। ਬੁੱਢਾ ਦਲ ਦਾ ਕੰਮ ਸੀ ਅੰਮ੍ਰਿਤ ਸੰਚਾਰ ਕਰਨੇ ਤੇ ਗੁਰਦੁਆਰਿਆਂ ਦੀ ਸੇਵਾ ਕਰਾਣੀ।

ਸਰਦਾਰ ਸੁਬੇਗ ਸਿੰਘ ਵਾਪਿਸ ਲਾਹੌਰ ਗਏ। ਜ਼ਕਰੀਆ ਬੜਾ ਪ੍ਰਸੰਨ ਹੋਇਆ। ਉਸ ਨੇ ਸੁਬੇਗ ਸਿੰਘ ਨੂੰ ਬੜਾ ਆਦਰ ਸਤਿਕਾਰ ਦਿੱਤਾ। ਕੁਝ ਸਮਾਂ ਸਿੱਖਾਂ ਦੀ ਹਕੂਮਤ ਨਾਲ ਬਣ ਕੇ ਰਹੀ। ਆਪਣੇ ਗੁਰੂ ਘਰਾਂ ਦੀ ਸੇਵਾ-ਸੰਭਾਲ ਕੀਤੀ। ਸੰਗਤਾਂ ਨੇ ਇਸ਼ਨਾਨ ਕੀਤੇ। ਜਾਗੀਰ ਸਾਂਭੀ। ਜ਼ਕਰੀਏ ਦੀ ਮੌਤ ਹੋ ਗਈ। ਇਸ ਦਾ ਪੁੱਤਰ ਯਈਆ ਖ਼ਾਂ ਆ ਕੇ ਪੰਜਾਬ ਦਾ ਗਵਰਨਰ ਬਣਿਆ। ਸਰਦਾਰ ਸੁਬੇਗ ਸਿੰਘ ਦਾ ਪੁੱਤਰ ਸੀ ਸ਼ਹਿਬਾਜ਼ ਸਿੰਘ। ਜਦੋਂ ਕਿਤੇ ਸ਼ਹਿਬਾਜ਼ ਸਿੰਘ ਲੰਘਦਾ ਸੀ ਤਾਂ ਦੇਖਣ ਵਾਲੇ ਉਸ ਨੂੰ ਦੇਖਦੇ ਰਹਿ ਜਾਂਦੇ ਸਨ। ਇੰਨਾ ਸੋਹਣਾ ਤੇ ਲਿਆਕਤ ਇੰਨੀ ਸੀ। ਸੁਬੇਗ ਸਿੰਘ ਕੋਲੋਂ ਕੋਤਵਾਲੀ ਖੋਹ ਲਈ ਗਈ। ਇਹਨਾਂ ਪਰਤ ਕੇ ਆਪਣੀ ਠੇਕੇਦਾਰੀ ਸ਼ੁਰੂ ਕਰ ਦਿੱਤੀ। ਉਸ ਸਮੇਂ ਸ਼ਹਿਬਾਜ਼ ਸਿੰਘ ਇਕ ਕਾਜ਼ੀ ਕੋਲੋਂ ਤਾਲੀਮ ਲੈਣ ਜਾਂਦੇ ਸਨ। ਕਾਜ਼ੀ ਨੇ ਸਵਾਲ ਕੀਤੇ। ਆਪਸ ਵਿਚ ਵਾਰਤਾਲਾਪ ਹੋਈ। ਉਸ ਨੇ ਗੱਲਾਂ ਕਹੀਆਂ ਕਿ ਇਸਲਾਮ ਇਸ ਪੱਖੋਂ ਚੰਗਾ ਹੈ, ਇਸ ਪੱਖੋਂ ਚੰਗਾ ਹੈ। 18 ਸਾਲ ਦੀ ਉਮਰ ਵਿਚ ਭਾਈ ਸ਼ਹਿਬਾਜ਼ ਸਿੰਘ ਇੰਨੇ ਵਿਦਵਾਨ ਸਨ ਕਿ ਉਸ ਦੀ ਹਰ ਗੱਲ ਨੂੰ ਉਹਨਾਂ ਤਰਕ ਨਾਲ ਖੰਡਨ ਕਰ ਦਿੱਤਾ ਤੇ ਕਿਹਾ ਕਿ ਮੈਂ ਸਿੱਖ ਹਾਂ ਤੇ ਸਿੱਖ ਰਹਾਂਗਾ।

ਕਾਜ਼ੀ ਨੇ ਇਹ ਗੱਲ ਯਈਆ ਖ਼ਾਂ ਕੋਲ ਜਾ ਕੇ ਕਹੀ। ਕਹਿੰਦਾ ਹੈ ਕਿ ਜਿਸ ਸੁਬੇਗ

ਸਿੰਘ ਨੂੰ ਤੁਸੀਂ ਇੰਨਾ ਮਾਣ ਦਿੰਦੇ ਹੋ, ਉਸ ਦੇ ਪੁੱਤਰ ਨੇ ਘੋਰ ਪਾਪ ਕੀਤਾ ਹੈ। ਕਹਿਣ ਲੱਗਾ ਕਿ ਇਸ ਨੌਜਵਾਨ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਸਬੰਧੀ ਤੇ ਬੀਬੀ ਫ਼ਾਤਮਾ ਦੇ ਸਬੰਧੀ ਬੜੇ ਭੈੜੇ ਸ਼ਬਦ ਕਹੇ ਹਨ। ਇਸ ਲਈ ਜਲਦੀ ਤੋਂ ਜਲਦੀ ਇਹਨਾਂ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਉਥੇ ਫਿਰ ਇਹਨਾਂ ਦੀ ਆਪਸੀ ਗੱਲਬਾਤ ਹੋਈ। ਯਹੀਆ ਖ਼ਾਂ ਨੇ ਕਿਹਾ ਕਿ ਇਸਲਾਮ ਨੂੰ ਕਬੂਲ ਕਰ ਲੈ, ਤੈਨੂੰ ਬਖ਼ਸ਼ ਦਿੱਤਾ ਜਾਏਗਾ। ਸ਼ਹਿਬਾਜ਼ ਸਿੰਘ ਨੇ ਉਥੇ ਤਰਕ ਨਾਲ ਉਸ ਦੀ ਹਰ ਗੱਲ ਨੂੰ ਖੰਡਨ ਕੀਤਾ ਤਾਂ ਕਹਿੰਦੇ ਹਨ ਕਿ ਦੋਨਾਂ ਪਿਉ ਪੁੱਤਰਾਂ ਨੂੰ ਫੜ ਕੇ ਕੈਦਖ਼ਾਨੇ ਵਿਚ ਸੁੱਟਿਆ ਗਿਆ। ਪਿਉ ਪੁੱਤਰ ਦੋਨਾਂ ਨੂੰ ਵੱਖ ਰੱਖਿਆ ਗਿਆ। ਪਹਿਲਾਂ ਪੁੱਤਰ ਕੋਲ ਗਏ ਤੇ ਉਸ ਨੂੰ ਕਹਿੰਦੇ ਹਨ ਕਿ ਦੇਖ ਤੇਰੀ ਅਜੇ ਜ਼ਿੰਦਗੀ ਕਾਫ਼ੀ ਪਈ ਹੈ। ਤੂੰ ਖਾਣਾ ਪੀਣਾ ਹੰਢਾਉਣਾ ਹੈ। ਇਸਲਾਮ ਨੂੰ ਕਬੂਲ ਕਰ ਲੈ ਤੇ ਤੈਨੂੰ ਹਰ ਤਰ੍ਹਾਂ ਦੀ ਸਹੂਲਤ ਦਿੱਤੀ ਜਾਏਗੀ। ਸ਼ਹਿਬਾਜ਼ ਸਿੰਘ ਕਹਿੰਦਾ ਹੈ ਕਿ ਜੇ ਸਿੱਖ ਖੋਪੜੀ ਲੁਹਾ ਕੇ ਸਿਦਕ ਪਾਲ ਸਕਦਾ ਹੈ, ਜੇ ਬੰਦ ਬੰਦ ਕਟਾ ਕੇ ਵੀ ਸਿਦਕ ਪਾਲ ਸਕਦਾ ਹੈ ਤਾਂ ਮੈਨੂੰ ਕੋਈ ਭੈਅ ਨਹੀਂ। ਮੈਂ ਮੌਤ ਨੂੰ ਪ੍ਰਵਾਨ ਕਰਾਂਗਾ, ਪਰ ਆਪਣੇ ਸਿਦਕ ਤੋਂ ਕਦੀ ਡੋਲਾਂਗਾ ਨਹੀਂ।

ਇਸ ਤੋਂ ਬਾਅਦ ਭਾਈ ਸੁਬੇਗ ਸਿੰਘ ਕੋਲ ਗਏ। ਜਾ ਕੇ ਕਹਿਣ ਲੱਗੇ ਕਿ ਤੇਰਾ ਪੁੱਤਰ ਮੰਨ ਗਿਆ ਹੈ। ਦੇਖ ਤੇਰਾ ਪੁੱਤਰ ਬੱਚ ਗਿਆ ਹੈ ਤੇ ਤੂੰ ਵੀ ਇਸਲਾਮ ਨੂੰ ਕਬੂਲ ਕਰ ਲੈ। ਤੂੰ ਤਾਂ ਬੜਾ ਸਿਆਣਾ ਹੈਂ, ਕੋਈ ਅਗਿਆਨੀ ਥੋੜ੍ਹਾ ਹੈਂ। ਭਾਈ ਸਾਹਿਬ ਕਹਿਣ ਲੱਗੇ ਕਿ ਵਿਦਵਤਾ ਇਸ ਕਰਕੇ ਸੀ ਕਿ ਆਪਣੇ ਧਰਮ ਵਿਚ ਮੈਂ ਪ੍ਰਪੱਕ ਰਹਾਂ। ਜਦੋਂ ਨਹੀਂ ਮੰਨੇ ਫਿਰ ਦੋਨਾਂ ਬਾਪ ਤੇ ਬੇਟੇ ਲਈ ਚਰਖੜੀਆਂ ਤਿਆਰ ਕੀਤੀਆਂ ਗਈਆਂ। ਚਰਖੜੀ ਉੱਪਰ ਬੰਦੇ ਦੇ ਅੱਧੇ ਸਰੀਰ ਨੂੰ ਬੰਨ੍ਹਿਆ ਜਾਂਦਾ ਹੈ। ਜਿਵੇਂ ਮੰਨ ਲਉ ਸਿਰ ਬੰਨ੍ਹ ਲਿਆ। ਚਰਖੜੀ ਉੱਪਰ ਲੱਤਾਂ ਬੰਨ੍ਹ ਲਈਆਂ। ਛਾਤੀ ਤੋਂ ਰੱਸਾ ਪਾ ਕੇ ਬੰਨ੍ਹਿਆ। ਬਾਹਾਂ ਵੀ ਖੁੱਲ੍ਹੀਆਂ ਰਹਿਣ ਦਿੱਤੀਆਂ ਤੇ ਲੱਕ ਤੋਂ ਥੱਲੇ ਧੜ ਵੀ ਖੁੱਲ੍ਹਾ ਰਹਿਣ ਦਿੱਤਾ। ਜਦੋਂ ਚਰਖੜੀ ਨੂੰ ਘੁਮਾਉਂਦੇ ਸਨ ਤਾਂ ਜਿਹੜੇ ਅੰਗ ਬੰਨ੍ਹੇ ਨਹੀਂ ਸਨ, ਉਹਨਾਂ ਨੇ ਇਕੋ ਦੱਮ ਉਲਰ ਕੇ ਪਟੱਕ ਕੇ ਜ਼ਮੀਨ 'ਤੇ ਵੱਜਣਾ। ਉਸ ਦੇ ਨਾਲ ਚੋਟ ਬੜੀ ਲੱਗਦੀ ਸੀ। ਕਈ ਵਾਰੀ ਉਹ ਅੰਗ ਟੁੱਟਣੇ।

ਇਹਨਾਂ ਨੇ ਇਕ ਹੋਰ ਤਰੀਕਾ ਅਖ਼ਤਿਆਰ ਕੀਤਾ। ਇਕ ਪਾਸੇ ਸੀ ਉਹ ਚਰਖੜੀ ਜਿਸ ਉੱਪਰ ਦੰਦੇ ਕੋਈ ਨਹੀਂ ਸਨ। ਇਕ ਚਰਖੜੀ 'ਤੇ ਬੰਨ੍ਹਣਾ ਤੇ ਦੂਜੀ ਨਾਲ ਹੀ ਬਿਲਕੁਲ ਫਿੱਟ ਕੀਤੀ ਸੀ, ਜਿਸ ਦੇ ਵਿਚ ਤੇਜ਼ ਧਾਰੀ ਵਾਲੀਆਂ ਛੁਰੀਆਂ ਸਨ। ਚਰਖੜੀ ਦੇ ਉੱਪਰ ਸਿੰਘ ਬੱਝਾ ਹੋਣਾ ਤੇ ਇਕੋ ਦੱਮ ਜਦੋਂ ਛੁਰੀ ਵਾਲੀ ਚਰਖੜੀ ਨਾਲ ਟੱਚ ਕਰਨਾ ਤੇ ਛੁਰੀਆਂ ਵੱਜ-ਵੱਜ ਕੇ ਸਿੱਖ ਦੇ ਮਾਸ ਨੂੰ ਤੂੰਬਾਂ-ਤੂੰਬਾਂ ਕਰ ਦਿੰਦੀਆਂ ਸਨ। ਕਹਿਣ ਲੱਗੇ ਜਾਂ ਇਸਲਾਮ ਕਬੂਲ ਕਰੋ ਤੇ ਜਾਂ ਫਿਰ ਚਰਖੜੀਆਂ ਉੱਪਰ ਚੜ੍ਹਨਾ ਪਵੇਗਾ।

ਅੱਜ ਸਿਦਕ ਵਾਲਾ ਬੰਦਾ ਭਾਈ ਸੁਬੇਗ ਸਿੰਘ ਚਰਖੜੀ ਸਾਹਮਣੇ ਖਲੋਤੀ ਹੈ ਤੇ ਉਸ ਨੇ ਉਥੇ ਸ਼ਬਦ ਵਰਤੇ ਹਨ— ਧੰਨ ਹੈ ਇਹ ਚਰਖੜੀ ਜਿਸ ਦੇ ਨਾਲ ਸਾਡਾ ਸਿਦਕ ਨਿੱਭਣਾ

ਹੈ। ਉਹ ਕਹਿਣ ਲੱਗੇ ਕਿ ਤੂੰ ਇੰਨਾ ਵਿਦਵਾਨ ਹੈਂ, ਘੱਟੋ ਘੱਟ ਆਪਣੇ ਪੁੱਤਰ ਨੂੰ ਤਾਂ ਬਚਾਅ ਲੈ। ਉਥੇ ਬੜੇ ਭਾਵ-ਪੂਰਤ ਸ਼ਬਦ ਭਾਈ ਸੁਬੇਗ ਸਿੰਘ ਨੇ ਕਹੇ। ਕਹਿਣ ਲੱਗੇ ਕਿ ਜੇਕਰ ਮੈਂ ਆਪਣੇ ਪੁੱਤਰ ਨੂੰ ਬਚਾਅ ਲਵਾਂ ਤਾਂ ਫਿਰ ਮੈਨੂੰ ਬਖ਼ਸ਼ ਦਿਉਗੇ ? ਕਹਿੰਦੇ ਹਨ, ਕਿਉਂ ਨਹੀਂ। ਤੈਨੂੰ ਪੱਦਵੀ ਵੀ ਦੇਵਾਂਗੇ। ਉੱਚੇ ਰੁਤਬੇ 'ਤੇ ਤੇਰੇ ਵਰਗੇ ਚਾਹੀਦੇ ਹਨ। ਭਾਈ ਸੁਬੇਗ ਸਿੰਘ ਕਹਿਣ ਲੱਗੇ ਕਿ ਉੱਚਾ ਰੁਤਬਾ ਵੀ ਮਿਲ ਜਾਏ, ਪੁੱਤਰ ਵੀ ਬੱਚ ਜਾਏ, ਫਿਰ ਮੈਨੂੰ ਇਕ ਗੱਲ ਲਿਖ ਕੇ ਦਿਉ ਕਿ ਪਰਤ ਕੇ ਮੈਨੂੰ ਕਦੀ ਮੌਤ ਨਹੀਂ ਆਉਣੀ। ਕਹਿਣ ਲੱਗੇ ਕਿ ਮੌਤ ਤਾਂ ਹਰ ਇਕ ਨੂੰ ਆਉਣੀ ਹੈ। ਕਹਿੰਦਾ ਹੈ ਕਿ ਮੈਂ ਆਪਣੇ ਪੁੱਤਰ ਦੀ ਖ਼ਾਤਰ ਇਸਲਾਮ ਨੂੰ ਕਬੂਲ ਕਰਾਂਗਾ, ਆਪਣੇ ਮਜ਼ਬ ਤੋਂ ਡਿੱਗਾਂਗਾ, ਪਰੰਤੂ ਜਦੋਂ ਮੈਂ ਮਰ ਕੇ ਆਪਣੇ ਪੁੱਤਰ ਨੂੰ ਲੈ ਕੇ ਰੱਬ ਦੇ ਘਰ ਨੂੰ ਤੁਰਾਂਗਾ ਤੇ ਕਿਤੇ ਦੂਰ ਮੇਰੇ ਕਲਗੀ ਵਾਲੇ ਦੀ ਆਵਾਜ਼ ਮੇਰੇ ਕੰਨਾਂ ਵਿਚ ਪਵੇਗੀ। ਉਹ ਆਵਾਜ਼ ਹੋਵੇਗੀ—ਸੁਬੇਗ ਸਿੰਘ ! ਤੈਨੂੰ ਤਾਂ ਰੱਬ ਨੇ ਇਕ ਪੁੱਤਰ ਦਿੱਤਾ, ਉਮਰ ਵੀ 18 ਸਾਲ ਦੀ ਸੀ, ਪਰ ਤੈਨੂੰ ਸਰਹੰਦ ਦੀਆਂ ਨੀਹਾਂ ਨਾ ਦਿੱਸੀਆਂ। ਮੈਂ ਕਿਹੜੇ ਮੂੰਹ ਨਾਲ ਕਲਗੀ ਵਾਲੇ ਦੇ ਸਾਹਮਣੇ ਜਾਵਾਂਗਾ।

ਉਤਰ ਸੁਣ ਕੇ ਯਹੀਆ ਖ਼ਾਂ ਨੇ ਕਿਹਾ ਕਿ ਇਹਨਾਂ ਨੂੰ ਚਰਖੜੀਆਂ 'ਤੇ ਚਾੜ੍ਹੋ। ਪਹਿਲਾਂ ਪੁੱਤਰ ਨੂੰ ਚਾੜ੍ਹਿਆ ਗਿਆ। ਇਹ ਇਸ ਲਈ ਸੀ ਕਿ ਪਿਉ ਦੇਖ ਕੇ ਕੰਬੇਗਾ। ਉਸ ਵੇਲੇ ਦੋ ਸ਼ਬਦ ਸਨ। ਇਕ ਵਾਹਿਗੁਰੂ ਤੇ ਦੂਜਾ ਅਕਾਲ। ਇਕ ਚਰਖੜੀ 'ਤੇ ਬੰਨ੍ਹਿਆ। ਦੂਜਿਆਂ ਨਾਲ ਤਿੱਖੀਆਂ ਛੁਰੀਆਂ ਹਨ। ਬਰਾਬਰ ਕਰਕੇ ਜਦੋਂ ਚਰਖੜੀ ਘੁਮਾਈ ਤਾਂ ਕਹਿੰਦੇ ਹਨ, ਉਸੇ ਵੇਲੇ ਇਕੋ ਦੱਮ ਤਿੱਖੀਆਂ ਛੁਰੀਆਂ 18 ਸਾਲਾਂ ਦੇ ਸ਼ਹਿਬਾਜ਼ ਦੇ ਸਰੀਰ ਵਿਚ ਧੱਸੀਆਂ। ਇਸ ਤਰ੍ਹਾਂ ਸਰੀਰ ਦੇ ਤੂੰਬੇ-ਤੂੰਬੇ ਕਰ ਦਿੱਤੇ ਜਿਵੇਂ ਕਿਸੇ ਨੇ ਰੂੰ ਦੇ ਤੂੰਬੇ ਕੀਤੇ ਹੋਣ। ਚਰਖੜੀ ਵਿਚੋਂ ਗੁਰੂ-ਗੁਰੂ ਦੀ ਆਵਾਜ਼ ਆਉਂਦੀ ਰਹੀ। ਆਂਸੂਆਂ ਨਾਲ ਲੋਕਾਂ ਦੇ ਕੱਪੜੇ ਭਿੱਜ ਗਏ। ਭਾਈ ਸੁਬੇਗ ਸਿੰਘ ਨੇ ਹੱਥ ਜੋੜੇ। ਹੇ ਮੇਰੇ ਵਾਹਿਗੁਰੂ ! ਤੇਰਾ ਕੋਟਾਨ ਕੋਟ ਸ਼ੁਕਰ ਹੈ, ਮੇਰੇ ਬੱਚੇ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿੱਭ ਗਈ।

ਇਸ ਤੋਂ ਬਾਅਦ ਭਾਈ ਸੁਬੇਗ ਸਿੰਘ ਨੂੰ ਚਰਖੜੀ ਉੱਪਰ ਚਾੜ੍ਹਿਆ ਗਿਆ। ਉਸ ਨੂੰ ਵੀ ਪੁੱਤਰ ਦੀ ਤਰ੍ਹਾਂ ਤੂੰਬੇ-ਤੂੰਬੇ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਦੀ ਰਸਨਾ ਵਿਚੋਂ ਵੀ ਗੁਰੂ-ਗੁਰੂ ਦੀ ਆਵਾਜ਼ ਆਉਂਦੀ ਪਈ ਸੀ। ਦੋਨਾਂ ਪਿਉ ਤੇ ਪੁੱਤਰਾਂ ਨੂੰ ਚਰਖੜੀ 'ਤੇ ਚਾੜ੍ਹਿਆ।

ਖ਼ਾਲਸੇ ਨੂੰ ਜੰਗਲ ਵਿਚ ਪਤਾ ਲੱਗਾ ਕਿ ਸੁਬੇਗ ਸਿੰਘ ਤੇ ਸ਼ਹਿਬਾਜ਼ ਸਿੰਘ ਦੋਨੋਂ ਪਿਉ ਪੁੱਤਰ ਚਰਖੜੀ 'ਤੇ ਚਾੜ੍ਹੇ ਹਨ। ਇਹ ਸੁਣ ਕੇ ਇੰਨੇ ਬੀਰ ਰੱਸ ਵਿਚ ਆਏ ਕਿ ਲਾਹੌਰ 'ਤੇ ਹਮਲਾ ਕੀਤਾ। ਉਸ ਵੇਲੇ ਸਭ ਨੇ ਅਰਦਾਸ ਕੀਤੀ ਕਿ ਸੁਬੇਗ ਸਿੰਘ ਦੀ ਸਿੱਖੀ ਰਹਿ ਗਈ, ਸ਼ਹਿਬਾਜ਼ ਸਿੰਘ ਦਾ ਸਿਦਕ ਰਹਿ ਗਿਆ। ਸਾਰੇ ਸਿੱਖ ਜਗਤ ਨੇ ਦੋਨੋਂ ਪਿਉ ਪੁੱਤਰਾਂ ਨੂੰ ਅਰਦਾਸ ਵਿਚ ਸਦਾ ਲਈ ਸ਼ਾਮਿਲ ਕਰ ਲਿਆ।

ਇਹ ਸਨ ਭਾਈ ਸੁਬੇਗ ਸਿੰਘ ਤੇ ਭਾਈ ਸ਼ਹਿਬਾਜ਼ ਸਿੰਘ, ਜਿਨ੍ਹਾਂ ਨੂੰ ਚਰਖੜੀਆਂ 'ਤੇ ਚਾੜ੍ਹਿਆ ਗਿਆ ਪਰ ਉਹ ਸਿਦਕ ਤੋਂ ਡੋਲੇ ਨਹੀਂ। ਗੁਰਮੁਖੋ ! ਆਉ ਆਪਣੇ ਬੱਚਿਆਂ ਨੂੰ ਵੀ ਸਿੱਖੀ ਦੀ ਦਾਤ ਗੁਰੂ ਤੋਂ ਦੁਆਈਏ। ਹਿਰਦੇ ਵਿਚ ਕਿਤੇ ਭਾਈ ਸ਼ਹਿਬਾਜ਼ ਸਿੰਘ ਵਰਗੀ ਦ੍ਰਿੜ੍ਹਤਾ ਆ ਜਾਏ। ਕਦੀ ਭਾਈ ਸੁਬੇਗ ਸਿੰਘ ਵਰਗਾ ਸਿਦਕ ਆ ਜਾਏ। ਦੁਨੀਆਂ ਦਾ ਸਾਜ਼ੋ ਸਾਮਾਨ ਸਦਾ ਨਹੀਂ ਰਹਿਣਾ ਤੇ ਜਿਹੜੀ ਚਮੜੀ ਦੀ ਨੁਮਾਇਸ਼ ਅਸੀਂ ਥਾਂ-ਥਾਂ 'ਤੇ ਕਰਦੇ ਹਾਂ, ਇਸ ਚਮੜੀ ਨੇ ਵੀ ਇਕ ਦਿਨ ਗ਼ਰਕ ਹੋ ਜਾਣਾ ਹੈ। ਕਈ ਲੋਕ ਸਿਦਕ ਨਾਲ ਚੰਮ ਦਾ ਤੂੰਬਾ-ਤੂੰਬਾ ਕਰਵਾ ਜਾਂਦੇ ਹਨ। ਅਜਿਹੇ ਲੋਕਾਂ ਨੂੰ ਰੋਜ਼ ਕਹਿੰਦੇ ਹਨ-

*ਚਰਖੀਆਂ 'ਤੇ ਚੜ੍ਹੇ ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !*

ਧੰਨ ਗੁਰੂ ਗ੍ਰੰਥ ਸਾਹਿਬ ਮੇਹਰ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਆਰਿਆਂ ਨਾਲ ਚਿਰਾਏ ਗਏ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਇਸ ਤੋਂ ਅੱਗੇ ਅਸੀਂ ਅਰਦਾਸ ਦੇ ਸ਼ਬਦ ਪੜਦੇ ਹਾਂ-

*ਆਰਿਆਂ ਨਾਲ ਚਿਰਾਏ ਗਏ।*

ਕਈ ਥਾਵਾਂ 'ਤੇ ਸ਼ਬਦ ਆਇਆ ਹੈ — ਆਰਿਆਂ ਨਾਲ ਚੀਰੇ ਗਏ ਤੇ ਕਈ ਥਾਵਾਂ 'ਤੇ ਸ਼ਬਦ ਆਇਆ ਹੈ, ਆਰਿਆਂ ਨਾਲ ਚਿਰਾਏ ਗਏ। ਜਿਹੜੇ ਆਰਿਆਂ ਨਾਲ ਚਿਰਾਏ ਗਏ, ਉਹਨਾਂ ਦੀ ਅਗਵਾਈ ਕਰਦੇ ਹਨ ਭਾਈ ਸਾਹਿਬ ਭਾਈ ਮਤੀ ਦਾਸ ਜੀ।

ਰਤਨ ਸਿੰਘ ਭੰਗੂ ਕਹਿੰਦੇ ਹਨ ਕਿ ਉਸ ਵੇਲੇ 18 ਤਰੀਕੇ ਸਨ ਕਿਸੇ ਬੰਦੇ ਨੂੰ ਕੋਹ ਕੇ ਮਾਰਨ ਦੇ। 18 ਦੇ 18 ਜਿਹੜੇ ਤਰੀਕੇ ਸਨ, ਉਹ ਸਿੱਖਾਂ.ਦੇ ਉੱਪਰ ਸਾਰੇ ਵਰਤੇ ਗਏ ਸਨ। ਉਹ ਤਰੀਕੇ ਸਨ — ਕਿਸੇ ਦੀ ਖੱਲ ਲਾਹ ਦੇਣੀ, ਕਿਸੇ ਦਾ ਸਿਰ ਮੁਗਲੀ ਨਾਲ ਕੁੱਟ ਦੇਣਾ। ਕਿਸੇ ਨੂੰ ਪਾਣੀ ਵਿਚ ਡੋਬ ਕੇ ਮਾਰਨਾ। ਕਿਸੇ ਨੂੰ ਹਾਥੀ ਪਿੱਛੇ ਬੰਨਣਾ। ਕਿਸੇ ਨੂੰ ਫਾਂਸੀ ਚਾੜ੍ਹ ਦੇਣਾ। ਕਿਸੇ ਦੀਆਂ ਅੱਖਾਂ ਕੱਢ ਦੇਣੀਆਂ।

ਉਹਨਾਂ ਸਿੰਘਾਂ ਦੀ ਸ਼ਹਾਦਤ ਤੋਂ ਪਹਿਲਾਂ ਜੋ ਦਿੱਲੀ ਦੇ ਚੌਕ ਵਿਚ ਹੋਇਆ ਹੈ, ਉਥੇ ਉਹਨਾਂ ਨੇ ਤਿੰਨ ਤਰੀਕੇ ਅਖ਼ਤਿਆਰ ਕੀਤੇ ਸਨ। ਉਹਨਾਂ ਵਿਚੋਂ ਸਭ ਤੋਂ ਪਹਿਲੇ ਸ਼ਹੀਦ ਹਨ ਭਾਈ ਸਾਹਿਬ ਭਾਈ ਮਤੀ ਦਾਸ ਜੀ। ਉਸ ਤੋਂ ਬਾਅਦ ਸ਼ਹੀਦ ਹਨ ਭਾਈ ਸਾਹਿਬ ਭਾਈ ਦਇਆਲਾ ਜੀ ਤੇ ਤੀਸਰੇ ਸ਼ਹੀਦ ਹਨ ਗੁਰੂ ਦੇ ਲਾਲ ਭਾਈ ਸਾਹਿਬ ਭਾਈ ਸਤੀ ਦਾਸ ਜੀ।

ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਅਨਿੰਨ ਸਿੱਖ ਹਨ ਭਾਈ ਸਾਹਿਬ ਭਾਈ ਮਤੀ ਦਾਸ ਜੀ। ਇਹਨਾਂ ਦੇ ਸਬੰਧੀ ਵੱਖ-ਵੱਖ ਵਿਦਵਾਨਾਂ ਦੇ ਵੱਖ-ਵੱਖ ਵਿਚਾਰ ਹਨ। ਕੁਝ ਗੁਰਮੁਖ ਇਹ ਕਹਿੰਦੇ ਹਨ ਕਿ ਭਾਈ ਸਾਹਿਬ ਭਾਈ ਮਤੀ ਦਾਸ ਜੀ ਚਾਰ ਭਰਾ ਸਨ।

ਗੁਰੂ ਰਾਮਦਾਸ ਜੀ ਦੇ ਵੇਲੇ ਕੁਝ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਇਹਨਾਂ

ਗੁਰਸਿੱਖੀ ਨੂੰ ਧਾਰਨ ਕੀਤਾ। ਪਰ ਕਈਆਂ ਦਾ ਵਿਚਾਰ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਪਿਆਰੇ ਸਿੱਖ ਹੋਏ ਹਨ ਭਾਈ ਸਾਹਿਬ ਭਾਈ ਪਰਾਗਾ ਜੀ। ਇਹ ਭਾਈ ਸਾਹਿਬ ਭਾਈ ਮਤੀ ਦਾਸ ਜੀ ਦੇ ਪੜਦਾਦਾ ਜੀ ਸਨ। ਦਾਦਾ ਜੀ ਦਾ ਨਾਮ ਭਾਈ ਦਵਾਰਕਾ ਦਾਸ ਹੈ। ਪਿਤਾ ਦਾ ਨਾਮ ਭਾਈ ਹੀਰਾ ਨੰਦ ਹੈ। ਇਹ ਪਰਿਵਾਰ ਗੁਰੂ ਰਾਮਦਾਸ ਜੀ ਦੇ ਵੇਲੇ ਤੋਂ ਸਿੱਖੀ ਦੇ ਦਾਇਰੇ ਵਿਚ ਆਇਆ। ਗੁਰੂ ਘਰ ਵਿਚ ਇਹਨਾਂ ਦਾ ਅਦਬ ਸਤਿਕਾਰ ਬਣਿਆ ਰਿਹਾ। ਭਾਈ ਮਤੀ ਦਾਸ ਜੀ ਲਈ ਗੁਰੂ ਤੇਗ਼ ਬਹਾਦਰ ਜੀ ਨੇ ਸ਼ਬਦ ਵੀ ਵਰਤੇ ਕਿ ਇਹ ਤਾਂ ਭਾਈ ਦੀ ਤਰ੍ਹਾਂ ਹੈ। ਮੇਰਾ ਸਹਾਇਕ ਹੈ। ਇਹ ਮੇਰਾ ਮਿੱਤਰ ਹੈ।

ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਦੋਂ ਦਿੱਲੀ ਗਏ ਸਨ ਆਨੰਦਪੁਰ ਸਾਹਿਬ ਦੀ ਧਰਤੀ ਤੋਂ ਤਾਂ ਇਥੇ ਤਿੰਨੇ ਗੁਰਸਿੱਖ ਹਜ਼ੂਰ ਦੇ ਸਾਹਮਣੇ ਸ਼ਹੀਦ ਕੀਤੇ ਗਏ। ਭਗਤਾਂ ਦੇ ਸ਼ਬਦ ਅਸੀਂ ਪੜ੍ਹਦੇ ਹਾਂ। ਰਵਿਦਾਸ ਜੀ ਦਾ ਇਕ ਬਚਨ ਆਉਂਦਾ ਹੈ-

*ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥*

(ਅੰਗ ੩੪੫)

ਮੇਰੀ ਸੰਗਤ ਮਾੜਿਆਂ ਨਾਲ ਹੈ। ਮੈਨੂੰ ਬਸ ਇਕੋ ਹੀ ਸੋਚ ਖਾਈ ਜਾਂਦੀ ਹੈ ਕਿ ਜਿਨ੍ਹਾਂ ਮਾੜਿਆਂ ਦੀ ਸੰਗਤ ਮੈਂ ਪਿਆ ਕਰਦਾ ਹਾਂ, ਉਹਨਾਂ ਦੀ ਸੰਗਤ ਮੈਨੂੰ ਕਰਨੀ ਨਹੀਂ ਚਾਹੀਦੀ। ਮਹਾਰਾਜ ! ਉਹ ਮਾੜੇ ਕਿਹੜੇ ਹਨ ? ਉਹਨਾਂ ਦਾ ਇਕ ਸ਼ਬਦ ਹੋਰ ਆਉਂਦਾ ਹੈ। ਕਹਿੰਦੇ ਹਨ-

*ਨਾਥ ਕਛੂਅ ਨ ਜਾਨਉ॥*
*ਮਨੁ ਮਾਇਆ ਕੈ ਹਾਥਿ ਬਿਕਾਨਉ॥ ੧॥ ਰਹਾਉ॥*
*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥*
*ਹਮ ਕਹੀਅਤ ਕਲਿਜੁਗ ਕੇ ਕਾਮੀ॥ ੧॥*
*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥*

(ਅੰਗ ੭੧੦)

ਕਾਮ ਦੇ, ਕ੍ਰੋਧ ਦੇ, ਲੋਭ ਦੇ, ਈਰਖਾ ਦੇ, ਨਿੰਦਿਆ ਦੇ ਫੁਰਨੇ ਉੱਠਦੇ ਹਨ, ਵਾਹਿਗੁਰੂ ਮੇਹਰ ਕਰੇ ਤੇ ਇਹਨਾਂ ਫੁਰਨਿਆਂ ਤੋਂ ਹੀ ਬਚਾਏ। ਕਹਿਣ ਲੱਗੇ ਮੇਰੀ ਸੰਗਤ ਮਾੜਿਆਂ ਫੁਰਨਿਆਂ ਨਾਲ ਹੋ ਗਈ ਹੈ। ਦਿਨ ਰਾਤ ਇਕੋ ਸੋਚ ਖਾਈ ਜਾਂਦੀ ਹੈ।-

*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥ ੧॥*

ਪਰ ਨਾਲ ਇਕ ਗੱਲ ਕਹੀ, ਦਾਤਾ ! ਮੇਰੀ ਸੰਗਤ ਮਾੜਿਆਂ ਨਾਲ ਹੈ ਪਰ ਮੇਰੇ ਸੁਆਮੀ ! ਇਕ ਕ੍ਰਿਪਾ ਕਰੀਂ-

*ਰਾਮ ਗੁਸਈਆ ਜੀਅ ਕੇ ਜੀਵਨਾ॥*

ਹੇ ਮੇਰੇ ਸੋਹਣੇ ਰਾਮ ! ਤੂੰ ਮੇਰੇ ਜੀਵਨ ਦਾ ਜੀਵਨ ਹੈਂ।-

*ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ ਰਹਾਉ॥*

ਭਾਈ ਮਤੀ ਦਾਸ ਵਰਗੇ ਗੁਰਮੁਖ ਇਹ ਸ਼ਬਦ ਪੜ੍ਹਦੇ ਹੋਣਗੇ ਤੇ ਅਗਲੀ ਤੁੱਕ ਵੱਲ ਧਿਆਨ ਦੇਣਾ-

*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥*
*ਚਰਣ ਨ ਛਾਡਹੁ ਸਰੀਰ ਕਲਿ ਜਾਈ॥੨॥*

(ਅੰਗ ੩੪੫)

ਕਹਿੰਦੇ ਹਨ, ਦਾਤਾ ! ਮੇਰੀ ਇਸ ਮੁਸੀਬਤ ਨੂੰ ਦੂਰ ਕਰੋ। ਅਸੀਂ ਕਹਾਂਗੇ, ਕਿਤੇ ਤਨ ਦਾ ਦੁੱਖ ਆਇਆ ਸੀ ਤਾਂ ਉਹ ਵੀ ਬਿਪਤਾ ਸੀ ਪਰ ਜਿਹੜੀ ਮਾੜਿਆਂ ਫੁਰਨਿਆਂ ਨਾਲ ਮੇਰੀ ਸੰਗਤ ਹੈ, ਕ੍ਰਿਪਾ ਕਰਕੇ ਇਸ ਮੁਸੀਬਤ ਤੋਂ ਬਚਾ ਲੈ। ਇਸ ਮੁਸੀਬਤ ਵਿਚ ਫੱਸਿਆਂ ਕਈ ਜਨਮ ਨਿਕਲ ਸਕਦੇ ਹਨ। ਮੇਰੇ ਅੰਦਰ ਨੂੰ ਪ੍ਰੇਮ ਦੀ ਭਾਵਨਾ ਦੇ। ਕਹਿਣ ਲੱਗੇ ਇੰਨੀ ਕੁ ਤਾਕਤ ਦੇ ਦੇਈਂ ਕਿ ਮੈਂ ਤੇਰੇ ਚਰਨਾਂ ਨੂੰ ਨਾ ਛੱਡਾਂ। ਭਾਵੇਂ ਸਰੀਰ ਨਾਸ਼ ਹੋ ਜਾਏ ਪਰ ਤੇਰੇ ਚਰਨਾਂ ਤੋਂ ਮੇਰੀ ਪ੍ਰੀਤ ਕਦੀ ਟੁੱਟੇ ਨਾ। ਭਗਤ ਜੀ ਦਾ ਇਕ ਹੋਰ ਬਚਨ ਆਉਂਦਾ ਹੈ-

*ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥*

ਕੀ ਹੋਇਆ ਜੇਕਰ ਮੇਰਾ ਤਨ ਟੁੱਕੜੇ-ਟੁੱਕੜੇ ਹੋ ਜਾਏ-

*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥੧॥*

(ਅੰਗ ੪੮੬)

ਕਹਿੰਦੇ ਹਨ, ਮੈਨੂੰ ਤਨ ਦੇ ਜਾਣ ਦਾ ਡਰ ਨਹੀਂ, ਮੈਨੂੰ ਤਾਂ ਡਰ ਇਸ ਗੱਲ ਦਾ ਲੱਗਦਾ ਹੈ ਦਾਤਾ ! ਕਿਤੇ ਇਹੋ ਜਿਹੀ ਮਨਹੂਸ ਘੜੀ ਨਾ ਆ ਜਾਏ ਜਿਸ ਵੇਲੇ ਮੇਰੇ ਹਿਰਦੇ ਵਿਚੋਂ ਤੇਰਾ ਪ੍ਰੇਮ ਨਿਕਲ ਜਾਏ। ਤਨ ਦੇ ਜਾਣ ਦਾ ਡਰ ਨਹੀਂ, ਡਰ ਤਾਂ ਇਸ ਗੱਲ ਦਾ ਹੈ ਕਿ ਕਿਤੇ ਤਨ ਦੇ ਹੁੰਦਿਆਂ ਅੰਦਰੋਂ ਪ੍ਰੀਤ ਨਾ ਚਲੀ ਜਾਏ। ਇਹ ਸ਼ਬਦ ਭਗਤ ਰਵਿਦਾਸ ਜੀ ਨੇ ਕਹੇ ਹਨ। ਬਾਬੇ ਫ਼ਰੀਦ ਜੀ ਨੇ ਇਕ ਬਚਨ ਕਿਹਾ ਹੈ। ਕਹਿਣ ਲੱਗੇ ਕਿ ਜਵਾਨੀ ਢੱਲਣ ਦਾ ਹਰ ਇਕ ਨੂੰ ਡਰ ਰਹਿੰਦਾ ਹੈ। ਅਸੀਂ ਯਤਨ ਕਰਦੇ ਹਾਂ ਕਿ ਜਵਾਨੀ ਦੇ ਦਿਨ ਨਾ ਜਾਣ।

ਜਵਾਨੀ ਇਕ ਆਪਣੇ ਆਪ ਵਿਚ ਨਸ਼ਾ ਹੈ। ਸਾਹਿਬ ਨੇ ਜਦੋਂ ਵੀ ਕਿਤੇ ਹੰਕਾਰ ਸ਼ਬਦ ਵਰਤਿਆ ਹੈ ਤਾਂ ਦੋ ਅੱਖਰ ਪਹਿਲਾਂ ਲਏ ਹਨ। ਇਕ ਜਵਾਨੀ ਤੇ ਦੂਜਾ ਰੁਪਈਆ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥*

(ਅੰਗ ੪੧੭)

ਬਾਬਾ ਫ਼ਰੀਦ ਜੀ ਨੇ ਕਿਹਾ ਕਿ ਜਵਾਨੀ ਢੱਲਣ ਦਾ ਡਰ ਹਰ ਇਕ ਨੂੰ ਖਾਂਦਾ ਪਿਆ ਹੈ। ਕਹਿੰਦੇ ਹਨ, ਮੈਨੂੰ ਸਭ ਤੋਂ ਵੱਡਾ ਇਹ ਭੈਅ ਖਾਂਦਾ ਪਿਆ ਹੈ ਕਿ ਜਵਾਨੀ ਬੇਸ਼ਕ ਚਲੀ ਜਾਏ, ਪਰ ਮੇਰੇ ਮਾਲਕਾ ! ਜਿਹੜੀ ਮੇਰੇ ਅੰਦਰ ਤੇਰੇ ਨਾਮ ਦੀ ਪ੍ਰੀਤ ਬਣੀ ਹੈ, ਕਿਤੇ ਉਹ ਪ੍ਰੀਤ ਨਾ ਚਲੀ ਜਾਏ। ਕਿਉਂਕਿ ਤੇਰੇ ਪਿਆਰ ਤੋਂ ਬਿਨਾਂ ਮੇਰੇ ਮਾਲਕ ! ਜਵਾਨੀ ਇਸ ਤਰ੍ਹਾਂ ਹੈ ਜਿਵੇਂ ਕਿਸੇ ਰੁੱਖ ਦੀਆਂ ਜੜ੍ਹਾਂ ਸੁੱਕ ਜਾਣ ਤੇ ਸੁੱਕੇ ਹੋਏ ਰੁੱਖ ਦੇ ਨੇੜੇ ਪੰਛੀ ਵੀ ਨਹੀਂ ਢੁੱਕਦੇ। ਹੇ ਪ੍ਰਮਾਤਮਾ ! ਪ੍ਰੇਮ ਤੋਂ ਬਿਨਾਂ ਜਿੰਨੇ ਮਰਜ਼ੀ ਸੁੱਖ ਹਨ, ਪਰ ਬੰਦੇ ਦੀ ਜ਼ਿੰਦਗੀ ਸੁੱਕੇ ਰੁੱਖ ਦੀ ਤਰ੍ਹਾਂ ਹੈ। ਸਾਹਿਬ ਨੇ ਸ਼ਬਦ ਵਰਤੇ-

*ਜੋਬਨੁ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

(ਅੰਗ ੧੩੭੯)

ਭਾਈ ਸਾਹਿਬ ਭਾਈ ਮਤੀ ਦਾਸ ਜੀ ਦਾ ਗੁਰਸਿੱਖ ਘਰਾਣਾ ਹੈ। ਦੁਨੀਆਂ ਵਿਚ ਕੋਈ ਵੀ ਫ਼ਿਰਕਾ ਅਜਿਹਾ ਨਹੀਂ ਜਿਸ ਦੇ ਵਿਚ ਚੰਗੇ ਤੇ ਮੰਦੇ ਲੋਕ ਨਾ ਮਿਲਣ। ਦੋਨਾਂ ਤਰ੍ਹਾਂ ਦੇ ਲੋਕ ਮਿਲਣਗੇ। ਅਸੀਂ ਇਹ ਦੇਖਣਾ ਹੈ ਕਿ ਅਸੀਂ ਕਿਨ੍ਹਾਂ ਨਾਲ ਸਾਂਝ ਪਾਉਣੀ ਹੈ। ਕਦੀ ਤੁਸੀਂ ਪਹਾੜ 'ਤੇ ਜਾਇਉ। ਉਥੇ ਇਕ ਬੂਟੀ ਮਿਲਦੀ ਹੈ। ਜੇ ਕਿਤੇ ਉਸ ਬੂਟੀ ਨਾਲ ਤਨ ਟੱਚ ਕਰ ਜਾਏ ਤਾਂ ਸਾਰੇ ਸਰੀਰ 'ਤੇ ਖ਼ਾਰਸ਼ ਹੋਣ ਲੱਗ ਜਾਂਦੀ ਹੈ। ਸਾਰਾ ਸਰੀਰ ਧਰੱਫੜ ਧਰੱਫੜ ਹੋ ਜਾਂਦਾ ਹੈ। ਜਿਥੇ ਉਹ ਬੂਟੀ ਹੋਵੇਗੀ, ਉਸ ਦੇ ਥੱਲੇ ਇਕ ਹੋਰ ਬੂਟੀ ਹੋਵੇਗੀ। ਉਸ ਨੂੰ ਪਾਲਕ ਬੂਟੀ ਕਹਿੰਦੇ ਹਨ। ਉਸੇ ਬੂਟੀ ਨੂੰ ਤੋੜ ਕੇ ਤਨ 'ਤੇ ਮਲੋ ਤਾਂ ਇਕੋ ਦੱਮ ਦੁੱਖ ਕੱਟਿਆ ਜਾਂਦਾ ਹੈ। ਜੇ ਉਥੇ ਦੁੱਖ ਦੇਣ ਵਾਲੀ ਬੂਟੀ ਪੈਦਾ ਹੋਈ ਹੈ ਤੇ ਨਾਲ ਹੀ ਦੁੱਖ ਦੂਰ ਕਰਨ ਵਾਲੀ ਬੂਟੀ ਵੀ ਪੈਦਾ ਹੋਈ ਹੈ। ਸਾਹਿਬ ਨੇ ਬਾਣੀ ਵਿਚ ਬਿਲਕੁਲ ਸਪੱਸ਼ਟ ਕੀਤਾ ਹੈ। ਕਹਿਣ ਲੱਗੇ ਕਿ ਐਵੇਂ ਨਫ਼ਰਤ ਦੀ ਪੰਡ ਲੈ ਕੇ ਨਾ ਤੁਰਿਆ ਕਰੀਂ-

*ਬਿਖੁ ਅੰਮ੍ਰਿਤੁ ਕਰਤਾਰਿ ਉਪਾਇ॥*

ਜ਼ਹਿਰ ਤੇ ਅੰਮ੍ਰਿਤ ਰੱਬ ਨੇ ਪੈਦਾ ਕੀਤਾ ਹੈ।-

*ਸੰਸਾਰ ਬਿਰਖ ਕਉ ਦੁਇ ਫਲ ਲਾਇ॥*

(ਅੰਗ ੧੧੭੨)

ਉਸ ਨੇ ਇਕ ਟਾਹਣੀ 'ਤੇ ਅੰਮ੍ਰਿਤ ਲਾ ਦਿੱਤਾ ਤੇ ਇਕ ਟਾਹਣੀ 'ਤੇ ਬਿਖ ਲਾ ਦਿੱਤਾ। ਪਰ ਜੇ ਤੂੰ ਨਫ਼ਰਤ ਕਰਕੇ ਚੱਲਿਆ ਤਾਂ ਗੱਲ ਨਹੀਂ ਬਣਨੀ। ਆਖ਼ਿਰ ਉਹ ਵੀ ਬ੍ਰਾਹਮਣ ਹੈ ਜਿਹੜਾ ਗੁਰੂ ਤੇਗ ਬਹਾਦਰ ਸਾਹਿਬ ਦੇ ਪੋਤਿਆਂ ਨੂੰ ਗ੍ਰਿਫ਼ਤਾਰ ਕਰਾਉਂਦਾ ਪਿਆ ਹੈ ਪਰ

ਹੈ ਗੁਰਸਿੱਖ। ਭਾਈ ਮਤੀ ਦਾਸ ਦਾ ਘਰਾਣਾ ਪਿੱਛੋਂ ਉਹੀ ਤੁਰਿਆ ਆਉਂਦਾ ਹੈ ਪਰ ਉਹ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਅੱਜ ਦੋ ਫਾੜ ਹੋਣ ਲਈ ਤਿਆਰ ਖਲੋਤਾ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਘਰ ਅੰਦਰ ਇਕ ਗੁਰਮੁਖ ਪਿਆਰੇ ਹੋਏ ਹਨ ਭਾਈ ਦਰਗਾਹੀ ਮੱਲ। ਉਹ ਹਜ਼ੂਰ ਦੇ ਦੀਵਾਨ ਸਨ। ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਭਾਈ ਦਰਗਾਹੀ ਮੱਲ ਨੇ ਕਿਹਾ, ਮਹਾਰਾਜ ! ਹੁਣ ਸਰੀਰ ਵਡੇਰਾ ਹੋ ਗਿਆ ਹੈ, ਮੇਰੇ ਕੋਲੋਂ ਸੇਵਾ ਨਹੀਂ ਹੋ ਰਹੀ। ਹਜ਼ੂਰ ਨੇ ਕਿਹਾ, ਤੁਸੀਂ ਗੁਰੂ-ਗੁਰੂ ਜੱਪੋ ਤੇ ਜਿਹੜੀ ਦੀਵਾਨ ਦੀ ਪੱਦਵੀ ਸੀ, ਉਹ ਭਾਈ ਮਤੀ ਦਾਸ ਨੂੰ ਦਿੱਤੀ ਗਈ। ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਇਹ ਦੋਨੋਂ ਭਰਾ ਗੁਰੂ ਤੇਗ਼ ਬਹਾਦਰ ਜੀ ਦੀ ਚਰਨ ਸ਼ਰਨ ਵਿਚ ਰਹਿੰਦੇ ਹਨ। ਸਤੀ ਦਾਸ ਇੰਨੇ ਵਿਦਵਾਨ ਹਨ ਕਿ ਹਰ ਇਕ ਗੁਰਮੁਖ ਨੇ ਕਲਮ ਚੁੱਕ ਕੇ ਜਦੋਂ ਸਾਹਿਬ ਦੀ ਸ਼ਹੀਦੀ ਬਾਰੇ ਲਿਖਿਆ ਤਾਂ ਇਕ ਗੱਲ ਪ੍ਰਵਾਨ ਕੀਤੀ ਹੈ ਕਿ ਜਦੋਂ ਗੁਰੂ ਤੇਗ਼ ਬਹਾਦਰ ਜੀ ਚਾਂਦਨੀ ਚੌਕ ਵੱਲ ਗਏ ਹਨ ਤੇ ਜਿਹੜੇ ਬਚਨ ਆਪ ਕਰਦੇ ਸਨ, ਉਹਨਾਂ ਬਚਨਾਂ ਦਾ ਉਲਥਾ ਭਾਈ ਸਤੀ ਦਾਸ ਫ਼ਾਰਸੀ ਵਿਚ ਕਰ ਲੈਂਦੇ ਸਨ। ਪਰ ਉਹ ਰਚਨਾਵਾਂ, ਉਹ ਲਿਖਤ ਸਾਡੇ ਤੱਕ ਪਹੁੰਚੀ ਨਾ।

ਗੁਰੂ ਤੇਗ਼ ਬਹਾਦਰ ਜੀ ਦਿੱਲੀ ਵਿਚ ਸ਼ਹਾਦਤ ਦਾ ਜਾਮ ਪੀਣ ਲਈ ਤੁਰੇ। ਸ਼ਹਾਦਤ ਵੇਲੇ ਤਿੰਨ ਸਿੱਖ ਸਾਹਮਣੇ ਹਨ। ਭਾਈ ਮਤੀ ਦਾਸ, ਭਾਈ ਦਇਆਲਾ ਜੀ। ਭਾਈ ਮਤੀ ਦਾਸ ਨੇ ਦੇਖਿਆ ਕਿ ਹਜ਼ੂਰ ਨੂੰ ਪਿੰਜਰੇ ਵਿਚ ਕੈਦ ਕੀਤਾ ਗਿਆ ਹੈ। ਦੇਖਕੇ ਉਸ ਨੇ ਸਤਿਗੁਰੂ ਦੇ ਚਰਨਾਂ ਵਿਚ ਬੇਨਤੀ ਕੀਤੀ, ਸਤਿਗੁਰੂ ! ਕ੍ਰਿਪਾ ਕਰੋ, ਇਜਾਜ਼ਤ ਦਿਉ। ਪੁੱਛਿਆ ਕੀ ? ਕਹਿਣ ਲੱਗੇ, ਤੁਸੀਂ ਮੇਹਰ ਕਰੋ ਤਾਂ ਮੈਂ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਸਕਦਾ ਹਾਂ। ਸਾਹਿਬ ਕਹਿੰਦੇ ਹਨ, ਭਾਈ ਸਾਹਿਬ ਜੀ ! ਇਹ ਦਾਤਾਂ ਕਿਥੋਂ ਮਿਲੀਆਂ ਹਨ ? ਕਹਿਣ ਲੱਗੇ, ਦਾਤਾ ! ਤੇਰੇ ਚਰਨਾਂ ਵਿਚ ਰਹਿ ਕੇ। ਹਜ਼ੂਰ ਕਹਿਣ ਲੱਗੇ, ਭਾਈ ਸਾਹਿਬ ! ਇਕ ਪਾਸੇ ਸਮੁੰਦਰ ਹੋਵੇ ਤੇ ਸਮੁੰਦਰ ਵਿਚ ਮਿਲੀ ਹੋਈ ਬੂੰਦ ਇਹ ਦਾਅਵਾ ਕਰਨ ਤੁਰ ਪਏ ਤਾਂ ਗੱਲ ਸ਼ੋਭਦੀ ਨਹੀਂ। ਕਹਿਣ ਲੱਗੇ ਭਾਣੇ ਨੂੰ ਮੰਨੋ। ਹੱਥ ਜੋੜ ਕੇ ਕਹਿੰਦੇ ਹਨ, ਦਾਤਾ ! ਕ੍ਰਿਪਾ ਕਰੀਂ, ਸਿਦਕ ਦੀ ਦਾਤ ਮੈਨੂੰ ਬਖ਼ਸ਼ੀਂ।

ਗੁਰੂ ਸਾਹਿਬ ਨਾਲ ਹੋਈ ਗੱਲਬਾਤ ਇਹ ਸੁਣੀ ਕਾਜ਼ੀ ਨੇ ਜਾਂ ਅਹਿਲਕਾਰਾਂ ਨੇ ਤਾਂ ਉਹਨਾਂ ਨੇ ਜਾ ਕੇ ਕਿਹਾ ਕਿ ਜਿਹੜਾ ਮਤੀ ਦਾਸ ਹੈ, ਇਸ ਨੇ ਕਿਹਾ ਹੈ ਕਿ ਮੈਂ ਦਿੱਲੀ ਨੂੰ ਫ਼ਨਾਹ ਕਰ ਸਕਦਾ ਹਾਂ। ਭਾਈ ਮਤੀ ਦਾਸ ਜੀ ਨੂੰ ਜਿਥੇ ਹਜ਼ੂਰ ਦਾ ਪਿੰਜਰਾ ਹੈ ਉਥੇ ਲਿਆਂਦਾ ਗਿਆ। ਇਕ ਗੱਲ ਪੁੱਛੀ ਗਈ ਕਿ ਕਰਾਮਾਤ ਦਿਖਾ। ਉਸ ਵੇਲੇ ਭਾਈ ਮਤੀ ਦਾਸ ਜੀ ਨੇ ਕਿਹਾ, ਬਿਲਕੁਲ ਨਹੀਂ। ਕਹਿਣ ਲੱਗੇ ਜੇ ਨਹੀਂ ਤਾਂ ਫਿਰ ਇਸਲਾਮ ਨੂੰ ਕਬੂਲ ਕਰ ਲੈ। ਕਹਿਣ ਲੱਗੇ, ਇਹ ਤਾਂ ਫੁਰਨਾ ਹੀ ਕਦੀ ਨਹੀਂ ਬਣਿਆ। ਕਹਿਣ ਲੱਗੇ ਜੇ ਦੋ ਗੱਲਾਂ ਨਹੀਂ ਤਾਂ ਤੀਜੀ ਗੱਲ ਚੇਤੇ ਰੱਖੀਂ, ਸਾਹਮਣੇ ਲੱਕੜਾਂ ਪਈਆਂ ਹਨ, ਆਰੇ ਦੇ ਦੰਦੇ ਤਿੱਖੇ ਹੋਏ ਪਏ ਹਨ। ਤੇਰੇ ਸਿਰ 'ਤੇ ਆਰਾ ਰੱਖ ਕੇ ਤੈਨੂੰ ਚੀਰ ਕੇ ਦੋ ਫਾੜ ਕਰ ਦੇਣਗੇ। ਹੁਣ ਤਿੰਨ

ਗੱਲਾਂ ਵਿਚੋਂ ਜਿਹੜੀ ਗੱਲ ਤੂੰ ਅਪਣਾ ਸਕਦਾ ਹੈਂ, ਸਾਨੂੰ ਦੱਸ ਦੇ। ਭਾਈ ਸਾਹਿਬ ਨੇ ਉੱਤਰ ਦਿੱਤਾ। ਕਹਿਣ ਲੱਗੇ ਕਿ ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਮੈਂ ਆਪਣੇ ਗੁਰੂ ਤੋਂ ਮੂੰਹ ਫੇਰ ਕੇ ਤੁਹਾਡੀ ਗੱਲ ਮੰਨ ਲਵਾਂ।

ਭਾਈ ਸਾਹਿਬ ਨੂੰ ਲੱਕੜਾਂ ਵਿਚ ਜਕੜਦੇ ਪਏ ਹਨ। ਚਾਰ ਚੁਫੇਰੇ ਲੱਕੜਾਂ ਤੇ ਭਾਈ ਸਾਹਿਬ ਨੂੰ ਇਕ ਸਵਾਲ ਹੋਰ ਪੁੱਛਦੇ ਹਨ ਕਿ ਤੇਰੀ ਅੰਤਲੀ ਇੱਛਾ ਕੀ ਹੈ ? ਜੇ ਅੱਜ ਵੀ ਚਾਹੇਂ ਤਾਂ ਤੂੰ ਇਸਲਾਮ ਨੂੰ ਕਬੂਲ ਕਰ ਲੈ ਤੇ ਤੂੰ ਆਰੇ ਤੋਂ ਬੱਚ ਸਕਦਾ ਹੈਂ। ਤੈਨੂੰ ਆਰਾ ਚਾਹੀਦਾ ਹੈ ਜਾਂ ਦੁਨੀਆਂ ਦੇ ਸੁੱਖ ਚਾਹੀਦੇ ਹਨ ? ਭਾਈ ਸਾਹਿਬ ਕਹਿਣ ਲੱਗੇ, ਦੋਨਾਂ ਵਿਚੋਂ ਚੋਣ ਇਕ ਦੀ ਤਾਂ ਕਰਾਂ ਜੇ ਮੈਂ ਦੋਨਾਂ ਦੇ ਸੁਆਦ ਨੂੰ ਚੱਖਿਆ ਹੋਵੇ। ਭਾਈ ਸਾਹਿਬ ਕਹਿੰਦੇ ਹਨ, ਦੇਖੋ ਦੁਨੀਆਂ ਦਾ ਕਿਹੜਾ ਸੁੱਖ ਹੈ ਜਿਹੜਾ ਸਾਨੂੰ ਮਿਲਿਆ ਨਹੀਂ। ਅਸੀਂ ਅੰਦਰ ਦੇ ਸੁੱਖ ਵੀ ਹੰਢਾਏ। ਬਾਹਰ ਦੇ ਸੁੱਖ ਵੀ ਰੱਬ ਨੇ ਦਿੱਤੇ। ਪਰ ਤੁਸੀਂ ਕਹਿੰਦੇ ਹੋ ਜੇ ਮੌਤ ਤੋਂ ਬੱਚਣਾ ਹੈ ਤਾਂ ਦੁਨੀਆਂ ਦੇ ਸੁੱਖ ਲੈ ਲੈ, ਨਹੀਂ ਤਾਂ ਆਰੇ ਦੇ ਦੰਦੇ ਤਿਆਰ ਹਨ। ਇਕ ਕ੍ਰਿਪਾ ਕਰੋ, ਅੱਜ ਤੱਕ ਆਰੇ ਦੇ ਦੰਦਿਆਂ ਦਾ ਸੁਆਦ ਨਹੀਂ ਚੱਖਿਆ, ਥੋੜਾ ਜਿਹਾ ਕਿਤੇ ਦੰਦਾ ਫੇਰ ਕੇ ਦੱਸੋ। ਚੱਖਣ ਤੋਂ ਬਾਅਦ ਦੱਸਾਂਗਾ ਕਿ ਮੈਨੂੰ ਕਿਹੜਾ ਪ੍ਰਵਾਨ ਹੈ।

ਭਾਈ ਮਤੀ ਦਾਸ ਜੀ ਨੂੰ ਲੱਕੜਾਂ ਵਿਚ ਰੱਖ ਕੇ ਆਰੇ ਦੇ ਦੰਦੇ ਸੀਸ 'ਤੇ ਰੱਖੇ ਹਨ। ਅਸੀਂ ਸੁਣਾ ਦੇਵਾਂਗੇ ਤੇ ਤੁਸੀਂ ਸੁਣ ਲਉਗੇ, ਪਰ ਜਿਸ ਦੇ ਸਿਰ ਉੱਪਰ ਆਰਾ ਰੱਖਿਆ ਹੋਵੇ, ਉਸ ਨੂੰ ਪੁੱਛ ਕੇ ਦੇਖੋ ਕਿ ਕੀ ਬੀਤਦੀ ਹੈ। ਭਾਈ ਸਾਹਿਬ ਨੂੰ ਜਦੋਂ ਆਰੇ ਨਾਲ ਚੀਰਨ ਲੱਗੇ ਹਨ ਤਾਂ ਸਿੱਖ ਵਿਦਵਾਨ ਨੇ ਇਕ ਬਚਨ ਲਿਖਿਆ ਹੈ। ਆਰੇ ਦੇ ਦੰਦੇ ਸੀਸ 'ਤੇ ਚਲਾਏ ਤੇ ਉਸ ਵੇਲੇ ਖ਼ੂਨ ਦਾ ਇਕ ਫੁਹਾਰਾ ਛੁੱਟਿਆ ਤੇ ਭਾਈ ਸਾਹਿਬ ਹੱਸ ਪਏ। ਉਹ ਪੁੱਛਦਾ ਹੈ ਹੱਸਿਆ ਕਿਉਂ ਹੈ ? ਉਹ ਕਹਿੰਦੇ ਹਨ, ਮੈਂ ਅੱਜ ਤੱਕ ਭੁੱਲਿਆ ਹੀ ਰਿਹਾ ਹਾਂ ਕਿ ਤੂੰ ਕਹਿੰਦਾ ਸੀ ਤੈਨੂੰ ਆਰਾ ਚਾਹੀਦਾ ਹੈ ਜਾਂ ਦੁਨੀਆਂ ਦਾ ਸੁੱਖ ਚਾਹੀਦਾ ਹੈ। ਕਹਿੰਦਾ ਹੈ, ਬੜੇ ਸੁੱਖ ਹੰਢਾਏ ਹਨ, ਪਰ ਇਹੋ ਜਿਹਾ ਸੁਆਦ ਅਜੇ ਤੱਕ ਨਹੀਂ ਸੀ ਚੱਖਿਆ। ਗੁਰੂ ਤੇਗ਼ ਬਹਾਦਰ ਜੀ ਸਾਹਮਣੇ ਹੋਣ ਤੇ ਸਿਰ 'ਤੇ ਆਰਾ ਚੱਲਦਾ ਹੋਵੇ ਤਾਂ ਇਸ ਦੇ ਵਰਗਾ ਸੁਆਦ ਕਿਤੋਂ ਵੀ ਨਹੀਂ ਲੱਭਣਾ। ਮੈਨੂੰ ਆਰਾ ਚੰਗਾ ਲੱਗਦਾ ਹੈ, ਇਸਲਾਮ ਨਹੀਂ।

ਕਦੀ ਦੇਖੋ, ਨਾਸਿਕਾ ਵਿਚ ਰੋਮ ਮਾਲਕ ਨੇ ਦਿੱਤੇ ਹਨ। ਅੱਖਾਂ ਅੱਤ ਦੀਆਂ ਕੋਮਲ ਹਨ। ਅੱਖਾਂ ਦੇ ਉੱਪਰ ਰੱਬ ਨੇ ਰੋਮ ਪੈਦਾ ਕੀਤੇ ਹਨ। ਇਸ ਦਾ ਮਤਲਬ ਸੀ ਕਿ ਤੇਰੇ ਇਹ ਕੋਮਲ ਜਿਹੇ ਕੀਮਤੀ ਅੰਗ ਨੂੰ ਮੈਂ ਬਚਾ ਕੇ ਰੱਖਾਂ। ਦੇਖੋ, ਭਾਵੇਂ ਦੂਰ ਕਿਤੇ ਹਨੇਰੀ ਆਉਂਦੀ ਦਿੱਸਦੀ ਹੋਵੇ ਤਾਂ ਨੇਤਰਾਂ ਨੂੰ ਆਪਣੇ ਆਪ ਉੱਪਰ ਵਾਲੀਆਂ ਪਲਕਾਂ ਢੱਕ ਲੈਂਦੀਆਂ ਹਨ। ਭਾਈ ਮਤੀ ਦਾਸ ਨੇ ਸ਼ਬਦ ਵਰਤੇ-

*ਦੋ ਉਂਗਲਾਂ ਜਦ ਸੀਸ ਵਿਚ ਆਰੇ ਪਾਇਆ ਤੀਰ।*
*ਮਤੀ ਦਾਸ ਜੀ ਬੋਲਦੇ ਉਏ ਸੁਣ ਕਾਜ਼ੀ ਧਰ ਧੀਰ।*

*ਰੋਮ ਰੋਮ ਵਿਚ ਮੈਂਡੜੇ ਪ੍ਰੀਤਮ ਵਸਿਆ ਆਪ।*
*ਆਰਾ ਮੈਨੂੰ ਭਾਉਂਦਾ ਧਰਮ ਛੱਡਣਾ ਪਾਪ।*
*ਟੁੱਕੜੇ ਇਸ ਸਰੀਰ ਦੇ ਕਰੇਂ ਜੇ ਲੱਖ ਕਰੋੜ।*
*ਤਾਂ ਭੀ ਧਰਮ ਨਾ ਛੋਡਸਾਂ ਤੇਰਾ ਦੀਨ ਨਹੀਂ ਹੈ ਲੋੜ।*
*ਆਰਾ ਪਿਆਰਾ ਲਗਤ ਹੈ ਪਿਆਰਾ ਕਰੋ ਬਣਾਏ।*
*ਸਿਰ ਜਾਂਦਾ ਤੇ ਜਾਣ ਦੇ ਮੇਰਾ ਸਿੱਖੀ ਸਿਦਕ ਨਾ ਜਾਏ।*

ਬਸ ਮੇਰੇ ਅੰਦਰ ਦਾ ਸਿਦਕ ਨਾ ਡੋਲੇ। ਉਸ ਵੇਲੇ ਅਖ਼ੀਰ ਵਿਚ ਕੰਮ ਮੁੱਕ ਚੁੱਕਾ ਸੀ। ਹੁਣ ਇਹ ਨਹੀਂ ਸੀ ਪੁੱਛਿਆ ਜਾਣਾ ਕਿ ਤੈਨੂੰ ਆਰਾ ਚੰਗਾ ਲੱਗਦਾ ਹੈ ਜਾਂ ਇਸਲਾਮ ਚੰਗਾ ਲੱਗਦਾ ਹੈ। ਅਖ਼ੀਰਲਾ ਸਵਾਲ ਰਹਿ ਗਿਆ ਸੀ ਕਿ ਤੇਰੀ ਅੰਤਲੀ ਇੱਛਾ ਕੀ ਹੈ ? ਭਾਈ ਸਾਹਿਬ ਨੇ ਦੋ ਸ਼ਬਦ ਕਹੇ ਸਨ। ਕਹਿਣ ਲੱਗੇ, ਮੇਰੀਆਂ ਦੋ ਗੱਲਾਂ ਪੂਰੀਆਂ ਕਰ ਦੇਣੀਆਂ। ਪੁੱਛਿਆ ਕੀ ? ਕਹਿਣ ਲੱਗੇ, ਇਕ ਤਾਂ ਜਦੋਂ ਆਰਾ ਚੱਲੇ, ਉਦੋਂ ਮੇਰਾ ਚਿਹਰਾ ਮੇਰੇ ਗੁਰੂ ਤੇਗ਼ ਬਹਾਦਰ ਜੀ ਦੇ ਪਿੰਜਰੇ ਵੱਲ ਕਰ ਦੇਣਾ। ਕਹਿਣ ਲੱਗੇ, ਦੂਜੀ ਗੱਲ ? ਕਹਿੰਦੇ ਹਨ, ਤੁਸੀਂ ਆਰਾ ਚਲਾਉਣਾ ਹੈ ਤੇ ਮੈਂ ਜਪੁ ਜੀ ਦਾ ਪਾਠ ਸ਼ੁਰੂ ਕਰਨਾ ਹੈ। ਤੁਸੀਂ ਆਰੇ ਨੂੰ ਮੇਰੇ ਸਰੀਰ ਵਿਚ ਉਤਾਰਨਾ ਹੈ ਤੇ ਮੈਂ ਸਰੀਰ ਵਿਚੋਂ ਨਿਕਲ ਕੇ ਪਉੜੀ ਪਉੜੀ ਚੜ੍ਹ ਕੇ ਸੱਚਖੰਡਿ ਦੀ ਪੌੜੀ ਪਹੁੰਚਣਾ ਹੈ। ਇਕ ਕੰਮ ਕਰਿਉ ਕਿ ਜਿੰਨੀ ਦੇਰ ਜਪੁ ਜੀ ਸਾਹਿਬ ਪੂਰਾ ਨਾ ਹੋਵੇ, ਜ਼ਬਾਨ ਨੂੰ ਕੱਟਿਉ ਨਾ।

ਗੁਰੂ ਤੇਗ਼ ਬਹਾਦਰ ਜੀ ਨੇ ਉਸ ਸਮੇਂ ਬੜੇ ਸੋਹਣੇ ਬਚਨ ਕਹੇ। ਕਹਿਣ ਲੱਗੇ, ਮਤੀ ਦਾਸ ਜੀ, ਐ ਗੁਰੂ ਦੇ ਦੀਵਾਨ ! ਚੇਤੇ ਰੱਖੀਂ, ਸਿੱਖੀ ਸਰੀਰਾਂ ਤੋਂ ਉੱਪਰ ਦੀ ਖੇਡ ਹੈ। ਮਹਾਰਾਜ ! ਕਿਵੇਂ ? ਕਹਿਣ ਲੱਗੇ, ਆਰੇ ਦੇ ਦੰਦੇ ਤੇਰੇ ਤਨ ਦੇ ਟੁਕੜੇ ਕਰ ਦੇਣਗੇ ਤੇ ਚੇਤੇ ਰੱਖੀਂ, ਜਪੁ ਜੀ ਦੀ ਆਵਾਜ਼ ਤੇਰੇ ਟੁੱਕੜਿਆਂ ਵਿਚੋਂ ਵੀ ਆਵੇਗੀ। ਆਰੇ ਦੇ ਦੰਦੇ ਜੀਭ ਤਾਂ ਕੱਟ ਸਕਦੇ ਹਨ ਪਰ ਸੱਚ ਦੀ ਆਵਾਜ਼ ਨੂੰ ਆਰੇ ਦੇ ਦੰਦੇ ਵੀ ਖ਼ਤਮ ਨਹੀਂ ਕਰ ਸਕਦੇ। ਇਹ ਇਤਿਹਾਸ ਹੈ। ਸਭ ਇਕੋ ਗੱਲ ਕਹਿੰਦੇ ਹਨ, ਦਾਤਿਆ ! ਤੇਰੇ ਵੱਲ ਮੇਰਾ ਧਿਆਨ ਕਰ ਦੇਣ, ਮੈਨੂੰ ਕਿਸੇ ਦੀ ਪ੍ਰਵਾਹ ਨਹੀਂ। ਕਹਿਣ ਲੱਗੇ-

*ਕਰਵਤੁ ਭਲਾ ਨ ਕਰਵਟ ਤੇਰੀ॥*
*ਲਾਗੁ ਗਲੇ ਸੁਨੁ ਬਿਨਤੀ ਮੇਰੀ॥ ੧॥*
*ਹਉ ਵਾਰੀ ਮੁਖੁ ਫੇਰਿ ਪਿਆਰੇ॥*
*ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥ ੧॥ ਰਹਾਉ॥*
*ਜਉ ਤਨੁ ਚੀਰਹਿ ਅੰਗੁ ਨ ਮੋਰਉ॥*
*ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥ ੨॥*

*ਹਮ ਤੁਮ ਬੀਚ ਭਇਓ ਨਹੀ ਕੋਈ॥*
*ਤੁਮਹਿ ਸੁ ਕੰਤ ਨਾਰਿ ਹਮ ਸੋਈ॥ ੩॥*
*ਕਹਤੁ ਕਬੀਰੁ ਸੁਨਹੁ ਰੇ ਲੋਈ॥*
*ਅਬ ਤੁਮਰੀ ਪਰਤੀਤਿ ਨ ਹੋਈ॥ ੪॥* (ਅੰਗ ੪੮੪)

ਕਬੀਰ ਸਾਹਿਬ ਕਹਿ ਰਹੇ ਹਨ, ਦੁਨੀਆਂ ਦੇ ਝੂਠੇ ਲੋਕੋ ! ਮੈਨੂੰ ਤੁਹਾਡੇ 'ਤੇ ਵਿਸ਼ਵਾਸ ਨਹੀਂ, ਮੈਨੂੰ ਵਿਸ਼ਵਾਸ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ 'ਤੇ ਹੈ।

ਸਾਹਮਣੇ ਗੁਰੂ ਤੇਗ਼ ਬਹਾਦਰ ਜੀ ਦੇਖਦੇ ਪਏ ਹਨ। ਭਾਈ ਮਤੀ ਦਾਸ ਦੇ ਸੀਸ 'ਤੇ ਆਰਾ ਚੱਲਣ ਲੱਗਾ ਹੈ। ਉੱਧਰ ਸਿੱਖ ਨੇ ਆਪਣੀ ਰਸਨਾ ਤੋਂ ਜਪੁ ਜੀ ਸਾਹਿਬ ਦਾ ਪਾਠ ਆਰੰਭ ਕੀਤਾ ਹੈ। ਦੇਖੋ ਚਾਨਣ ਦਾ ਕਤਲ ! ਚਾਂਦਨੀ ਚੌਕ ਵਿਚ ਹਨੇਰੇ ਕਰਨ ਲੱਗੇ ਹਨ। ਪਰ ਹਨੇਰਾ ਇਕ ਗੱਲ ਚੇਤੇ ਰੱਖੇ ਕਿ ਚਾਨਣ ਦਾ ਕਤਲ ਹਨੇਰਾ ਕਦੀ ਕਰ ਨਹੀਂ ਸਕਦਾ। ਅਗਿਆਨਤਾ ਹਨੇਰਾ ਹੈ, ਗਿਆਨ ਚਾਨਣ ਹੈ। ਜਿਉਂ-ਜਿਉਂ ਇਹਨਾਂ ਨੇ ਆਰਾ ਚਲਾਇਆ ਸਿਰ 'ਤੇ ਤਾਂ ਆਵਾਜ਼ ਆਈ-

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ॥

ਜਿਉਂ-ਜਿਉਂ ਦੰਦੇ ਥੱਲੇ ਉਤਰਦੇ ਗਏ, ਆਵਾਜ਼ ਤੇਜ਼ ਹੁੰਦੀ ਗਈ। ਜੀਭ ਕੱਟਣ ਲੱਗੇ ਤਾਂ ਜੀਭ ਕੱਟਣ ਤੋਂ ਬਾਅਦ ਵੀ ਆਵਾਜ਼ ਆ ਰਹੀ ਸੀ,

*ਮੰਨੇ ਕੀ ਗਤਿ ਕਹੀ ਨ ਜਾਇ॥*

ਜਿਸ ਨੇ ਮੰਨ ਲਿਆ, ਉਸ ਦੀ ਅਵਸਥਾ ਨੂੰ ਕੀ ਕਹਿ ਸਕੋਗੇ ? ਉਸ ਦੀ ਅਵਸਥਾ ਇਹ ਹੈ ਕਿ ਉਹ ਤਨ ਦੇ ਟੁੱਕੜਿਆਂ ਵਿਚੋਂ ਵੀ ਜਪੁ ਜੀ ਪੜ੍ਹ ਲੈਂਦਾ ਹੈ। ਜਿਉਂ-ਜਿਉਂ ਟੁੱਕੜੇ ਹੁੰਦੇ ਗਏ, ਗੁਰਮੁਖ ਦੀ ਆਵਾਜ਼ ਇਥੇ ਜਾ ਪਹੁੰਚੀ, ਜਿੱਥੇ ਸੂਰਮਿਆਂ ਦਾ ਅਸਲੀ ਟਿਕਾਣਾ ਹੈ। ਅਸਲੀ ਟਿਕਾਣਾ ਹੁੰਦਾ ਹੈ ਕਰਮ ਖੰਡ। ਉਥੇ ਤਿੰਨ ਸ਼ਬਦ ਵਰਤੇ-

*ਤਿਥੈ ਜੋਧ ਮਹਾਬਲ ਸੂਰ॥*

ਕਹਿੰਦੇ ਹਨ, ਉਸ ਟਿਕਾਣੇ 'ਤੇ ਜਾ ਪਹੁੰਚੇ-

*ਤਿਨ ਮਹਿ ਰਾਮੁ ਰਹਿਆ ਭਰਪੂਰ॥* (ਜਪੁਜੀ ਸਾਹਿਬ)

ਆਰੇ ਨੇ ਭਾਈ ਸਾਹਿਬ ਦੇ ਦੋ ਟੁੱਕੜੇ ਕਰ ਦਿੱਤੇ। ਕਹਿੰਦੇ ਹਨ, ਉਹਨਾਂ ਦੋਨਾਂ ਟੁੱਕੜਿਆਂ ਵਿਚੋਂ ਵੀ ਜਪੁ ਜੀ ਦੀ ਆਵਾਜ਼ ਪਈ ਆਉਂਦੀ ਹੈ। ਆਪ ਕਹੋਗੇ ਟੁੱਕੜੇ ਹੋ ਗਏ ਤੇ ਟੁੱਕੜੇ ਕਿਵੇਂ ਜਪੁ ਜੀ ਪੜ੍ਹ ਗਏ ? ਗੁਰੂ ਤੇਗ਼ ਬਹਾਦਰ ਜੀ ਦਾ ਪਹਿਲਾ ਸਲੋਕ ਕਿਤੇ ਪੜ੍ਹੋ। ਪਹਿਲਾ ਸਲੋਕ ਹੀ ਇਹ ਹੈ ਕਿ ਜੇ ਸਿੱਖਾ ! ਰੱਬ ਨੂੰ ਤੇ ਗੁਰੂ ਨੂੰ ਪ੍ਰੀਤ ਕਰਨੀ ਹੈ ਤਾਂ ਪਿਆਰ ਮੱਛੀ ਵਾਲਾ ਕਰੀਂ। ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਆਉਂਦਾ ਹੈ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ॥*

(ਸਲੋਕ ਮਹਲਾ ੯)

ਇਸ ਤਰ੍ਹਾਂ ਰੱਬ ਨੂੰ ਜੱਪੀਂ ਜਿਵੇਂ ਮੱਛੀ ਪਾਣੀ ਨੂੰ ਪਿਆਰ ਕਰਦੀ ਹੈ। ਸਾਹਿਬ ਫ਼ੁਰਮਾਂਦੇ ਹਨ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ ਜੈਸੀ ਮਛੁਲੀ ਨੀਰ॥*
*ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥*

(ਅੰਗ ੬੦)

ਪਾਣੀ ਵਿਚ ਤਰਨ ਵਾਲੀ ਮੱਛੀ ਮਰਨ ਤੋਂ ਬਾਅਦ ਵੀ ਪਾਣੀ ਨੂੰ ਆਵਾਜ਼ਾਂ ਮਾਰਦੀ ਹੈ ਤਾਂ ਕੀ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਖਲੋਤੇ ਭਾਈ ਮਤੀ ਦਾਸ ਦੇ ਟੁੱਕੜਿਆਂ ਵਿਚੋਂ ਜਪੁ ਦੀ ਆਵਾਜ਼ ਨਹੀਂ ਆ ਸਕਦੀ ?

ਜਦੋਂ ਭਾਈ ਮਤੀ ਦਾਸ ਜੀ ਦੇ ਦੋਨੋਂ ਟੁੱਕੜੇ ਹੋ ਗਏ ਤਾਂ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਅੱਤ ਦੇ ਪ੍ਰਸੰਨ ਹੋਏ। ਪੁੱਛਣ ਵਾਲੇ ਨੇ ਪੁੱਛਿਆ, ਕਿਉਂ ? ਕਹਿਣ ਲੱਗੇ, ਅੱਜ ਮੇਰੇ ਗੁਰੂ ਨੇ ਕ੍ਰਿਪਾ ਕੀਤੀ ਤੇ ਮੇਰੇ ਸਿੱਖ ਦੀ ਸਿੱਖੀ ਨਿੱਭ ਗਈ। ਨਿੱਭਿਆਂ ਹੋਇਆਂ ਦਾ ਅਸੀਂ ਰੋਜ਼ ਧਿਆਨ ਧਰਦੇ ਹਾਂ। ਜਦੋਂ ਸਿੱਖਾ ਤੂੰ ਅਰਦਾਸ ਵਿਚ ਭਾਈ ਮਤੀ ਦਾਸ ਦਾ ਧਿਆਨ ਟਿਕਾਉਣ ਲੱਗਦਾ ਹੈਂ ਕਿ ਆਰਿਆਂ ਨਾਲ ਚਿਰਾਏ ਗਏ ਤਾਂ ਇਕ ਗੱਲ ਚੇਤੇ ਰੱਖੀਂ ਕਿ ਜਪੁ ਜੀ ਸਾਹਿਬ ਦਾ ਪੱਲਾ ਕਦੀ ਨਾ ਛੱਡੀਂ। ਉਹ ਟੁੱਕੜੇ ਕਰਵਾ ਕੇ ਵੀ ਜਪੁ ਪੜ੍ਹਦਾ ਪਿਆ ਹੈ। ਤੈਨੂੰ ਰੱਬ ਨੇ ਛੱਤੀਹ ਪ੍ਰਕਾਰ ਦੇ ਭੋਜਨ ਦਿੱਤੇ, ਕੋਠੀਆਂ, ਕਾਰਾਂ, ਬੰਗਲੇ ਦਿੱਤੇ, ਤੇਰੇ ਕੋਲੋਂ ਅੰਮ੍ਰਿਤ ਵੇਲੇ ਜਪੁ ਦੀ ਬਾਣੀ ਕਿਉਂ ਕੋਈ ਖੋਹ ਕੇ ਲੈ ਜਾਵੇ ? ਸੱਚ ਜਾਣਨਾ, ਜਿਸ ਦੇ ਕੋਲ ਜਪੁ ਜੀ ਹੋਵੇ, ਆਰੇ ਦੱਲਦੇ ਹੋਣ, ਆਰੇ ਦੇ ਦੰਦੇ ਉਸ ਦੇ ਅੰਦਰ ਦੇ ਸਿਦਕ ਨੂੰ ਨਹੀਂ ਖੋਹ ਸਕਦੇ। ਇਹੀ ਕਾਰਨ ਹੈ ਕਿ ਜਿਹੜਾ ਟੁੱਕੜਿਆਂ ਵਿਚੋਂ ਵੀ ਜੱਪ ਗਾਉਂਦਾ ਰਿਹਾ, ਰੋਜ਼ ਅਸੀਂ ਅਰਦਾਸ ਕਰਕੇ ਕਹਿੰਦੇ ਹਾਂ-

ਜਿਨ੍ਹਾਂ ਨੂੰ ਆਰਿਆਂ ਨਾਲ ਚਿਰਾਇਆ ਗਿਆ,
*ਤਿੰਨਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!*

ਗੁਰੂ ਗ੍ਰੰਥ ਸਾਹਿਬ ਮੇਹਰ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਅਰਦਾਸ ਦੇ ਸ਼ਬਦ ਵਿਚਾਰਨੇ ਹਨ-

*ਜਿਨ੍ਹਾਂ ਨੇ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ।*

ਜਦੋਂ ਇਹ ਸ਼ਬਦ ਸਾਡੇ ਸਨਮੁਖ ਆਉਂਦਾ ਹੈ ਕਿ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਉਸੇ ਵੇਲੇ ਹਰਿਮੰਦਰ ਸਾਹਿਬ ਦੇ ਇਤਿਹਾਸ ਤੋਂ ਲੈ ਕੇ ਇਉਂ ਕਹਿ ਲਉ ਕਿ ਨਾਨਕ ਮੱਤੇ ਦੇ ਸਥਾਨ ਤੋਂ ਲੈ ਕੇ ਚੌਰਾਸੀ ਤੱਕ ਦੇ ਹੋਏ ਜਿੰਨੇ ਵੀ ਗੁਰੂ ਘਰ ਦੇ ਲਈ ਕੁਰਬਾਨੀ ਕਰਨ ਵਾਲੇ ਸ਼ਹੀਦ ਹਨ, ਅਸੀਂ ਉਹਨਾਂ ਸਾਰਿਆਂ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰਦੇ ਹਾਂ।

ਸਿੱਖ ਦੇ ਅੰਦਰ ਦੀ ਇਕ ਬਿਰਤੀ ਹੈ ਕਿ ਜਿੱਥੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਦਬ ਕਰਦਾ ਹੈ, ਜਿੱਥੇ ਉਹ ਗੁਰਦੁਆਰੇ ਵਿਚ ਝਾੜੂ ਮਾਰਨ ਦੀ ਸੇਵਾ ਕਰਦਾ ਹੈ, ਜਿੱਥੇ ਗੁਰਦੁਆਰੇ ਵਿਚ ਬਰਤਨ ਸਾਫ਼ ਕਰਨ ਦੀ ਸੇਵਾ ਕਰਦਾ ਹੈ, ਜਿੱਥੇ ਉਹ ਭਾਵਨਾ ਨਾਲ ਗੁਰਦੁਆਰੇ ਵਿਚ ਗੁਰੂ ਦੇ ਰੁਮਾਲਿਆਂ ਦੀ ਸੇਵਾ ਕਰਦਾ ਹੈ, ਉਥੇ ਜਦੋਂ ਕਿਤੇ ਗੁਰੂ ਘਰ ਦੀ ਮਰਿਆਦਾ ਦੀ ਲੋੜ ਆ ਬਣੇ ਤਾਂ ਉਸੇ ਗੁਰੂ ਘਰ ਦੀ ਸੇਵਾ ਨੂੰ ਗੁਰਮਤਿ ਅਨੁਸਾਰ ਸਕਾਰਥਾ ਕਰਨ ਲਈ ਆਪਣੇ ਸਿਰ ਦੀ ਵੀ ਬਾਜ਼ੀ ਲਾ ਦਿੰਦਾ ਹੈ।

ਧੰਨ ਗੁਰੂ ਨਾਨਕ ਦੇਵ ਜੀ ਨੇ ਬੜੀ ਕ੍ਰਿਪਾ ਕੀਤੀ ਹੈ। ਅਸਲ ਵਿਚ ਜਿਸ ਥਾਂ 'ਤੇ ਗੁਰੂ ਬੈਠ ਜਾਂਦਾ ਹੈ, ਉਹ ਥਾਂ ਭਾਗਾਂ ਵਾਲੀ ਹੋ ਜਾਂਦੀ ਹੈ। ਇਸ ਨੂੰ ਅਸੀਂ ਇਉਂ ਸਮਝੀਏ ਕਿ ਭਾਵੇਂ ਉਹ ਥਾਂ ਹੋਵੇ, ਜ਼ਮੀਨ ਹੋਵੇ, ਮਿੱਟੀ ਹੋਵੇ ਤੇ ਭਾਵੇਂ ਉਹ ਥਾਂ ਸਿੱਖ ਦਾ ਸਰੀਰ ਹੋਵੇ, ਗੁਰਮਤਿ ਨੇ ਦੋਨਾਂ ਥਾਵਾਂ ਨੂੰ ਪ੍ਰਵਾਨ ਕੀਤਾ ਹੈ। ਇਕ ਤਾਂ ਉਹ ਥਾਂ ਹੈ ਜਿੱਥੇ ਗੁਰੂ ਦੇ ਚਰਨ ਪੈਣ 'ਤੇ ਅਸੀਂ ਕਹਿੰਦੇ ਹਾਂ, ਇਹ ਥਾਂ ਭਾਗਾਂ ਵਾਲੀ ਹੈ। ਦੂਜੀ ਥਾਂ ਉਹ ਹੈ ਕਿ ਜਦੋਂ ਸਿੱਖ

ਸ਼ਬਦ ਦੀ ਕਮਾਈ ਕਰਦਾ ਹੈ ਤੇ ਸ਼ਬਦ ਦੀ ਕਮਾਈ ਦੇ ਨਾਲ ਉਸ ਦੇ ਅੰਦਰ ਗੁਰੂ ਵੱਸਦਾ ਹੈ, ਉਦੋਂ ਉਸ ਦੇ ਹਿਰਦੇ ਦੀ ਥ੍ਹਾਂ ਭਾਗਾਂ ਵਾਲੀ ਹੋ ਜਾਂਦੀ ਹੈ। ਹਜ਼ੂਰ ਕਹਿੰਦੇ ਹਨ-

*ਸਾ ਧਰਤੀ ਭਈ ਹਰੀਆਵਲੀ*

ਉਹ ਧਰਤੀ ਹਰਿਆਵਲੀ ਹੈ, ਭਾਗਾਂ ਵਾਲੀ ਹੈ। ਕਿਹੜੀ ?-

*ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*

ਜਿੱਥੇ ਮੇਰਾ ਸਤਿਗੁਰੂ ਆ ਕੇ ਬੈਠ ਗਿਆ। ਕਹਿੰਦੇ ਹਨ, ਕੇਵਲ ਧਰਤੀ ਭਾਗਾਂ ਵਾਲੀ ਨਹੀਂ-

*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*

(ਅੰਗ ੩੧੦)

ਜਿਨ੍ਹਾਂ ਜੀਵਾਂ ਨੇ ਉਸ ਧਰਤੀ 'ਤੇ ਜਾ ਕੇ ਗੁਰੂ ਦੇ ਦੀਦਾਰ ਕੀਤੇ ਹਨ, ਉਹ ਜੀਵ ਵੀ ਭਾਗਾਂ ਵਾਲੇ ਬਣ ਗਏ। ਗੁਰੂ ਰਾਮਦਾਸ ਜੀ ਕਹਿਣ ਲੱਗੇ-

*ਜਿਥੈ ਜਾਇ ਬਹੇ ਮੇਰਾ ਸਤਿਗੁਰੂ*

ਜਿਸ ਥਾਂ 'ਤੇ ਮੇਰਾ ਗੁਰੂ ਜਾ ਕੇ ਬੈਠ ਜਾਏ-

*ਸੋ ਥਾਨੁ ਸੁਹਾਵਾ ਰਾਮ ਰਾਜੇ॥*

ਉਹ ਥਾਂ ਸੁਹਾਵਣਾ ਹੈ, ਉਹ ਭਾਗਾਂ ਵਾਲਾ ਹੈ।

*ਗੁਰਸਿਖੀ ਸੋ ਥਾਨੁ ਭਾਲਿਆ*

ਗੁਰਸਿੱਖਾਂ ਨੇ ਉਸ ਥਾਂ ਨੂੰ ਜਾ ਕੇ ਲੱਭ ਲਿਆ ਤੇ ਉਹਨਾਂ ਨੇ ਜਦੋਂ ਥਾਂ ਲੱਭੀ ਤਾਂ ਉਹਨਾਂ ਪਹਿਲਾ ਕੰਮ ਇਹ ਕੀਤਾ ਕਿ ਉਸ ਥਾਂ ਦੀ ਮਿੱਟੀ ਚੁੱਕ ਕੇ ਆਪਣੇ ਮੱਥੇ 'ਤੇ ਲਾਈ।-

*ਲੈ ਧੂਰਿ ਮੁਖਿ ਲਾਵਾ॥*

*ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥*

ਉਹਨਾਂ ਦੀ ਘਾਲ ਥਾਏ ਪੈ ਗਈ ਜਿਨ੍ਹਾਂ ਨੇ ਥਾਂ ਲੱਭ ਕੇ ਗੁਰੂ ਜੱਪਿਆ। ਸਾਹਿਬ ਕਹਿੰਦੇ ਹਨ-

*ਜਿਨ੍ ਨਾਨਕੁ ਸਤਿਗੁਰੁ ਪੂਜਿਆ*

ਇਕ ਥਾਂ ਉਹ ਸੀ, ਜਿਸ ਨੂੰ ਲੱਭ ਕੇ ਸਿੱਖਾਂ ਨੇ ਆਪਣੇ ਮੱਥੇ 'ਤੇ ਮਿੱਟੀ ਲਾਈ ਤੇ ਉਹ ਖ਼ੁਦ ਭਾਗਾਂ ਵਾਲੇ ਬਣ ਗਏ ਅਤੇ ਜਿਨ੍ਹਾਂ ਨੇ ਮੇਰੇ ਸਤਿਗੁਰੂ ਦੀ ਥਾਂ ਲੱਭ ਕੇ ਗੁਰੂ ਨੂੰ ਪੂਜਿਆ ਤਾਂ ਉਹਨਾਂ ਗੁਰੂ ਦੀਆਂ ਥਾਵਾਂ ਨੂੰ ਪੂਜਣ ਵਾਲੇ ਵੀ ਪੂਜਣ ਯੋਗ ਹੋ ਗਏ।-

*ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥*

(ਆਸਾ ਦੀ ਵਾਰ)

ਦੇਖੋ, ਹਜ਼ੂਰ ਜਿੱਥੇ ਵੀ ਗਏ ਹਨ, ਗੁਰੂ ਅਸਥਾਨ ਹੋਂਦ ਵਿਚ ਆਉਣ ਦੇ ਤਿੰਨ ਕਾਰਨ ਹਨ। ਪਹਿਲਾ ਕਾਰਨ ਇਹ ਹੈ ਕਿ ਜਿਸ ਧਰਤੀ 'ਤੇ ਸਤਿਗੁਰੂ ਜੀ ਦਾ ਆਗਮਨ ਹੋਇਆ, ਉਸ ਧਰਤੀ ਨੂੰ ਵੀ ਸਿੱਖ ਨੇ ਭਾਵਨਾ ਨਾਲ ਮੰਨਿਆ ਤੇ ਉਸ ਅਸਥਾਨ ਨੂੰ ਵੀ ਪੂਜਿਆ। ਦੂਜੀ ਗੱਲ ਜਿਸ ਥਾਂ 'ਤੇ ਗੁਰੂ ਜੀ ਨੇ ਕਿਸੇ ਸਿੱਖ ਨੂੰ ਉਪਦੇਸ਼ ਦਿੱਤਾ ਜਾਂ ਕੇਂਦਰ ਬਣਾ ਕੇ ਗੁਰਮਤਿ ਦੀ ਮਰਿਆਦਾ ਕਾਇਮ ਕੀਤੀ ਤਾਂ ਸਿੱਖ ਨੇ ਉਸ ਥਾਂ ਨੂੰ ਵੀ ਪੂਜਿਆ। ਤੀਜੀ ਥਾਂ ਗੁਰਮਤਿ ਵਿਚ ਹੈ ਕਿ ਜਿਸ ਥਾਂ 'ਤੇ ਗੁਰੂ ਜੀ ਨੇ ਆਪਣੇ ਸਰੀਰਕ ਚੋਲੇ ਨੂੰ ਤਿਆਗਿਆ, ਕੋਈ ਕੌਤਕ ਕੀਤਾ ਤਾਂ ਸਿੱਖ ਨੇ ਉਹ ਵੀ ਥਾਂ ਪੂਜਣ ਯੋਗ ਬਣਾ ਦਿੱਤੀ।

ਨਨਕਾਣਾ ਸਾਹਿਬ ਦੀ ਧਰਤੀ ਗੁਰੂ ਨਾਨਕ ਸਾਹਿਬ ਜੀ ਦੀ ਆਮਦ ਕਰਕੇ ਪੂਜਣ ਯੋਗ ਹੋਈ। ਕਰਤਾਰਪੁਰ ਦੀ ਧਰਤੀ 'ਤੇ ਮੇਰੇ ਗੁਰੂ ਨੇ ਸਿੱਖੀ ਦੀ ਮਰਿਆਦਾ ਕਾਇਮ ਕੀਤੀ। ਖਡੂਰ ਸਾਹਿਬ ਦੀ ਧਰਤੀ, ਇਥੇ ਗੁਰੂ ਅੰਗਦ ਸਾਹਿਬ ਨੇ ਰਹਿਮਤਾਂ ਦਾ ਮੀਂਹ ਵਰਸਾਇਆ। ਗੋਇੰਦਵਾਲ ਸਾਹਿਬ ਦੀ ਧਰਤੀ, ਜਿਸ ਨੂੰ ਭੱਟਾਂ ਨੇ ਕਿਹਾ ਕਿ ਗੋਇੰਦਵਾਲ ਇਸ ਤਰ੍ਹਾਂ ਹੈ ਜਿਵੇਂ ਗੋਬਿੰਦ ਦੀ ਪੁਰੀ ਹੋਵੇ।-

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ॥*

(ਅੰਗ ੧੪੦੦)

ਪਾਣੀ ਨਾਲ ਭਰਿਆ ਬਿਆਸ ਜਿਹੜਾ ਅਸਗਾਹ ਵੱਗਦਾ ਹੈ, ਉਸ ਦੇ ਕਿਨਾਰੇ 'ਤੇ ਮੇਰੇ ਗੁਰੂ ਅਮਰਦਾਸ ਜੀ ਨੇ ਕ੍ਰਿਪਾ ਕਰਕੇ ਗੋਇੰਦਵਾਲ ਵਸਾਇਆ ਹੈ। ਇਹ ਗੋਬਿੰਦ ਪੁਰੀ ਵਰਗਾ ਹੈ। ਉਸ ਤੋਂ ਬਾਅਦ ਅੰਮ੍ਰਿਤਸਰ ਸਾਹਿਬ ਹੋਂਦ ਵਿਚ ਆਇਆ। ਸਤਿਗੁਰੂ ਨੇ ਮੇਹਰ ਕਰਕੇ ਉਥੇ ਹਰਿਮੰਦਰ ਸਾਹਿਬ ਦੀ ਨੀਂਹ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਕੋਲੋਂ ਰਖਵਾਈ। ਸਿੱਖੀ ਦਾ ਕੇਂਦਰ ਬਣ ਗਿਆ। ਅੰਮ੍ਰਿਤਸਰ ਸਾਹਿਬ ਗੁਰੂ ਅਰਜਨ ਸਾਹਿਬ ਨੇ ਵਸਾਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਕੀਰਤਪੁਰ ਸਾਹਿਬ ਵਸਾਇਆ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਨੰਦਪੁਰ ਸਾਹਿਬ ਨੂੰ ਭਾਗ ਲਾਏ। ਉਹਨਾਂ ਚੱਕ ਨਾਨਕੀ ਦੇ ਨਾਮ 'ਤੇ ਨਗਰ ਵਸਾਇਆ। ਗੁਰੂ ਕਲਗੀਧਰ ਸਾਹਿਬ ਨੇ ਪਉਂਟਾ ਸਾਹਿਬ ਵਸਾਇਆ। ਇਹਨਾਂ ਥਾਵਾਂ 'ਤੇ ਗੁਰਦੁਆਰੇ ਹਨ। ਸਿੱਖ ਲਈ ਇਹ ਥਾਵਾਂ ਪੂਜਣ ਯੋਗ ਹੋ ਗਈਆਂ। ਮਸੰਦਾਂ ਨੇ ਗੁਰੂ ਕਾਲ ਵਿਚ ਇਹਨਾਂ ਦਾ ਪ੍ਰਬੰਧ ਕੀਤਾ। ਗੁਰੂ ਅਰਜਨ ਸਾਹਿਬ ਨੇ ਕਿਹਾ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

(ਅੰਗ ੧੩੬੨)

ਉਹ ਥਾਂ ਇੰਨਾ ਭਾਗਾਂ ਵਾਲਾ ਹੈ ਕਿ ਬਾਬੇ ਸੱਤੇ ਬਲਵੰਡ ਨੂੰ ਸ਼ਬਦ ਕਹਿਣੇ ਪਏ ਕਿ ਗੁਰੂ ਰਾਮਦਾਸ ਜੀ-

*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*

(ਅੰਗ ੯੬੮)

ਦਾਤਾ ! ਤੇਰੇ ਵਰਗਾ ਘਰ ਕੋਈ ਨਹੀਂ। ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਹੋਣ ਲੱਗਾ। ਪਹਿਲਾਂ ਸੱਤਾ ਬਲਵੰਡ ਕਰਦੇ ਰਹੇ। ਜਿਸ ਦਿਨ ਉਹ ਰੁਸੇਵਾਂ ਕਰਕੇ ਚਲੇ ਗਏ ਤਾਂ ਗੁਰੂ ਅਰਜਨ ਦੇਵ ਜੀ ਨੇ ਆਪ ਕੀਰਤਨ ਕੀਤਾ। ਪਰਤ ਕੇ ਵਾਪਿਸ ਉਹ ਆਏ, ਫਿਰ ਕੀਰਤਨ ਹੋਇਆ।

ਗੁਰੂ ਕਲਗੀਧਰ ਸਾਹਿਬ ਤੱਕ ਅਸੀਂ ਵਾਚਿਆ ਕਿ ਕਦੀ ਹਰਿਮੰਦਰ ਸਾਹਿਬ ਵਿਚ ਪ੍ਰਿਥੀਏ ਦੀ ਔਲਾਦ ਨੇ ਕਬਜ਼ਾ ਕਰਨ ਦਾ ਯਤਨ ਕੀਤਾ। ਕਈ ਹੋਰ ਮਸੰਦ ਇਥੇ ਕਬਜ਼ਾ ਕਰਨ ਦਾ ਯਤਨ ਕਰਦੇ ਰਹੇ। ਜਿਸ ਦਿਨ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਅਸੀਂ ਵਿਚਾਰੀ ਸੀ, ਉਸ ਦਿਨ ਕਲਗੀਧਰ ਜੀ ਦੇ ਕਹਿਣ 'ਤੇ ਸਤਿਕਾਰ ਯੋਗ ਭਾਈ ਮਨੀ ਸਿੰਘ ਨੇ ਹਰਿਮੰਦਰ ਸਾਹਿਬ ਦੀ ਮਰਿਆਦਾ ਕਾਇਮ ਕੀਤੀ। ਉਸ ਵੇਲੇ ਇਕ ਗੱਲ ਪ੍ਰਚਲਿਤ ਸੀ ਕਿ ਜਦੋਂ ਸਿੱਖ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ ਤਾਂ ਬੁਜ਼ਦਿਲ ਲੋਕ ਵੀ ਸ਼ੇਰਾਂ ਦੀ ਤਰ੍ਹਾਂ ਦਲੇਰ ਹੋ ਜਾਂਦੇ ਹਨ। ਨਾਦਰ, ਜ਼ਕਰੀਆ, ਅਬਦਾਲੀ ਕੋਈ ਵੀ ਹਾਕਮ ਆਇਆ, ਸਭ ਤੋਂ ਪਹਿਲਾਂ ਉਸ ਦੀ ਨਜ਼ਰ ਹੁੰਦੀ ਸੀ ਹਰਿਮੰਦਰ ਸਾਹਿਬ ਉੱਪਰ, ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਗੁਰਦੁਆਰੇ ਸਿੱਖਾਂ ਦੇ ਸੋਮੇ ਹਨ। ਇਸ ਦੇ ਵਿਚੋਂ ਰੂਹਾਨੀਅਤ ਦੇ ਚਸ਼ਮੇ ਫੁਟਦੇ ਹਨ। ਇਥੇ ਕਥਾ-ਕੀਰਤਨ— ਸੇਵਾ ਭਾਵਨਾ ਨਾਲ ਸਿੱਖ ਕਰਦੇ ਹਨ। ਉਹਨਾਂ ਯਤਨ ਕੀਤਾ ਕਿ ਕਿੰਨਾ ਚੰਗਾ ਹੋਵੇ, ਜਿਸ ਸੋਮੇ ਤੋਂ ਇਹਨਾਂ ਨੂੰ ਸਿੱਖੀ ਪ੍ਰਾਪਤ ਹੁੰਦੀ ਹੈ, ਉਹਨਾਂ ਸੋਮਿਆਂ ਉੱਪਰ ਅਸੀਂ ਆਪਣੇ ਕਬਜ਼ੇ ਕਰ ਲਈਏ।

ਬੇਅੰਤ ਸਿੱਖ ਹਨ ਜਿਨ੍ਹਾਂ ਨੇ ਹਰਿਮੰਦਰ ਸਾਹਿਬ ਲਈ ਕੁਰਬਾਨੀਆਂ ਕੀਤੀਆਂ ਹਨ। ਜਦੋਂ ਇਹ ਗੱਲ ਪ੍ਰਚਲਤ ਸੀ ਕਿ ਹਰਿਮੰਦਰ ਸਾਹਿਬ ਤੋਂ ਸਿੱਖਾਂ ਨੂੰ ਸ਼ਕਤੀ ਮਿਲਦੀ ਹੈ ਤਾਂ ਉਸ ਵੇਲੇ ਦੋ ਘਟਨਾਵਾਂ ਸਿੱਖ ਕਦੀ ਨਹੀਂ ਭੁੱਲਣਗੇ। ਪਹਿਲਾਂ ਅਸੀਂ ਦੇਖਦੇ ਹਾਂ ਕਿ ਮੱਸੇ ਰੰਘੜ ਵਰਗੇ ਨੇ ਜਦੋਂ ਗੁਰਦੁਆਰੇ ਦੀ ਬੇਅਦਬੀ ਕੀਤੀ ਤਾਂ ਉਹਨਾਂ ਸਿੱਖਾਂ ਨੂੰ ਅਸੀਂ ਸਦਾ ਯਾਦ ਕਰਦੇ ਹਾਂ, ਭਾਵੇਂ ਹਰਿਮੰਦਰ ਸਾਹਿਬ ਹੋਵੇ, ਭਾਵੇਂ ਨਨਕਾਣਾ ਸਾਹਿਬ ਹੋਵੇ, ਭਾਵੇਂ ਤਰਨਤਾਰਨ ਸਾਹਿਬ ਹੋਵੇ ਤੇ ਭਾਵੇਂ ਸ੍ਰੀ ਅਕਾਲ ਤਖ਼ਤ ਸਾਹਿਬ ਹੋਵੇ, ਜਿਨ੍ਹਾਂ ਨੇ ਆਪਣੇ ਗੁਰੂ ਘਰਾਂ ਦੀ ਪਵਿੱਤ੍ਰਤਾ ਨੂੰ ਕਾਇਮ ਰੱਖਣ ਲਈ ਸ਼ਹਾਦਤ ਦੇ ਜਾਮ ਪੀਤੇ।

ਮੱਸਾ ਰੰਘੜ ਨੇ ਹਰਿਮੰਦਰ ਸਾਹਿਬ, ਜਿੱਥੇ ਕਦੀ ਇਲਾਹੀ ਬਾਣੀ ਦਾ ਕੀਰਤਨ ਹੁੰਦਾ ਸੀ, ਜਿੱਥੇ ਦਿਨ ਰਾਤ ਗੁਰਬਾਣੀ ਦੀ ਵਰਖਾ ਹੁੰਦੀ ਸੀ, ਇਸ ਪਾਪੀ ਨੇ ਉਸ ਕੀਰਤਨ ਵਾਲੀ ਪਵਿੱਤਰ ਥਾਂ 'ਤੇ ਆ ਕੇ ਆਪਣਾ ਪਲੰਘ ਡਾਹ ਲਿਆ। ਜਿੱਥੇ ਕਦੀ ਰਬਾਬ ਦੀ ਤੇ ਤਾਊਸ

ਦੀ ਜੋੜੀ ਦੀ ਆਵਾਜ਼ ਆਉਂਦੀ ਸੀ, ਉਥੇ ਇਕ ਪਾਸੇ ਉਹਨਾਂ ਨਾਚੀਆਂ ਦੇ ਪਾਏ ਹੋਏ ਘੁੰਗਰੂਆਂ ਦੀ ਆਵਾਜ਼ ਆਉਣ ਲੱਗੀ ਤੇ ਦੂਜੇ ਪਾਸੇ ਸ਼ਰਾਬ ਚੱਲਣ ਲੱਗੀ। ਇਥੋਂ ਤੱਕ ਕਿ ਹਰਿਮੰਦਰ ਸਾਹਿਬ ਦੇ ਅੰਦਰ ਉਸ ਨੇ ਹੁੱਕਾ ਵੀ ਪੀਤਾ। ਹੁੱਕਾ ਪੀਤਾ, ਸ਼ਰਾਬ ਦੇ ਦੌਰ ਚੱਲੇ, ਕੰਜਰੀਆਂ ਦੇ ਨਾਚ ਹੋਏ।

ਇਕ ਭਾਵਨਾ ਵਾਲਾ ਸਿੱਖ ਹਰਿਮੰਦਰ ਸਾਹਿਬ ਦੇ ਦਰਸ਼ਨ ਤੇ ਇਸ਼ਨਾਨ ਕਰਨ ਆਇਆ। ਉਸ ਵੇਲੇ ਅੰਮ੍ਰਿਤਸਰ ਦੇ ਇਲਾਕੇ ਵਿਚ ਸਿੱਖ ਨਹੀਂ ਸਨ। ਸਿੱਖ ਨਿਕਲ ਗਏ ਸਨ ਬੀਕਾਨੇਰ ਵਾਲੇ ਪਾਸੇ। ਉਸ ਸਿੱਖ ਦਾ ਨਾਮ ਤਵਾਰੀਖ਼ ਨੇ ਲਿਖਿਆ ਹੈ ਭਾਈ ਬਲਾਕਾ ਸਿੰਘ। ਉਸ ਨੇ ਆ ਕੇ ਇਸ਼ਨਾਨ ਕੀਤਾ। ਕੀ ਦੇਖਦਾ ਹੈ ਕਿ ਜਿੱਥੇ ਧੰਨ ਗੁਰੂ ਰਾਮਦਾਸ ਜੀ ਦੀਆਂ ਰਹਿਮਤਾਂ ਬਰਸਦੀਆਂ ਸਨ, ਉਥੇ ਮੱਸੇ ਰੰਘੜ ਨੇ ਆਪਣਾ ਪਲੰਘ ਡਾਹਿਆ ਹੋਇਆ ਹੈ। ਜਿੱਥੇ ਕੀਰਤਨ ਦੀ ਆਵਾਜ਼ ਆਉਂਦੀ ਸੀ, ਜਿੱਥੇ ਅੰਮ੍ਰਿਤ ਵਰਗੀ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਸੀ, ਉਥੇ ਸੁਰਾਹੀਆਂ ਵਿਚੋਂ ਸ਼ਰਾਬ ਦੇ ਪਿਆਲੇ ਭਰ ਭਰ ਪੀਤੇ ਜਾਂਦੇ ਸਨ। ਦੇਖ ਕੇ ਅਜਿਹੀ ਸਥਿਤੀ ਨੂੰ ਭਾਈ ਬਲਾਕਾ ਸਿੰਘ ਦਾ ਅੰਦਰ ਕੰਬ ਗਿਆ। ਬਲਾਕਾ ਸਿੰਘ ਦਾ ਅੰਦਰ ਤੜਫ ਉੱਠਿਆ। ਪਹਿਲਾਂ ਮਨ ਵਿਚ ਆਇਆ ਕਿ ਮਨਾ ! ਮਰ ਜਾ ਜਾਂ ਮਾਰ ਦੇ। ਫਿਰ ਫੁਰਨਾ ਉੱਠਿਆ ਕਿ ਤੂੰ ਇਕੱਲਾ ਕੀ ਕਰੇਂਗਾ, ਚਲਾ ਜਾ ਜਿੱਥੇ ਸਿੱਖਾਂ ਦਾ ਇਕੱਠ ਹੋਵੇ। ਉਥੇ ਜਾ ਕੇ ਆਪਣੇ ਅੰਦਰ ਦੀ ਬੇਦਨਾ ਪ੍ਰਗਟ ਕਰੀਂ।

ਗੁਰੂ ਦੇ ਸਿੱਖੋ ! ਅੰਮ੍ਰਿਤਸਰ ਦੀ ਧਰਤੀ 'ਤੇ ਹਰਿਮੰਦਰ ਸਾਹਿਬ ਦੀ ਇੰਨੀ ਕੁ ਬੇਅਦਬੀ ਪਈ ਹੁੰਦੀ ਹੈ। ਮਨ ਵਿਚ ਇਕ ਭਾਵਨਾ ਲੈ ਕੇ, ਦਰਦ ਲੈ ਕੇ ਭਾਈ ਬਲਾਕਾ ਸਿੰਘ ਜੀ ਤੁਰੇ ਅਤੇ ਜਾ ਪਹੁੰਚੇ ਬੀਕਾਨੇਰ। ਉਸ ਵੇਲੇ ਜਦੋਂ ਇਹ ਖ਼ਬਰ ਮਿਲੀ ਕਿ ਅੰਮ੍ਰਿਤਸਰ ਤੋਂ ਭਾਈ ਬਲਾਕਾ ਸਿੰਘ ਜੀ ਆਏ ਹਨ ਤਾਂ ਸਾਰੇ ਸਿੱਖਾਂ ਨੇ ਉੱਠ ਕੇ ਅਦਬ ਕੀਤਾ। ਕਈਆਂ ਨੇ ਭਾਵਨਾ ਨਾਲ ਚਰਨਾਂ ਦੀ ਧੂੜ ਮਸਤਕ 'ਤੇ ਲਾਈ। ਜੱਥੇਦਾਰ ਬੁੱਢਾ ਸਿੰਘ ਸਨ। ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਮੇਰੇ ਦਾਦਾ ਜੀ ਸਰਦਾਰ ਮਹਿਤਾਬ ਸਿੰਘ ਵੀ ਉਥੇ ਸਨ। ਉਹਨਾਂ ਨੇ ਭਾਈ ਬਲਾਕੇ ਕੋਲੋਂ ਪੁੱਛਿਆ ਕਿ ਗੁਰੂ ਦੀ ਨਗਰੀ ਦੀਆਂ ਗੱਲਾਂ ਸੁਣਾ। ਦੱਸਣਾ ਕੀ ਸੀ, ਅੱਖਾਂ ਦੇ ਸਾਹਮਣੇ ਉਹੀ ਤਸਵੀਰ ਆ ਗਈ ਤੇ ਅੱਖਾਂ ਭਰ ਆਈਆਂ। ਉਹਨਾਂ ਨੇ ਕਿਹਾ ਕਿ ਸਿੰਘੋ ! ਉਥੇ ਕੀਰਤਨ ਨਹੀਂ, ਪੈਰਾਂ ਵਿਚ ਘੁੰਗਰੂ ਪਾ ਕੇ ਕੰਜਰੀ ਡਾਂਸ ਪਈ ਕਰਦੀ ਹੈ। ਉਥੇ ਹੁਣ ਕੜਾਹ ਪ੍ਰਸ਼ਾਦ ਦੀਆਂ ਦੇਗਾਂ ਨਹੀਂ, ਉਥੇ ਸ਼ਰਾਬ ਦੇ ਪਿਆਲੇ ਚੱਲਦੇ ਪਏ ਹਨ। ਜੱਥੇਦਾਰ ਨੇ ਸ਼ਬਦ ਕਿਹਾ ਕਿ ਬਲਾਕਾ ਸਿੰਘ, ਤੂੰ ਉਥੇ ਮਰ ਕਿਉਂ ਨਹੀਂ ਗਿਆ। ਹਕੂਮਤ ਕਹਿੰਦੀ ਪਈ ਹੈ ਕਿ ਉਹ ਸਿੱਖ ਮਰ ਗਏ ਜਿਹੜੇ ਅਣਖ ਵਾਲੇ ਸਨ। ਅਣਖ ਵਾਲਿਆਂ ਦਾ ਹੁਣ ਖ਼ਾਤਮਾ ਹੋ ਚੁੱਕਾ ਹੈ।

ਉਸੇ ਵੇਲੇ ਮਹਿਤਾਬ ਸਿੰਘ ਤੇ ਸੁਖਾ ਸਿੰਘ ਸੰਗਤ ਵਿਚ ਖਲੋ ਕੇ ਆਪਣੀ ਕਿਰਪਾਨ ਦੇ ਮੁੱਠੇ 'ਤੇ ਹੱਥ ਪਾ ਕੇ ਕਹਿਣ ਲੱਗੇ ਕਿ ਅਸੀਂ ਜਾ ਕੇ ਉਸ ਪਾਪੀ ਨੂੰ ਮਰਾਂਗੇ ਨਹੀਂ ਤਾਂ ਉਥੇ

ਸ਼ਹੀਦ ਹੋਵਾਂਗੇ ਤੇ ਇਥੋਂ ਦੋਨੋਂ ਸੂਰਵੀਰ ਘੋੜਿਆਂ 'ਤੇ ਸਵਾਰ ਹੋ ਕੇ ਸ੍ਰੀ ਹਰਿਮੰਦਰ ਸਾਹਿਬ ਵੱਲ ਤੁਰ ਪਏ।

ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਆਪਣੇ ਤਨ ਢੱਕੇ ਹਨ। ਉਸ ਦਾ ਇਕ ਕਾਰਨ ਸੀ ਕਿ ਲੂ ਬੜੀ ਚੱਲਦੀ ਪਈ ਸੀ। ਦੂਜਾ ਇਹ ਸੀ ਕਿ ਪਹਿਚਾਣ ਨਾ ਹੋ ਜਾਏ, ਚਿਹਰੇ ਢੱਕੇ। ਉਹਨਾਂ ਨੇ ਠੀਕਰੀਆਂ ਦੀਆਂ ਭਰੀਆਂ ਹੋਈਆਂ ਬੋਰੀਆਂ ਲਈਆਂ। ਪਹਿਰੇਦਾਰ ਨੇ ਰੋਕਿਆ। ਕਹਿਣ ਲੱਗਾ ਕਿ ਤੁਸੀਂ ਕਿਥੋਂ ਆਏ ਹੋ ? ਕਹਿਣ ਲੱਗੇ ਕਿ ਲੰਬੜਦਾਰ ਹਾਂ, ਸਰਕਾਰ ਦੇ ਪੈਸੇ ਭਰਨ ਆਏ ਹਾਂ। ਅੰਦਰ ਗਏ। ਮੱਸਾ ਰੰਘੜ ਪਲੰਘ 'ਤੇ ਬੈਠਾ ਸੀ। ਘੁੰਗਰੂਆਂ ਦੀ ਆਵਾਜ਼ ਸੁਣੀ ਤੇ ਸਿੱਖਾਂ ਦਾ ਹਿਰਦਾ ਤੜਫ ਉੱਠਿਆ। ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਇਕੋ ਦੱਮ ਉਹ ਭਰੀਆਂ ਹੋਈਆਂ ਠੀਕਰੀਆਂ ਪਲੰਘ ਦੇ ਥੱਲੇ ਸੁੱਟੀਆਂ ਤੇ ਰਤਨ ਸਿੰਘ ਭੰਗੂ ਕਹਿੰਦਾ ਹੈ ਕਿ ਉਸ ਸ਼ਰਾਬੀ ਨੇ, ਉਸ ਨਸ਼ਈ ਨੇ ਜਦੋਂ ਠੀਕਰੀਆਂ ਦੀ ਆਵਾਜ਼ ਸੁਣੀ ਤਾਂ ਮਨ ਵਿਚ ਆਇਆ ਕਿ ਬੜੀਆਂ ਮੋਹਰਾਂ ਲੈ ਕੇ ਆਏ ਹਨ। ਆਪਣੀ ਗਰਦਨ ਉਸ ਨੇ ਪਲੰਘ ਦੇ ਥੱਲੇ ਕੀਤੀ ਤਾਂ ਗੁਰੂ ਦੇ ਸਿੰਘ ਨੇ ਤਲਵਾਰ ਦੇ ਇਕੋ ਵਾਰ ਨਾਲ ਸਿਰ ਨੂੰ ਝਟਕਾ ਦਿੱਤਾ। ਉਸੇ ਵੇਲੇ ਜਿਹੜੇ ਨੱਚਣ ਵਾਲੇ ਸਨ, ਉਹਨਾਂ ਦੇ ਨਾਚ ਰੁੱਕ ਗਏ। ਛੱਡ ਕੇ ਸਾਜ਼ ਬਾਹਰ ਨੂੰ ਭੱਜ ਗਏ। ਜਿੰਨੇ ਵੀ ਸਨ ਹਰਿਮੰਦਰ ਵਿਚੋਂ ਨਿਕਲੇ ਤੇ ਗੁਰੂ ਦੇ ਸਿੱਖਾਂ ਨੇ ਉਸ ਮੱਸੇ ਰੰਘੜ ਦਾ ਸਿਰ ਆਪਣੇ ਨੇਜ਼ੇ ਉੱਪਰ ਟੰਗਿਆ। ਆਪਣੇ ਚਿਹਰੇ ਉਪਰੋਂ ਕੱਪੜਾ ਲਾਹ ਕੇ ਬਾਹਰ ਡਿਉੜੀ ਤੱਕ ਪਹੁੰਚੇ। ਕੋਈ ਗੁਰੂ ਦੇ ਸਿੱਖਾਂ ਨੂੰ ਰੋਕ ਨਹੀਂ ਸਕਿਆ। ਘੋੜਿਆਂ 'ਤੇ ਅਸਵਾਰ ਹੋਏ ਹਨ। ਸੰਗਤਾਂ ਨੇ ਜਦੋਂ ਦੇਖਿਆ ਤੇ ਖ਼ੁਸ਼ੀ ਦੇ ਜੈਕਾਰੇ ਛੱਡੇ ਗਏ। ਦੋਨਾਂ ਨੂੰ ਪੰਥ ਨੇ ਬੜਾ ਸਤਿਕਾਰ ਦਿੱਤਾ। ਭਾਈ ਮਹਿਤਾਬ ਸਿੰਘ ਵੀ ਸ਼ਹੀਦ ਹੋਏ ਹਨ ਤੇ ਭਾਈ ਸੁੱਖਾ ਸਿੰਘ ਵੀ ਸ਼ਹੀਦ ਹੋਏ ਹਨ। ਪਹਿਲੀ ਗੱਲ ਕਿ ਅਰਦਾਸ ਵਿਚ ਅਸੀਂ ਇਹਨਾਂ ਨੂੰ ਯਾਦ ਕਰਦੇ ਹਾਂ ਕਿ ਜਿਨ੍ਹਾਂ ਨੇ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ।

ਉਸ ਤੋਂ ਅਗਲੀ ਘਟਨਾ ਇਹ ਹੈ ਕਿ ਅਬਦਾਲੀ ਆਇਆ ਹੈ ਚੜ੍ਹ ਕੇ। ਉਹ ਹਰਿਮੰਦਰ ਸਾਹਿਬ ਨੂੰ ਘੇਰਾ ਪਾਉਣ ਲਈ ਆ ਰਿਹਾ ਸੀ। ਇਸ ਦੇ ਨਾਲ ਬੇਅੰਤ ਫ਼ੌਜ ਹੈ ਤੇ ਦੂਜੇ ਪਾਸੇ ਬਾਬਾ ਗੁਰਬਖ਼ਸ਼ ਸਿੰਘ ਦੀ ਅਗਵਾਈ ਵਿਚ ਕੇਵਲ 30 ਸਿੱਖ ਹਨ। ਇਹਨਾਂ ਨੇ ਉਸ ਦਿਨ ਕੇਸਰੀ ਬਾਣਾ ਪਾਇਆ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਬਣਾ ਕੇ ਅਰਦਾਸ ਕਰਕੇ ਤੁਰੇ ਸਨ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਸਾਨੂੰ ਪਤਾ ਹੈ ਕਿ ਸਾਡੀ ਗਿਣਤੀ ਕੁਝ ਵੀ ਨਹੀਂ, ਅਸੀਂ ਕੇਵਲ 30 ਹਾਂ, ਪਰ ਇਕ ਮੇਹਰ ਕਰੀਂ, ਚਮਕੌਰ ਦੀ ਗੜ੍ਹੀ ਵਿਚ ਜੇਕਰ ਗੁਰੂ ਕਲਗੀਆਂ ਵਾਲਾ ਚਾਲੀ ਨੂੰ ਦੱਸ ਲੱਖ ਨਾਲ ਲੜਾ ਗਿਆ, ਤਾਂ ਅੱਜ ਇੰਨੀ ਕੁ ਕ੍ਰਿਪਾ ਕਰੀਂ ਕਿ ਅਸੀਂ 36 ਹਜ਼ਾਰ ਦਾ ਟਾਕਰਾ ਕਰ ਸਕੀਏ।

ਇਤਿਹਾਸ ਸਦਾ ਆਪਣੇ ਆਪ ਨੂੰ ਦੁਹਰਾਉਂਦਾ ਹੈ। ਬਾਬਾ ਗੁਰਬਖ਼ਸ਼ ਸਿੰਘ ਪੀਲਾ

ਬਾਣਾ ਪਾ ਕੇ ਸਿਰ ਉੱਪਰ ਕੇਸਰੀ ਦਸਤਾਰ ਸਜਾ ਕੇ ਆਏ ਹਨ। ਖ਼ਬਰ ਮਿਲ ਚੁੱਕੀ ਸੀ ਕਿ ਹਰਿਮੰਦਰ ਸਾਹਿਬ ਨੂੰ ਉਡਾਉਣ ਲਈ ਅਬਦਾਲੀ ਦੀ ਫ਼ੌਜ 36 ਹਜ਼ਾਰ ਦੇ ਕਰੀਬ ਆ ਰਹੀ ਹੈ। ਕਹਿੰਦੇ ਹਨ, ਹਰਿਮੰਦਰ ਸਾਹਿਬ ਗਏ। ਬਾਬਾ ਗੁਰਬਖ਼ਸ਼ ਸਿੰਘ ਨੇ ਗਲ ਵਿਚ ਪੱਲਾ ਪਾ ਕੇ ਅਰਦਾਸ ਕੀਤੀ। ਹੇ ਮੇਰੇ ਗੁਰੂ ਰਾਮਦਾਸ ! ਕ੍ਰਿਪਾ ਕਰੀਂ, ਆਪਣੇ ਚਰਨਾਂ ਵਿਚ ਸ਼ਹੀਦੀ ਦੀ ਦਾਤ ਦੇਈਂ। ਬਾਬਾ ਗੁਰਬਖਸ਼ ਸਿੰਘ ਨੇ ਹਰਿਮੰਦਰ ਸਾਹਿਬ ਦੀਆਂ ਚਾਰ ਪ੍ਰਕਰਮਾਂ ਕੀਤੀਆਂ। ਚਾਰ ਪ੍ਰਕਰਮਾਂ ਕਰਕੇ ਸ਼ਹਾਦਤ ਪੀਣ ਵਾਲੇ ਪਾਸੇ ਤੁਰੇ। ਗੁਰਮੁਖੋ ! ਕਿੰਨੀ ਦੇਰ ਤੱਕ ਆਹੂ ਲਾਹੁੰਦੇ ਰਹੇ। ਬਾਬਾ ਗੁਰਬਖ਼ਸ਼ ਸਿੰਘ ਜੀ ਨੂੰ ਜਦੋਂ ਸ਼ਹੀਦ ਕੀਤਾ ਤਾਂ ਮਾਨੋ ਕਿਸੇ ਪਰਨਾਲੇ ਵਿਚੋਂ ਪਾਣੀ ਵਹਿੰਦਾ ਹੋਵੇ। 30 ਸਿੱਖਾਂ ਨੇ 36000 ਦਾ ਮੁਕਾਬਲਾ ਕੀਤਾ।

ਜਦੋਂ ਗੁਰਸਿੱਖਾਂ ਨੂੰ ਪਤਾ ਲੱਗਾ ਤਾਂ ਬਾਬਾ ਗੁਰਬਖਸ਼ ਸਿੰਘ ਦੀ ਕਰਨੀ ਨੂੰ, 30 ਸਿੱਖਾਂ ਦੀ ਕਰਨੀ ਨੂੰ, ਸਦਾ ਲਈ ਆਪਣੀ ਅਰਦਾਸ ਵਿਚ ਸ਼ਾਮਿਲ ਕਰਕੇ ਕਹਿਣ ਲੱਗੇ-

*ਜਿਨ੍ਹਾਂ ਨੇ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ।*

ਬਾਬਾ ਗੁਰਬਖ਼ਸ਼ ਸਿੰਘ ਸ਼ਹੀਦ ਹੋਏ। ਸਮਾਂ ਆਇਆ ਮਹਾਰਾਜਾ ਰਣਜੀਤ ਸਿੰਘ ਦਾ। ਉਸੇ ਵੇਲੇ ਹਰਿਮੰਦਰ ਸਾਹਿਬ ਦੇ ਅੰਦਰ ਜੋਤ ਜਗਣੀ ਸ਼ੁਰੂ ਹੋਈ। ਤੁਰਕਾਂ ਦੇ ਵੇਲੇ ਜ਼ੁਲਮ ਹੁੰਦਾ ਰਿਹਾ। ਡਿੱਗਦੇ ਰਹੇ, ਢਹਿੰਦੇ ਰਹੇ, ਮਰਦੇ ਰਹੇ, ਖੱਪਦੇ ਰਹੇ, ਪਰਤ ਕੇ ਫਿਰ ਖਲੋ ਜਾਣਾ, ਫਿਰ ਗੁਰਦੁਆਰੇ ਕਾਇਮ ਕਰ ਲਏ। ਸ਼ੇਰੇ ਪੰਜਾਬ ਦਾ ਸਮਾਂ ਆਇਆ। ਸਿੱਖ ਰਾਜ ਆਇਆ। ਸ਼ੇਰੇ ਪੰਜਾਬ ਨੇ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਦਖ਼ਲ ਦਿੱਤਾ। ਜੇ ਕਿਤੇ ਹਜ਼ੂਰ ਸਾਹਿਬ ਦੇਖਿਆ ਤਾਂ ਉਥੇ ਵੀ ਜਾ ਅਸਥਾਨ ਬਣਾਇਆ। ਗੁਰੂ ਰਾਮਦਾਸ ਜੀ ਦਾ ਘਰ ਦੇਖਿਆ ਤਾਂ ਇਸ ਨੇ ਸੋਨੇ ਨਾਲ ਗੁਰੂ ਰਾਮਦਾਸ ਜੀ ਦੇ ਘਰ ਨੂੰ ਜੜ੍ਹ ਦਿੱਤਾ। ਆਪਣੇ ਘਰ ਵਿਚ ਜੇ ਕਿਤੇ ਪੋਤੇ ਦੀ ਸ਼ਾਦੀ ਹੁੰਦੀ ਹੈ, ਪੁੱਤਰ ਦੀ ਸ਼ਾਦੀ ਹੁੰਦੀ ਹੈ, ਕੀਮਤੀ ਚੀਜ਼ ਦੇਖਦਾ ਹੈ ਤਾਂ ਉਹ ਕਹਿੰਦਾ ਹੈ, ਇੰਨਾ ਕੀਮਤੀ ਸਿਹਰਾ ਮੇਰੀ ਔਲਾਦ ਦੇ ਸਿਰ 'ਤੇ ਚੰਗਾ ਨਹੀਂ ਲੱਗਦਾ, ਇਹ ਸਿਹਰਾ ਧੰਨ ਗੁਰੂ ਰਾਮਦਾਸ ਜੀ ਦੇ ਦਰ 'ਤੇ ਚੰਗਾ ਲੱਗਦਾ ਹੈ।

ਅੱਜ ਦਾ ਪ੍ਰਬੰਧਕ ਹਰਿਮੰਦਰ ਵਿਚੋਂ ਚੋਰੀ ਕਰਕੇ ਆਪਣੀ ਕੁਰਸੀ ਨੂੰ ਪਾਲਦਾ ਪਿਆ ਹੈ ਅਤੇ ਉਹ ਕੁਰਸੀ 'ਤੇ ਬੈਠਾ ਆਪਣੇ ਘਰ ਦੀਆਂ ਕੀਮਤੀ ਚੀਜ਼ਾਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਭੇਟ ਪਿਆ ਕਰਦਾ ਹੈ।

ਤਰਨਤਾਰਨ ਗੁਰਦੁਆਰੇ ਵਿਚ ਮਸੰਦ ਸ਼ਰਾਬ ਪੀਣ ਲੱਗ ਪਏ। ਜਦੋਂ ਕਿਤੇ ਧੀਆਂ ਭੈਣਾਂ ਨੇ ਸ਼ਾਮ ਨੂੰ ਮੱਥਾ ਟੇਕਣ ਜਾਣਾ ਤਾਂ ਇਹਨਾਂ ਨੇ ਬੈਠੀਆਂ ਹੋਈਆਂ ਨੂੰ ਗਲੇਰੀਆਂ ਤੇ ਛੋਟੇ ਛੋਟੇ ਪੱਥਰ ਮਾਰਨੇ। ਅਖ਼ੀਰ ਵਿਚ ਭਾਈ ਸੰਗਤ ਸਿੰਘ ਜੀ ਸਿੰਘ ਸਭਾ ਵਾਲੇ ਉਹਨਾਂ ਨੇ ਤਰਨਤਾਰਨ ਸਾਹਿਬ ਦੀ ਪ੍ਰਕਰਮਾਂ ਵਿਚ ਲੈਕਚਰ ਦੇ ਦਿੱਤਾ ਕਿ ਸਿੱਖੋ ! ਆਪਣੇ ਮੂਲ ਨੂੰ ਪਹਿਚਾਣੋ। ਭਾਈ ਸੰਗਤ ਸਿੰਘ ਦਾ ਬੱਚਾ ਤੇ ਬੱਚੀ ਸ਼ਾਮ ਨੂੰ ਤਰਨਤਾਰਨ ਦੀ ਪ੍ਰਕਰਮਾਂ ਵਿਚ ਇਕ ਦੂਜੇ ਦੇ ਹੱਥ ਵਿਚ ਹੱਥ ਪਾ ਤੁਰੇ ਜਾਂਦੇ ਹਨ। ਬੱਚੇ ਦੇ ਪੇਟ ਨਾਲ ਇੱਟਾਂ ਬੰਨ੍ਹ ਕੇ

ਉਸ ਨੂੰ ਸਰੋਵਰ ਵਿਚ ਡੋਬ ਦਿੱਤਾ ਗਿਆ। ਉਸ ਬੱਚੀ ਨੇ ਤਰਲੇ ਲਏ। ਭਰਾ ਨੂੰ ਖਿੱਚਦੀ ਰਹੀ। ਪਰ ਇਹਨਾਂ ਨੇ ਅੰਦਰ ਲਿਜਾ ਕੇ ਉਸ ਦੀ ਬੇਇੱਜ਼ਤੀ ਕੀਤੀ। ਪਰਤ ਕੇ ਜਦੋਂ ਇਹ ਪਤਾ ਲੱਗਾ ਕਿ ਅਕਾਲ ਤਖ਼ਤ ਸਾਹਿਬ 'ਤੇ ਇਕੱਠ ਹੈ। ਜਨਵਰੀ ਦਾ ਮਹੀਨਾ ਸੀ। ਭਾਈ ਸੰਗਤ ਸਿੰਘ ਦੀ ਘਰ ਵਾਲੀ ਸਿੱਧੀ ਅਕਾਲ ਤਖ਼ਤ ਸਾਹਿਬ 'ਤੇ ਗਈ। ਉਥੇ ਪੱਤਰਕਾਰ ਵਿਚਾਰਾਂ ਪਏ ਕਰਦੇ ਸਨ ਕਿ ਕਿਵੇਂ ਗੁਰਦੁਆਰੇ ਆਜ਼ਾਦ ਕਰਾਏ ਜਾਣ। ਉਹ ਬੀਬੀ ਜਾ ਕੇ ਕਹਿਣ ਲੱਗੀ ਕਿ ਇਹ ਉਹ ਤਖ਼ਤ ਹੈ ਜਿੱਥੋਂ ਕਦੀ ਕਸੂਰ ਦੇ ਬ੍ਰਾਹਮਣ ਦੀ ਔਰਤ ਛੁਡਾਈ ਸੀ। ਇਹ ਉਹ ਤਖ਼ਤ ਹੈ, ਜਦੋਂ ਅਬਦਾਲੀ ਬੱਚੀਆਂ ਨੂੰ ਲੈ ਕੇ ਜਾਂਦਾ ਸੀ ਤਾਂ ਰਸਤੇ ਰੋਕ ਕੇ ਉਹਨਾਂ ਨੂੰ ਛੁਡਾਇਆ। ਕਹਿਣ ਲੱਗੇ ਮਾਈ ! ਤੂੰ ਦੱਸਣਾ ਕੀ ਚਾਹੁੰਦੀ ਹੈਂ ? ਕਹਿੰਦੀ ਹੈ, ਲੋਕਾਂ ਦੀ ਪਤ ਬਚਾਉਣ ਵਾਲਿਉ ! ਤੁਹਾਡੀਆਂ ਆਪਣੀਆਂ ਬੀਬੀਆਂ ਦੀ ਪਤ ਗੁਰੂ ਘਰਾਂ ਵਿਚ ਲੁੱਟੀ ਜਾਂਦੀ ਪਈ ਹੈ।

ਉਸ ਵੇਲੇ ਨਿਰਣਾ ਕੀਤਾ ਗਿਆ ਕਿ ਅਸੀਂ ਤਰਨਤਾਰਨ ਨੂੰ ਆਜ਼ਾਦ ਕਰਾਉਣਾ ਹੈ। ਉਸੇ ਵੇਲੇ ਸਰਦਾਰ ਤੇਜਾ ਸਿੰਘ ਗੁੱਜਰ ਇਹ ਚੱਲੇ ਹਨ। ਉਸੇ ਸਮੇਂ ਭਾਈ ਹਜ਼ਾਰਾ ਸਿੰਘ ਤੇ ਭਾਈ ਹੁਕਮ ਸਿੰਘ ਇਹ ਦੋਨੋਂ ਸਿੱਖ ਗਏ ਹਨ। ਭਾਈ ਹਜ਼ਾਰਾ ਸਿੰਘ ਅੰਮ੍ਰਿਤਸਰ ਦੇ ਤੇ ਭਾਈ ਹੁਕਮ ਸਿੰਘ ਗੁਰਦਾਸਪੁਰ ਦੇ ਰਹਿਣ ਵਾਲੇ ਸਨ। ਭਾਈ ਹੁਕਮ ਸਿੰਘ ਜੀ ਨੇ ਜਦੋਂ ਆ ਕੇ ਮੱਥਾ ਟੇਕਿਆ ਤੇ ਭਾਈ ਹਜ਼ਾਰਾ ਸਿੰਘ ਦੇ ਉੱਠਣ ਦੀ ਦੇਰ ਸੀ ਕਿ ਇਕੋ ਦੱਮ ਉਸ ਉੱਪਰ ਹੱਲਾ ਕਰ ਦਿੱਤਾ ਤੇ ਭਾਈ ਹਜ਼ਾਰਾ ਸਿੰਘ ਨੂੰ ਸ਼ਹੀਦ ਕਰ ਦਿੱਤਾ। ਕੁਝ ਸਮੇਂ ਬਾਅਦ ਭਾਈ ਹੁਕਮ ਸਿੰਘ ਵੀ ਸ਼ਹੀਦ ਹੋ ਗਏ। ਗੁਰਦੁਆਰਿਆਂ ਦੀ ਸੇਵਾ ਦੀਆਂ ਕੁਰਬਾਨੀਆਂ ਲਈ ਸਭ ਤੋਂ ਪਹਿਲਾ ਸ਼ਹੀਦ ਭਾਈ ਹਜ਼ਾਰਾ ਸਿੰਘ ਹੈ।

ਉੱਧਰ ਇਕੋ ਦੱਮ ਪੰਥ ਦੇ ਅੰਦਰ ਇਕ ਨਵਾਂ ਜੋਸ਼ ਭਰਿਆ ਗਿਆ ਤੇ ਤਰਨਤਾਰਨ ਦੇ ਮਹੰਤਾਂ ਨੂੰ ਇਹਨਾਂ ਦੋ ਸ਼ਹੀਦਾਂ ਤੋਂ ਬਾਅਦ ਤਰਨਤਾਰਨ ਸਾਹਿਬ ਛੱਡਣਾ ਪਿਆ। ਉਹਨਾਂ ਸ਼ਹੀਦਾਂ ਨੂੰ ਭਾਵੇਂ ਇਹ ਅਖੌਤੀ ਬੰਦੇ ਭੁੱਲ ਗਏ ਹਨ, ਪਰ ਹਰ ਇਕ ਸਿੱਖ ਨੇ ਆਪਣੀ ਅਰਦਾਸ ਵਿਚ ਉਨ੍ਹਾਂ ਨੂੰ ਸ਼ਾਮਿਲ ਕਰ ਲਿਆ। ਉਹਨਾਂ ਨੂੰ ਅਸੀਂ ਯਾਦ ਕਰਕੇ ਕਹਿੰਦੇ ਹਾਂ-

*ਜਿਨ੍ਹਾਂ ਨੇ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ,*
*ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਈ,*
*ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!*

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਧਰਮ ਨਹੀਂ ਹਾਰਿਆ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਰਦਾਸ ਦੇ ਬਚਨ ਹਨ-

*ਧਰਮ ਨਹੀਂ ਹਾਰਿਆ*

ਜਦੋਂ ਅਸੀਂ ਸ਼ਬਦ ਪੜ੍ਹਦੇ ਹਾਂ ਕਿ ਜਿਨ੍ਹਾਂ ਗੁਰੂ ਸਵਾਰਿਆਂ ਨੇ ਤਸੀਹੇ ਜਰ ਲਏ ਪਰ ਉਹਨਾਂ ਨੇ ਆਪਣੇ ਧਰਮ ਤੋਂ ਮੂੰਹ ਨਹੀਂ ਫੇਰਿਆ। ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਇਹੋ ਜਿਹੇ ਧਰਮੀਆਂ ਦੇ ਜੀਵਨ ਨੂੰ ਦੱਸਿਆ ਹੈ ਕਿ ਉਹਨਾਂ ਨੇ ਧਰਮ ਨੂੰ ਕਮਾਇਆ ਕਿਵੇਂ ਹੈ ਤੇ ਕਿਉਂ ਨਾ ਉਹ ਧਰਮ ਹਾਰੇ। ਦੇਖੋ ਜਿਨ੍ਹਾਂ ਨੇ ਧਰਮ ਨਹੀਂ ਹਾਰਿਆ, ਦੋ ਸ਼ਬਦ ਉਹਨਾਂ ਦੀ ਜ਼ਿੰਦਗੀ ਵਿਚੋਂ ਕਦੀ ਵੀ ਭੁੱਲੇ ਨਹੀਂ ਜਾ ਸਕਦੇ। ਦੋ ਸ਼ਬਦਾਂ 'ਤੇ ਉਹਨਾਂ ਨੇ ਸਾਰੀ ਜ਼ਿੰਦਗੀ ਪਹਿਰਾ ਦਿੱਤਾ। ਇਕ ਸ਼ਬਦ ਸੀ ਨਾਮ ਤੇ ਦੂਜਾ ਸ਼ਬਦ ਸੀ ਰਜ਼ਾ। ਇਕ ਉਹ ਨਾਮ ਨੂੰ ਦ੍ਰਿੜ੍ਹ ਕਰਦੇ ਰਹੇ ਤੇ ਦੂਸਰਾ ਉਹ ਪ੍ਰਮਾਤਮਾ ਦੀ ਰਜ਼ਾ ਵਿਚ ਮਾਲਕ ਦੇ ਹੁਕਮ ਨੂੰ ਸਤਿ ਕਰਕੇ ਮੰਨਦੇ ਰਹੇ। ਗੁਰੂ ਨਾਨਕ ਸਾਹਿਬ ਜੀ ਨੇ ਸ੍ਰੀ ਰਾਗ ਦੇ ਅੰਦਰ ਇਕ ਅੰਮ੍ਰਿਤ ਬਚਨ ਦਰਜ ਕੀਤਾ ਹੈ। ਉਸ ਦੇ ਵਿਚ ਧਰਮ ਕਮਾਉਣ ਵਾਲੇ ਤੇ ਧਰਮ ਕਿਵੇਂ ਕਮਾਇਆ ਜਾਂਦਾ ਹੈ, ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਇਹ ਸ਼ਬਦ ਕਹੇ। ਕਹਿੰਦੇ ਹਨ, ਜਿਸ ਬੰਦੇ ਨੇ ਆਪਣੇ ਅੰਦਰ ਈਮਾਨ ਪੈਦਾ ਕਰਨਾ ਹੈ ਤਾਂ ਸਤਿਗੁਰੂ ਕਹਿੰਦੇ ਹਨ, ਉਸ ਦੇ ਕੋਲ ਤਿੰਨ ਚੀਜ਼ਾਂ ਹੋਣੀਆਂ ਜ਼ਰੂਰੀ ਹਨ।

ਮਹਾਰਾਜ ਨੇ ਮੁਖ਼ਾਤਬ ਇਕ ਜ਼ਿਮੀਂਦਾਰ ਨੂੰ ਕੀਤਾ। ਪਹਿਲੀ ਗੱਲ ਜੇ ਧਰਮ ਦੀ ਫ਼ਸਲ ਲੈਣੀ ਹੈ ਤਾਂ ਤੇਰੇ ਕੋਲ ਜ਼ਮੀਨ ਹੋਣੀ ਚਾਹੀਦੀ ਹੈ। ਧਰਤੀ ਤੋਂ ਬਿਨਾਂ ਕਦੀ ਵੀ ਕੋਈ ਫ਼ਸਲ ਪ੍ਰਫੁੱਲਿਤ ਨਹੀਂ ਹੁੰਦੀ। ਦੂਜੀ ਜਿਹੜੀ ਫ਼ਸਲ ਧਰਮ ਦੀ ਨਿਕਲਣੀ ਹੈ, ਤਾਂ ਤੇਰੇ ਕੋਲ ਬੀਜ ਹੋਵੇ ਧਰਮ ਦਾ। ਤੀਜੀ ਗੱਲ ਕਿ ਬੀਜੇ ਹੋਏ ਬੀਜ ਨੂੰ ਤੂੰ ਆਪਣੇ ਵੱਲੋਂ ਪਾਣੀ ਦਿੰਦਾ ਹੋਵੇਂ। ਧਰਤੀ, ਬੀਜ ਅਤੇ ਪਾਣੀ। ਤਿੰਨ ਗੱਲਾਂ ਹੋਣਾ ਅਤਿ ਜ਼ਰੂਰੀ ਹਨ, ਫਿਰ ਈਮਾਨ ਪੈਦਾ ਹੁੰਦਾ ਹੈ। ਸਤਿਗੁਰੂ ! ਕੀ ਇਸ ਧਰਤੀ ਵਿਚ ਬੀਜ ਪਾਈਏ ਤਾਂ ਧਰਤੀ ਵਿਚੋਂ ਫ਼ਸਲ

ਨਿਕਲੇਗੀ ਈਮਾਨ ਦੀ ? ਕੀ ਧਰਮ ਸ਼ਬਦ ਬਗ਼ੀਚਿਆ ਵਿਚੋਂ ਪੁੰਗਰਦਾ ਹੈ ? ਸਤਿਗੁਰੂ ਨੇ ਉਥੇ ਬਾਣੀ ਵਿਚ ਕਿਹਾ ਹੈ-

*ਅਮਲੁ ਕਰਿ ਧਰਤੀ*

ਆਪਣੇ ਆਚਰਣ ਨੂੰ, ਆਪਣੀ ਉੱਚੀ ਕਰਨੀ ਨੂੰ ਸੱਜਣਾ ! ਤੂੰ ਧਰਤੀ ਦੀ ਤਰ੍ਹਾਂ ਵਰਤ। ਉਸ ਧਰਤੀ ਵਿਚ ਗੁਰੂ ਦੇ ਸ਼ਬਦ ਦਾ ਬੀਜ ਪਾ।-

*ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ॥*

ਤੇਰੇ ਕੋਲ ਆਚਰਣ ਦੀ ਧਰਤੀ ਹੋਵੇ। ਤੇਰੇ ਕੋਲ ਗੁਰੂ ਦੇ ਸ਼ਬਦ ਦਾ ਬੀਜ ਹੋਵੇ ਤੇ ਇਸ ਬੀਜ ਨੂੰ ਪ੍ਰਫੁੱਲਿਤ ਕਰਨਾ ਹੈ ਤਾਂ ਸੱਚ ਦਾ ਪਾਣੀ ਦੇਈਂ। ਸੱਚ ਦੇ ਪਾਣੀ ਤੋਂ ਬਿਨਾਂ ਧਰਮ ਪ੍ਰਫੁੱਲਿਤ ਨਹੀਂ ਹੋ ਸਕਦਾ।-

*ਹੋਇ ਕਿਰਸਾਣੁ*

ਫਿਰ ਤੂੰ ਜ਼ਿਮੀਂਦਾਰ ਬਣੇਗਾ। ਫ਼ਸਲ ਕਿਹੜੀ ਨਿਕਲੇਗੀ ?-

*ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥*

ਸਤਿਗੁਰੂ ! ਜੋ ਧਰਮ ਦੀ ਵਿਆਖਿਆ ਕਰੇ, ਕੀ ਉਹ ਧਰਮੀ ਨਹੀਂ ? ਹਜ਼ੂਰ ਨੇ ਅਗਲੀ ਤੁੱਕ ਵਿਚ ਕਿਹਾ-

*ਮਤੁ ਜਾਣ ਸਹਿ ਗਲੀ ਪਾਇਆ॥*

ਮਤਾ ਭੁਲੇਖੇ ਵਿਚ ਰਹੇਂ ਕਿ ਗੱਲਾਂ ਕਰਨ ਦੇ ਨਾਲ ਮੈਂ ਧਰਮੀ ਬਣ ਜਾਣਾ ਹੈ।-

*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥*

(ਅੰਗ ੨੪)

ਗੱਲ ਤੂੰ ਧਰਮ ਦੀ ਕਰਦਾ ਹੈਂ ਤੇ ਹੰਕਾਰ ਤੈਨੂੰ ਚਾਰ ਟਕਿਆਂ ਦਾ ਤੇ ਆਪਣੀ ਸਰੀਰਕ ਸੁੰਦਰਤਾ ਦਾ ਹੈ। ਮਹਾਰਾਜ ! ਫਿਰ ਧਰਮੀ ਕਿਵੇਂ ਬਣਿਆ ਜਾਏ ? ਹਜ਼ੂਰ ਕਹਿੰਦੇ ਹਨ ਕਿ ਲੋਕ ਗੁਰੂ ਦੀ ਗੱਲ ਸੁਣਦੇ ਹਨ, ਗੁਰੂ ਦੀ ਗੱਲ ਵਿਚਾਰਦੇ ਹਨ, ਪਰ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਕੇਵਲ ਸੁਣ ਲੈਣਾ, ਕੇਵਲ ਕਹਿ ਲੈਣਾ ਕਹਿੰਦੇ ਹਨ ਕਿ ਇਹ ਤਾਂ ਉਹ ਬਿਰਤੀ ਨਾ ਕਿਤੇ ਹੋ ਜਾਏ ਕਿ ਡੱਡੂ ਜੜ੍ਹਾਂ ਵਿਚ ਬੈਠਾ ਹੈ ਤੇ ਭਵਰਾ ਰੋਜ਼ ਸੁਗੰਧੀ ਮਾਣ ਕੇ ਗੁੰਜਾਰ ਪਾਉਂਦਾ ਹੈ ਤੇ ਉਸ ਦੀ ਗੁੰਜਾਰ ਦਾ ਮਤਲਬ ਇਹ ਹੈ ਕਿ ਜਿਸ ਫੁੱਲ ਦੀ ਜੜ੍ਹ ਥੱਲੇ ਤੂੰ ਬੈਠਾ ਹੈਂ, ਇਸ ਦੇ ਕੋਲ ਕੋਮਲਤਾ ਤੇ ਸੁਗੰਧੀ ਹੈ। ਜੇ ਰੱਬ ਨੇ ਤੈਨੂੰ ਸੂਝ ਦਿੱਤੀ ਹੈ ਤਾਂ ਚਿੱਕੜ ਨੂੰ ਛੱਡ ਕੇ ਇਸ ਦੀ ਸੁਗੰਧੀ ਨਾਲ ਸਾਂਝ ਪਾ। ਸਾਹਿਬ ਕਹਿੰਦੇ ਹਨ-

*ਮਤੁ ਜਾਣ ਸਹਿ ਗਲੀ ਪਾਇਆ॥*

*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥*

*ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥*
*ਭਉਰੁ ਉਸਤਾਦੁ ਨਿਤ ਭਾਖਿਆ ਬੋਲੇ*

ਗੁਰੂ ਭੰਵਰਾ ਰੋਜ਼ ਆਪਣੇ ਮੁਖ ਤੋਂ ਬਾਣੀ ਬੋਲਦੇ ਹਨ, ਤੇ ਧਰਮ ਦੀ ਵਿਆਖਿਆ ਕਰਨ ਵਾਲਾ ਸੁਣਦਾ ਜ਼ਰੂਰ ਹੈ, ਪਰ ਉਸ ਦੀ ਸਮਝ ਨਹੀਂ ਰੱਖਦਾ।-

*ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥*

(ਅੰਗ ੨੪)

ਇਸ ਦਾ ਮਤਲਬ ਹੈ ਕਿ ਧਰਮ ਕੇਵਲ ਗੱਲਾਂ ਨਾਲ ਨਹੀਂ। ਧਰਮ ਵਿਚ ਤਿੰਨ ਗੱਲਾਂ ਹੋਣੀਆਂ ਜ਼ਰੂਰੀ ਹਨ। ਆਚਰਣ ਹੋਵੇ, ਗੁਰੂ ਦੇ ਸ਼ਬਦ ਦੀ ਕਮਾਈ ਹੋਵੇ ਤੇ ਸੱਚ ਦੇ ਉੱਤੇ ਪਹਿਰਾ ਦਿੱਤਾ ਹੋਵੇ। ਫਿਰ ਕਿਹੜੀ ਚੀਜ਼ ਹੈ, ਜਿਸ ਕਰਕੇ ਗੁਰਮੁਖਾਂ ਨੇ ਧਰਮ ਨਾ ਹਾਰਿਆ ? ਸਤਿਗੁਰੂ ਕਹਿੰਦੇ ਹਨ ਕਿ ਉਹ ਧਰਮੀ ਜਦੋਂ ਧਰਮ ਕਮਾਉਣ ਤੁਰਦੇ ਹਨ ਤਾਂ ਪਹਿਲੀ ਗੱਲ ਉਹਨਾਂ ਨੂੰ ਨਾਮ ਉੱਪਰ ਇੰਨਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਭਾਵੇਂ ਜ਼ੁਲਮ ਦਾ ਝੱਖੜ ਝੁੱਲ ਜਾਏ ਪਰ ਨਾਮ ਸਾਡੇ ਅੰਦਰ ਨੂੰ ਅਡੋਲਤਾ ਬਖ਼ਸ਼ੇਗਾ। ਦੂਜਾ, ਉਹਨਾਂ ਨੂੰ ਯਕੀਨ ਹੈ ਕਿ ਸਾਡੇ ਕੋਲ ਸਾਈਂ ਦਾ ਹੁਕਮ ਹੈ ਤੇ ਨਾਮ ਨੂੰ ਮੰਨਣ ਵਾਲਾ ਫਿਰ ਧਰਮ ਨੂੰ ਪਾਲ ਜਾਂਦਾ ਹੈ।

ਸਤਿਗੁਰੂ ਕਹਿੰਦੇ ਹਨ ਕਿ ਅਕਸਰ ਬੰਦਾ ਜਦੋਂ ਸਾਰੇ ਸਾਥ ਛੱਡ ਜਾਣ ਤਾਂ ਡੋਲ ਜਾਂਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਇਕ ਇਨਸਾਨ ਜਿਹੜਾ ਧਰਮ ਨਹੀਂ ਹਾਰਦਾ, ਪਹਿਲੀ ਗੱਲ ਇਹ ਕਿ ਜੇ ਉਸ ਉੱਪਰ ਮੁਸ਼ਕਿਲ ਆ ਜਾਏ ਤਾਂ ਉਸ ਦੀ ਮੁਸੀਬਤ ਵੇਲੇ ਆਪਣੇ ਲੋਕ ਮੂੰਹ ਫੇਰ ਜਾਣ ਤੇ ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਬਚਨ ਕਰਦੇ ਹਨ ਕਿ ਆਪਣੇ ਛੱਡ ਜਾਣ ਤੇ ਉਸ ਨੂੰ ਨਾਮ ਚੇਤੇ ਆ ਜਾਏ ਤਾਂ ਫਿਰ ਮੁਸ਼ਕਿਲ ਵਿਚ ਫੱਸਿਆ ਹੋਇਆ ਧਰਮ ਨਹੀਂ ਹਾਰਦਾ।-

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

(ਅੰਗ ੭੦)

ਤਤੀ ਵਾਉ ਦਾ ਅਰਥ ਹੈ ਉਹਨਾਂ ਦਾ ਅੰਦਰ ਡੋਲੇ ਨਾ। ਜਿਨ੍ਹਾਂ ਨੇ ਧਰਮ ਨਹੀਂ ਹਾਰਿਆ, ਉਹਨਾਂ ਉੱਪਰ ਗੁਰੂ ਦੀ ਮੇਹਰ ਹੈ। ਗੁਰੂ ਅਰਜਨ ਦੇਵ ਜੀ ਨੇ ਧਰਮ ਨਹੀਂ ਹਾਰਿਆ, ਅਡੋਲ ਰਹੇ।

ਗੁਰੂ ਤੇਗ ਬਹਾਦਰ ਜੀ ਨੇ ਧਰਮ ਹੇਤ ਸਾਕਾ ਕੀਤਾ ਪਰ ਧਰਮ ਨਹੀਂ ਹਾਰਿਆ। ਜਿਸ ਦਿਨ ਗੁਰੂ ਕਲਗੀਧਰ ਜੀ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ, ਜਿਹੜਾ ਧਰਮ ਗੁਰੂ ਨਾਨਕ

ਸਾਹਿਬ ਵੇਲੇ ਪੰਛੀ ਬਣ ਕੇ ਉੱਡ ਗਿਆ ਹੈ, ਉਸ ਉੱਡੇ ਹੋਏ ਧਰਮ ਦੀ ਮਰਿਆਦਾ ਨੂੰ ਪਰਤ ਕੇ ਮੈਂ ਕਾਇਮ ਕਰਨ ਆਇਆ ਹਾਂ। ਮੇਰੇ ਗੁਰੂ ਕਲਗੀਧਰ ਦੇ ਦੋ ਪਿਆਰੇ ਸਿੱਖ ਜਿਨ੍ਹਾਂ ਨੇ ਧਰਮ ਨਹੀਂ ਹਾਰਿਆ, ਆਪ ਨੇ ਉਹਨਾਂ ਦਾ ਕਿੰਨਾ-ਕੁ ਮਾਨ ਕੀਤਾ। ਚਮਕੌਰ ਦੀ ਗੜ੍ਹੀ ਹੈ। ਗੁਰੂ ਦੇ ਸਿੱਖ ਰਾਤ ਨੂੰ ਪਏ ਹਨ। ਆਨੰਦਪੁਰ ਦੇ ਘੇਰੇ ਪਏ, ਪਰ ਪ੍ਰਵਾਹ ਨਹੀਂ ਕੀਤੀ। ਸਰਸਾ ਦੇ ਪਾਣੀ ਨੇ ਰੋੜ੍ਹਿਆ, ਪਰ ਬਹਾਅ ਵਿਚੋਂ ਵੀ ਬੱਚ ਕੇ ਕਲਗੀਧਰ ਦੇ ਚਰਨਾਂ ਨਾਲ ਜੁੜੇ ਰਹੇ।

ਜਦੋਂ ਚਮਕੌਰ ਦੀ ਗੜ੍ਹੀ ਵਿਚੋਂ ਆਏ ਤੇ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਰਾਤ ਉਹ ਪਏ ਤਾਂ ਗੁਰੂ ਕਲਗੀਧਰ ਜੀ ਨੇ ਦੇਖਿਆ ਕਿ ਇਹ ਉਹ ਮਰਜੀਵੜੇ ਹਨ, ਜਿਨ੍ਹਾਂ ਨੇ ਆਪਣੇ ਧਰਮ ਨੂੰ ਹਾਰਿਆ ਨਹੀਂ ਤੇ ਧਰਮ ਨੂੰ ਪ੍ਰਪੱਕ ਕਰਕੇ ਅੱਗੇ ਤੁਰਦੇ ਪਏ ਹਨ। ਉਥੇ ਫਿਰ ਵਿਦਵਾਨ ਲਿਖਦਾ ਹੈ ਕਿ ਰਾਤ ਸੁੱਤਿਆਂ ਦੀ ਧਰਮੀਆਂ ਦੀ ਜੈਕਾਰ ਹੋਣੀ ਹੈ, ਪਾਪੀ ਨੂੰ ਦੰਡ ਮਿਲਣਾ ਹੈ। ਹਜ਼ੂਰ ਦੇਖਦੇ ਹਨ ਕਿ ਥੱਕੇ ਟੁੱਟਿਆਂ ਦੇ ਸਾਫੇ ਲੱਥੇ ਹੋਏ ਹਨ। ਥੱਕੇ ਟੁੱਟਿਆਂ ਦੇ ਕੇਸ ਖਿਲਰੇ ਪਏ ਹਨ। ਗੁਰੂ ਕਲਗੀਧਰ ਜੀ ਨੇ ਇਕ-ਇਕ ਸਿੱਖ ਦਾ ਸਾਫਾ ਲੈ ਕੇ ਉਹਨਾਂ ਦੇ ਸੀਸ 'ਤੇ ਰੱਖਿਆ। ਕਿਸੇ ਦੇ ਕੇਸ ਜੇ ਮਿੱਟੀ ਨਾਲ ਭਰੇ ਹਨ ਤਾਂ ਉਹਨਾਂ ਨੂੰ ਝਾੜਿਆ ਹੈ। ਜੇ ਕਿਸੇ ਦੇ ਸਿਰ ਥੱਲਿਉਂ ਘੋੜੀ ਦੀ ਕਾਠੀ ਨਿਕਲੀ ਹੈ ਤਾਂ ਉਸ ਨੂੰ ਸਰਕਾ ਕੇ ਸਿਰ ਦੇ ਥੱਲੇ ਕਰ ਦਿੱਤੀ ਹੈ ਤੇ ਗੁਰਮੁਖੋ ! ਤੁਰਦਿਆਂ-ਤੁਰਦਿਆਂ ਜਦੋਂ ਸਿੱਖਾਂ ਦੇ ਪੈਰਾਂ ਦੀਆਂ ਤੱਲੀਆਂ ਦੇਖੀਆਂ ਤੇ ਉਹਨਾਂ ਨਾਲ ਲੱਗੀ ਹੋਈ ਖ਼ਾਕ ਤੇ ਬਣੇ ਹੋਏ ਛਾਲੇ ਦੇਖੇ ਤਾਂ ਧਰਮ ਕਮਾਉਣ ਵਾਲੇ ਤੇ ਧਰਮ ਜੇਤੂ ਸੂਰਮਿਆਂ ਦੀ ਖ਼ਾਕ ਵੀ ਗੁਰੂ ਨੇ ਆਪਣੇ ਮੱਥੇ 'ਤੇ ਲਾ ਲਈ। ਕਿਸੇ ਸ਼ਾਇਰ ਦੇ ਬੋਲ ਹਨ-

*ਸਾਫੇ ਕਭੀ ਸਿੰਘੋਂ ਕੇ ਉਠਾਤੇ ਥੇ ਜ਼ਮੀਂ ਸੇ।*
*ਕੇਸ ਇਨ ਕੇ ਝਾੜੇ ਲੀ ਖ਼ਾਕ ਉਨਕੀ ਜ਼ਮੀਂ ਸੇ।*
*ਤਰਤੀਬ ਦੀ ਹਰ ਚੀਜ਼ ਕੋ ਲਾ ਲਾ ਕੇ ਕਹੀਂ ਸੇ।*
*ਜਿਨ ਸਿੰਘੋਂ ਨੇ ਕਲ ਮੌਤ ਕੇ ਸਾਹਮਣੇ ਥਾ ਉਤਰਨਾ।*
*ਕਲ ਸੁਭਾਅ ਥਾ ਜਿਨ ਖਾਲਸੋਂ ਨੇ ਜੰਗ ਮੇਂ ਮਰਨਾ।*

ਧਰਮ ਨਹੀਂ ਹਾਰਿਆ। ਦੇਖੋ ਆਪਣੇ ਪੁੱਤਰਾਂ ਨੂੰ ਦੇਖਿਆ। ਉਹ ਸ਼ਾਇਰ ਕਹਿੰਦਾ ਹੈ ਕਿ ਦੋਨੋਂ ਬੱਚਿਆਂ ਨੂੰ ਦੇਖਕੇ ਕਲਗੀਧਰ ਨੇ ਇਕ ਬਚਨ ਕਿਹਾ ਸੀ। ਕਹਿਣ ਲੱਗੇ-

*ਸੋਏ ਹੂਏ ਬਚੋਂ ਕੋ ਕਹਾ ਸਿਰ ਕੋ ਪਕੜ ਕਰ।*
*ਚਲ ਦੋਗੇ ਅਬਾ ਕੋ ਮੁਸੀਬਤ ਮੇਂ ਜਕੜ ਕਰ।*
*ਜ਼ਿੰਦਗੀ ਲਿਖੀ ਕਿਸਮਤ ਨੇ ਉਜੜ ਕਰ।*
*ਫਿਰ ਮਿਲਨੇ ਕਾ ਵਾਅਦਾ ਕੀਆ ਜਾਉ ਬਿਛੜ ਕਰ।*

*ਥੇ ਚਾਰ ਹੋ ਅਬ ਦੋ ਹੀ ਸਾਥ ਯਿਹ ਭੀ ਨਾ ਹੋਂਗੇ।*
*ਹਮ ਸ਼ੁਕਰ ਕਰੇਂਗੇ ਅਗਰ ਯਿਹ ਭੀ ਨਾ ਹੋਂਗੇ।*

ਮੇਰੇ ਪੁੱਤਰਾਂ ਨੇ ਧਰਮ ਨਹੀਂ ਹਾਰਿਆ। ਜਦੋਂ ਛੋਟੇ ਬੇਟਿਆਂ ਨੂੰ, ਸਾਹਮਣੇ ਨੀਹਾਂ ਵਿਚ ਖਲਾਰਨ ਲੱਗੇ ਹਨ ਤਾਂ ਕਹਿਣ ਲੱਗੇ ਕਿ ਅੱਜ ਤੁਹਾਡੀ ਆਵਾਜ਼ ਬੰਦ ਹੋ ਜਾਏਗੀ। ਤੁਸੀਂ ਸਦਾ ਲਈ ਖ਼ਤਮ ਹੋ ਜਾਉਗੇ। ਤਾਂ ਉਹਨਾਂ ਅੱਗੋਂ ਸ਼ਬਦ ਵਰਤੇ-

*ਸੱਚ ਕੋ ਮਿਟਾਉਗੇ ਤੋ ਮਿਟੋਗੇ ਜਹਾਨ ਸੇ।*
*ਡਰਤਾ ਨਹੀਂ ਅਕਾਲ ਕਿਸੀ ਸ਼ਹਿਨਸ਼ਾਹ ਕੀ ਸ਼ਾਨ ਸੇ।*

ਜੇ ਤੁਸੀਂ ਇਹ ਕਹੋ ਕਿ ਔਰੰਗਜ਼ੇਬ ਸ਼ਹਿਨਸ਼ਾਹ ਹੈ, ਪਰ ਜਿਸ ਦੇ ਲੜ ਸਾਡੇ ਬਾਪੂ ਨੇ ਲਾਇਆ ਹੈ, ਉਹ ਔਰੰਗਜ਼ੇਬ ਵਰਗਿਆਂ ਦੀ ਵੀ ਪ੍ਰਵਾਹ ਨਹੀਂ ਕਰਦਾ।-

*ਉਪਦੇਸ਼ ਅਪਨਾ ਸੁਨ ਲੋ ਜ਼ਰਾ ਦਿਲ ਮੇਂ ਕਾਨ ਸੇ।*
*ਕਹਿ ਰਹੇ ਹੈਂ ਹਮ ਤੁਮ ਕੋ ਖ਼ੁਦਾ ਕੀ ਜ਼ਬਾਨ ਸੇ।*

ਜਦੋਂ ਉਹਨਾਂ ਦਾ ਅੰਤਲਾ ਸਮਾਂ ਆਇਆ ਤਾਂ ਕਹਿਣ ਲੱਗੇ-

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚਲੇ।*
*ਸਿਖੀ ਕੀ ਨੀਵ ਹਮ ਹੈਂ ਸਿਰੋਂ ਪੇ ਉਠਾ ਚਲੇ।*
*ਗੁਰਿਆਈ ਕਾ ਕਿਸਾ ਜਹਾਂ ਮੇਂ ਬਨਾ ਚਲੇ।*
*ਗਦੀ ਸੇ ਤਖ਼ਤ ਬਸ ਅਬ ਕੌਮ ਪਾਏਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤਕ ਮਿਟਾਏਗੀ।*
*ਇਸ ਕੇ ਬਾਅਦ ਥੋੜੀ ਹੀ ਦੇਰ ਥੀ।*
*ਬਸਤੀ ਸਰਹੰਦ ਸ਼ਹਿਰ ਈਂਟੋਂ ਕਾ ਢੇਰ ਥੀ।*

ਗੁਰੂ ਦੇ ਲਾਲ ਧਰਮ ਨਹੀਂ ਹਾਰੇ। ਬਾਬਾ ਬੰਦਾ ਸਿੰਘ ਬਹਾਦਰ ਗੁਰੂ ਦਾ ਬੰਦਾ ਬਣ ਕੇ ਆਇਆ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਕਲਗੀ ਵਾਲੇ ਦੇ ਚਰਨਾਂ ਵਿਚੋਂ ਅੰਮ੍ਰਿਤ ਪਾਨ ਕੀਤਾ ਹੈ। ਗੁਰੂ ਜੀ ਨੇ ਉਸ ਨੂੰ ਪੰਜ ਤੀਰ ਦਿੱਤੇ। ਨਾਲ ਗੁਰੂ ਦੇ ਸਿੱਖ ਘੱਲੇ। ਬੰਦਾ ਬਹਾਦਰ ਨੇ ਸਰਹੰਦ ਗਰਕ ਕੀਤਾ। 1716 ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਹੁੰਦੀ ਹੈ। ਉਸ ਵੇਲੇ ਉਹਨਾਂ ਨੇ ਆਪ ਧਰਮ ਨਹੀਂ ਹਾਰਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਤੋਂ ਫੜ ਕੇ ਬਾਦਸ਼ਾਹ ਫ਼ਰਖ਼ਸੀਅਰ ਦੇ ਸਾਹਮਣੇ ਦਿੱਲੀ ਲੈ ਕੇ ਪਹੁੰਚੇ ਹਨ। ਬਾਬਾ ਬੰਦਾ ਸਿੰਘ ਬਹਾਦਰ ਨੂੰ ਪਿੰਜਰੇ ਦੇ ਵਿਚ ਕੈਦ ਕੀਤਾ ਗਿਆ। ਕੋਲ ਇਸ ਦੇ ਇਕ ਨੰਗੀ ਤਲਵਾਰ ਵਾਲਾ ਸਿਪਾਹੀ ਖੜਾ ਕੀਤਾ ਗਿਆ। ਸਿੰਘਾਂ ਦੇ ਸਿਰ ਨੇਜ਼ਿਆਂ 'ਤੇ ਟੰਗੇ ਹੋਏ ਸਨ। ਗੱਡੇ ਭਰੇ ਸਨ ਸਿੱਖਾਂ ਦੇ ਸਿਰਾਂ ਨਾਲ ਲੱਦੇ ਹੋਏ। ਇਹਨਾਂ ਨੇ ਇਕ ਮਰੀ ਹੋਈ ਬਿੱਲੀ

ਬਾਂਸ ਦੇ ਉੱਪਰ ਟੰਗੀ ਸੀ। ਇਸ ਦਾ ਮਤਲਬ ਸੀ ਕਿ ਸਿੱਖ ਤਾਂ ਕੀ, ਅਸੀਂ ਸਿੱਖਾਂ ਦੇ ਘਰਾਂ ਦੀਆਂ ਬਿੱਲੀਆਂ ਵੀ ਮਾਰ ਦਿੱਤੀਆਂ ਹਨ।

ਜਿਹੜਾ ਵੀ ਸ਼ਹਾਦਤ ਦਾ ਜਾਮ ਪੀਣ ਆਉਂਦਾ ਸੀ, ਉਸ ਦੇ ਮੂੰਹ ਵਿਚੋਂ ਵਾਹਿਗੁਰੂ ਸ਼ਬਦ ਨਿਕਲਦਾ ਸੀ। 100-100 ਸਿੱਖ ਰੋਜ਼ ਸ਼ਹੀਦ ਹੁੰਦੇ ਰਹੇ। ਜਦੋਂ ਬੰਦਾ ਬਹਾਦਰ ਦਾ ਸਮਾਂ ਆਇਆ ਤਾਂ ਸੰਨ 1716 ਹੈ। ਇਹਨਾਂ ਨੂੰ ਸ਼ਹੀਦ ਕਰਨ ਲੱਗੇ ਹਨ। ਬੰਦਾ ਸਿੰਘ ਬਹਾਦਰ ਦੇ ਦੋ ਪੁੱਤਰ ਸਨ। ਇਕ ਪੁੱਤਰ ਨੂੰ ਲਿਆਂਦਾ ਗਿਆ। 4 ਸਾਲ ਦਾ ਬੱਚਾ ਹੈ, ਉਸ ਦੇ ਤਨ ਦੇ ਬਸਤਰ ਉਤਾਰੇ ਗਏ। ਪਹਿਲੀ ਗੱਲ ਕਹੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਕਿ ਆਪਣੇ ਪੁੱਤਰ ਨੂੰ ਆਪਣੀ ਹੱਥੀਂ ਕਤਲ ਕਰ। ਬੋਲੇ ਨਹੀਂ। ਉਸ ਵੇਲੇ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ 4 ਸਾਲ ਦਾ ਬੱਚਾ ਲਿਆਂਦਾ ਗਿਆ। ਨਵਾਬ ਕਹਿੰਦਾ ਹੈ ਕਿ ਬਾਪ ਦੇ ਸਾਹਮਣੇ ਹੀ ਬੱਚੇ ਦੇ ਦੋ ਟੁੱਕੜੇ ਕਰ ਦਿੱਤੇ ਜਾਣ। ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਉਹਨਾਂ ਦੇ ਬੱਚੇ ਦਾ ਪੇਟ ਚੀਰ ਦਿੱਤਾ ਗਿਆ। ਅਸੀਂ ਉਹਨਾਂ ਦਾ ਧਿਆਨ ਧਰਦੇ ਦਾਂ ਜਿਨ੍ਹਾਂ ਨੇ ਪੁੱਤਰ ਦੇ ਤੜਫਦੇ ਕਲੇਜੇ ਨੂੰ ਮੂੰਹ ਵਿਚ ਪਾਇਆ ਪਰ ਧਰਮ ਨਹੀਂ ਹਾਰਿਆ। ਦੇਖਣ ਵਾਲਿਆਂ ਨੇ ਅੱਖਾਂ ਵਿਚ ਨੀਰ ਭਰਿਆ। ਨੇਤਰ ਬੰਦ ਕਰਕੇ ਕੇਵਲ ਸ਼ੁਕਰ ਕੀਤਾ ਕਿ ਮੇਰੇ ਦਾਤਿਆ! ਤੂੰ ਕ੍ਰਿਪਾ ਕੀਤੀ ਤੇ ਮੇਰੇ ਸਿਦਕ ਨੂੰ ਨਿਭਾ ਦਿੱਤਾ ਹੈ।

ਹੁਣ ਬਾਬਾ ਬੰਦਾ ਸਿੰਘ ਬਹਾਦਰ ਦੀ ਵਾਰੀ ਆਈ। ਉਹਨਾਂ ਨੇ ਪੁੱਛਿਆ ਕਿ ਤੂੰ ਕਿਹੋ ਜਿਹੀ ਮੌਤ ਮਰਨਾ ਚਾਹੁੰਦਾ ਹੈਂ? ਬਾਬਾ ਜੀ ਕਹਿਣ ਲੱਗੇ ਕਿ ਜੇ ਡੋਲਣਾ ਹੁੰਦਾ ਤਾਂ ਪੁੱਤਰ ਦਾ ਕਲੇਜਾ ਮੂੰਹ ਵਿਚ ਨਾ ਪਾਉਂਦਾ। ਕਹਿਣ ਲੱਗੇ-

*ਜਿਵ ਤੂੰ ਮਰਨੋ ਚਾਹਿਉ ਤਿਉ ਮਰਵਾਇਉ॥*

ਜਿਵੇਂ ਤੂੰ ਕੱਲ ਨੂੰ ਮਰਨਾ ਚਾਹੁੰਦਾ ਹੈਂ, ਉਹੋ ਜਿਹੀ ਮੌਤ ਮੈਨੂੰ ਮਾਰੀਂ। ਬਾਬਾ ਬੰਦਾ ਸਿੰਘ ਬਹਾਦਰ ਬੜੇ ਸੋਹਣੇ ਸਨ। ਇਕੋ ਦੱਮ ਤੇਜ਼ ਹਥਿਆਰ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਇਕ ਅੱਖ ਚੀਰ ਕੇ ਬਾਹਰ ਕੱਢ ਦਿੱਤੀ। ਜਦੋਂ ਅੱਖ ਬਾਹਰ ਕੱਢੀ ਤਾਂ ਮੁਖ ਵਿਚੋਂ ਆਵਾਜ਼ ਨਿਕਲੀ— ਸਤਿਗੁਰੂ ! ਤੇਰਾ ਕੋਟਾਨ ਕੋਟ ਸ਼ੁਕਰ ਹੈ। ਕ੍ਰਿਪਾ ਕਰੀਂ, ਮੇਰੇ ਗ਼ਰੀਬ ਦੀ ਰੱਖ ਲਈਂ। ਚੀਰ ਕੇ ਦੂਜੀ ਅੱਖ ਬਾਹਰ ਕੱਢ ਦਿੱਤੀ। ਦੋਨੋਂ ਨੇਤਰ ਬਾਹਰ ਪਏ ਹਨ, ਪਰ ਧਰਮ ਨਹੀਂ ਹਾਰਿਆ।

ਬਾਬਾ ਜੀ ਦਾ ਚੌਂਕੜਾ ਖੁਲ੍ਹਵਾਇਆ ਗਿਆ ਤੇ ਚੌਂਕੜਾ ਖੁਲ੍ਹਾਉਣ ਤੋਂ ਬਾਅਦ ਜਦੋਂ ਲੱਤਾਂ ਸਿੱਧੀਆਂ ਕੀਤੀਆਂ ਤਾਂ ਖੱਬੀ ਲੱਤ ਇਕੋ ਦੱਮ ਤਿੱਖੇ ਟੋਕੇ ਦੇ ਨਾਲ ਵੱਢ ਕੇ ਵੱਖਰੀ ਕਰ ਦਿੱਤੀ। ਪਰਤ ਕੇ ਦੋਨੋਂ ਬਾਹਾਂ ਕੱਟੀਆਂ। ਫਿਰ ਜਿਹੜੀ ਇਕ ਲੱਤ ਬਚੀ ਸੀ, ਉਹ ਵੀ ਕੱਟ ਦਿੱਤੀ।

ਬਾਬਾ ਬੰਦਾ ਸਿੰਘ ਬਹਾਦਰ ਅਜੇ ਤੱਕ ਅਡੋਲ ਸਨ। ਕੋਲੇ ਗਰਮ ਕੀਤੇ ਗਏ। ਬਾਬਾ ਬੰਦਾ ਸਿੰਘ ਬਹਾਦਰ ਦੀ ਗਰਮ ਕੋਲਿਆਂ ਨਾਲ ਮਾਸ ਦੀਆਂ ਬੋਟੀਆਂ ਨੋਚ ਨੋਚ ਕੇ ਸਰੀਰ

ਤੋਂ ਲਾਹ ਲਈਆਂ। ਸਾਈਂ ਦੇ ਰੰਗ ਵਿਚ ਰੱਤਾ ਬਾਬਾ ਬੰਦਾ ਸਿੰਘ ਬਹਾਦਰ ਸ਼ਹਾਦਤ ਦਾ ਜਾਮ ਪੀ ਗਿਆ। ਜਿਹੜੇ ਸਿੱਖ ਨਾਲ ਸ਼ਹੀਦ ਕੀਤੇ ਗਏ, ਤਾਂ ਫ਼ਰਖ਼ਸੀਅਰ ਕਲਪ ਉੱਠਿਆ। ਕਹਿੰਦਾ ਹੈ, ਹੱਦ ਹੋ ਗਈ, ਕਿਹੜੀ ਮਿੱਟੀ ਦੇ ਬਣੇ ਹੋਏ ਹਨ। ਮਰਦੇ ਪਏ ਹਨ, ਪਰ ਕੋਈ ਡੋਲਦਾ ਨਹੀਂ। ਇਸ ਦੇ ਇਕ ਅਹਿਲਕਾਰ ਨੇ ਕਿਹਾ ਕਿ ਜੇ ਤੂੰ ਦੇਖਣਾ ਚਾਹੁੰਦਾ ਹੈਂ ਕਿ ਕਿਉਂ ਨਹੀਂ ਡੋਲਦੇ ਤਾਂ ਆ ਮੈਂ ਤੈਨੂੰ ਇਕ ਨਜ਼ਾਰਾ ਦਿਖਾਉਣਾ ਚਾਹੁੰਦਾ ਹਾਂ।

ਚਾਰ ਗੁਰੂ ਦੇ ਸਿੱਖ ਬਾਬਾ ਬੰਦਾ ਸਿੰਘ ਬਹਾਦਰ ਨਾਲ ਵੱਖ-ਵੱਖ ਉਮਰ ਵਾਲੇ ਤੇ ਵੱਖ-ਵੱਖ ਇਲਾਕੇ ਦੇ ਰਹਿਣ ਵਾਲੇ ਉਹਨਾਂ ਨੇ ਛਾਂਟ ਲਏ ਸਨ। ਇਕ ਬੱਚਾ ਸੀ, ਉਸ ਦੀ ਉਮਰ 10 ਸਾਲ ਦੀ ਸੀ। ਦੂਜੇ ਦੀ ਉਮਰ 17 ਸਾਲ ਦੀ ਸੀ। ਤੀਜੇ ਦੀ ਉਮਰ ਸੀ ਭਰ ਜਵਾਨੀ ਦੀ। ਚੌਥੇ ਦੀ ਉਮਰ ਸੀ 65 ਸਾਲ ਦੀ। ਚਾਰਾਂ ਨੂੰ ਕਾਲ ਕੋਠੜੀ ਵਿਚ ਡਕਿਆ ਸੀ। ਕਈ ਦਿਨਾਂ ਦੇ ਭੁੱਖੇ ਸਨ। ਦੋ ਰੋਟੀਆਂ ਲਈਆਂ ਤੇ ਵਗਾਹ ਕੇ ਸੁੱਟੀਆਂ। ਉਹ ਰੋਟੀਆਂ ਬੱਚੇ ਕੋਲ ਆ ਕੇ ਡਿੱਗੀਆਂ। ਉਸ ਨੇ ਰੋਟੀਆਂ ਫੜੀਆਂ ਤੇ ਚੁੱਕ ਕੇ 17 ਸਾਲ ਵਾਲੇ ਕੋਲ ਲੈ ਗਿਆ। ਕਹਿੰਦਾ ਹੈ, ਵੀਰਨਾ ! ਮੇਰੀ ਉਮਰ ਥੋੜੀ ਹੈ, ਮੈਂ ਲੜ ਨਹੀਂ ਸਕਦਾ। ਤੂੰ ਕਿੰਨੇ ਦਿਨਾਂ ਦਾ ਭੁੱਖਾ ਹੈਂ, ਦੋ ਰੋਟੀਆਂ ਖਾ ਲੈ। ਮੇਰਾ ਗੁਰੂ ਤੇਰੇ ਸਰੀਰ ਨੂੰ ਤਾਕਤ ਦੇਵੇ, ਬਾਹਰ ਨਿਕਲੀਂ ਤੇ ਜ਼ਾਲਮ ਦਾ ਟਾਕਰਾ ਕਰੀਂ। 17 ਸਾਲ ਵਾਲੇ ਨੇ ਰੋਟੀਆਂ ਚੁੱਕੀਆਂ ਤੇ ਜਵਾਨ ਕੋਲ ਲਿਜਾ ਕੇ ਕਹਿੰਦਾ ਹੈ, ਮੇਰੇ ਵੀਰ ! ਮੈਨੂੰ ਅਜੇ ਤੱਕ ਨੇਜ਼ੇਬਾਜ਼ੀ ਦੀ ਜਾਚ ਨਹੀਂ। ਮੈਂ ਬੰਦੂਕ ਸਹੀ ਨਹੀਂ ਚਲਾ ਸਕਦਾ। ਮੇਰੇ ਕੋਲ ਘੋੜ-ਅਸਵਾਰੀ ਵਾਲਾ ਗੁਣ ਨਹੀਂ। ਫੜ ਦੋ ਰੋਟੀਆਂ ਖਾ, ਤੂੰ ਕਈ ਦਿਨਾਂ ਦਾ ਭੁੱਖਾ ਹੈਂ। ਅਸੀਂ ਮਰ ਜਾਈਏ ਭੁੱਖ ਨਾਲ ਕੋਈ ਗੱਲ ਨਹੀਂ, ਪਰ ਇਹ ਰੋਟੀਆਂ ਤੂੰ ਖਾ ਲੈ ਤੇ ਜਾ ਕੇ ਬੰਦੂਕ ਦੇ ਨਿਸ਼ਾਨੇ ਨਾਲ, ਤੀਰਾਂ ਦੇ ਨਿਸ਼ਾਨੇ ਨਾਲ ਜ਼ਾਲਮਾਂ ਨੂੰ ਵਿੰਨ੍ਹੀਂ।

ਕਹਿੰਦੇ ਹਨ, ਉਸ ਨੌਜਵਾਨ ਨੇ ਰੋਟੀਆਂ ਫੜੀਆਂ ਤੇ ਬਜ਼ੁਰਗ ਕੋਲ ਲੈ ਗਿਆ। ਕਹਿੰਦਾ ਹੈ ਬਾਪੂ ਜੀ ! ਪੁੱਤਰ ਜਵਾਨ ਹੋਣ ਤੇ ਪਿਉ ਭੁੱਖਾ ਬੈਠਾ ਹੋਵੇ ਤਾਂ ਬੜੀ ਸ਼ਰਮ ਦੀ ਗੱਲ ਹੈ। ਕੋਈ ਗੱਲ ਨਹੀਂ, ਅਸੀਂ ਕੁਝ ਦਿਨ ਕੱਟ ਸਕਦੇ ਹਾਂ, ਜਵਾਨ ਹਾਂ, ਦੋ ਰੋਟੀਆਂ ਹਨ, ਰੱਜ ਕੇ ਖਾ ਬਾਪੂ। ਚਾਰ ਦਿਨ ਤੇਰੇ ਹੋਰ ਨਿਕਲ ਜਾਣਗੇ। ਕਹਿੰਦੇ ਹਨ ਕਿ ਬਾਬੇ ਦੀਆਂ ਅੱਖਾਂ ਵਿਚ ਨੀਰ ਸੀ। ਰੋਟੀਆਂ ਚੁੱਕੀਆਂ। ਕਹਿੰਦਾ ਹੈ, ਮੇਰੇ ਬੱਚਿਉ ! ਮੈਂ ਕੁਰਬਾਨ ਹਾਂ, ਇਹ ਕੌਮ ਕਦੀ ਨਹੀਂ ਮਰੇਗੀ। ਜਿਹੜੀ ਅੱਜ ਤੁਸੀਂ ਭਾਵਨਾ ਪ੍ਰਗਟ ਕੀਤੀ ਹੈ, ਕਦੀ ਨਹੀਂ ਮਰੇਗੀ, ਮੇਰੇ ਬੇਟਾ ! ਆਉ ਮੈਂ ਟੁੱਕੜੇ ਕਰ ਦਿੰਦਾ ਹਾਂ, ਤੁਸੀਂ ਤਿੰਨੇ ਰੱਜ ਕੇ ਖਾਉ। ਤੁਸੀਂ ਮੇਰੀ ਕੌਮ ਦਾ ਭਵਿੱਖ ਹੋ। ਮੈਂ ਚਲਾ ਜਾਵਾਂ ਕੋਈ ਨਹੀਂ, ਪਰ ਤੁਸੀਂ ਜੀਉਂਦੇ ਰਹੋਗੇ ਤਾਂ ਮੇਰੀ ਕੌਮ ਸਦਾ ਲਈ ਜੀਊਂਦੀ ਰਹੇਗੀ। ਉਸ ਨੇ ਕਿਹਾ ਕਿ ਸਿਦਕ ਹੀ ਇਹ ਆਪਸੀ ਪ੍ਰੇਮ ਹੈ। ਇਹ ਵੇਖ ਕੇ ਫ਼ਰੁਖ਼ਸੀਅਰ ਨੇ ਮੂੰਹ ਵਿਚ ਉਂਗਲ ਪਾ ਲਈ। ਬਾਬਾ ਬੰਦਾ ਸਿੰਘ ਜੀ ਸ਼ਹੀਦ ਹੋ ਗਏ।

ਕਦੀ ਹਕੀਕਤ ਰਾਏ ਦੀ ਘਟਨਾ ਪੜ੍ਹੋ। ਭਾਈ ਨੰਦ ਲਾਲ ਜੀ ਪੁਰੀ ਇਹਨਾਂ ਦੇ ਦਾਦਾ ਸਨ। ਗੁਰੂ ਨਾਨਕ ਸਾਹਿਬ ਸਿਆਲਕੋਟ ਗਏ ਤਾਂ ਇਹਨਾਂ ਦੇ ਘਰ ਰਹੇ। ਸ਼ਬਦ ਕਹੇ ਨੰਦ ਲਾਲ ! ਜੇ ਸਿੱਖੀ ਕਮਾਉਣੀ ਹੈ ਤਾਂ ਸਿਦਕ ਨਾਲ ਬਾਣੀ ਪੜ੍ਹਿਉ, ਸੇਵਾ ਕਰਿਉ ਤੇ ਕੇਸ ਨਾ ਕੱਟਿਉ। ਹਕੀਕਤ ਰਾਏ ਪੜ੍ਹਦੇ ਪਏ ਸਨ। ਉਹਨਾਂ ਨੇ ਸੋਚਿਆ ਕਿ ਹਿੰਦੂ ਹੈ, ਉਹਨਾਂ ਨੇ ਇਕੋ ਦੱਮ ਹਿੰਦੂ ਦੇਵੀ ਦੇਵਤਿਆਂ ਲਈ ਇੰਨੇ ਭੈੜੇ ਸ਼ਬਦ ਵਰਤੇ। ਹਕੀਕਤ ਰਾਏ ਨੇ ਇਹੀ ਸ਼ਬਦ ਕਹੇ ਕਿ ਧਰਮ ਸਭ ਦਾ ਸਭ ਨੂੰ ਪਿਆਰਾ ਹੁੰਦਾ ਹੈ। ਜੇ ਕੋਈ ਇਹ ਸ਼ਬਦ ਬੀਬੀ ਫ਼ਾਤਮਾ ਤੇ ਹਜ਼ਰਤ ਮੁਹੰਮਦ ਨੂੰ ਕਹੇ ਤਾਂ ਤੁਸੀਂ ਜਰ ਲਉਗੇ ? ਉਹਨਾਂ ਨੇ ਮੌਲਵੀ ਨੂੰ ਦੱਸਿਆ। ਮੌਲਵੀ ਨੇ ਜ਼ਕਰੀਏ ਖ਼ਾਂ ਨੂੰ ਦੱਸਿਆ। ਹਕੀਕਤ ਰਾਏ ਨੂੰ ਫੜਿਆ ਗਿਆ। ਉਸ ਬੱਚੇ ਨੂੰ ਕਿਹਾ ਗਿਆ ਕਿ ਇਸਲਾਮ ਜਾਂ ਮੌਤ ? ਕਹਿੰਦੇ ਹਨ ਉਸ ਨੇ ਹੱਥ ਪਿੱਛੇ ਕਰਕੇ ਆਪਣਾ ਸਿਰ ਅੱਗੇ ਕਰਕੇ ਕਿਹਾ, ਸਿਰ ਕੱਟ ਲਉ ਪਰ ਮੈਂ ਇਸਲਾਮ ਗ੍ਰਹਿਣ ਨਹੀਂ ਕਰਨਾ।

ਇਕ ਅਰਜ਼ ਹੋਰ ਕਰਾਂ। ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ, ਪੰਜਾ ਸਾਹਿਬ ਵਾਲਾ ਜਿਹੜਾ ਸਾਕਾ ਹੋਇਆ। ਭਾਈ ਪ੍ਰਤਾਪ ਸਿੰਘ ਦੀ ਘਰਵਾਲੀ ਦਾ ਨਾਮ ਸੀ ਬੀਬੀ ਹਰਨਾਮ ਕੌਰ। ਉਸ ਵੇਲੇ ਉਹ ਆਪਣੇ ਪਤੀ ਤੋਂ ਕੁਝ ਕੁ ਦੂਰੀ 'ਤੇ ਲਾਈਨ ਉੱਪਰ ਬੈਠੀ ਸੀ। ਉਸ ਨੇ ਜੋ ਕੁਝ ਅੱਖਾਂ ਨਾਲ ਦੇਖਿਆ, ਉਸ ਨੇ ਉਹੋ ਕੁਝ ਲਿਖਾਇਆ ਸੀ ਗਿਆਨੀ ਭਜਨ ਸਿੰਘ ਨੂੰ। ਘਟਨਾ ਗੁਰੂ ਦੇ ਬਾਗ਼ ਦੇ ਮੋਰਚੇ ਦੀ ਹੈ। ਜੇਲ੍ਹ ਵਿਚ ਸਿੱਖਾਂ ਨੂੰ ਲਿਜਾ ਰਹੇ ਸਨ। ਭੁੱਖੇ-ਭਾਣੇ ਸਨ। ਭਾਈ ਕਰਮ ਸਿੰਘ ਉਹ ਹਨ ਜਿਨ੍ਹਾਂ ਦੇ ਪਿਤਾ ਆਨੰਦਪੁਰ ਸਾਹਿਬ ਦੇ ਮਹੰਤ ਸਨ। ਇਹ ਕੀਰਤਨ ਬੜਾ ਸੋਹਣਾ ਕਰਦੇ ਸਨ ਭਾਈ ਕਰਮ ਸਿੰਘ। ਜਿਸ ਦਿਨ ਪੰਜਾ ਸਾਹਿਬ ਸਾਕਾ ਹੋਇਆ ਉਸ ਦਿਨ ਭਾਈ ਕਰਮ ਸਿੰਘ ਗੁਰਦੁਆਰੇ ਜਾ ਕੇ ਨਿਸ਼ਕਾਮ ਕੀਰਤਨ ਕਰਦੇ ਪਏ ਸਨ। ਜਿਹੜਾ ਸਟੇਸ਼ਨ ਮਾਸਟਰ ਸੀ, ਉਹ ਹਿੰਦੂ ਵੀਰ ਸੀ। ਉਸ ਨੂੰ ਕਿਹਾ ਕਿ ਜਿਸ ਦਿਨ ਸਿੰਘਾਂ ਦੀ ਗੱਡੀ ਆਵੇ, ਤੂੰ ਸਾਨੂੰ ਦੱਸਣਾ ਹੈ ਤੇ ਅਸੀਂ ਆਪਣੇ ਭੁੱਖੇ ਭਾਣੇ ਵੀਰਾਂ ਨੂੰ ਲੰਗਰ ਤਿਆਰ ਕਰਕੇ ਜ਼ਰੂਰ ਛਕਾਉਣਾ ਹੈ।

ਜਿਸ ਦਿਨ ਇਹ ਕਾਰਾ ਵਾਪਰਿਆ, ਉਹ ਬੀਬੀ ਦੱਸਦੀ ਹੈ ਕਿ ਰਾਤ ਨੂੰ ਸਟੇਸ਼ਨ ਮਾਸਟਰ ਨੇ ਖ਼ਬਰ ਦਿੱਤੀ ਕਿ ਸਵੇਰੇ 8 ਵਜੇ ਗੱਡੀ ਲੰਘਣੀ ਹੈ। ਉਸੇ ਵੇਲੇ ਸੰਗਤ ਇਕੱਠੀ ਕੀਤੀ ਕਿ ਲੰਗਰ ਤਿਆਰ ਕਰੋ ਤੇ ਅਸੀਂ ਸਵੇਰੇ ਜਾ ਕੇ ਗੱਡੀ ਰੋਕ ਕੇ ਲੰਗਰ ਛਕਾਉਣਾ ਹੈ। ਕਹਿੰਦੇ ਹਨ, ਤਿੰਨ ਵਜੇ ਦੇ ਕਰੀਬ ਲੋਅ ਤਪਾ ਦਿੱਤੀ। ਲੰਗਰ ਤਿਆਰ ਹੋ ਗਿਆ। ਲੰਗਰ ਲੈ ਕੇ ਸਟੇਸ਼ਨ 'ਤੇ ਪਹੁੰਚੇ। ਸਟੇਸ਼ਨ ਮਾਸਟਰ ਨੂੰ ਕਿਹਾ ਕਿ ਗੱਡੀ ਰੋਕੀਂ। ਉਹ ਕਹਿੰਦਾ ਹੈ ਕਿ ਮੈਨੂੰ ਮਾਫ਼ ਕਰਿਉ। ਉਸ ਵੇਲੇ ਭਾਈ ਪ੍ਰਤਾਪ ਸਿੰਘ, ਭਾਈ ਕਰਮ ਸਿੰਘ ਤੇ ਹੋਰ ਗੁਰਸਿੱਖਾਂ ਨੇ ਇਕੱਠ ਕਰਕੇ ਕਿਹਾ ਕਿ ਜਾਂ ਤਾਂ ਮਰ ਜਾਉ ਜਾਂ ਲੰਗਰ ਛੱਕਾ ਕੇ ਜਾਇਉ। ਅਸੀਂ ਸਾਰੇ ਗੱਡੀ ਦੀ ਲਾਈਨ 'ਤੇ ਬੈਠ ਜਾਈਏ।

ਅਰਦਾਸ ਕਰਕੇ ਲਾਈਨ 'ਤੇ ਬੈਠ ਗਏ। ਸਟੇਸ਼ਨ ਮਾਸਟਰ ਨੇ ਕਿਹਾ, ਉੱਠ ਜਾਉ।

ਗੱਡੀ ਚੀਕਾਂ ਮਾਰਦੀ ਆਈ। ਉਸ ਗੱਡੀ ਨੂੰ ਚਲਾਉਣ ਵਾਲਾ ਮੁਸਲਮਾਨ ਸੀ। ਜ਼ੋਰ ਨਾਲ ਗੱਡੀ ਆ ਕੇ ਵੱਜੀ। ਪਹਿਲਾਂ ਭਾਈ ਕਰਮ ਸਿੰਘ ਨੂੰ ਵੱਜੀ ਤੇ ਪਰਤ ਕੇ ਭਾਈ ਪ੍ਰਤਾਪ ਸਿੰਘ ਨੂੰ ਵੱਜੀ। ਦੋਨਾਂ ਨੂੰ ਲਤਾੜਨ ਤੋਂ ਬਾਅਦ ਗੱਡੀ ਉਸੇ ਵੇਲੇ ਰੁੱਕ ਗਈ। ਜਦੋਂ ਭਾਈ ਪ੍ਰਤਾਪ ਸਿੰਘ ਵੱਲ ਦੌੜ ਕੇ ਸੰਗਤ ਗਈ ਤਾਂ ਉਹਨਾਂ ਨੇ ਆਵਾਜ਼ ਦੇ ਕੇ ਕਿਹਾ ਕਿ ਮੈਨੂੰ ਗੱਡੀ ਦੇ ਪਹੀਆਂ ਥੱਲਿਉਂ ਨਾ ਕੱਢਿਉ। ਕਹਿੰਦੇ ਹਨ, ਜੇ ਪਹੀਆਂ ਥੱਲਿਉਂ ਕੱਢ ਦਿੱਤਾ ਤਾਂ ਇਸ ਨੇ ਗੱਡੀ ਭਜਾ ਲੈਣੀ ਹੈ। ਸਾਨੂੰ ਉੱਨੀ ਦੇਰ ਤੱਕ ਰਹਿਣ ਦਿਉ ਜਿੰਨੀ ਦੇਰ ਤੱਕ ਸਿੰਘਾਂ ਨੂੰ ਲੰਗਰ ਨਹੀਂ ਛਕਾਇਆ ਜਾਂਦਾ। ਭਾਈ ਕਰਮ ਸਿੰਘ ਦੋ-ਤਿੰਨ ਘੰਟੇ ਬਾਅਦ ਸ਼ਹੀਦ ਹੋ ਗਏ ਸਨ। ਭਾਈ ਪ੍ਰਤਾਪ ਸਿੰਘ ਦੋ ਦਿਨ ਜੀਊਂਦੇ ਰਹੇ ਸਨ।

ਜਦੋਂ ਸਿਦਕ ਵਾਲੇ ਬੈਠ ਜਾਣ, ਫਿਰ ਗੁਰੂ ਧਰਮੀਆਂ ਦੇ ਧਰਮ ਨਿਭਾਉਂਦਾ ਹੈ। ਅੱਜ ਵੀ ਅਸੀਂ ਉਹਨਾਂ ਨੂੰ ਰੋਜ਼ ਅਰਦਾਸ ਵਿਚ ਕਹਿੰਦੇ ਹਾਂ-

*ਜਿਨ੍ਹਾਂ ਨੇ ਧਰਮ ਨਹੀਂ ਹਾਰਿਆ,*

*ਤਿਨ੍ਹਾਂ ਦੀ ਕਮਾਈ ਦਾ ਧਿਆਨ ਕਰਕੇ ਖਾਲਸਾ ਜੀ, ਬੋਲੋ ਜੀ ਵਾਹਿਗੁਰੂ।*

ਤੁਸੀਂ ਵੀ ਧਰਮੀ ਬਣਨਾ ਹੈ ਤੇ ਵਾਹਿਗੁਰੂ ਬੋਲੋ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੀ,
# ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ,

ਖਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਵਿਚਾਰ ਕਰਨੀ ਹੈ-

*ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੀ,*
*ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ,*
*ਖਾਲਸਾ ਜੀ! ਬੋਲੋ ਜੀ ਵਾਹਿਗੁਰੂ!*

ਸਿੱਖੀ ਨੂੰ ਕੇਸਾਂ ਸੁਆਸਾਂ ਤੱਕ ਨਿਭਾ ਗਏ, ਉਹਨਾਂ ਗੁਰਮੁਖਾਂ ਨੂੰ ਅਸੀਂ ਅੱਜ ਵਿਚਾਰਨਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਅੰਦਰ ਸਿੱਖ, ਗੁਰਸਿੱਖ ਅਤੇ ਸਿੱਖੀ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਆਮ ਤੌਰ 'ਤੇ ਜਦੋਂ ਅਸੀਂ ਆਪਣੇ ਪੰਥ ਦੀ ਗੱਲ ਕਰਦੇ ਹਾਂ ਤਾਂ ਸਾਡੀ ਜ਼ਬਾਨ 'ਤੇ ਇਹ ਸ਼ਬਦ ਬਾਰ-ਬਾਰ ਆਉਂਦੇ ਹਨ ਗੁਰਸਿੱਖ, ਸਿੱਖ ਸਿੱਖੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚੋਂ ਅਸੀਂ ਇਹ ਵਿਚਾਰ ਕਰੀਏ ਕਿ ਜਿਨ੍ਹਾਂ ਨੇ ਸਿੱਖੀ ਨਿਭਾਹੀ ਤੇ ਉਹ ਕਿਹੜੀ ਸਿੱਖੀ ਸੀ ਜਿਸ ਨੂੰ ਉਹ ਨਿਭਾ ਗਏ।

ਸਿੱਖ ਨੇ ਗੁਰੂ ਦੀ ਦਿੱਤੀ ਹੋਈ ਸਿੱਖਿਆ ਨੂੰ ਕਮਾਇਆ ਤੇ ਜਿਸ ਨੇ ਆਪਣੀ ਜ਼ਿੰਦਗੀ ਵਿਚ ਸਿੱਖਿਆ ਨੂੰ ਕਮਾ ਲਿਆ ਤਾਂ ਉਸ ਲਈ ਅਸੀਂ ਸ਼ਬਦ ਵਰਤਦੇ ਹਾਂ— ਇਸ ਬੰਦੇ ਨੇ ਸਿੱਖੀ ਨੂੰ ਕਮਾ ਲਿਆ। ਜੇਕਰ ਕੋਈ ਪੁੱਛੇ ਕਿ ਸਿੱਖ ਦੀ ਪਰਿਭਾਸ਼ਾ ਕੀ ਹੈ ? ਤਾਂ ਇਕੋ ਤੁੱਕ ਵਿਚ ਉੱਤਰ ਮਿਲ ਜਾਂਦਾ ਹੈ-

*ਸੋ ਸਿਖੁ ਸਖਾ ਬੰਧਪੁ ਹੈ ਭਾਈ*

ਕਹਿੰਦੇ ਹਨ, ਅਸਲ ਵਿਚ ਉਹ ਸਿੱਖ ਹੈ, ਉਹ ਹੀ ਮੇਰਾ ਭਰਾ ਹੈ। ਕੌਣ ?-

*ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

(ਅੰਗ ੬੦੧)

ਉਹ ਸਿੱਖ ਹੈ, ਉਹ ਮੇਰਾ ਭਰਾ ਹੈ, ਜਿਹੜਾ ਗੁਰੂ ਦੇ ਭਾਣੇ ਵਿਚ ਆ ਜਾਂਦਾ ਹੈ। ਸਤਿਗੁਰੂ ਨੇ ਬਾਣੀ ਵਿਚ ਜੱਪਣ ਵਾਲਿਆਂ ਦੇ ਅਨੇਕਾਂ ਨਾਮ ਲਏ ਹਨ।

ਹਿੰਦੁਸਤਾਨ ਦੇ ਅਧਿਆਤਮਕ ਖੇਤਰ ਵਿਚ ਵਿਚਰਨ ਵਾਲੇ ਜਿਹੜੇ ਮਨੁੱਖ ਹਨ, ਉਹਨਾਂ ਨੂੰ ਵੱਖ-ਵੱਖ ਨਾਵਾਂ ਦੇ ਨਾਲ ਸੰਬੋਧਨ ਕੀਤਾ ਜਾਂਦਾ ਹੈ। ਜੇ ਭਗਤੀ ਕਰ ਰਿਹਾ ਹੈ ਤਾਂ ਅਸੀਂ ਸ਼ਬਦ ਵਰਤਦੇ ਹਾਂ ਇਹ ਭਗਤ ਬਣ ਗਿਆ। ਜਿਸ ਨੇ ਆਪਣੀ ਜ਼ਿੰਦਗੀ ਅੰਦਰ ਸੱਚ ਨੂੰ ਕਮਾ ਲਿਆ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਬੰਦਾ ਸੰਤ ਹੈ। ਜਿਸ ਬੰਦੇ ਨੇ ਆਪਣੇ ਮੁਖ ਵਿਚ ਗੁਰੂ ਨੂੰ ਟਿਕਾਅ ਦਿੱਤਾ ਹੈ ਤੇ ਆਪਣੇ ਮਨ ਨੂੰ ਜਿੱਤ ਲਿਆ ਹੈ ਤਾਂ ਅਸੀਂ ਸ਼ਬਦ ਵਰਤਦੇ ਹਾਂ ਕਿ ਇਹ ਗੁਰਮੁਖ ਹੈ। ਜਿਸ ਨੇ ਆਪਣੇ ਜੀਵਨ ਨੂੰ ਸਾਧਿਆ ਹੈ ਅਤੇ ਉਸ ਨੂੰ ਦੇਖਦੇ ਹਾਂ ਤਾਂ ਸ਼ਬਦ ਵਰਤਦੇ ਹਾਂ ਕਿ ਇਹ ਸਾਧ ਹੈ। ਭਗਤ ਕੌਣ ਹੈ ? ਸੰਤ ਕੌਣ ਹੈ ? ਮਹਾਂਪੁਰਖ ਕੌਣ ਹੈ ਜਾਂ ਸਾਧ ਕੌਣ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਪਰਿਭਾਸ਼ਾ ਕੀ ਹੈ ? ਭਾਈ ਗੁਰਦਾਸ ਜੀ ਨੇ ਉਹਨਾਂ ਦੀ ਪਰਿਭਾਸ਼ਾ ਦਿੱਤੀ ਹੈ ਕਿ ਸਿੱਖ ਕੌਣ ਹੈ, ਕਿਹੜੀ ਸਿੱਖੀ ਉਸ ਨੇ ਕਮਾਈ ਹੈ, ਜਿਸ ਦਾ ਧਿਆਨ ਅਸੀਂ ਧਰਦੇ ਪਏ ਹਾਂ ਅਰਦਾਸ ਵਿਚ।

ਸਤਿਗੁਰੂ ਨੇ ਜਦੋਂ ਭਗਤ ਦੀ ਪਰਿਭਾਸ਼ਾ ਦਿੱਤੀ ਤਾਂ ਭਗਤ ਦੇ ਤਿੰਨ ਮਹਾਨ ਗੁਣ ਬਿਆਨ ਕੀਤੇ ਹਨ। ਇਸ ਦਾ ਮਤਲਬ ਇਹ ਨਹੀਂ ਕਿ ਤਿੰਨ ਗੁਣਾਂ ਤੋਂ ਅੱਗੇ ਉਸ ਦਾ ਕੋਈ ਗੁਣ ਨਹੀਂ। ਪਰ ਤਿੰਨ ਗੁਣ ਉਹਨਾਂ ਨੇ ਅੱਤ ਦੇ ਉੱਚੇ ਦੱਸੇ ਹਨ। ਕਹਿਣ ਲੱਗੇ ਕਿ ਭਗਤ ਦਾ ਸਭ ਤੋਂ ਪਹਿਲਾ ਗੁਣ ਇਹ ਹੈ ਕਿ ਉਹ ਅਕਲ ਦਾ ਕਿਲ੍ਹਾ ਹੈ। ਉਸ ਦੇ ਕੋਲ ਮੱਤ ਬੜੀ ਹੈ। ਪਰ ਭਗਤ ਦੀ ਪਹਿਲੀ ਨਿਸ਼ਾਨੀ ਇਹ ਹੈ ਕਿ ਇੰਨੀ ਮੱਤ ਹੋਣ ਦੇ ਬਾਵਜੂਦ ਹੰਕਾਰ ਨਹੀਂ। ਉਹ ਜਿੱਥੇ ਵੀ ਜਾਂਦਾ ਹੈ, ਨਿਮਰਤਾ ਵਿਚ ਹੱਥ ਜੋੜ ਕੇ ਇਆਣਾ ਬਣ ਕੇ ਰਹਿੰਦਾ ਹੈ। ਉਹ ਆਪਣੇ ਗਿਆਨ ਦਾ ਕਦੀ ਵੀ ਦਾਅਵਾ ਨਹੀਂ ਕਰਦਾ।-

*ਮਤਿ ਹੋਦੀ ਹੋਇ ਇਆਣਾ॥*
*ਤਾਣ ਹੋਦੇ ਹੋਇ ਨਿਤਾਣਾ॥*

ਤਾਕਤ ਵੀ ਬੜੀ ਹੈ ਪਰ ਕਦੀ ਉਸ ਦਾ ਪ੍ਰਗਟਾਵਾ ਨਹੀਂ ਕਰਦਾ।-

*ਅਣਹੋਦੇ ਆਪੁ ਵੰਡਾਏ॥*

ਤਿੱਲ ਵੀ ਮਿਲ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਜੇ ਵੰਡਣ ਦੀ ਅਕਲ ਹੋਵੇ ਤਾਂ ਤਿੱਲ ਵੀ ਵੰਡਿਆ ਜਾ ਸਕਦਾ ਹੈ। ਅਖ਼ੀਰ ਵਿਚ ਕਹਿੰਦੇ ਹਨ-

*ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਕੋਈ ਕਰੋੜਾਂ ਵਿਚੋਂ ਜਿਸ ਦੇ ਵਿਚ ਇਹ ਗੁਣ ਹੈ, ਉਸ ਨੂੰ ਭਗਤ ਕਿਹਾ ਜਾਂਦਾ ਹੈ। ਮਹਾਰਾਜ ! ਸੰਤ ਕੌਣ ਹੈ ? ਧੰਨ ਗੁਰੂ ਗ੍ਰੰਥ ਸਾਹਿਬ ਕਹਿਣ ਲੱਗੇ-

*ਮਨ ਮੇਰੇ ਰਾਮ ਰਉ ਨਿਤ ਨੀਤਿ॥*
*ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨ ਕੀ ਰੀਤਿ॥*

(ਅੰਗ ੧੦੧੭)

ਕਹਿਣ ਲੱਗੇ, ਤੈਨੂੰ ਮੈਂ ਸੰਤ ਦੀ ਰੀਤ ਦੱਸਾਂ। ਸਾਹਿਬ ਨੇ ਪਹਿਲੀ ਤੁੱਕ ਕਹੀ-

*ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥*
*ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸ॥*

(ਅੰਗ ੧੦੧੭)

ਕਹਿਣ ਲੱਗੇ ਕਿ ਜਿਹੜਾ ਤੇਰੇ ਘਰ ਰੁੱਖ ਹੈ, ਬਸ ਇਸ ਦੇ ਵਰਗਾ ਹੀ ਸੰਤ ਹੈ। ਆਪ ਉਸ ਨੇ ਸਰਦੀ ਗਰਮੀ ਸਭ ਕੁਝ ਝੱਲਿਆ ਹੈ। ਦੂਜੀ ਗੱਲ ਚੇਤੇ ਰੱਖੀਂ, ਤੂੰ ਆਰੇ ਨਾਲ ਚੀਰਦਾ ਹੈਂ ਤੇ ਸਾਹਿਬ ਕਹਿੰਦੇ ਹਨ-

*ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ॥*
*ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥*

(ਅੰਗ ੧੦੧੮)

ਜਦੋਂ ਤੇਰਾ ਤਨ ਕਿਸੇ ਦਰਿਆ ਵਿਚ ਡੁੱਬਣ ਲੱਗੇ ਤੇ ਜਿਸ ਰੁੱਖ ਨੂੰ ਕੁਹਾੜੇ ਨਾਲ ਕੱਟ ਕੇ ਕਿਸ਼ਤੀ ਬਣੀ ਹੈ, ਉਸੇ ਲੱਕੜ ਨੇ ਸਹਾਰਾ ਦੇ ਕੇ ਡੁੱਬਦੇ ਬੰਦੇ ਨੂੰ ਪਾਣੀ ਤੋਂ ਪਾਰ ਕਰ ਦੇਣਾ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੀਏ ਤਾਂ ਹਜ਼ੂਰ ਨੇ ਫਿਰ ਇਹਨਾਂ ਚਾਰਾਂ ਦਾ ਜ਼ਿਕਰ ਕੀਤਾ ਹੈ—ਭਗਤ ਦਾ, ਸੰਤ ਦਾ, ਸਾਧ ਦਾ ਤੇ ਚੌਥਾ ਗੁਰਮੁਖ। ਸ਼ਬਦ ਪੜ੍ਹਦੇ ਹਾਂ-

*ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥*
*ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥*
*ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥*
*ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*

ਪਰ-

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਅੰਗ ੬੪੯)

ਦਾਤਿਆ ! ਮੇਰੇ ਕੋਲ ਗਿਆਨ ਨਹੀਂ, ਮੇਰੇ ਕੋਲ ਕੀਰਤਨ ਨਹੀਂ, ਮੇਰੇ ਕੋਲ ਕੋਈ ਕਮਾਈ ਨਹੀਂ, ਬਸ ਮੈਂ ਸਤਿਗੁਰੂ ! ਤੇਰੇ ਚਰਨਾਂ ਵਿਚ ਡਿੱਗਾ ਹਾਂ। ਤੇਰੇ ਤੋਂ ਬਿਨਾਂ ਮੇਰਾ ਹੋਰ ਕੋਈ ਸਹਾਰਾ ਨਹੀਂ।

ਭਾਈ ਗੁਰਦਾਸ ਆਗਰੇ ਤੋਂ ਆਏ ਹਨ। ਭਾਈ ਗੁਰਦਾਸ ਨੇ ਬਿਆਸ ਦਰਿਆ ਪਾਰ ਕੀਤਾ ਤੇ ਜਦੋਂ ਗੋਇੰਦਵਾਲ ਪਹੁੰਚੇ ਤਾਂ ਧੰਨ ਗੁਰੂ ਰਾਮਦਾਸ ਜੀ ਉਸ ਵੇਲੇ ਪ੍ਰਭਪੁਰ ਪਿਆਨਾ ਕਰ ਚੁੱਕੇ ਸਨ। ਜਦੋਂ ਗੋਇੰਦਵਾਲ ਆਏ ਤਾਂ ਗਲੀਆਂ ਵਿਚ ਨਿੱਕੇ-ਨਿੱਕੇ ਨਿਆਣੇ ਗੋਲੀਆਂ ਪਏ ਖੇਡਣ। ਭਾਈ ਗੁਰਦਾਸ ਜੀ ਲੰਘਦੇ ਲੰਘਦੇ ਰੁੱਕ ਗਏ। ਰੁੱਕ ਕੇ ਬੱਚਿਆਂ ਦੀਆਂ ਗੱਲਾਂ ਸੁਣਨ ਲੱਗੇ। ਉਹ ਗੋਲੀਆਂ ਖੇਡਣ ਲੱਗ ਪਏ। ਅਚਨਚੇਤ ਜਦੋਂ ਕੋਈ ਨਿਸ਼ਾਨਾ ਲਾਏ ਤੇ ਇਕ ਸ਼ਬਦ ਕਹਿੰਦਾ ਸੀ ਕਿ ਯਿਹ ਹਮਾਰਾ ਗੁਰੂ ਕੇ ਨਾਮ ਕਾ। ਭਾਈ ਗੁਰਦਾਸ ਰੁੱਕ ਕੇ ਕਹਿਣ ਲੱਗੇ, ਦਾਤਾ ! ਧੰਨ ਸਿੱਖੀ ਹੈ। ਜਿਨ੍ਹਾਂ ਬੱਚਿਆਂ ਦੀ ਖੇਡ ਵਿਚ ਸਿੱਖੀ ਆ ਗਈ, ਮਾਂ ਪਿਉ ਕਿੰਨੇ ਕੁ ਰੰਗੇ ਹੋਣਗੇ। ਭਾਈ ਗੁਰਦਾਸ ਜੀ ਨੇ ਤਿੰਨ ਬਚਨ ਕਹੇ। ਕਹਿਣ ਲੱਗੇ ਜਿਹੜੇ ਸਿੱਖ ਸ਼ਹੀਦ ਹੋਏ, ਉਹਨਾਂ ਨੂੰ ਪਹਿਲਾਂ ਤਿੰਨ ਦਾਤਾਂ ਮਿਲੀਆਂ ਹਨ। ਪਹਿਲੀ ਗੱਲ, ਉਹਨਾਂ ਕੋਲ ਗਿਆਨ ਸੀ। ਦੂਜੀ ਗੱਲ, ਉਹਨਾਂ ਕੋਲ ਗੁਰੂ ਦਾ ਦਿੱਤਾ ਧਿਆਨ ਸੀ। ਤੀਜੀ ਗੱਲ, ਉਹਨਾਂ ਕੋਲ ਗੁਰੂ ਦਾ ਬਖ਼ਸ਼ਿਆ ਹੋਇਆ ਸਿਮਰਨ ਸੀ। ਭਾਈ ਗੁਰਦਾਸ ਕਹਿੰਦੇ ਹਨ ਕਿ ਪਹਿਲੀ ਗੱਲ, ਉਹਨਾਂ ਸਿੱਖਾਂ ਕੋਲ ਗਿਆਨ ਸੀ ਕੋਇਲ ਵਰਗਾ। ਉਹਨਾਂ ਕੋਲ ਧਿਆਨ ਸੀ ਕੱਛੂਕੁੰਮੇ ਵਰਗਾ ਤੇ ਉਹਨਾਂ ਕੋਲ ਸਿਮਰਨ ਸੀ ਕੂੰਜ ਵਰਗਾ। ਤਿੰਨਾਂ ਚੀਜ਼ਾਂ ਨੂੰ ਉਹਨਾਂ ਨੇ ਕਮਾਇਆ ਤਾਂ ਹੀ ਉਹਨਾਂ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿੱਭ ਗਈ।

ਉਹਨਾਂ ਕੋਲ ਤਿੰਨ ਦਾਤਾਂ ਸਨ ਗੁਰੂ ਦੀਆਂ। ਮਹਾਰਾਜ ! ਉਹ ਤਿੰਨ ਦਾਤਾਂ ਕੀ ਸਨ ? ਉਹ ਕਹਿਣ ਲੱਗੇ, ਕੱਛੂਕੁਮੀ ਆਂਡੇ ਦਿੰਦੀ ਹੈ ਰੇਤ ਵਿਚ। ਪਰਤ ਕੇ ਆਂਡਿਆਂ ਕੋਲ ਆਉਂਦੀ ਨਹੀਂ। ਆਂਡੇ ਰੇਤ ਥੱਲੇ ਦੱਬ ਕੇ ਆਪ ਪਾਣੀ ਵਿਚ ਚਲੀ ਜਾਂਦੀ ਹੈ। ਪਾਣੀ ਵਿਚ ਜਾ ਕੇ ਉਸ ਨੇ ਆਪਣੇ ਆਂਡਿਆਂ ਦਾ ਧਿਆਨ ਇੰਨੀ ਇਕਾਗਰਤਾ ਨਾਲ ਧਰਿਆ ਕਿ ਉਸ ਦੇ ਧਿਆਨ ਨਾਲ ਹੀ ਉਹਨਾਂ ਆਂਡਿਆਂ ਵਿਚ ਕੱਛੂਕੁੰਮੀ ਦੇ ਬੱਚੇ ਪੱਲਦੇ ਰਹੇ। ਪਰਤ ਕੇ ਉਸ ਨੇ ਧਿਆਨ ਨਾਲ ਆਂਡੇ ਨੂੰ ਤੋੜਿਆ। ਜਦੋਂ ਕੱਛੂਕੁਮੀ ਦਾ ਬੱਚਾ ਬਾਹਰ ਨਿਕਲਦਾ ਹੈ ਤਾਂ ਪਹਿਲਾ ਕੰਮ ਉਹ ਇਹ ਕਰਦਾ ਹੈ ਕਿ ਉਸ ਪਾਣੀ ਵੱਲ ਜਾਂਦਾ ਹੈ ਜਿੱਥੇ ਮਾਂ ਧਿਆਨ ਟਿਕਾਅ ਕੇ ਬੈਠੀ ਹੈ।

ਸਤਿਗੁਰੂ ਨੇ ਰਹਿਮਤ ਕਰਕੇ ਪਹਿਲੀ ਚੀਜ਼ ਦਿੱਤੀ ਹੈ ਧਿਆਨ ਦੀ। ਇਕਾਗਰਤਾ ਤੋਂ ਬਿਨਾਂ ਸਿੱਖੀ ਨਹੀਂ ਕਮਾਈ ਜਾਂਦੀ। ਸੱਜਣਾ ! ਬੈਠਾ ਤੂੰ ਕਿਤੇ ਵੀ ਹੋਵੇਂ, ਤੇਰੇ ਤਨ ਦੇ ਟੁਕੜੇ-ਟੁੱਕੜੇ ਹੋਣ ਪਰ ਜੇ ਸ਼ਬਦ ਨਾਲ ਧਿਆਨ ਟਿਕਾਈ ਬੈਠਾ ਹੈਂ ਤਾਂ ਦਾਤਾ ਮੇਹਰ ਕਰੇਗਾ ਤੇ

ਧਿਆਨ ਕਰਕੇ ਤੂੰ ਕਦੀ ਦੂਰ ਨਹੀਂ ਜਾ ਸਕਦਾ। ਫਿਰ ਮਹਾਰਾਜ ਗਿਆਨ ? ਕਹਿਣ ਲੱਗੇ ਜਿਨ੍ਹਾਂ ਸਿੱਖੀ ਨਿਭਾਹੀ, ਉਹ ਇਹ ਨਹੀਂ ਕਿ ਘਰਬਾਰ ਛੱਡ ਕੇ ਜੰਗਲਾਂ ਵਿਚ ਚਲੇ ਗਏ। ਸਿੱਖੀ ਕਮਾਉਣ ਵਾਲਿਆਂ ਕੋਲ ਗਿਆਨ ਕੋਇਲ ਵਰਗਾ ਹੈ। ਕੋਇਲ ਦੇ ਆਂਡੇ ਹਮੇਸ਼ਾ ਕਾਂਉਣੀ ਦੇ ਆਲ੍ਹਣੇ ਵਿਚ ਪੱਲਦੇ ਹਨ। ਕੋਇਲ ਦੇ ਬੱਚਿਆਂ ਦਾ ਜਨਮ ਹੋਇਆ ਤੇ ਭਾਈ ਗੁਰਦਾਸ ਕਹਿੰਦੇ ਹਨ ਕਿ ਉਹ ਇੰਨੇ ਚੁੱਪ ਕਰਕੇ ਤੁਰੇ ਫਿਰਦੇ ਹਨ ਤੇ ਬੋਲਦੇ ਹੀ ਕੁਝ ਨਹੀਂ। ਜਿੱਧਰ ਕਾਂਉਣੀ ਜਾਂਦੀ ਹੈ, ਪਿੱਛੇ-ਪਿੱਛੇ ਤੁਰੇ ਫਿਰਦੇ ਹਨ। ਕੋਇਲ ਨੇ ਮਾਰੀ ਉੱਚੀ ਸਾਰੀ ਕੂਕ ਤੇ ਪਹਿਲੀ ਕੂਕ ਬੱਚਿਆਂ ਦੇ ਕੰਨ ਵਿਚ ਪਈ ਤਾਂ ਉਹ ਕਾਂਉਣੀ ਨੂੰ ਛੱਡ ਕੇ ਆਪਣੀ ਮਾਂ ਦੇ ਪਿੱਛੇ ਚੱਲੇ ਗਏ। ਸਿੱਖ ਨੂੰ ਜੋ ਗਿਆਨ ਦਿੱਤਾ, ਉਹ ਕੋਇਲ ਵਰਗਾ ਹੈ। ਕਹਿਣ ਲੱਗੇ ਗੁਰਮੁਖੋ ! ਚਾਰ ਚੁਫੇਰੇ ਕਾਂਵਾਂ ਰੌਲੀ ਪੈਂਦੀ ਹੋਵੇ ਪਰ ਜਿਸ ਨੇ ਸਿੱਖੀ ਕਮਾਉਣੀ ਹੋਵੇ, ਉਹ ਫਿਰ ਕਲੱਬਾਂ ਵਿਚ ਨਹੀਂ ਜਾਂਦਾ, ਉਹ ਗਾਉਣ ਵਾਲੀਆਂ ਨਾਈਟ ਕਲੱਬਾਂ ਅਟੈਂਡ ਨਹੀਂ ਕਰਦਾ। ਕਾਂਵਾਂ ਰੌਲੀ ਬੜੀ ਪੈਂਦੀ ਹੈ ਪਰ ਜਦੋਂ ਕਿਤੇ ਰਾਤ ਨੂੰ ਸ਼ਬਦ ਦੀ ਆਵਾਜ਼ ਕੰਨਾਂ ਵਿਚ ਪੈਂਦੀ ਹੈ ਤਾਂ ਕੋਇਲ ਦੇ ਬੱਚੇ ਦੀ ਤਰ੍ਹਾਂ ਅਵਾਜ਼ ਸੁਣ ਕੇ ਗੁਰੂ ਕੋਲ ਆ ਜਾਂਦਾ ਹੈ। ਤੀਸਰੀ ਕ੍ਰਿਪਾ ਕੀਤੀ ਸਿਮਰਨ ਦੀ ਦਾਤ ਦਿੱਤੀ। ਸਿਮਰਨ ਦਿੱਤਾ ਸਿੱਖਾਂ ਨੂੰ ਕੂੰਜ ਵਰਗਾ। ਕੂੰਜ ਸੈਂਕੜੇ ਕੋਹ ਬੱਚੇ ਨੂੰ ਛੱਡ ਕੇ ਆਉਂਦੀ ਹੈ। ਜਿਹੜਾ ਬੱਚਾ ਕੂੰਜ ਦੀ ਯਾਦ ਵਿਚ ਰਹਿੰਦਾ ਹੈ, ਉਹ ਨਾ ਮਰਦਾ ਹੈ, ਨਾ ਭੁੱਖਾ ਰਹਿੰਦਾ ਹੈ। ਜਿਹੜਾ ਬੱਚਾ ਕੂੰਜ ਦੀ ਯਾਦ ਵਿਚੋਂ ਵਿਸਰ ਜਾਏ, ਉਸ ਦੀ ਮੌਤ ਹੋ ਜਾਂਦੀ ਹੈ। ਕਹਿਣ ਲੱਗੇ ਕਿ ਸਿੱਖ ਹਮੇਸ਼ਾ ਆਪਣੇ ਗੁਰੂ ਦੀ ਯਾਦ ਵਿਚ ਰਹਿੰਦਾ ਹੈ ਤੇ ਜਿਸ ਦਿਨ ਉਸ ਨੂੰ ਗੁਰੂ ਦੀ ਯਾਦ ਭੁੱਲ ਜਾਏ, ਉਸ ਦਿਨ ਉਸ ਦੀ ਮੌਤ ਹੋ ਜਾਂਦੀ ਹੈ। ਕਹਿਣ ਲੱਗੇ-

*ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।*
*ਕੂੰਜ ਰਿਦੈ ਸਿਮਰਣੁ ਕਰੈ ਲੈ ਬੱਚਾ ਉਡਦੀ ਅਸਮਾਣੈ।*
*ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬਿ ਸਿਞਾਣੈ।....*
*ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰੁ ਸਿਖੁ ਰਖੈ ਨਿਰਬਾਣੈ।*

(ਵਾਰ ੧੧, ਪਉੜੀ ੯)

ਅੱਗੇ ਭਾਈ ਸਾਹਿਬ ਨੂੰ ਪੁੱਛੀਏ ਕਿ ਭਾਈ ਸਾਹਿਬ ਜੀ ! ਤੁਸੀਂ ਸਿੱਖਾਂ ਦੀ ਰਹਿਤ ਲਿਖਣ ਵਾਲੇ ਪਹਿਲੇ ਲਿਖਾਰੀ ਹੋ। ਭਾਈ ਸਾਹਿਬ ਫਿਰ ਆਪਣੀ ਵਾਰ ਸ਼ੁਰੂ ਕਰਦੇ ਹਨ। ਕਹਿੰਦੇ ਹਨ-

*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਜਾਇ ਜਿਨਾ ਗੁਰ ਦਰਸਨੁ ਡਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੈਰੀ ਪੈ ਗੁਰ ਸਭਾ ਬਹਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤਿ ਬੋਲ ਬੋਲਦੇ ਮਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰਭਾਈ ਇਠਾ।*

*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਅਭਿਰਿਠਾ।*
*ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪ ਤਰੇ ਤਾਰੇਨਿ ਸਰਿਠਾ।*

ਜਿਨ੍ਹਾਂ ਸਿੱਖਾਂ ਨੇ ਸਿੱਖੀ ਕਮਾਈ–

*ਗੁਰਸਿਖ ਮਿਲਿਆ ਪਾਪ ਪਣਿਠਾ॥ ੧॥*

(ਵਾਰ ੧੨, ਪਉੜੀ ੧)

ਉਹ ਸਿੱਖ ਹੀ ਕਾਹਦਾ ਜਿਸ ਨੂੰ ਮਿਲ ਕੇ ਦੁਰਮਤ ਦਾ ਨਾਸ਼ ਨਾ ਹੋਵੇ। ਭਾਈ ਗੁਰਦਾਸ ਨੇ ਜਦੋਂ ਅੰਗਾਂ ਦੀ ਗਿਣਤੀ ਕੀਤੀ, ਹੱਥ ਗਿਣੇ, ਦੰਦ ਗਿਣੇ, ਨੱਕ ਗਿਣਿਆ, ਕੰਨ ਗਿਣੇ, ਪੈਰ ਗਿਣੇ ਤੇ ਅਖ਼ੀਰ ਵਿਚ ਕਹਿੰਦੇ ਹਨ ਕਿ ਵਾਲ ਵੀ ਇਕ ਅੰਗ ਹਨ। ਭਾਈ ਗੁਰਦਾਸ ਕਹਿਣ ਲੱਗੇ–

*ਰਕਤੁ ਬਿੰਦੁ ਕਰਿ ਨਿਮਿਆ ਚਿਤ੍ਰੂ ਚਲਿਤ੍ਰੂ ਬਚਿਤ੍ਰੂ ਬਣਾਇਆ।*
*ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ।*
*ਮੁਹੁ ਅਖੀ ਤੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ।*

(ਵਾਰ ੧੫, ਪਉੜੀ ੧੮)

ਅਸੀਂ ਇਕ ਸ਼ਬਦ ਵਰਤਦੇ ਹਾਂ ਕਿ ਕੇਸ ਰੱਖੋ। ਅਸਲ ਵਿਚ ਕੇਸ ਰੱਖੇ ਨਹੀਂ ਜਾਂਦੇ, ਕੇਸ ਕੱਟਣ ਨਾਲ ਬੇਅਦਬੀ ਹੁੰਦੀ ਹੈ। ਪੱਗ ਸਿਰ 'ਤੇ ਰੱਖਦੇ ਹਾਂ। ਐਨਕ ਅੱਖਾਂ 'ਤੇ ਰੱਖਦੇ ਹਾਂ। ਸਰੀਰ ਉੱਪਰ ਕੱਪੜਾ ਰੱਖਦੇ ਹਾਂ, ਪਰ ਗੁਰਮੁਖੋ ! ਕੇਸ ਤਾਂ ਰੱਬ ਨੇ ਕ੍ਰਿਪਾ ਕਰਕੇ ਬਖ਼ਸ਼ਿਸ਼ ਕੀਤੇ ਹਨ। ਇਸ ਨੂੰ ਰੱਖਣ ਦੀ ਕੋਸ਼ਿਸ਼ ਨਾ ਕਰੀਏ, ਸਗੋਂ, ਇਸ ਨੂੰ ਕੱਟਣ ਦੀ ਕੋਸ਼ਿਸ਼ ਨਾ ਕਰੀਏ। ਰੱਖੇ ਆਪਣੇ ਆਪ ਜਾਣੇ ਹਨ।

ਜਦੋਂ ਤਸ਼ੱਦਦ ਦਾ ਦੌਰ ਚੱਲਿਆ ਤਾਂ ਰਤਨ ਸਿੰਘ ਭੰਗੂ ਨੇ ਦੋ ਕੁ ਤੁਕਾਂ ਕਹੀਆਂ। ਉਹ ਕਹਿੰਦੇ ਹਨ ਕਿ ਜਦੋਂ ਅਰਦਾਸ ਕਰਦੇ ਸਨ ਤੇ ਉਹਨਾਂ ਦੇ ਸ਼ਬਦ ਹੁੰਦੇ ਸਨ— ਦਾਤਾ ! ਤੁਰਕਾਂ ਦਾ ਨਾਸ਼ ਕਰੋ ਤਾਂਕਿ ਸਾਡੀ ਸਿੱਖੀ ਕੇਸਾਂ ਸੁਆਸਾਂ ਸੰਗ ਨਿਭ ਜਾਏ। ਕੇਸ ਗੁਰੂ ਦੀ ਮੋਹਰ ਹਨ। ਪ੍ਰੋਫ਼ੈਸਰ ਪੂਰਨ ਸਿੰਘ ਨੇ ਇਕ ਲੇਖ ਵਿਚ ਲਿਖਿਆ ਹੈ— ਆਦਰਸ਼ਕ ਮਾਵਾਂ। ਪ੍ਰੋਫ਼ੈਸਰ ਪੂਰਨ ਸਿੰਘ ਜੀ ਲਿਖਦੇ ਹਨ ਕਿ ਅੰਮ੍ਰਿਤ ਵੇਲਾ ਸੀ ਤੇ ਠੰਢੀ-ਠੰਢੀ ਹਵਾ ਚੱਲਦੀ ਹੈ। ਸੁਆਣੀਆਂ ਦੁੱਧ ਰਿੜਕਦੀਆਂ ਪਈਆਂ ਹਨ। ਮੰਦਿਰ ਦੇ ਅੰਦਰ ਘੜਿਆਲ ਪਏ ਵੱਜਦੇ ਹਨ। ਹਾਲੀ ਲੋਕ ਹੱਲਾਂ ਨੂੰ ਖੇਤਾਂ ਵਿਚ ਲਿਜਾਂਦੇ ਪਏ ਹਨ। ਦੇਖਿਆ ਕਿ ਹਨੇਰਾ ਹੈ ਤੇ ਇਕ ਮਾਈ ਆਪਣੇ ਪੁੱਤਰ ਨੂੰ ਆਪਣੇ ਕੁੱਛੜ ਚੁੱਕ ਕੇ ਤੁਰੀ ਆਉਂਦੀ ਹੈ। ਕਹਿਣ ਲੱਗੇ ਕਿ ਦੀਵਾਨ ਕੌੜਾ ਮੱਲ ਸਿੱਖਾਂ ਦੇ ਹਿਮਾਇਤੀ ਸਨ। ਉਹ ਰਸਤੇ ਵਿਚ ਖਲੋਤੇ ਸਨ ਤੇ ਕਹਿਣ ਲੱਗੇ, ਮਾਈ ਕਿੱਥੇ ਚੱਲੀ ਹੈਂ ? ਮਾਈ ਕਹਿਣ ਲੱਗੀ ਕਿ ਗੁਰੂ ਨੇ ਮੇਹਰ ਕੀਤੀ ਹੈ ਤੇ ਮੈਂ ਅੰਮ੍ਰਿਤਸਰ ਚੱਲੀ ਹਾਂ ਇਸ਼ਨਾਨ ਕਰਨ ਲਈ। ਉਹ ਕਹਿਣ ਲੱਗਾ ਕਿ ਤੈਨੂੰ ਪਤਾ ਹੈ,

ਹਕੂਮਤ ਦਾ ਅੱਜ ਉਥੇ ਪਹਿਰਾ ਹੈ। ਦਰਵਾਜ਼ੇ ਬੰਦ ਕਰ ਦਿੱਤੇ ਗਏ ਹਨ। ਉਹ ਮਾਈ ਕਹਿਣ ਲੱਗੀ, ਚੱਲੀ ਹਾਂ ਗੁਰੂ ਦੇ ਦਰਸ਼ਨ ਕਰਨ ਲਈ। ਕਹਿਣ ਲੱਗੇ, ਆਪਣੇ ਬੱਚੇ ਨੂੰ ਨਾਲ ਲੈ ਕੇ ਚੱਲੀ ਹੈਂ, ਉਥੇ ਗੋਲੀਆਂ ਚੱਲਣੀਆਂ ਹਨ। ਮਾਈ ਕਹਿਣ ਲੱਗੀ ਤਾਂ ਹੀ ਲੈ ਕੇ ਚੱਲੀ ਹਾਂ ਕਿ ਜਦੋਂ ਗੋਲੀ ਕਿਤੇ ਸੀਨੇ ਵਿਚ ਮਾਂ ਪੁੱਤਰਾਂ ਦੇ ਲੱਗੇਗੀ ਤਾਂ ਸਾਡਾ ਖ਼ੂਨ ਅੰਮ੍ਰਿਤਸਰ ਦੇ ਜਲ ਵਿਚ ਮਿਲੇਗਾ ਤੇ ਗੋਲੀ ਲੱਗਦਿਆਂ ਸਾਰ ਪੁੱਤਰ ਨੂੰ ਸੀਨੇ ਦੇ ਨਾਲ ਲਾ ਕੇ ਕਹਾਂਗੀ, ਹੇ ਮੇਰੇ ਸਤਿਗੁਰੂ ! ਤੇਰੀ ਮੇਹਰ ਨਾਲ ਸਾਡੀ ਸਿੱਖੀ ਤੇਰੇ ਦਰ 'ਤੇ ਨਿੱਭ ਗਈ। ਜਿੰਨੀ ਦੇਰ ਤੱਕ ਸੁਆਸ ਚੱਲਦੇ ਹਨ, ਉੱਨੀ ਦੇਰ ਤਕ ਤੂੰ ਸਿੱਖੀ ਨੂੰ ਕਮਾਈ ਜਾਣਾ ਹੈ। ਇਸ ਦਾ ਮਤਲਬ ਸੀ ਕਿ ਦਾਅਵਾ ਨਾ ਕਰੀਂ।

ਜਿਨ੍ਹਾਂ ਨੇ ਸੁਆਸਾਂ ਤੇ ਕੇਸਾਂ ਨਾਲ ਸਿੱਖੀ ਨਿਭਾਈ, ਉਹ ਸਨ ਲਾਹੌਰ ਦੀਆਂ ਉਹ ਬਹਾਦਰ ਸਿੰਘਣੀਆਂ ਜਿਨ੍ਹਾਂ ਨੇ ਗਲੇ ਵਿਚ ਆਪਣੇ ਬੱਚਿਆਂ ਦੇ ਟੁੱਕੜਿਆਂ ਦੇ ਹਾਰ ਪੁਆਏ। ਜਿਨ੍ਹਾਂ ਨੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ, ਉਹ ਸਨ ਸਤਿਕਾਰ ਯੋਗ ਭਾਈ ਮਨੀ ਸਿੰਘ, ਭਾਈ ਗੁਲਜ਼ਾਰਾ ਸਿੰਘ, ਭਾਈ ਭੂਪਤ ਸਿੰਘ, ਭਾਈ ਤਾਰੂ ਸਿੰਘ, ਸ਼ਹਿਬਾਜ਼ ਸਿੰਘ, ਸੁਬੇਗ ਸਿੰਘ। ਜਿਨ੍ਹਾਂ ਨੇ ਸਿੱਖੀ ਨਿਭਾਹੀ, ਉਹਨਾਂ ਵਿਚੋਂ ਸਨ ਭਾਈ ਮਤੀ ਦਾਸ, ਭਾਈ ਦਇਆਲਾ ਜੀ। ਜਿਨ੍ਹਾਂ ਸਿੱਖੀ ਨਿਭਾਹੀ, ਉਹਨਾਂ ਵਿਚ ਸਨ ਉਹ ਸ਼ਹੀਦ ਜਿਨ੍ਹਾਂ ਨੇ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ ਅਤੇ ਆਪਣੇ ਧਰਮ 'ਤੇ ਕਾਇਮ ਰਹੇ। ਉਹਨਾਂ ਨੂੰ ਅੱਜ ਤੱਕ ਅਸੀਂ ਅਰਦਾਸ ਵਿਚ ਭੁੱਲਦੇ ਨਹੀਂ ਤੇ ਕਹਿੰਦੇ ਹਾਂ-

*ਜਿਨ੍ਹਾਂ ਨੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੀ।*

ਕੇਸ ਕਾਇਮ ਰੱਖੇ। ਪ੍ਰੋਫ਼ੈਸਰ ਪੂਰਨ ਸਿੰਘ ਲਿਖਦੇ ਹਨ ਕਿ ਪਹਿਲਾਂ ਆਪ ਉਹਨਾਂ ਨੇ ਕੇਸ ਕੱਟੇ ਸਨ। ਜਦੋਂ ਭਾਈ ਵੀਰ ਸਿੰਘ ਮਿਲੇ, ਬਸ ਇਕੋ ਵਾਰੀ ਘੁੱਟ ਕੇ ਸੀਨੇ ਨਾਲ ਲਾਇਆ ਤੇ ਭਾਈ ਸਾਹਿਬ ਨੇ ਕੇਸਾਂ 'ਤੇ ਹੱਥ ਫੇਰ ਕੇ ਕਿਹਾ, ਬੇਟਾ ! ਇੰਨੇ ਕੋਮਲ ਕੇਸ ਤੇ ਸਿੱਖੀ ਕੈਂਚੀ ਨਾਲ ਕੱਟਦਾ ਪਿਆ ਹੈਂ ? ਗੱਲ ਸ਼ੋਭਾ ਨਹੀਂ ਦਿੰਦੀ। ਸਾਰੀ ਰਾਤ ਚਰਚਾ ਕਰਦਾ ਰਿਹਾ। ਸਵੇਰੇ ਉੱਠਿਆ ਤੇ ਮੈਂ ਕਿਹਾ, ਕ੍ਰਿਪਾ ਕਰੋ ਮੇਰੇ ਸਿਰ 'ਤੇ ਬੰਨ੍ਹਣ ਲਈ ਪੱਗ ਦੇ ਦਿਉ ਤੇ ਅਰਦਾਸ ਕਰੋ ਕਿ ਮੜ੍ਹੀਆਂ ਤੱਕ ਮੇਰੀ ਪੱਗ ਨਿੱਭ ਜਾਏ।

ਜਦੋਂ ਉਹਨਾਂ ਨੇ ਕੇਸ ਰੱਖੇ, ਜਦੋਂ ਉਹਨਾਂ ਦਾ ਦਾੜ੍ਹਾ ਪ੍ਰਕਾਸ਼ ਹੋਇਆ, ਕੇਸ ਵੱਡੇ ਹੋਏ ਤੇ ਅੰਬਾਲੇ ਕਾਨਫ਼ਰੰਸ ਹੋਈ ਤਾਂ ਪ੍ਰੋਫ਼ੈਸਰ ਪੂਰਨ ਸਿੰਘ ਗੁਰੂ ਕਲਗੀਧਰ ਜੀ ਦੇ ਜੀਵਨ 'ਤੇ ਬੋਲੇ। ਜਦੋਂ ਉਹ ਬੋਲੇ ਤਾਂ ਉਹਨਾਂ ਕਮਾਲ ਦੇ ਸ਼ਬਦ ਕਹੇ। ਉਹਨਾਂ ਤਸਵੀਰ ਦੀ ਗੱਲ ਕੀਤੀ। ਕਹਿਣ ਲੱਗੇ ਗੁਰੂ ਗੋਬਿੰਦ ਸਿੰਘ ਦੀਆਂ ਤਸਵੀਰਾਂ ਕਾਗ਼ਜ਼ਾਂ ਉੱਪਰ ਨਹੀਂ ਬਣਦੀਆਂ। ਉਹ ਕਹਿੰਦੇ ਹਨ, ਜਿੱਥੇ ਮੂਰਤ ਬਣਦੀ ਹੈ, ਉਥੇ ਕਦੀ ਰੰਗ ਭਰਿਆ ਹੀ ਨਹੀਂ। ਬਾਹਰ ਕਲੰਡਰ ਵੇਚਦਾ ਪਿਆ ਹੈਂ। ਪੁੱਛਿਆ ਕਿੱਥੇ ? ਕਹਿਣ ਲੱਗੇ ਕਾਗ਼ਜ਼ਾਂ 'ਤੇ ਨਹੀਂ, ਦੀਵਾਰਾਂ 'ਤੇ ਨਹੀਂ, ਚੇਤੇ ਰੱਖੀਂ, ਪੱਥਰ ਦੀਆਂ ਮੂਰਤੀਆਂ ਵਿਚ ਵੀ ਨਹੀਂ, ਗੁਰੂ ਗੋਬਿੰਦ

ਸਿੰਘ ਜੀ ਦੀ ਮੂਰਤ ਸਿੱਖ ਦੇ ਹਿਰਦੇ 'ਤੇ ਬਣਦੀ ਹੈ ਤੇ ਜਦੋਂ ਮੂਰਤ ਦਾ ਪਰਦਾ ਹੱਟਦਾ ਹੈ ਤਾਂ ਮੂਰਤੀ ਬੋਲਦੀ ਹੈ— ਤੂੰ ਮੈਂ ਤੇ ਖਾਲਸਾ ਕਹਿੰਦਾ ਹੈ— ਮੈਂ ਤੂੰ। ਕਹਿੰਦੇ ਹਨ ਕਿ ਉਸ ਮੂਰਤ ਨੂੰ ਦੇਖ ਕੇ ਗੁਰੂ ਕਹਿੰਦਾ ਹੈ-

*ਹੌਂ ਖਾਲਸਹਿ ਕਹੁ ਖਾਲਸਾ ਮੇਰੋ।*
*ਓਤਪੋਤ ਸਾਗਰ ਬੂੰਦੇਰੋ।*

ਉਹ ਕਹਿੰਦਾ ਹੈ ਕਿ ਆਦਰਸ਼ਕ ਮਾਂ ਆਪਣੇ ਪੁੱਤਰ ਦੀ ਸਿੱਖੀ ਨਿਭਾਉਣ ਦੇ ਲਈ ਗੋਲੀ ਵਾਲੇ ਪਾਸੇ ਤੁਰੀ ਜਾਂਦੀ ਹੈ। ਗੁਰਮੁਖੋ ! ਆਉ ਜਿੰਨੇ ਕੁ ਸੁਆਸ ਦਾਤੇ ਨੇ ਦਿੱਤੇ ਹਨ, ਅਰਦਾਸ ਕਰੀਏ ਕਿ ਕੇਸ ਵੀ ਰਹਿਣ ਤੇ ਸਿੱਖੀ ਵੀ ਨਿੱਭ ਜਾਏ ਪਰ ਦਾਅਵਾ ਨਹੀਂ। ਜੇ ਦਾਅਵਾ ਕਰਕੇ ਕਹੀਏ ਕਿ ਮੇਰੀ ਸਭ ਤੋਂ ਵੱਡੀ ਰਹਿਤ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛੋ ਦਾਤਾ ! ਜਿਨ੍ਹਾਂ ਨੇ ਸਿੱਖੀ ਨਿਭਾਹੀ, ਉਹਨਾਂ ਬਾਰੇ ਤੁਹਾਡਾ ਕੀ ਖ਼ਿਆਲ ਹੈ ?

ਸਤਿਗੁਰੂ ਨੇ ਤਿੰਨ ਬਚਨ ਕਹੇ ਹਨ। ਹਮੇਸ਼ਾ ਜਦੋਂ ਮੈਂ ਉਦਾਹਰਨਾਂ ਦਿੰਦਾ ਹਾਂ ਤਾਂ ਸ਼ਬਦ ਹੀ ਤਿੰਨ ਸਾਹਮਣੇ ਆਉਂਦੇ ਹਨ। ਭਾਈ ਨੰਦ ਲਾਲ ਜੀ ਨੇ ਆਪਣੇ ਰਹਿਤਨਾਮੇ ਵਿਚ ਦਰਜ ਕੀਤੇ ਹਨ। ਭਾਈ ਨੰਦ ਲਾਲ ਧੰਨ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਦੇ ਦਰ ਦਾ ਸੇਵਕ ਤੇ ਉਹੋ ਜਿਹਾ ਸ਼ਾਇਰ ਜਿਹੜਾ ਇੰਨਾ ਭਿੱਜ ਕੇ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ! ਮੈਨੂੰ ਥਾਂ ਚਾਹੀਦੀ ਹੈ। ਕਿੱਥੇ ? ਕਹਿੰਦੇ ਹਨ, ਜਿੱਥੇ ਕਿਲ੍ਹੇ ਦੇ ਪਿੱਛੇ ਕੁੱਤਿਆਂ ਨੂੰ ਰੋਟੀ ਦੀਆਂ ਬੁਰਕੀਆਂ ਤੋੜ ਕੇ ਪਾਉਂਦਾ ਹੈਂ, ਉਹਨਾਂ ਕੁੱਤਿਆਂ ਦੇ ਕੋਲ ਨੰਦ ਲਾਲ ਨੂੰ ਥਾਂ ਬਖ਼ਸ਼। ਜਦੋਂ ਭਾਈ ਨੰਦ ਲਾਲ ਜੀ ਨੂੰ ਪੁੱਛਿਆ ਕਿ ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਦਰ 'ਤੇ ਆਏ ਹੋ ਤਾਂ ਕੀ ਛੱਡਿਆ ਜੇ ? ਉਹ ਕਹਿਣ ਲੱਗੇ ਅੱਜ ਤੋਂ ਬਾਅਦ ਮੈਂ ਅੰਮ੍ਰਿਤ ਵੇਲੇ ਸੌਣਾ ਛੱਡ ਦਿੱਤਾ ਹੈ।

ਭਾਈ ਨੰਦ ਲਾਲ ਨੇ ਫਿਰ ਗੁਰੂ ਗੋਬਿੰਦ ਸਿੰਘ ਜੀ ਨਾਲ ਜਦੋਂ ਬੈਠ ਕੇ ਰਹਿਤਨਾਮਾ ਲਿਖਿਆ ਤਾਂ ਭਾਈ ਸਾਹਿਬ ਪੁੱਛਦੇ ਹਨ ਸਤਿਗੁਰੂ ! ਤੁਹਾਡੇ ਦਰਸ਼ਨ ਕਿਵੇਂ ਹੋਣ ? ਸਾਹਿਬ ਕਹਿੰਦੇ ਹਨ, ਨੰਦ ਲਾਲ ! ਗੁਰੂ ਤਿੰਨ ਥਾਵਾਂ 'ਤੇ ਰਹਿੰਦਾ ਹੈ। ਤਿੰਨ ਰੂਪ ਨੇ ਮੇਰੇ। ਨੰਦ ਲਾਲ ਪੁੱਛਦੇ ਹਨ ਸਾਹਿਬ ਜੀ ! ਉਹ ਤਿੰਨ ਰੂਪ ਕਿਹੜੇ ਹਨ ? ਗੁਰੂ ਜੀ ਕਹਿੰਦੇ ਹਨ ਕਿ ਇਕ ਤਾਂ ਗੁਰੂ ਦਾ ਰੂਪ ਹੈ ਨਿਰਗੁਣ। ਸਾਹਿਬ ਕਹਿੰਦੇ ਹਨ-

*ਤੀਨ ਰੂਪ ਹੈ ਮੋਹਿ ਕੇ ਸੁਣੋ ਨੰਦ ਚਿਤ ਲਾਏ।*
*ਨਿਰਗੁਣ ਸਰਗੁਣ ਗੁਰੂ ਸ਼ਬਦ ਕਹੁ ਤੋਹੇ ਸਮਝਾਏ॥*

ਤਿੰਨ ਰੂਪ ਹਨ ਮੇਰੇ— ਇਕ ਨਿਰਗੁਣ, ਇਕ ਸਰਗੁਣ ਤੇ ਇਕ ਗੁਰੂ-ਸ਼ਬਦ। ਕਹਿਣ ਲੱਗੇ ਕਿ ਨਿਰਗੁਣ ਰੂਪ ਇਸ ਤਰ੍ਹਾਂ ਹੈ ਜਿਵੇਂ ਘਟਿ ਘਟਿ ਦੇ ਵਿਚ ਆਸਮਾਨ ਦਿੱਸਦਾ ਹੈ, ਇਸੇ ਤਰ੍ਹਾਂ ਹਰ ਥਾਂ 'ਤੇ ਗੁਰੂ ਹੈ। ਕਹਿਣ ਲੱਗੇ— ਦੂਸਰਾ ਰੂਪ ਗੁਰੂ ਗ੍ਰੰਥ ਜੀ ਨੂੰ ਜਾਣੋ। ਇਹ

ਮੇਰਾ ਅੰਗ ਹਨ, ਮੇਰਾ ਰੂਪ ਹਨ। ਅਗਲਾ ਸ਼ਬਦ ਕਹਿਣ ਲੱਗੇ ਕਿ ਇਹਨਾਂ ਦਾ ਇਕ ਇਕ ਅੱਖਰ ਮੇਰਾ ਰੋਮ ਹੈ। ਸਿੱਖ ਦਾ ਕਿਤੇ ਕੰਮ ਰੁੱਕ ਜਾਏ ਤਾਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਤਿੰਨ ਕਰੇ ਪ੍ਰਕਰਮਾਂ ਤੇ ਫਿਰ ਕਰੇ ਅਰਦਾਸ। ਕਹਿਣ ਲੱਗੇ-

*ਜੋ ਸਿਖ ਗੁਰ ਦਰਸ਼ਨ ਕੀ ਚਾਹੇ।*
*ਦਰਸ਼ਨ ਕਰੇ ਗ੍ਰੰਥ ਜੀ ਆਹੇ।*
*ਪ੍ਰਭਾਤ ਸਮੇਂ ਕਰ ਕੇ ਇਸ਼ਨਾਨ।*
*ਤੀਨ ਪ੍ਰਦਖਣਾ ਕਰੇ ਸੁਜਾਨ।*

ਮਹਾਰਾਜ ! ਤੀਜਾ ਰੂਪ ਕਿਹੜਾ ਹੈ ? ਕਹਿਣ ਲੱਗੇ ਕਿ ਜਿਹੜਾ ਸਵੇਰ ਤੋਂ ਸ਼ਾਮ ਤੱਕ ਬਾਣੀ ਨਾਲ ਰੱਤਾ ਹੈ ਤੇ ਜਿਸ ਨੇ ਜ਼ਿੰਦਗੀ ਵਿਚ ਗੁਰੂ ਦੇ ਹੁਕਮ ਨੂੰ ਕਮਾਇਆ ਹੈ ਉਹ ਮੇਰਾ ਆਪਣਾ ਰੂਪ ਹੈ। ਅੱਜ ਅਸੀਂ ਸਾਰਿਆਂ ਦੀ ਕਮਾਈ ਦਾ ਪਰਤ ਕੇ ਧਿਆਨ ਧਰ ਲਈਏ ਕਿ-

*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ,*
*ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ,*
*ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ,*
*ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ,*
*ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਹੀ,*
*ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ, ਬੋਲੋ ਜੀ ! ਵਾਹਿਗੁਰੂ !*

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪੰਜਾਂ ਤਖ਼ਤਾਂ
# (ਸ੍ਰੀ ਅਕਾਲ ਤਖ਼ਤ ਸਾਹਿਬ)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਜਦੋਂ ਅਸੀਂ ਤਖ਼ਤਾਂ ਦੀ ਗੱਲ ਕਰਦੇ ਹਾਂ ਤਾਂ ਭਾਵੇਂ ਕੁਝ ਸਮਾਂ ਪਹਿਲਾਂ ਚਾਰ ਤਖ਼ਤ ਅਰਦਾਸ ਵਿਚ ਸ਼ਾਮਿਲ ਕੀਤੇ ਗਏ ਸਨ, ਪਰ ਹੁਣ ਪੰਜਵਾਂ ਤਖ਼ਤ ਦਮਦਮਾ ਸਾਹਿਬ ਵੀ ਨਾਲ ਮਿਲਣ ਕਰਕੇ ਅਸੀਂ ਸ਼ਬਦ ਵਰਤਦੇ ਹਾਂ

*ਪੰਜਾਂ ਤਖ਼ਤਾਂ*

ਸਭ ਤੋਂ ਪਹਿਲਾਂ ਅਸੀਂ ਸ਼੍ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੱਲ ਕਰਦੇ ਹਾਂ। ਤਖ਼ਤ ਦਾ ਅੱਖਰੀ ਅਰਥ ਹੁੰਦਾ ਹੈ ਸਿੰਘਾਸਣ, ਜਿਸ ਉੱਪਰ ਬਾਦਸ਼ਾਹ ਬੈਠਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਜਿਸ ਤਖ਼ਤ ਦੀ ਸਾਜਨਾ ਕੀਤੀ, ਉਸ ਦਾ ਨਾਮ ਨਾ ਤਾਂ ਆਪਣੇ ਨਾਮ 'ਤੇ ਰੱਖਿਆ, ਨਾ ਗੁਰੂ ਨਾਨਕ ਸਾਹਿਬ ਜੀ ਦੇ ਨਾਮ 'ਤੇ, ਨਾ ਉਹਨਾਂ ਨੇ ਆਪਣੇ ਪਿਤਾ ਗੁਰੂ ਦੇ ਨਾਮ 'ਤੇ ਰਖਿਆ। ਜਦੋਂ ਤਖ਼ਤ ਦਾ ਨਾਮ ਰੱਖਿਆ ਤਾਂ ਉਹ ਅਕਾਲ ਦੇ ਨਾਮ 'ਤੇ ਰੱਖਿਆ।

ਅਕਾਲ ਦੇ ਦੋ ਅਰਥ ਕੀਤੇ ਜਾਂਦੇ ਹਨ। ਇਕ ਅਕਾਲ ਦਾ ਅਰਥ ਇਹ ਹੈ ਕਿ ਅਕਾਲ ਪੁਰਖ ਵਾਹਿਗੁਰੂ। ਵਾਹਿਗੁਰੂ ਦਾ ਆਪਣਾ ਤਖ਼ਤ। ਦੂਜਾ ਅਕਾਲ ਸ਼ਬਦ ਜਦੋਂ ਅਸੀਂ ਵਰਤਦੇ ਹਾਂ ਇਸ ਦਾ 'ਅ' ਅਗੇਤਰ ਹੈ ਅਕਾਲ। ਇਸ ਦਾ ਅਰਥ ਹੈ ਜਿਸ ਉੱਪਰ ਕਾਲ ਦਾ, ਸਮੇਂ ਦਾ ਕਦੀ ਪ੍ਰਭਾਵ ਨਹੀਂ।

ਅਸਲ ਵਿਚ ਅਕਾਲ ਤਖ਼ਤ ਸਾਹਿਬ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦੀ ਉਪਜ ਹੈ। ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ ਹਨ ਤੇ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਕੀਤੀ ਗਈ। ਇਸ ਦਾ ਮਤਲਬ ਹੈ ਕਿ ਇਸ ਉੱਪਰ ਕਾਲ ਦਾ ਕੋਈ ਪ੍ਰਭਾਵ ਨਹੀਂ, ਇਹ ਤਖ਼ਤ ਪ੍ਰਮੇਸ਼ਰ ਦਾ ਹੈ। ਬਾਕੀ ਜਿੰਨੇ ਵੀ ਤਖ਼ਤ ਹਨ, ਸਮੇਂ ਦੀ ਲਪੇਟ ਵਿਚ

ਆਏ। ਤਖ਼ਤ 'ਤੇ ਬੈਠਣ ਵਾਲਾ ਕੋਈ ਰਾਜਾ ਸੀ, ਕੋਈ ਬਾਦਸ਼ਾਹ ਸੀ, ਕੋਈ ਚੌਧਰੀ ਸੀ। ਸਮੇਂ ਦੇ ਨਾਲ ਉਸ ਤਖ਼ਤ 'ਤੇ ਬੈਠਣ ਵਾਲੇ ਨੂੰ ਕਾਲ ਆਪਣਾ ਗ੍ਰਾਸ ਕਰ ਗਿਆ। ਤਖ਼ਤ ਵੀ ਖ਼ਤਮ ਹੋ ਗਏ। ਸਾਹਿਬ ਨੇ ਅਕਾਲ ਸ਼ਬਦ ਤਾਂ ਲਿਆ ਕਿ ਭਾਵੇਂ ਆਪਣੇ ਸਰੀਰਕ ਜਾਮੇ ਨੂੰ ਸੰਕੋਚ ਲੈਣਾ ਹੈ, ਪਰ ਜੇਕਰ ਉਸ ਅਕਾਲ ਪੁਰਖ ਦਾ ਨਾਮ ਸਦੀਵੀ ਰਹਿਣਾ ਹੈ ਤਾਂ ਸੱਚ ਜਾਣੋ, ਉਸ ਦੇ ਤਖ਼ਤ ਨੇ ਵੀ ਸਦਾ ਕਾਇਮ ਰਹਿਣਾ ਹੈ।

ਬਾਬੇ ਫ਼ਰੀਦ ਵਰਗੇ ਮਹਾਂਪੁਰਸ਼ ਨੂੰ ਪੜ੍ਹੋ। ਉਹਨਾਂ ਨੇ ਅੰਮ੍ਰਿਤ ਬਾਣੀ ਵਿਚ ਇਕ ਬਾਦਸ਼ਾਹ ਦਾ ਜ਼ਿਕਰ ਕੀਤਾ ਹੈ। ਕਹਿੰਦੇ ਹਨ, ਇਕ ਬਾਦਸ਼ਾਹ ਦੀ ਇੰਨੀ ਵੱਡੀ ਚਮਕ ਦਮਕ ਹੈ ਕਿ ਜਦੋਂ ਕਿਤੇ ਉਹ ਆਪਣੇ ਘਰ ਤੋਂ ਬਾਹਰ ਨਿਕਲਦਾ ਹੈ ਤਾਂ ਸਭ ਤੋਂ ਪਹਿਲਾਂ ਨਗਾਰੇ ਵੱਜਦੇ ਹਨ। ਨਗਾਰਿਆਂ ਦੇ ਚੋਟ 'ਤੇ ਬਾਦਸ਼ਾਹ ਦੀ ਅਸਵਾਰੀ ਨਿਕਲਦੀ ਹੈ। ਫਿਰ ਤੂੰਬੀਆਂ ਤੇ ਵਾਜੇ ਵੱਜਦੇ ਹਨ। ਪਰਤ ਕੇ ਉਹ ਆਪਣੇ ਤਖ਼ਤ 'ਤੇ ਬੈਠਦਾ ਹੈ ਤਾਂ ਸੋਨੇ ਦਾ ਛੱਤਰ ਉਸ ਦੇ ਸਿਰ 'ਤੇ ਝੁੱਲਦਾ ਹੈ। ਕਈ ਲੋਕ ਖੜੇ ਹੋ ਕੇ ਬਾਦਸ਼ਾਹ ਦੀ ਸਿਫ਼ਤ ਵਿਚ ਕਵਿਤਾਵਾਂ ਉਚਾਰਦੇ ਹਨ। ਬਾਬਾ ਫ਼ਰੀਦ ਸਾਹਿਬ ਕਹਿੰਦੇ ਹਨ ਕਿ ਸੱਚ ਜਾਣਿਉ, ਇਸ ਦੀ ਕਵਿਤਾ, ਇਸ ਦਾ ਨਗਾਰਾ, ਇਸ ਦੀ ਆਵਾਜ਼ ਉੱਨੀ ਦੇਰ ਤੱਕ ਹੈ ਜਿੰਨੀ ਦੇਰ ਤੱਕ ਇਸ ਰਾਜੇ ਵਿਚ ਦੱਮ ਹੈ। ਜਿਸ ਦਨ ਇਸ ਦੇ ਸੁਆਸ ਪੂਰੇ ਹੋਏ ਤਾਂ ਬਾਬੇ ਫ਼ਰੀਦ ਨੇ ਕਿਹਾ ਕਿ ਬਾਦਸ਼ਾਹ ਉਹੀ ਸੀ, ਨਗਾਰੇ ਵੀ ਪਏ ਹਨ ਪਰ ਨਗਾਰੇ ਵਜਾਉਂਦਾ ਕੋਈ ਨਹੀਂ। ਦੇਖੋ ਵਾਜੇ ਵਜਾਉਣ ਵਾਲੇ ਹਨ, ਪਰ ਤੂੰਬੀਆਂ ਵਾਜੇ ਵਜਦੇ ਨਹੀਂ।

ਬਾਬਾ ਫ਼ਰੀਦ ਸਾਹਿਬ ਕਹਿੰਦੇ ਹਨ ਕਿ ਛੱਤਰ ਹੈ ਪਰ ਜਿਸ ਦਿਨ ਘਰੋਂ ਉਸ ਦੀ ਅਰਥੀ, ਉਸ ਦਾ ਜਨਾਜ਼ਾ ਲੈ ਕੇ ਤੁਰੇ ਤੇ ਜਦੋਂ ਉਸ ਨੂੰ ਸ਼ਮਸ਼ਾਨ ਭੂਮੀ ਲੈ ਕੇ ਗਏ ਤਾਂ ਤਖ਼ਤਾਂ 'ਤੇ ਬੈਠਣ ਵਾਲਾ, ਛੱਤਰਾਂ ਦੇ ਥੱਲੇ ਰਹਿਣ ਵਾਲਾ, ਜਿਸ ਦੇ ਅੱਗੇ ਪਿੱਛੇ ਵਾਜੇ ਵੱਜਦੇ ਸਨ, ਅੱਜ ਸ਼ਮਸ਼ਾਨ ਵਿਚ ਇਸ ਤਰ੍ਹਾਂ ਇਕੱਲਿਆਂ ਨੂੰ ਛੱਡ ਆਏ ਹਨ, ਜਿਵੇਂ ਕੋਈ ਯਤੀਮ ਨੂੰ ਆਪਣੇ ਘਰੋਂ ਬਾਹਰ ਕੱਢ ਦਿੰਦੇ ਹਨ। ਸਾਹਿਬ ਨੇ ਸ਼ਬਦ ਵਰਤੇ-

*ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥*
*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥*

(ਅੰਗ ੧੩੮੦)

ਤਖ਼ਤਾਂ 'ਤੇ ਬੈਠਣ ਵਾਲੇ ਤਖ਼ਤਾਂ ਸਮੇਤ ਯਤੀਮ ਬਣ ਗਏ। ਉਨ੍ਹਾਂ ਨੇ ਇਕ ਹੋਰ ਬਚਨ ਕਿਹਾ। ਕਹਿੰਦੇ ਹਨ, ਜਦੋਂ ਸਿੰਘਾਸਣ 'ਤੇ ਬੈਠਦਾ ਹੈ ਤਾਂ ਇਸ ਦੇ ਲਈ ਹਰ ਸਮੇਂ ਕੀਮਤੀ ਬਸਤਰ ਤਿਆਰ ਹੈ। ਜਦੋਂ ਕਬਰ ਵਿਚ ਲੈ ਕੇ ਆਏ ਤਾਂ ਜ਼ਮੀਨ ਉੱਪਰ ਲਿਟਾ ਦਿੱਤਾ। ਸਿਰਹਾਣੇ ਉਸ ਦੇ ਪੱਕੀ ਇੱਟ ਰੱਖ ਦਿੱਤੀ। ਉੱਪਰ ਮਿੱਟੀ ਪਾਈ। ਜ਼ਮੀਨ ਵਿਚੋਂ ਕੀੜੇ ਨਿਕਲੇ ਤੇ ਇਸ ਦਾ ਮਾਸ ਨੋਚ ਨੋਚ ਕੇ ਖਾਣ ਲੱਗੇ। ਕਹਿਣ ਲੱਗੇ, ਦੁਨੀਆਂ ਦੇ ਤਖ਼ਤਾਂ ਦੀ ਵਾਹ ਵਾਹ ਕਰਨ ਵਾਲਿਆ, ਤਖ਼ਤ 'ਤੇ ਬੈਠ ਕੇ ਹਕੂਮਤ ਕੀਤੀ, ਪਰ ਬਾਬਾ ਫ਼ਰੀਦ ਜੀ ਕਹਿੰਦੇ

ਹਨ, ਤਖ਼ਤਾਂ ਨੂੰ ਮਾਣਨ ਵਾਲਿਆ ! ਅੱਜ ਤੇਰੇ ਮਾਸ ਨੂੰ ਕੀੜੇ ਨੋਚ-ਨੋਚ ਕੇ ਖਾਂਦੇ ਹਨ। ਜਿੱਧਰ ਤੈਨੂੰ ਘਰ ਦੇ ਪਾ ਗਏ, ਤੂੰ ਉੱਧਰ ਹੀ ਪਿਆ ਹੈਂ। ਪਰਤ ਕੇ ਤੇਰੇ ਵਿਚ ਏਨਾ ਦੱਮ ਵੀ ਨਹੀਂ ਕਿ ਤੂੰ ਕਬਰ ਵਿਚ ਪਾਸਾ ਪਲਟ ਸਕੇਂ।

ਗੁਰੂ ਗ੍ਰੰਥ ਸਾਹਿਬ ਜੀ ਦਾ ਜਦੋਂ ਅਸੀਂ ਪਹਿਲਾ ਸ਼ਬਦ ਪੜ੍ਹਦੇ ਹਾਂ ਤਾਂ ਉਸ ਦੀਆਂ ਅਖ਼ੀਰਲੀਆਂ ਤੁੱਕਾਂ ਕਦੀ ਪੜ੍ਹਿਆ ਜੇ। ਹਜ਼ੂਰ ਕਹਿੰਦੇ ਹਨ, ਹੇ ਮੇਰੇ ਪਾਤਿਸ਼ਾਹ ! ਤੂੰ ਰਾਜ ਗੱਦੀ ਦੇਈਂ, ਤੂੰ ਕ੍ਰਿਪਾ ਕਰੇਂ ਤੇ ਮੇਰੇ ਕੋਲ ਫ਼ੌਜਾਂ ਹੋਣ, ਤਖ਼ਤ ਉੱਪਰ ਮੈਂ ਆਪਣੇ ਪੈਰ ਰੱਖ ਕੇ ਬੈਠਾਂ ਪਰ ਜੇ ਮੇਰੇ ਦਾਤਿਆ ! ਏਨਾ ਕੁਝ ਹੁੰਦਿਆਂ ਤੇਰੀ ਯਾਦ ਭੁੱਲ ਜਾਂਦੀ ਹੈ ਤਾਂ ਮੈਂ ਇਸ ਰਾਜ ਨੂੰ ਪ੍ਰਵਾਨ ਨਹੀਂ ਕਰਦਾ। ਅਸੀਂ ਸ਼ਬਦ ਪੜ੍ਹਦੇ ਹਾਂ-

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਅੰਗ ੧੪)

ਗੁਰੂ ਨਾਨਕ ਸਾਹਿਬ ਦੀ ਪੰਜਵੀਂ ਜੋਤ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ। ਸ੍ਰੀ ਅਕਾਲ ਤਖ਼ਤ ਸਾਹਿਬ ਕਿਵੇਂ ਹੋਂਦ ਵਿਚ ਆਇਆ ? ਤਵਾਰੀਖ਼ ਨੂੰ ਪੜ੍ਹਦੇ ਹਾਂ ਤਾਂ ਜਦੋਂ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਅਤੇ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਕਾਰ ਸੇਵਾ ਕਰਾਈ ਤਾਂ ਇਥੋਂ ਮਿੱਟੀ ਪੁੱਟ ਕੇ ਜਿੱਥੇ ਕੋਠਾ ਸਾਹਿਬ ਹੈ, ਜਿੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਹੈ, ਇਥੇ ਮਿੱਟੀ ਇਕੱਠੀ ਕਰਕੇ ਹਜ਼ੂਰ ਨੇ ਇਕ ਚਬੂਤਰਾ ਬਣਵਾਇਆ। ਧੰਨ ਗੁਰੂ ਰਾਮਦਾਸ ਜੀ ਵੀ ਉਥੇ ਬੈਠਦੇ ਰਹੇ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਆਪਣੇ ਵੇਲੇ ਇਕ ਕ੍ਰਿਪਾਲਤਾ ਕੀਤੀ ਕਿ ਉਸ ਉੱਚੀ ਥਾਂ 'ਤੇ ਇਕ ਕੱਚੀ ਕੋਠੜੀ ਬਣਵਾ ਦਿੱਤੀ। ਸਿੱਖਾਂ ਨੇ ਭਾਵਨਾ ਨਾਲ ਉਸ ਕੋਠੜੀ ਲਈ ਸ਼ਬਦ ਵਰਤੇ—ਕੋਠਾ ਸਾਹਿਬ। ਧੰਨ ਗੁਰੂ ਅਰਜਨ ਸਾਹਿਬ ਨੇ ਸੇਵਾ ਕਰਾਂਦਿਆਂ ਹਮੇਸ਼ਾ ਉਸ ਕੋਠੜੀ ਵਿਚ ਦੁਪਹਿਰੇ ਵਿਸ਼ਰਾਮ ਕਰਨਾ। ਕਈ ਵਾਰੀ ਰਾਤ ਵੀ ਉਸ ਕੋਠੜੀ ਵਿਚ ਆਪਣਾ ਆਸਣ ਲਾਉਣਾ।

ਧੰਨ ਗੁਰੂ ਅਰਜਨ ਦੇਵ ਜੀ ਦੀ ਜਦੋਂ ਸ਼ਹਾਦਤ ਹੋਈ ਹੈ, ਤਾਂ ਉਸ ਅਕਾਲ ਤਖ਼ਤ ਵਾਲੀ ਥਾਂ 'ਤੇ ਚਾਰ ਸਮਾਗਮ ਹੋਏ। ਪਹਿਲਾ, ਜਦੋਂ ਗੁਰੂ ਅਰਜਨ ਸਾਹਿਬ ਸ਼ਹਾਦਤ ਦੇਣ ਲਈ ਚੱਲੇ ਹਨ ਤਾਂ ਉਸ ਵੇਲੇ ਗੁਰਤਾ ਗੱਦੀ ਦੀ ਰਸਮ ਵੀ ਇਥੇ ਕੀਤੀ ਗਈ। ਬਾਬਾ ਬੁੱਢਾ ਸਾਹਿਬ ਜੀ ਨੇ ਅਤੇ ਧੰਨ ਗੁਰੂ ਅਰਜਨ ਦੇਵ ਜੀ ਨੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਨਮਸਕਾਰ ਕੀਤੀ। ਗੁਰਿਆਈ ਦਾ ਤਿਲਕ ਦਿੱਤਾ ਗਿਆ ਬਾਬਾ ਬੁੱਢਾ ਸਾਹਿਬ ਜੀ ਵੱਲੋਂ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਲਾਹੌਰ ਦੀ ਧਰਤੀ 'ਤੇ ਸ਼ਹਾਦਤ ਦਾ ਜਾਮ ਪੀਤਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਇਸੇ ਕੋਠਾ ਸਾਹਿਬ ਦੇ ਅਸਥਾਨ ਉੱਪਰ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦੇ ਨਮਿੱਤ ਜਾਂ ਉਹਨਾਂ ਦੇ ਪਾਠ ਦਾ ਭੋਗ ਪਾਇਆ ਤੇ ਬਾਬਾ

ਬੁੱਢਾ ਸਾਹਿਬ ਨੇ ਦਸਤਾਰ ਬੰਦੀ ਵੀ ਉਥੇ ਹੀ ਕੀਤੀ। ਤੀਸਰਾ ਧੰਨ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਹਰਿਗੋਬਿੰਦ ਸਾਹਿਬ ਨੇ ਸ਼ਬਦ ਵਰਤਿਆ। ਕਹਿਣ ਲੱਗੇ-

*ਇਕ ਤੋਂ ਲੇਂ ਮੀਰਨ ਕੀ ਮੀਰੀ।*
*ਦੂਸਰ ਲੇਂ ਪੀਰਨ ਕੀ ਪੀਰੀ।*
*ਮੀਰੀ ਪੀਰੀ ਦੋਨੋਂ ਧਰੈ ਬਚੇ ਸ਼ਰਨ।*

ਕਹਿਣ ਲੱਗੇ ਕਿ ਜਿਹੜਾ ਮੀਰੀ ਪੀਰੀ ਦੀ ਸ਼ਰਨ ਵਿਚ ਆਏਗਾ, ਉਸ ਦਾ ਬਚਾਅ ਹੈ, ਨਹੀਂ ਤਾਂ ਹੋਰ ਕਿਸੇ ਦਾ ਬਚਾਅ ਨਹੀਂ। ਪਹਿਲਾਂ ਉਥੇ ਗੁਰਗੱਦੀ ਦੀ ਰਸਮ ਕੀਤੀ ਗਈ। ਪਰਤ ਕੇ ਦਸਤਾਰ ਬੰਦੀ ਕੀਤੀ ਗਈ ਤੇ ਤੀਸਰਾ ਹਜ਼ੂਰ ਨੇ ਆਪਣੇ ਪਿਤਾ ਜੀ ਦੀ ਸ਼ਹਾਦਤ ਤੋਂ ਬਾਅਦ ਇਕ ਪ੍ਰਣ ਕੀਤਾ ਸੀ ਕਿ ਹੁਣ ਤੇਗ 'ਤੇ ਹੱਥ ਪਾਉਣਾ ਅੱਤ ਜ਼ਰੂਰੀ ਹੈ। ਅਸੀਂ ਇਹ ਕਦੀ ਨਾ ਕਹੀਏ ਕਿ ਗੁਰੂ ਮੀਰੀ ਤੇ ਪੀਰੀ ਦੇ ਅਧੀਨ ਹਨ। ਗੁਰੂ ਮੀਰੀ ਤੇ ਪੀਰੀ ਦੇ ਅਧੀਨ ਨਹੀ, ਗੁਰੂ ਮੀਰੀ ਤੇ ਪੀਰੀ ਦੇ ਮਾਲਕ ਹਨ। ਜਿਸ ਦਿਨ ਉਸ ਚਬੂਤਰੇ ਨੂੰ ਉੱਚਿਆਂ ਕੀਤਾ ਹੈ ਤਾਂ ਮੇਰੇ ਸਤਿਗੁਰੂ ਨੇ ਮੇਹਰ ਕਰਕੇ ਉਸੇ ਥਾਂ ਤਖ਼ਤ ਬਣਾਇਆ। ਉਸ ਤਖ਼ਤ ਨੂੰ ਦਿੱਲੀ ਦੇ ਤਖ਼ਤ ਤੋਂ ਉੱਚਾ ਬਣਾਇਆ। ਹਰਿਮੰਦਰ ਸਾਹਿਬ ਦੀ ਨੀਂਹ ਸਾਈਂ ਮੀਆਂ ਨੇ ਰੱਖੀ। ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਿਸੇ ਕਾਰੀਗਰ ਨੇ ਨਹੀਂ, ਕਿਸੇ ਰਾਜ ਮਿਸਤਰੀ ਨੇ ਨਹੀਂ, ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਜੀ, ਭਾਈ ਸਾਹਿਬ ਭਾਈ ਗੁਰਦਾਸ ਜੀ ਤੇ ਤੀਸਰੇ ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਉਹਨਾਂ ਨੇ ਅਕਾਲ ਤਖ਼ਤ ਦੀ ਉਸਾਰੀ ਕੀਤੀ ਤੇ ਇਸ ਤਖ਼ਤ ਨੂੰ ਬਣਾਇਆ।

ਜਦੋਂ ਇਹ ਤਖ਼ਤ ਬਣਿਆ ਤਾਂ ਫਿਰ ਜਿਹੜੀ ਚੌਥੀ ਰਸਮ ਅਦਾ ਕੀਤੀ ਹੈ, ਉਹ ਹੈ ਮੀਰੀ ਤੇ ਪੀਰੀ ਦੀ। ਪੀਰੀ ਦਾ ਅਰਥ ਹੈ ਰੂਹਾਨੀਅਤ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਚ ਹੁੰਦਾ ਸੀ ਤੇ ਵਿਸ਼ਰਾਮ ਕੋਠਾ ਸਾਹਿਬ ਕੀਤਾ ਜਾਂਦਾ ਸੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਦਿੱਲੀ ਦੇ ਤਖ਼ਤ ਤੋਂ ਉੱਚਾ ਤਖ਼ਤ ਬਣਾਇਆ। ਉਸ ਵੇਲੇ ਖ਼ਾਸ ਹੁਕਮਨਾਮੇ ਭੇਜ ਕੇ ਦੂਰੋਂ-ਦੂਰੋਂ ਸਿੱਖ ਬੁਲਾਏ। ਉਹਨਾਂ ਨੇ ਕਿਹਾ, ਅੱਜ ਤੋਂ ਬਾਅਦ ਮੇਰੇ ਘਰ ਵਿਚ ਜਵਾਨ, ਸੋਹਣੇ ਬੰਕੇ, ਸੋਹਣੇ ਸ਼ਸਤਰ ਆਉਣ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਸਭ ਤੋਂ ਪਹਿਲਾਂ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਤਖ਼ਤ ਉੱਪਰ ਬਿਰਾਜਮਾਨ ਹੋਏ। ਉਸ ਵੇਲੇ ਨੱਥੇ ਤੇ ਅਬਦੁੱਲੇ ਨੇ ਵਾਰ ਗਾਈ। ਉਹ ਸੀ-

*ਸੱਚਾ ਤਖ਼ਤ ਸੁਹਾਇਓ ਸ੍ਰੀ ਗੁਰੂ ਪਾਏ ਕੈ।*
*ਸਭ ਵਰਨੀ ਨਾ ਜਾਏ ਕਹੂੰ ਕਿਆ ਗਾਏ ਕੈ।*
*ਰਵਿ ਸਸਿ ਲੀਨ ਭਏ ਮਲੀਨ ਸੋ ਦਰਸ ਦਿਖਾਏ ਕੈ।*

*ਸ੍ਰੀ ਗੁਰੂ ਤਖਤ ਬਿਰਾਜ ਰਹੇ ਪ੍ਰਭੂ ਧਿਆਏ ਕੈ।*
*ਮੀਰ ਅਬਦੁਲ ਨਥਾ ਜਸ ਕਹਿਉ ਸੁਣਾਏ ਕੈ।*

ਪਹਿਲੀ ਗੱਲ ਉਹਨਾਂ ਨੇ ਤਖ਼ਤ ਦੀ ਕੀਤੀ। ਜਦੋਂ ਤਖ਼ਤ 'ਤੇ ਬੈਠੇ ਤਾਂ ਅਗਲੀ ਕਾਰਵਾਈ ਬਾਬਾ ਬੁੱਢਾ ਜੀ ਨੇ ਕੀਤੀ ਕਿ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨਾਈਆਂ। ਨਾਲ ਹੀ ਉਹਨਾਂ ਨੇ ਇਕ ਬੰਦ ਹੋਰ ਕਹਿ ਦਿੱਤਾ-

*ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ ਦਰਵਾਜ਼ਾ ਬਲਖ਼ ਬਖ਼ੀਰ ਦੀ।*
*ਪਗ ਤੇਰੀ ਕੀ ਜਹਾਂਗੀਰ ਦੀ॥*

ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਬਾਬਾ ਬੁੱਢਾ ਸਾਹਿਬ, ਧੰਨ ਗੁਰੂ ਹਰਿਗੋਬਿੰਦ ਸਾਹਿਬ ਤੇ ਭਾਈ ਗੁਰਦਾਸ ਜੀ ਨੇ ਕੀਤੀ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੀ ਫ਼ੌਜ ਦੇ ਪੰਜ ਜਰਨੈਲ ਬਣਾਏ ਹਨ। ਇਹਨਾਂ ਨੂੰ ਵੰਡ ਕੇ ਵੱਖ-ਵੱਖ ਫ਼ੌਜੀ ਦਿੱਤੇ। ਉਸ ਦਿਨ ਤੋਂ ਬਾਅਦ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਹੁੰਦਾ ਹੈ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਸ਼ਾਮ ਦੇ ਵੇਲੇ ਅਕਾਲ ਤਖ਼ਤ 'ਤੇ ਬਿਰਾਜਦੇ ਹਨ। ਨਵਾਬ ਨੇ ਕੀਮਤੀ ਹਾਥੀ ਭੇਟ ਕੀਤਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਉਹ ਹਾਥੀ ਨੱਥੇ ਤੇ ਅਬਦੁੱਲੇ ਨੂੰ ਦਿੱਤਾ ਤੇ ਕਿਹਾ ਕਿ ਤੁਸੀਂ ਗੁਰੂ ਦੇ ਢਾਡੀ ਹੋ, ਤੁਸੀਂ ਹਾਥੀ ਦੀ ਅਸਵਾਰੀ ਕਰਿਆ ਕਰੋ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੀ ਸਿਰਜਣਾ ਕੀਤੀ। ਸਮਾਂ ਲੰਘਿਆ। ਸਭ ਤੋਂ ਪਹਿਲਾਂ ਉਸ ਤਖ਼ਤ ਦੀ ਸੇਵਾ ਲਈ ਜੋ ਮੁਕੱਰਰ ਕੀਤੇ ਗਏ, ਉਹ ਭਾਈ ਸਾਹਿਬ ਭਾਈ ਗੁਰਦਾਸ ਹਨ।

ਤਿੰਨ ਤਰ੍ਹਾਂ ਦੇ ਬੰਦੇ ਤਖ਼ਤ ਉੱਪਰ ਪਰਤ ਪਰਤ ਕੇ ਹਮਲੇ ਕਰਦੇ ਹਨ। ਇਕ ਤਾਂ ਜਿਹੜੇ ਅਸ਼ਰਧਕ ਹਨ। ਦੂਜੇ, ਸਾਡੇ ਖ਼ੁਦਗਰਜ਼ ਲੀਡਰ ਤੇ ਤੀਜੇ ਉਥੇ ਬੈਠੇ ਹੋਏ ਪੁਜਾਰੀ ਜਿਹੜੇ ਕਿਸੇ ਦੇ ਹੱਥਾਂ ਵਿਚ ਆ ਕੇ ਉਹਨਾਂ ਦੀ ਬੋਲੀ ਬੋਲਦੇ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਹਰਿਮੰਦਰ ਸਾਹਿਬ 'ਤੇ ਮੀਣਿਆਂ ਨੇ ਕਬਜ਼ਾ ਕੀਤਾ। ਉਸ ਤੋਂ ਬਾਅਦ ਜੇ ਕੋਈ ਤਖ਼ਤ ਦਾ ਸੇਵਾਦਾਰ ਆਉਂਦਾ ਹੈ ਤਾਂ ਉਹ ਹਨ ਭਾਈ ਸਾਹਿਬ ਭਾਈ ਮਨੀ ਸਿੰਘ ਜੀ। ਭਾਈ ਮਨੀ ਸਿੰਘ ਤੋਂ ਬਾਅਦ ਸਤਿਕਾਰ ਯੋਗ ਭਾਈ ਦਰਬਾਰਾ ਸਿੰਘ ਦਾ ਜ਼ਿਕਰ ਆਉਂਦਾ ਹੈ। ਦਰਬਾਰਾ ਸਿੰਘ ਤੋਂ ਬਾਅਦ ਨਵਾਬ ਕਪੂਰ ਸਿੰਘ ਦਾ ਜ਼ਿਕਰ ਆਉਂਦਾ ਹੈ। ਨਵਾਬ ਕਪੂਰ ਸਿੰਘ ਤੋਂ ਬਾਅਦ ਜੱਸਾ ਸਿੰਘ ਆਹਲੂਵਾਲੀਏ ਦਾ ਜ਼ਿਕਰ ਆਉਂਦਾ ਹੈ। ਉਸ ਤੋਂ ਲੜੀ ਸ਼ੁਰੂ ਹੁੰਦੀ ਹੈ ਇਸ ਤਖ਼ਤ ਦੀ ਸੇਵਾ ਸੰਭਾਲ ਕਰਨ ਵਾਲਿਆਂ ਦੀ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਇਹ ਤਖ਼ਤ ਸਾਹਿਬ ਕੇਵਲ ਥੜਾ ਹੀ ਸੀ।

ਪਹਿਲੀ ਮੰਜ਼ਿਲ ਸ: ਜੱਸਾ ਸਿੰਘ ਆਹਲੂਵਾਲੀਏ ਦੀ ਨਿਗਰਾਨੀ ਵਿਚ ਸਿੱਖ ਮਿਸਲਾਂ ਦੇ ਵੇਲੇ ਬਣੀ। ਉੱਪਰ ਦੀਆਂ ਮੰਜ਼ਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਨਿਗਰਾਨੀ ਵਿਚ ਬਣਾਈਆਂ। 2 ਲੱਖ 95 ਹਜ਼ਾਰ ਨਾਲ ਉੱਪਰ ਵਾਲੀਆਂ ਮੰਜ਼ਿਲਾਂ ਬਣੀਆਂ। ਉਸ ਤੋਂ ਉੱਪਰ ਜਿਹੜਾ ਗੁੰਬਦ ਸੀ, ਉਸ ਦੀ ਸੇਵਾ ਸਰਦਾਰ ਹਰੀ ਸਿੰਘ ਨਲੂਏ ਨੇ ਕਰਾਈ। ਜਿਸ ਵੇਲੇ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਕਾਇਮ ਹੋਈ ਤਾਂ ਇਸ ਦੀ ਇਕ ਮਰਿਆਦਾ ਸੀ। ਜਦੋਂ ਗੁਰੂ ਅਰਜਨ ਦੇਵ ਜੀ ਨੇ ਕੋਠਾ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਰਾਮ ਕਰਾਇਆ ਤੇ ਅੱਜ ਵੀ ਜਦੋਂ ਸਵੇਰੇ ਪ੍ਰਕਾਸ਼ ਹੁੰਦਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਹਰਿਮੰਦਰ ਸਾਹਿਬ ਵਿਚ ਨਹੀਂ ਰੱਖਿਆ ਜਾਂਦਾ। ਸਵੇਰ ਦੀ ਮਰਿਆਦਾ ਕੀ ਹੈ ਕਿ ਦਰਬਾਰ ਸਾਹਿਬ ਦੇ ਕਵਾੜ ਖੁੱਲ੍ਹਣ ਤੋਂ ਇਕ ਘੰਟੇ ਬਾਅਦ ਅਕਾਲ ਤਖ਼ਤ ਸਾਹਿਬ ਦੇ ਕਵਾੜ ਖੁੱਲ੍ਹਦੇ ਹਨ। ਪਹਿਲਾਂ ਸੰਗਤਾਂ ਬਾਹਰ ਬੈਠ ਕੇ ਸੁਖਮਨੀ ਸਾਹਿਬ ਦਾ ਪਾਠ ਕਰਦੀਆਂ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗ੍ਰੰਥੀ ਦਾ ਫ਼ਰਜ਼ ਹੈ ਕਿ ਹਰਿਮੰਦਰ ਸਾਹਿਬ ਦੇ ਸੇਵਾਦਾਰ ਦੇ ਆਉਣ ਤੋਂ ਪਹਿਲਾਂ ਜਿਹੜਾ ਪ੍ਰਕਾਸ਼ ਹੋਣਾ ਹੈ, ਉਸ ਨੂੰ ਚੌਰ ਕਰਨੀ ਹੈ। ਹਰਿਮੰਦਰ ਸਾਹਿਬ ਦੇ ਗ੍ਰੰਥੀ ਫਿਰ ਕੋਠਾ ਸਾਹਿਬ ਜਾਂਦੇ ਹਨ। ਪਹਿਲਾਂ ਅਰਦਾਸ ਕੀਤੀ ਜਾਂਦੀ ਹੈ, ਫਿਰ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਸੀਸ 'ਤੇ ਲੈਂਦੇ ਹਨ। ਫਿਰ ਚੌਰ ਕਰਦੇ ਹੋਏ ਪਾਲਕੀ ਸਾਹਿਬ ਵਿਚ ਰੱਖ ਕੇ ਉਹੀ ਚੌਰ ਗ੍ਰੰਥੀ ਸਾਹਿਬ ਆਪਣੇ ਹੱਥ ਵਿਚ ਫੜਦੇ ਹਨ।

ਇਕ ਘੰਟੇ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਵਾੜ ਖੁੱਲ੍ਹਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਤਖ਼ਤ ਦੇ ਉੱਪਰ। ਕੀਰਤਨ ਸ਼ੁਰੂ ਹੁੰਦਾ ਹੈ, ਸ੍ਰੀ ਅਕਾਲ ਤਖ਼ਤ ਸਾਹਿਬ ਦਾ। ਹਰਿਮੰਦਰ ਸਾਹਿਬ ਸੂਰਜ ਦੀ ਟਿੱਕੀ ਨਿਕਲਦਿਆਂ ਸਾਰ ਆਸਾ ਦੀ ਵਾਰ ਦਾ ਭੋਗ ਪੈਂਦਾ ਹੈ ਤੇ ਅਕਾਲ ਤਖ਼ਤ ਸਾਹਿਬ ਆਸਾ ਦੀ ਵਾਰ ਸ਼ੁਰੂ ਹੋ ਜਾਂਦੀ ਹੈ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਾਅਦ ਇਸ ਤਖ਼ਤ ਉੱਪਰ ਬੜੇ ਫ਼ੈਸਲੇ ਕੀਤੇ ਗਏ। ਭਾਈ ਚੌਬਾ ਸਿੰਘ ਜੀ ਦਾ ਇਕ ਰਹਿਤਨਾਮਾ ਪੜ੍ਹਿਉ। ਕਹਿੰਦੇ ਹਨ, ਗੁਰੂ ਦਾ ਸਿੱਖ ਹੋਵੇ ਤੇ ਧਰਮ ਦੇ ਨਾਮ 'ਤੇ ਝਗੜਾ ਪਾਏ ਸੋ ਵਡਾ ਤਨਖ਼ਾਹੀਆ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਿੱਖਾਂ ਦੇ ਆਪਸੀ ਝਗੜੇ ਨਿਬੇੜੇ ਜਾਂਦੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੰਥਕ ਵਿਰੋਧੀ ਲੋਕਾਂ ਤੋਂ ਸੁਚੇਤ ਰਹਿਣ ਦੀ ਗੱਲ ਕੀਤੀ ਜਾਂਦੀ ਸੀ।

ਸਮਾਂ ਆਇਆ ਅਕਾਲੀ ਫੂਲਾ ਸਿੰਘ ਜੀ ਦਾ। ਜਦੋਂ ਲਾਹੌਰ ਉੱਪਰ ਸ਼ੇਰੇ ਪੰਜਾਬ ਨੇ ਕਬਜ਼ਾ ਕਰ ਲਿਆ ਤਾਂ ਅੰਮ੍ਰਿਤਸਰ ਆਇਆ। ਮਹਾਰਾਜਾ ਰਣਜੀਤ ਸਿੰਘ ਤੇ ਭੰਗੀ ਸਰਦਾਰਾਂ ਵਿਚ ਲੜਾਈ ਹੋਣ ਲੱਗੀ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਸੀ ਕਿ ਅੰਮ੍ਰਿਤਸਰ ਵੱਲ ਤੋਪ ਨਹੀਂ ਚਲਾਉਣੀ। ਜਦੋਂ ਆਪਸੀ ਲੜਾਈ ਸ਼ੁਰੂ ਹੋਈ ਤਾਂ ਬਾਬਾ ਫੂਲਾ ਸਿੰਘ ਜੀ ਵਿਚ ਆ ਖਲੋਤੇ। ਉਸ ਨੇ ਕਿਹਾ, ਗੁਰੂ ਦੀ ਨਗਰੀ ਹੈ, ਸਿੱਖਾਂ ਵਾਲੇ ਕੰਮ ਕਰੋ। ਮੈਂ ਇਥੇ ਸਿੱਖਾਂ ਦਾ ਖ਼ੂਨ ਇਕ ਦੂਜੇ ਨਾਲ ਲੜ ਕੇ ਵੱਗਣਾ ਦੇਖਣਾ ਮਨਜ਼ੂਰ ਨਹੀਂ ਕਰਦਾ

ਤੇ ਬਾਬਾ ਫੂਲਾ ਸਿੰਘ ਦੀ ਦਿੱਤੀ ਹੋਈ ਤਜਵੀਜ਼ ਦੋਨਾਂ ਨੇ ਮੰਨੀ। ਭੰਗੀ ਸਰਦਾਰਾਂ ਨੂੰ ਜਗੀਰ ਦਿੱਤੀ ਗਈ ਤੇ ਸ਼ੇਰੇ ਪੰਜਾਬ ਨੇ ਅੰਮ੍ਰਿਤਸਰ ਦਾ ਪ੍ਰਬੰਧ ਲੈ ਲਿਆ। ਅਕਾਲ ਤਖ਼ਤ ਮਹਾਰਾਜ ਨੇ ਸਿਰਜਿਆ। ਇਮਾਰਤ ਢੱਠੀ ਹੈ। ਸਿੱਖ ਫਿਰ ਬਣਾ ਗਏ।

ਅਸਲ ਵਿਚ ਅਸੀਂ ਸੱਟ ਮਾਰਦੇ ਹਾਂ ਸਿਧਾਂਤ ਉੱਪਰ ਜਦੋਂ ਆਕੜ ਕੇ ਕਹਿੰਦੇ ਹਾਂ ਕਿ ਅਸੀਂ ਤਖ਼ਤ ਨੂੰ ਸਮਝਦੇ ਕੁਝ ਨਹੀਂ। ਗੁਰੂ ਦੇ ਸਿੱਖੋ ! ਕਦੀ ਆਪਣੀ ਭਾਵਨਾ ਬਣਾ ਕੇ ਦੇਖਿਉ। ਜੱਥੇਦਾਰ ਨਿਰਲੋਭੀ ਹੋਵੇ। ਤਿੰਨ-ਚਾਰ ਜੱਥੇਦਾਰ ਕਦੀ ਸਿੱਖ ਨੂੰ ਭੁੱਲਣਗੇ ਨਹੀਂ। ਬਾਬਾ ਫੂਲਾ ਸਿੰਘ ਜੀ ਨੂੰ ਸਿੱਖ ਕੌਮ ਕਦੀ ਨਹੀਂ ਭੁੱਲੇਗੀ। ਭਾਈ ਮਨੀ ਸਿੰਘ ਜੀ ਨੂੰ ਕਦੀ ਨਹੀਂ ਭੁੱਲੇਗੀ। ਭਾਈ ਗੁਰਦੇਵ ਸਿੰਘ ਕੌਂਕੇ ਨੂੰ ਕਦੀ ਨਹੀਂ ਭੁੱਲੇਗੀ।

ਤਖ਼ਤ ਉੱਪਰ ਉਹ ਬੈਠਣਾ ਚਾਹੀਦਾ ਹੈ ਜਿਹੜਾ ਤਖ਼ਤ ਦੇ ਲਾਇਕ ਹੋਵੇ। ਬਾਬਾ ਵਸਾਖਾ ਸਿੰਘ ਨੇ ਤਕਰੀਬਨ 1934 ਦੇ ਕਰੀਬ ਸਿਰਫ਼ ਦੋ ਮਹੀਨੇ ਸੇਵਾ ਨਿਭਾਹੀ। ਨਿਭਾਹੀ ਕਿਹੋ ਜਿਹੀ ਹੈ ? ਇਹਨਾਂ ਨੂੰ ਬੜੀ ਜਦੋਜਹਿਦ ਨਾਲ ਮਨਾਇਆ ਗਿਆ। ਇਹਨਾਂ ਕਿਹਾ ਕਿ ਤਖ਼ਤ ਦੀ ਮਰਿਆਦਾ ਵਿਚ ਮੈਂ ਕੋਈ ਕਮੀ ਨਹੀਂ ਆਉਣ ਦੇਵਾਂਗਾ। ਬਾਬਾ ਵਸਾਖਾ ਸਿੰਘ ਬਾਹਰ ਹਨ ਤੇ ਨਵਾਬ ਮੁਜ਼ੱਫਰ ਖ਼ਾਂ ਨੂੰ ਬੁਲਾ ਕੇ ਉਸ ਵੇਲੇ ਦੇ ਸ਼੍ਰੋਮਣੀ ਕਮੇਟੀ ਦੇ ਆਗੂਆਂ ਨੇ ਸਿਰੋਪਾ ਦਿੱਤਾ ਜਿਹੜਾ ਮਰਿਆਦਾ ਦੀ ਉਲੰਘਣਾ ਸੀ। ਬਾਬਾ ਵਸਾਖਾ ਸਿੰਘ ਆਏ। ਆਉਂਦਿਆਂ ਸਾਰ ਉਹ ਤਖ਼ਤ 'ਤੇ ਮੱਥਾ ਟੇਕ ਕੇ ਕਹਿੰਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ! ਤਖ਼ਤ ਤੇਰਾ ਆਜ਼ਾਦੀ ਦਿੰਦਾ ਹੈ, ਮੈਂ ਜ਼ਮੀਰ ਫ਼ਰੋਸ਼ ਬਣ ਕੇ ਸੇਵਾ ਨਹੀਂ ਕਰ ਸਕਦਾ। ਬਾਬਾ ਫੂਲਾ ਸਿੰਘ, ਬਾਬਾ ਵਸਾਖਾ ਸਿੰਘ ਇਹਨਾਂ ਨੂੰ ਕਦੀ ਵੀ ਕੌਮ ਭੁਲਾ ਨਹੀਂ ਸਕਦੀ।

ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਧਰਮ ਦੀ ਇਕ ਸਰਵਉੱਚ ਹਸਤੀ ਹੈ। ਇਸ ਦੀ ਹਸਤੀ ਨੂੰ ਕੋਈ ਚੈਲੰਜ ਨਹੀਂ ਕਰ ਸਕਦਾ। ਇਹ ਗੱਲ ਵੱਖਰੀ ਹੈ ਕਿ ਅੱਜ ਵੀ ਕੋਈ ਦਾਅਵਾ ਕਰਕੇ ਅੱਗੇ ਬੋਲੀ ਜਾਏ। ਕਿਤੇ ਕਰਨੀ ਵਾਲਾ ਉਥੇ ਬੈਠਾ ਹੋਵੇ ਤਾਂ ਕਿਸੇ ਦੀ ਜੁਰਅੱਤ ਨਹੀਂ ਕਿ ਉਸ ਦੀਆਂ ਅੱਖਾਂ ਵਿਚ ਅੱਖਾਂ ਮਿਲਾ ਕੇ ਗੱਲ ਕਰ ਸਕੇ।

ਸ੍ਰੀ ਅਕਾਲ ਤਖ਼ਤ ਸਾਹਿਬ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਕਾਇਮ ਕੀਤਾ। ਵੱਖ-ਵੱਖ ਸਮੇਂ 'ਤੇ ਇਸ ਤਖ਼ਤ ਨੇ ਸਾਡੀ ਅਗਵਾਈ ਕੀਤੀ। ਧਰਮ ਆਤਮਾ ਹੈ ਅਤੇ ਰਾਜਨੀਤੀ ਸਰੀਰ ਹੈ। ਇਕ ਵਿਦਵਾਨ ਕਹਿੰਦਾ ਹੈ, ਭਾਵੇਂ ਹੋਵੇ ਡੈਮੋਕ੍ਰੇਸੀ ਤੇ ਭਾਵੇਂ ਹੋਵੇ ਇਕ ਕੁਰਸੀ ਰਾਜ, ਉਹ ਕਹਿੰਦਾ ਹੈ ਜੇ ਅੰਦਰੋਂ ਧਰਮ ਚਲਾ ਜਾਏ ਤਾਂ ਕੇਵਲ ਚੰਗੇਜ਼ ਪੁਣਾ ਰਹਿ ਜਾਂਦਾ ਹੈ। ਗੁਰੂ ਕ੍ਰਿਪਾ ਕਰੇ, ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਮਰਿਆਦਾਵਾਂ, ਇਸ ਦੇ ਅਸੂਲ ਅਸੀਂ ਆਪਣੀ ਜ਼ਿੰਦਗੀ ਵਿਚ ਕਮਾ ਸਕੀਏ।

ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਪੰਜਾਂ ਤਖ਼ਤਾਂ
# (ਤਖ਼ਤ ਸ੍ਰੀ ਪਟਨਾ ਸਾਹਿਬ)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਅਰਦਾਸ ਦੇ ਸ਼ਬਦ ਪੜ੍ਹਦੇ ਹਾਂ-

*ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !*

ਕੱਲ ਅਸੀਂ ਅਕਾਲ ਦਾ ਤਖ਼ਤ ਜਿਹੜਾ ਸਦਾ ਅਟੱਲ ਰਹਿਣ ਵਾਲਾ ਹੈ, ਜਿਸ ਉੱਪਰ ਸਮੇਂ ਦਾ ਕੋਈ ਪ੍ਰਭਾਵ ਨਹੀਂ, ਉਸ ਦੀ ਵਿਚਾਰ ਕੀਤੀ ਸੀ। ਗੁਰਮੁਖੋ ! ਆਉ ਅੱਜ ਆਪਾਂ ਜੋ ਸਾਡਾ ਦੂਜਾ ਤਖ਼ਤ ਹੈ, ਉਸ ਦੀ ਵਿਚਾਰ ਕਰਨੀ ਹੈ। ਅਸੀਂ ਦੂਜੇ ਤਖ਼ਤ ਲਈ ਸ਼ਬਦ ਵਰਤਦੇ ਹਾਂ ਸ੍ਰੀ ਪਟਨਾ ਸਾਹਿਬ। ਪਟਨਾ ਸ਼ਹਿਰ ਹੈ। ਸ਼ਹਿਰ ਸ਼ਬਦ ਅਸੀਂ ਤਾਂ ਵਰਤਦੇ ਹਾਂ ਕਿਉਂਕਿ ਉਸ ਸ਼ਹਿਰ ਨੂੰ ਮੇਰੇ ਸਾਹਿਬ ਦੇ ਚਰਨਾਂ ਦੀ ਛੁਹ ਪ੍ਰਾਪਤ ਹੋਈ।

ਪਟਨੇ ਸ਼ਹਿਰ ਦੇ 22 ਵੱਖ-ਵੱਖ ਨਾਮ ਸਨ। ਇਸ ਸ਼ਹਿਰ ਲਈ ਹੁਣ ਦੋ ਸ਼ਬਦ ਵਰਤੇ ਜਾਂਦੇ ਹਨ। ਇਕ ਹੈ ਪਟਨਾ ਸ਼ਹਿਰ ਤੇ ਦੂਜਾ ਹੈ ਪਟਨਾ ਜੰਕਸ਼ਨ। ਇਸ ਸ਼ਹਿਰ ਨੂੰ ਪਾਟਲੀ ਪੁੱਤਰ ਵੀ ਕਿਹਾ ਜਾਂਦਾ ਸੀ। ਇਸ ਦਾ ਨਾਮ ਪਾਟਲੀ ਪੁੱਤਰ ਕਿਉਂ ਪੈ ਗਿਆ ? ਕਹਿੰਦੇ ਹਨ, ਇਸ ਸ਼ਹਿਰ ਨੂੰ ਸਭ ਤੋਂ ਪਹਿਲਾਂ ਆਬਾਦ ਕਰਨ ਵਾਲੇ ਰਾਜੇ ਦਾ ਨਾਮ ਹੈ ਅਜਾਦ ਸ਼ਤਰੂ। ਸਮੇਂ ਨੇ ਕਰਵਟ ਲਈ। ਇਸ ਸ਼ਹਿਰ ਦਾ ਰਾਜਾ ਬਦਲਿਆ। ਉਸ ਦੀ ਪਿਆਰੀ ਰਾਣੀ ਦਾ ਨਾਮ ਸੀ ਪਾਟਲਾ। ਉਸ ਨੇ ਆਪਣੀ ਰਾਣੀ ਦੇ ਨਾਮ 'ਤੇ ਇਸ ਸ਼ਹਿਰ ਦਾ ਨਾਮ ਰੱਖ ਦਿੱਤਾ ਪਾਟਲੀ ਪੁੱਤਰ। ਚੰਦਰ ਗੁਪਤ ਮੌਰੀਏ ਦੇ ਵੇਲੇ ਜਦੋਂ ਸਿਆਣੇ ਵਿਦਵਾਨਾਂ ਨੂੰ ਪੜ੍ਹਿਆ ਤਾਂ ਉਹ ਕਹਿੰਦੇ ਹਨ, ਇਹ ਸ਼ਹਿਰ 9 ਮੀਲ ਲੰਮਾ ਸੀ ਤੇ ਡੇਢ ਮੀਲ ਚੌੜਾ ਸੀ। ਇਸ ਸ਼ਹਿਰ ਦੇ ਚਾਰ ਚੁਫੇਰੇ ਇਕ ਪੱਕੀ ਦੀਵਾਰ ਸੀ। ਉਸ ਦੀਵਾਰ ਦੇ ਨਾਲ ਪੰਜ ਸੌ ਸੱਤਰ ਬੁਰਜ ਸਨ। ਇਸ ਸ਼ਹਿਰ ਦੇ 64 ਮੇਨ ਦਰਵਾਜ਼ੇ ਸਨ ਜਿਨ੍ਹਾਂ ਰਾਹੀਂ ਇਸ ਦੇ ਅੰਦਰ ਪ੍ਰਵੇਸ਼ ਕੀਤਾ ਜਾਂਦਾ ਸੀ। ਇਸ ਸ਼ਹਿਰ ਦੇ ਚਾਰ ਚੁਫੇਰੇ ਇਕ ਡੂੰਘੀ ਖਾਈ ਹੁੰਦੀ ਸੀ। ਉਹ ਖਾਈ 60 ਫੁੱਟ ਡੂੰਘੀ

ਸੀ ਤੇ 45 ਫੁੱਟ ਚੌੜੀ ਸੀ। ਇਹ ਉਹ ਸ਼ਹਿਰ ਹੈ ਜਿਸ ਦੇ ਵਿਚ ਮਹਾਤਮਾ ਬੁੱਧ ਦੇ ਚਰਨ ਪਏ ਸਨ।

ਉਥੋਂ ਦੇ ਲੋਕਾਂ ਦੀ ਇਹ ਰਿਵਾਇਤ ਹੈ ਕਿ ਜਦੋਂ ਮਹਾਤਮਾ ਬੁੱਧ ਦੇ ਚਰਨ ਪਏ ਤਾਂ ਉਹਨਾਂ ਨੇ ਇਸ ਸ਼ਹਿਰ ਵਿਚ ਰੁੱਕ ਕੇ ਤਿੰਨ ਗੱਲਾਂ ਕਹੀਆਂ ਸਨ। ਕਹਿਣ ਲੱਗੇ, ਇਸ ਸ਼ਹਿਰ ਵਿਚ ਪਾਣੀ ਵੀ ਰਹੇਗਾ। ਇਸ ਸ਼ਹਿਰ ਵਿਚ ਅੱਗ ਵੀ ਰਹੇਗੀ ਤੇ ਤੀਜੀ ਗੱਲ ਕਹੀ ਇਹ ਸ਼ਹਿਰ ਫੁੱਟ ਦਾ ਵੀ ਸ਼ਿਕਾਰ ਰਹੇਗਾ, ਪਰ ਖ਼ੁਸ਼ਹਾਲ ਰਹੇਗਾ। ਦੂਜੀ ਇਹ ਵੀ ਰਿਵਾਇਤ ਹੈ ਕਿ ਇਸੇ ਸ਼ਹਿਰ ਦੇ ਅੰਦਰ ਜੈਨੀਆਂ ਦਾ ਤੀਸਰਾ ਮਹਾਨ ਸਮਾਗਮ ਹੋਇਆ ਸੀ। ਇਸ ਸਮਾਗਮ ਵਿਚ ਤਕਰੀਬਨ 20 ਹਜ਼ਾਰ ਜੈਨੀਆਂ ਨੇ ਹਿੱਸਾ ਲਿਆ ਸੀ। ਤੀਜੀ ਇਹ ਵੀ ਰਿਵਾਇਤ ਹੈ ਕਿ ਬੋਧੀਆਂ ਦਾ ਵੀ ਇਥੇ ਦੂਜਾ ਮਹਾਨ ਸਮਾਗਮ ਹੋਇਆ ਸੀ, ਜਿਸ ਦੀ ਪ੍ਰਧਾਨਗੀ ਮਹਾਰਾਜਾ ਅਸ਼ੋਕ ਨੇ ਕੀਤੀ ਸੀ। ਉਸ ਸਮਾਗਮ ਤੋਂ ਬਾਅਦ ਜਿੰਨੇ ਵੀ ਬਾਹਰ ਦੇ ਮੁਲਕਾਂ ਵਿਚ ਬੋਧ ਮੱਤ ਫੈਲਿਆ ਹੈ, ਉਸ ਪਾਟਲੀ ਪੁੱਤਰ ਦੇ ਹੋਏ ਸਮਾਗਮ ਤੋਂ ਬਾਅਦ ਰਾਜਾ ਅਸ਼ੋਕ ਨੇ ਬੋਧੀ ਭਿਖਸ਼ੂਆਂ ਨੂੰ ਬਾਹਰ ਭੇਜਿਆ। ਜੈਨ ਮੱਤ ਨੂੰ ਰਾਜਿਆਂ ਮਹਾਰਾਜਿਆਂ ਨੇ ਗ੍ਰਹਿਣ ਕੀਤਾ, ਉਹ ਪ੍ਰਫੁੱਲਿਤ ਹੋਇਆ। ਸਨਾਤਨ ਧਰਮ ਨੂੰ ਹਿੰਦੂ ਰਾਜਿਆਂ ਨੇ ਪ੍ਰਫੁੱਲਿਤ ਕੀਤਾ ਹੈ। ਜਿੰਨੇ ਮੁਸਲਿਮ ਬਾਦਸ਼ਾਹ ਆਏ, ਉਹਨਾਂ ਨੇ ਇਸਲਾਮ ਦੀ ਗੱਲ ਕੀਤੀ।

ਦੋ ਮਹਾਨ ਵਿਦਵਾਨਾਂ ਦਾ ਨਾਮ ਆਮ ਤੌਰ 'ਤੇ ਹਿੰਦੁਸਤਾਨ ਦੀ ਧਰਤੀ 'ਤੇ ਲਿਆ ਜਾਂਦਾ ਹੈ। ਇਕ ਅਰਥ ਸ਼ਾਸਤਰੀ ਹੋਇਆ ਬੜਾ ਮਹਾਨ, ਉਸ ਨੂੰ ਕਿਹਾ ਜਾਂਦਾ ਹੈ ਕੁਤਕ। ਇਹੀ ਪਾਟਲੀ ਪੁੱਤਰ ਦੀ ਪਟਨੇ ਦੀ ਧਰਤੀ ਸੀ ਜਿਥੇ ਇੰਨੇ ਵੱਡੇ ਮਹਾਨ ਅਰਥ ਸ਼ਾਸਤਰੀ ਨੇ ਅਰਥ ਸ਼ਾਸਤਰ ਦਾ ਗ੍ਰੰਥ ਲਿਖਿਆ।

ਜਦੋਂ ਔਰੰਗਜ਼ੇਬ ਦਾ ਸਮਾਂ ਆਇਆ ਤਾਂ ਇਸ ਸ਼ਹਿਰ ਦਾ ਨਾਮ ਕੁਝ ਸਮੇਂ ਲਈ ਉਸ ਨੇ ਬਦਲਿਆ ਸੀ। ਇਸ ਦਾ ਨਾਮ ਰੱਖਿਆ ਸੀ ਅਜ਼ੀਮਾਬਾਦ। ਔਰੰਗਜ਼ੇਬ ਨੇ ਆਪਣੇ ਪੋਤੇ ਨੂੰ ਇਥੋਂ ਦਾ ਗਵਰਨਰ ਬਣਾ ਕੇ ਜਦੋਂ ਭੇਜਿਆ ਤਾਂ ਉਸ ਦਾ ਨਾਮ ਸੀ ਅਜ਼ੀਮ ਤੇ ਔਰੰਗਜ਼ੇਬ ਨੇ ਪੋਤੇ ਦੇ ਨਾਮ 'ਤੇ ਅਜ਼ੀਮਾਬਾਦ ਰੱਖਿਆ। ਜੋ ਅੱਜ ਅਸੀਂ ਪੜ੍ਹਦੇ ਹਾਂ, ਆਮ ਤੌਰ 'ਤੇ ਲੋਕ ਸ਼ਬਦ ਪਟਨਾ ਸ਼ਹਿਰ ਤੇ ਪਟਨਾ ਜੰਕਸ਼ਨ ਕਹਿੰਦੇ ਹਨ। ਪਰ ਸਿੱਖ ਦੇ ਸਾਹਮਣੇ ਜਦੋਂ ਇਸ ਸ਼ਹਿਰ ਦਾ ਨਾਮ ਆਉਂਦਾ ਹੈ ਤਾਂ ਕੁਦਰਤੀ ਤੌਰ 'ਤੇ ਇਸ ਦੇ ਹਿਰਦੇ ਦੀ ਭਾਵਨਾ ਨਾ ਇਸ ਨੂੰ ਸ਼ਹਿਰ ਕਹਿੰਦੀ ਹੈ, ਨਾ ਜੰਕਸ਼ਨ ਕਹਿੰਦੀ ਹੈ, ਉਸ ਦੇ ਹਿਰਦੇ ਵਿਚੋਂ ਇਕੋ ਆਵਾਜ਼ ਨਿਕਲਦੀ ਹੈ ਪਟਨਾ ਸਾਹਿਬ, ਕਿਉਂਕਿ ਗੁਰੂ ਸਾਹਿਬ ਦੀ ਬਖ਼ਸ਼ਿਸ਼ ਦੁਆਰਾ ਗੁਰਸਿੱਖਾਂ ਦਾ ਸਿੱਖ ਪੰਥ ਦਾ ਇਹ ਦੂਜਾ ਤਖ਼ਤ ਹੈ।

ਸੰਨ 1504 ਨੂੰ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨ ਇਸ ਸ਼ਹਿਰ ਦੇ ਅੰਦਰ ਪਏ। ਕਹਿੰਦੇ ਹਨ ਪੱਛਮੀ ਦਰਵਾਜ਼ੇ ਰਾਹੀਂ ਮੇਰੇ ਧੰਨ ਗੁਰੂ ਨਾਨਕ ਸਾਹਿਬ ਨੇ ਇਸ ਸ਼ਹਿਰ ਦੇ ਅੰਦਰ ਪ੍ਰਵੇਸ਼ ਕੀਤਾ ਸੀ। ਸ਼ਹਿਰ ਤੋਂ ਬਾਹਰ ਹਜ਼ੂਰ ਨੇ ਆਪਣਾ ਆਸਣ ਲਾਇਆ ਸੀ। ਇਥੇ

ਭਾਈ ਸਾਹਿਬ ਭਾਈ ਮਰਦਾਨਾ ਜੀ ਨੇ ਬੈਠਿਆਂ ਦੇਖਿਆ ਕਿ ਕੁਝ ਲੋਕ ਐਸ਼ੋ ਆਰਾਮ ਵਿਚ ਖੱਚਤ ਹਨ। ਕੁਝ ਲੋਕ ਲਿਖ ਰਹੇ ਹਨ, ਕੁਝ ਪੜ੍ਹ ਰਹੇ ਹਨ, ਕੋਈ ਕਾਰੋਬਾਰ ਕਰ ਰਹੇ ਹਨ। ਉਸ ਨੇ ਬਚਨ ਕੀਤਾ ਸੀ ਦਾਤਾ ! ਇਹ ਅਮੋਲਕ ਸਰੀਰ ਹੈ, ਇਸ ਦੀ ਕੀਮਤ ਕੋਈ ਨਹੀਂ ਪਰ ਕੀ ਕਾਰਨ ਹੈ ਕਿ ਸਾਰੇ ਲੋਕ ਇਸ ਦੀ ਕਦਰ ਕਿਉਂ ਨਹੀਂ ਜਾਣਦੇ ? ਸਾਹਿਬ ਨੇ ਕਿਹਾ ਸੀ, ਮਰਦਾਨਿਆ ! ਚੇਤੇ ਰੱਖੀਂ, ਇਹ ਅਮੋਲਕ ਹੀਰਾ ਮਿਲਿਆ ਸਭ ਨੂੰ ਹੈ, ਪਰ ਜ਼ਰੂਰੀ ਨਹੀਂ ਕਿ ਜਿਨ੍ਹਾਂ ਨੂੰ ਹੀਰਾ ਮਿਲ ਜਾਏ, ਉਹਨਾਂ ਨੂੰ ਹੀਰੇ ਦੀ ਕਦਰ ਵੀ ਹੋਵੇ। ਕਦਰ ਕੇਵਲ ਉਹ ਹੀ ਜਾਣਨਗੇ ਜਿਹੜੇ ਪਾਰਖੂ ਹੋਣਗੇ।

ਕਦੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੋ। ਕਬੀਰ ਸਾਹਿਬ ਕਹਿਣ ਲੱਗੇ ਕਿ ਅੱਖਾਂ ਤੋਂ ਅੰਨ੍ਹਾ ਬੰਦਾ ਤੁਰਿਆ ਜਾਂਦਾ ਹੈ ਤੇ ਉਸ ਦੇ ਰਸਤੇ ਵਿਚ ਕੀਮਤੀ ਮੋਤੀ ਬਿਖਰੇ ਪਏ ਹਨ। ਉਸ ਅੰਨ੍ਹੇ ਨੂੰ ਨਜ਼ਰ ਨਹੀਂ ਆਉਂਦਾ। ਪੈਰਾਂ ਦੀਆਂ ਤਲੀਆਂ ਵਿਚ ਹੀਰੇ-ਮੋਤੀ ਚੁਭਦੇ ਪਏ ਹਨ। ਉਸ ਦੇ ਲਈ ਮੋਤੀ ਹੀਰਿਆਂ ਦੀ ਕੋਈ ਕਦਰ ਨਹੀਂ। ਉਸ ਦੇ ਲਈ ਧਰਤੀ 'ਤੇ ਬਿਖਰੇ ਹੋਏ ਇਹ ਛੋਟੇ-ਛੋਟੇ ਪੱਥਰ ਹਨ। ਸਾਹਿਬ ਕਹਿਣ ਲੱਗੇ, ਹੀਰੇ ਦੀ ਪਰਖ ਵੀ ਅੱਖਾਂ ਵਾਲਿਆਂ ਨੂੰ ਹੈ, ਪਰ ਅੱਖਾਂ ਵਾਲੇ ਦਾ ਕੇਵਲ ਅਰਥ ਇਹ ਨਹੀਂ ਕਿ ਜਿਹੜਾ ਕੇਵਲ ਦੇਖਦਾ ਹੈ। ਇਥੇ ਅੱਖਾਂ ਵਾਲੇ ਦਾ ਅਰਥ ਹੈ ਜਿਹੜਾ ਹੀਰੇ ਦਾ ਪਾਰਖੂ ਹੈ। ਸਤਿਗੁਰੂ ਕਹਿਣ ਲੱਗੇ-

*ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥*
*ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥*

(ਅੰਗ ੧੩੭੦)

ਰੱਬਾ ! ਤੂੰ ਸੋਝੀ ਨਹੀਂ ਦਿੱਤੀ ਤੇ ਲੋਕਾਂ ਨੂੰ ਪਤਾ ਹੀ ਨਹੀਂ ਕਿ ਇਹ ਮਨੁੱਖਾ ਦੇਹੀ ਕੀਮਤੀ ਹੀਰਾ ਹੈ। ਹਜ਼ੂਰ ਗਏ ਹਨ ਇਸ ਪਟਨਾ ਸਾਹਿਬ ਵਿਚ। ਕੀਰਤਨ ਹੋਇਆ। ਭਾਈ ਮਰਦਾਨੇ ਨੇ ਇਥੇ ਇਕ ਬੇਨਤੀ ਕੀਤੀ। ਹੇ ਦਾਤਾਰ ਸਤਿਗੁਰੂ ! ਸਰੀਰ ਨੂੰ ਭੁੱਖ ਲੱਗੀ ਹੈ ਤੇ ਕ੍ਰਿਪਾ ਕਰੋ ਕੁਝ ਛੱਕਣ ਦਾ ਪ੍ਰਬੰਧ ਕੀਤਾ ਜਾਏ। ਜਨਮ ਸਾਖੀ ਵਾਲੇ ਨੇ ਬਚਨ ਕਿਹਾ ਹੈ ਕਿ ਸਤਿਗੁਰੂ ਨੇ ਇਕ ਕੀਮਤੀ ਲਾਲ ਭਾਈ ਮਰਦਾਨੇ ਨੂੰ ਦਿੱਤਾ ਤੇ ਕਿਹਾ, ਮਰਦਾਨਿਆ ! ਜਾ ਸ਼ਹਿਰ ਵਿਚ। ਬੜਾ ਪੁਰਾਣਾ ਇਹ ਸ਼ਹਿਰ ਹੈ। ਬੜੇ ਸਿਆਣੇ ਸਿਆਣੇ ਲੋਕ ਰਹਿੰਦੇ ਹਨ। ਇਸ ਕੀਮਤੀ ਲਾਲ ਨੂੰ ਵੇਚੀਂ ਤੇ ਇਸ ਦੇ ਬਦਲੇ ਕੁਝ ਖਾਣ ਲਈ ਲੈ ਆਈਂ। ਸੰਨ 1504 ਨੂੰ ਗੁਰੂ ਦੇ ਰਬਾਬੀ ਦੇ ਪਹਿਲੀ ਵਾਰੀ ਚਰਨ ਪਟਨੇ ਦੀਆਂ ਗਲੀਆਂ ਵਿਚ ਪਏ। ਜਦੋਂ ਗਿਆ ਤਾਂ ਕੀਮਤੀ ਲਾਲ ਉਸ ਦੇ ਹੱਥ ਵਿਚ ਹੈ। ਉਹ ਦੁਕਾਨਦਾਰਾਂ ਕੋਲ ਗਿਆ। ਜੇ ਕਿਸੇ ਕੱਪੜੇ ਵਾਲੇ ਕੋਲ ਗਿਆ ਤਾਂ ਉਸ ਨੇ ਕਿਹਾ ਮੈਂ ਇਸ ਦਾ ਕੀ ਕਰਨਾ ਹੈ, ਇਸ ਦੇ ਬਦਲੇ ਇਕ ਗਜ਼ ਕੱਪੜਾ ਮਿਲ ਸਕਦਾ ਹੈ। ਜੇ ਕਿਸੇ ਸਬਜ਼ੀ ਵਾਲੇ ਕੋਲ ਗਿਆ ਤਾਂ ਉਸ ਨੇ ਇਸ ਦੀ ਮੂਲੀ, ਗਾਜਰ ਕੀਮਤ ਪਾਈ। ਕਿਸੇ ਹਲਵਾਈ ਨੇ ਥੋੜੀ ਜਿਹੀ ਮਠਿਆਈ ਕੀਮਤ ਪਾਈ। ਇਹ ਵਿਚਾਰਾ ਸੋਚਦਾ ਹੈ ਕਿ ਗੁਰੂ ਦੇ ਹੱਥ ਵਿਚੋਂ ਆਇਆ ਇਹ ਕੀਮਤੀ ਪੱਥਰ ਇਹ ਨਹੀਂ

ਹੋ ਸਕਦਾ ਕਿ ਇੰਨਾ ਬੇਕਦਰਾ ਹੋਵੇ। ਅਖ਼ੀਰ ਵਿਚ ਉਹ ਸਾਲਸਰਾਏ ਦੀ ਦੁਕਾਨ 'ਤੇ ਗਿਆ। ਭਾਗ ਜਾਗੇ। ਮਨ ਵਿਚ ਸੋਚਦਾ ਸੀ ਕਿ ਸਮੇਂ ਤੋਂ ਪਹਿਲਾਂ ਕਦੀ ਵੀ ਕਿਸੇ ਕਿਸਮ ਦਾ ਭਾਗ ਨਹੀਂ ਜਾਗਦਾ। ਨਾ ਦੁਨਿਆਵੀ ਤੌਰ 'ਤੇ, ਨਾ ਪ੍ਰਮਾਰਥਕ ਤੌਰ 'ਤੇ।

ਮਾਤਾ ਦੇ ਉਦਰ ਵਿਚ ਬੱਚਾ ਨਿਵਾਸ ਕਰਦਾ ਹੈ। ਇਕ ਬਿੰਦ ਦਾ ਕਣ ਉਸ ਦੇ ਵਿਚ ਨਿਵਾਸ ਕਰਦਾ ਹੈ। ਕੀ ਉਸੇ ਵੇਲੇ ਆਦਮੀ ਦੀ ਮੂਰਤ ਬਣ ਜਾਂਦੀ ਹੈ ? ਉਸ ਨੂੰ ਬਣਨ ਲਈ ਵੀ ਕੁਝ ਸਮਾਂ ਲੱਗਦਾ ਹੈ। ਧਰਤੀ ਵਿਚ ਬੀਜ ਪਾਉਂਦਿਆਂ ਕੀ ਉਸੇ ਵੇਲੇ ਉਹ ਫਲ ਦੇ ਦਿੰਦਾ ਹੈ ? ਉਸ ਦਾ ਫਲ ਵੀ ਜਦੋਂ ਲੱਗਦਾ ਹੈ ਤਾਂ ਕੁਝ ਸਾਲ ਲੱਗ ਜਾਂਦੇ ਹਨ। ਗੁਰਮੁਖੋ ! ਰੁੱਖ ਤਾਂ ਕਈ ਸਾਲ ਪੁਰਾਣਾ ਹੈ, ਪਰ ਫਲ ਸਮੇਂ ਤੋਂ ਪਹਿਲਾਂ ਨਹੀਂ ਲੱਗਦਾ। ਐ ਬੰਦਿਆ ! ਸੱਚ ਜਾਣੀਂ, ਜਦੋਂ ਸਮਾਂ ਬਣਦਾ ਹੈ ਤਾਂ ਉਦੋਂ ਹੀ ਰੱਬ ਅੰਦਰ ਪ੍ਰਮਾਰਥ ਦਾ ਭਾਗ ਲਾਉਂਦਾ ਹੈ, ਉਸ ਤੋਂ ਪਹਿਲਾਂ ਨਹੀਂ। ਕੀ ਗੁਰੂ ਅਮਰਦਾਸ ਜੀ ਨੂੰ ਪਤਾ ਨਹੀਂ ਸੀ ਕਿ ਜਿਸ ਦਿਨ ਗੁਰੂ ਅੰਗਦ ਸਾਹਿਬ ਦੇ ਘਰ ਢੁੱਕੇ ਹੋਣਗੇ ਬੀਬੀ ਅਮਰੋ ਨੂੰ ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ਦੀ ਸਪੁੱਤਰੀ ਗੁਰੂ ਅਮਰਦਾਸ ਉਸ ਦਿਨ ਬਰਾਤ ਵਿਚ ਨਹੀਂ ਆਏ ਹੋਣਗੇ ? ਕੀ ਬੀਬੀ ਅਮਰੋ ਨੇ ਉਸ ਤੋਂ ਪਹਿਲਾਂ ਕੀ ਆਪਣੇ ਪਿਤਾ ਦੀ ਘਰ ਦੀ ਗੱਲ ਨਹੀਂ ਕੀਤੀ ਹੋਣੀ ? ਬੀਬੀ ਅਮਰੋ ਦੇ ਪਿਛੋਕੜ ਪੇਕੇ ਪਰਿਵਾਰ ਨੂੰ ਵੀ ਜਾਣਦੇ ਹਨ, ਪਰ ਠੋਕਰ ਉਸ ਦਿਨ ਵੱਜੀ, ਜਿਸ ਦਿਨ ਸਮਾਂ ਆ ਬਣਿਆ। ਸਮੇਂ ਤੋਂ ਪਹਿਲਾਂ ਕੋਈ ਚੀਜ਼ ਫਲੀਭੂਤ ਨਹੀਂ ਹੁੰਦੀ।

ਸਾਲਸਰਾਏ ਦੀ ਦੁਕਾਨ 'ਤੇ ਅੱਜ ਭਾਈ ਮਰਦਾਨਾ ਗਿਆ। ਸਾਲਸ ਰਾਏ ਤੇਰੇ ਭਾਗ ਜਾਗੇ ਹਨ। ਭਾਈ ਮਰਦਾਨਾ ਸਾਲਸਰਾਏ ਕੋਲ ਗਿਆ ਤੇ ਕਹਿਣ ਲੱਗਾ ਕਿ ਮੇਰੇ ਪਾਸ ਇਹ ਕੀਮਤੀ ਲਾਲ ਹੈ, ਇਸ ਦੇ ਬਦਲੇ ਕੁਝ ਰੁਪਈਏ ਦੇ ਦੇ। ਸਾਲਸ ਰਾਏ ਕਹਿਣ ਲੱਗਾ, ਸੱਜਣਾ ! ਇਹ ਲਾਲ ਕਿਥੋਂ ਲਿਆਂਦਾ ਹੈ ? ਕਹਿਣ ਲੱਗਾ ਮੇਰਾ ਮੁਰਸ਼ਦ ਹੈ, ਉਸ ਨੇ ਲਾਲ ਦਿੱਤਾ ਹੈ ਤੇ ਮੈਂ ਲਾਲ ਲੈ ਕੇ ਆਇਆ ਹਾਂ। ਕਹਿਣ ਲੱਗਾ ਕਿ ਇਸ ਲਾਲ ਦੀ ਕੀਮਤ ਨਹੀਂ ਪੈਣੀ। ਮਰਦਾਨਾ ਕਹਿੰਦਾ ਹੈ ਕਿ ਤੁਸੀਂ ਵੀ ਮਜ਼ਾਕ ਕੀਤਾ ਹੈ, ਜਿਹੜੇ ਦੂਜੇ ਕਰਦੇ ਰਹੇ ਹਨ। ਉਹ ਕਹਿਣ ਲੱਗਾ ਜੇ ਮੈਂ ਆਪਣੀ ਸਾਰੀ ਦੁਕਾਨ ਵੀ ਦੇ ਦੇਵਾਂ ਤਾਂ ਵੀ ਲਾਲ ਦੀ ਕੀਮਤ ਨਹੀਂ ਪਵੇਗੀ। ਸਾਲਸ ਗਏ ਨੇ 100 ਰੁਪਿਆ ਦਰਸ਼ਨ ਭੇਟ ਦਿੱਤਾ।

ਭਾਈ ਮਰਦਾਨਾ ਆ ਕੇ ਕਹਿੰਦਾ ਹੈ, ਮਹਾਰਾਜ ! ਸਾਲਸ ਰਾਏ ਕਹਿੰਦਾ ਹੈ ਕਿ ਇਸ ਲਾਲ ਦੀ ਕੋਈ ਕੀਮਤ ਨਹੀਂ। ਇਹ 100 ਰੁਪਈਆ ਦਰਸ਼ਨ ਭੇਟਾ ਦਿੱਤੀ ਹੈ। ਹਜ਼ੂਰ ਕਹਿਣ ਲੱਗੇ ਮਰਦਾਨਿਆ ! ਜਾ ਵਾਪਿਸ ਕਰਕੇ ਆ। ਅਸਾਂ ਇਸ ਰੁਪਈਏ ਨੂੰ ਕੀ ਕਰਨਾ ਹੈ। ਤੈਨੂੰ ਭੁੱਖ ਲੱਗੀ ਸੀ ਤੇ ਇਸ ਲਾਲ ਨੂੰ ਵੇਚ ਕੇ ਕੁਝ ਖ਼ਰੀਦ ਕੇ ਲਿਆਉਣਾ ਸੀ। ਕਰਤਾਰ ਆਪੇ ਤੇਰੀ ਭੁੱਖ ਦੀ ਸੰਭਾਲ ਕਰੇਗਾ। ਜਦੋਂ ਭਾਈ ਮਰਦਾਨਾ ਵਾਪਿਸ ਗਏ ਅਤੇ ਸਾਲਸ ਰਾਏ ਨੂੰ 100 ਰੁਪਈਆ ਦੇ ਕੇ ਕਹਿੰਦੇ ਹਨ, ਮਹਾਰਾਜ ! ਆਪਣਾ ਰੁਪਈਆ ਚੁੱਕੋ, ਮੇਰਾ ਮੁਰਸ਼ਦ

ਇਸ ਰੁਪਈਏ 'ਤੇ ਖ਼ੁਸ਼ ਨਹੀਂ। ਉਸੇ ਵੇਲੇ ਸਾਲਸ ਰਾਏ ਦਾ ਮੱਥਾ ਠਣਕਿਆ। ਪਹਿਲੀ ਗੱਲ, ਇੰਨਾ ਕੀਮਤੀ ਲਾਲ ਤੇ ਦੂਜੀ ਗੱਲ, 100 ਰੁਪਈਆ ਫਿਰ ਵਾਪਿਸ ਕਰਦਾ ਹੋਵੇ। ਕਹਿਣ ਲੱਗਾ ਤੂੰ ਕਾਹਦੇ ਲਈ ਵੇਚਣ ਆਇਆ ਹੈਂ ? ਕਹਿਣ ਲੱਗਾ ਭੁੱਖ ਲੱਗੀ ਹੈ, ਇਸ ਲਈ ਵੇਚਣ ਲਈ ਆਇਆ ਸੀ। ਪ੍ਰਸ਼ਾਦਾ ਤਿਆਰ ਕਰਾਂਗਾ, ਨਾਲ ਆਪ ਛੱਕਾਂਗਾ ਤੇ ਨਾਲੇ ਮੁਰਸ਼ਦ ਨੂੰ ਛਕਾਵਾਂਗਾ। ਮਰਦਾਨਾ ਛੱਡ ਕੇ ਰੁਪਈਏ ਪਿਛਾਂਹ ਨੂੰ ਦੌੜਿਆ ਤੇ ਇੰਨੀ ਦੇਰ ਨੂੰ ਸਾਲਸ ਰਾਏ ਨੇ ਆਵਾਜ਼ ਦਿੱਤੀ ਅਧਰਕੇ ਨੂੰ। ਚੇਤੇ ਰੱਖੋ, ਅਧਰਕੇ ਦੀ ਔਲਾਦ ਤਕਰੀਬਨ ਅੰਗਰੇਜ਼ਾਂ ਦੇ ਵੇਲੇ ਤੋਂ ਪਹਿਲਾਂ ਮੁਗ਼ਲਾਂ ਦੇ ਰਾਜ ਵੇਲੇ ਤੱਕ ਰਹੀ ਹੈ। ਅਧਰਕੇ ਨੂੰ ਬੁਲਾਇਆ ਤੇ ਆਵਾਜ਼ ਦੇ ਕੇ ਕਿਹਾ ਕਿ ਚੱਲ ਟੋਕਰਾ ਭਰ ਫਲਾਂ ਦਾ ਤੇ ਜਿੱਥੇ ਇਹ ਜਾਂਦਾ ਪਿਆ ਹੈ, ਇਸ ਦੇ ਪਿੱਛੇ ਜਾਈਂ। ਇਸ ਦੇ ਮੁਰਸ਼ਦ ਦੇ ਚਰਨਾਂ ਵਿਚ ਰੱਖ ਕੇ ਮੱਥਾ ਟੇਕੀਂ। ਸਾਡੇ ਸ਼ਹਿਰ ਵਿਚ ਆਏ ਹਨ, ਭੁੱਖੇ ਨਾ ਜਾਣ।

ਅੱਗੇ-ਅੱਗੇ ਭਾਈ ਮਰਦਾਨਾ ਤੇ ਪਿੱਛੇ-ਪਿੱਛੇ ਅਧਰਕਾ ਹੈ। ਗੁਰੂ ਸਾਹਿਬ ਦੇ ਚਰਨਾਂ ਵਿਚ ਜਾ ਪਹੁੰਚੇ। ਉਸ ਨੇ ਟੋਕਰੀ ਫਲਾਂ ਵਾਲੀ ਰੱਖੀ ਹੈ। ਆਖ਼ਿਰ ਉਹ ਨੌਕਰ ਸੀ। ਨੌਕਰ ਦਾ ਇਕ ਗੁਣ ਹੁੰਦਾ ਹੈ ਕਿ ਜਦੋਂ ਝੁੱਕਣਾ ਸ਼ੁਰੂ ਕਰਦਾ ਹੈ ਤਾਂ ਕੋਈ ਵੀ ਆਵੇ ਉਸ ਦੇ ਹੱਥ ਇਕੋ ਦੱਮ ਆਪਣੇ ਆਪ ਜੁੜ ਜਾਂਦੇ ਹਨ। ਅਧਰਕੇ ਦੇ ਭਾਗ ਜਾਗੇ। ਰੱਖ ਕੇ ਫਲਾਂ ਦਾ ਟੋਕਰਾ ਬਾਬੇ ਨਾਨਕ ਦੇ ਚਰਨਾਂ ਵਿਚ ਮੱਥਾ ਟੇਕਿਆ। ਗੁਰਮੁਖੋ ! ਜਦੋਂ ਅੰਦਰੋਂ ਜੁੜਿਆ ਹੋਵੇ ਤਾਂ ਉਦੋਂ ਸਰੀਰ ਨੂੰ ਸਪਰਸ਼ ਕਰਨ ਨਾਲ ਵੀ ਦੂਜੇ ਉੱਪਰ ਅਸਰ ਹੋ ਜਾਂਦਾ ਹੈ। ਵਾਕਿਆ ਹੀ ਤੁਸੀਂ ਕਦੀ ਦੇਖਿਉ, ਜਿਹੜੇ ਸੁਰਤੀ ਰਾਹੀਂ ਅਭਿਆਸ ਕਰਦੇ ਹਨ, ਕਈ ਵਾਰੀ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਰੋਮ-ਰੋਮ ਵਿਚ ਇਕ ਬਿਜਲੀ ਦੀ ਤਾਰ ਪਈ ਚੱਲਦੀ ਹੋਵੇ। ਹਜ਼ੂਰ ਦੇ ਚਰਨਾਂ ਨਾਲ ਜਦੋਂ ਉਸ ਦਾ ਮਸਤਕ ਸਪਰਸ਼ ਕੀਤਾ ਤੇ ਇਕੋ ਦੱਮ ਭਾਗ ਜਾਗੇ। ਸਤਿਗੁਰੂ ਨੇ ਸੁਭਾਵਿਕ ਉਸ ਦੇ ਸਿਰ 'ਤੇ ਹੱਥ ਰੱਖਿਆ ਤੇ ਮੇਰੇ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਦੇ ਬਚਨਾਂ ਮੁਤਾਬਿਕ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*

ਜਦੋਂ ਮੱਥੇ 'ਤੇ ਹੱਥ ਰੱਖਿਆ-

*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਅੰਗ ੬੯੬)

*ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥*

(ਆਸਾ ਦੀ ਵਾਰ)

ਉਹੀ ਨਾਮ ਦੀ ਰੌ, ਉਹੀ ਗੁਰੂ ਦੀ ਕ੍ਰਿਪਾ ਅਧਰਕੇ ਦੇ ਅੰਦਰ ਟਿੱਕ ਗਈ। ਅਧਰਕਾ ਵੀ ਚੁੱਪ ਕਰਕੇ ਬੈਠ ਗਿਆ। ਭਾਈ ਮਰਦਾਨਾ ਸੋਚਦਾ ਹੈ ਕਿ ਮੇਰੇ ਸਾਈਂ ਨੇ ਅਮਿਉ ਰੱਸ ਦੀ ਬੂੰਦ ਮੁਖ ਵਿਚ ਪਾ ਦਿੱਤੀ ਹੈ। ਭਾਈ ਮਰਦਾਨਾ ਰੋਜ਼ ਦਾ ਜਾਣੂੰ ਸੀ। ਮਨ ਨੇ ਕਿਹਾ,

ਮਨਾ ! ਸਿੱਪੀ ਬਣ ਕੇ ਆਇਆ ਹੈ, ਇਸ ਸਿੱਪੀ ਵਿਚ ਸਵਾਂਤੀ ਬੂੰਦ ਪੈ ਗਈ ਹੈ ਤਾਂ ਕੀਮਤੀ ਮੋਤੀ ਬਣੇਗੀ। ਅਧਰਕਾ ਕੁਝ ਸਮਾਂ ਬੈਠਾ ਰਿਹਾ। ਸਾਹਿਬ ਨੂੰ ਕਹਿੰਦਾ ਹੈ, ਬਾਬਾ ! ਜਾਇਉ ਨਾ। ਹੱਸ ਕੇ ਕਹਿਣ ਲੱਗੇ, ਕਦੀ ਨਹੀਂ ਜਾਂਦੇ।

ਅਧਰਕਾ ਵਾਪਿਸ ਗਿਆ ਤੇ ਇਸ ਦੇ ਚਿਹਰੇ 'ਤੇ ਲਾਲੀ ਹੈ। ਇਸ ਦੀਆਂ ਅੱਖਾਂ ਵਿਚ ਚਮਕ ਸੀ। ਸਾਲਸਰਾਏ ਪੁੱਛਦਾ ਹੈ ਕਿ ਕਿਹੋ ਜਿਹਾ ਫ਼ਕੀਰ ਸੀ ? ਅਧਰਕਾ ਬੋਲਿਆ ਨਹੀਂ। ਉਹ ਫਿਰ ਪੁੱਛਦਾ ਹੈ ਕਿ ਬੋਲ, ਤੈਨੂੰ ਕੁਝ ਕਿਹਾ ਹੈ ਉਸ ਨੇ ? ਬਸ ਉਸ ਦੀਆਂ ਅੱਖਾਂ ਵਿਚੋਂ ਦੋ ਕੁ ਬੂੰਦਾਂ ਪਾਣੀ ਦੀਆਂ ਟੱਪਕੀਆਂ। ਕਹਿੰਦਾ ਹੈ, ਜੈਸਾ ਵੋਹ ਹੈ ਵੈਸਾ ਕੋਈ ਨਹੀਂ। ਸਾਹਿਬ ਨੇ ਬਾਣੀ ਵਿਚ ਵੀ ਕਿਹਾ ਹੈ ਕਿ ਜੈਸਾ ਤੂੰ ਹੈਂ, ਤੇਰੇ ਵਰਗਾ ਕੋਈ ਨਹੀਂ। ਸਾਲਸਰਾਏ ਨੇ ਦੇਖਿਆ ਕਿ ਰੂਹਾਨੀਅਤ ਵਿਚ ਡੁੱਬਿਆ ਹੋਇਆ ਫ਼ਕੀਰ ਆਇਆ ਹੈ, ਲੈ ਕੇ ਅਧਰਕੇ ਨੂੰ ਨਾਲ ਤੁਰਿਆ। ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਜਾ ਪਹੁੰਚਿਆ ਤੇ ਜਾ ਕੇ ਹਜ਼ੂਰ ਦੇ ਚਰਨਾਂ ਵਿਚ ਝੁੱਕਿਆ। ਪਰ ਉਹ ਕ੍ਰਿਪਾ ਨਹੀਂ ਮਿਲੀ ਜਿਹੜੀ ਅਧਰਕੇ ਨੂੰ ਮਿਲੀ ਹੈ। ਇਕੋ ਦੱਮ ਹੱਥ ਜੋੜ ਕੇ ਕਹਿੰਦਾ ਹੈ, ਮਹਾਰਾਜ ! ਮੈਂ ਜੌਹਰੀ ਹਾਂ, ਸਾਲਸਰਾਏ ਮੇਰਾ ਨਾਮ ਹੈ। ਬਾਬਾ ਕਹਿੰਦਾ ਹੈ ਕਿ ਅੱਜ ਤੱਕ ਪੱਥਰ ਹੀ ਜੋਖਦਾ ਰਿਹਾ, ਕਦੀ ਇਹ ਵੀ ਪਰਖਿਆ ਹੈ ਕਿ ਤੇਰੀ ਜ਼ਿੰਦਗੀ ਕੀਮਤੀ ਹੀਰਾ ਹੈ ? ਇਹ ਵੀ ਪਰਖਿਆ ਹੈ ਕਿ ਤੇਰਾ ਜੀਵਨ ਕੀਮਤੀ ਹੀਰਾ ਹੈ ਤੇ ਇਸ ਨੂੰ ਕੌਡੀਆਂ ਦੇ ਭਾਅ ਤੂੰ ਵੇਚਦਾ ਪਿਆ ਹੈਂ ? ਸਾਲਸਰਾਏ ਕਹਿੰਦਾ ਹੈ ਕਿ ਮੈਂ ਪੱਥਰ ਪਰਖੇ ਹਨ, ਜੀਵਨ ਨਹੀਂ। ਅਧਰਕਾ ਮੇਰਾ ਨੌਕਰ ਹੈ, ਮੈਂ ਹੀ ਇਸ ਨੂੰ ਪਾਰਖੂ ਦੀ ਜਾਚ ਦੱਸੀ ਹੈ। ਹਜ਼ੂਰ ਹੱਸ ਕੇ ਕਹਿੰਦੇ ਹਨ, ਸਾਲਸਰਾਏ ! ਅੱਜ ਤੱਕ ਇਹ ਕੇਵਲ ਪੱਥਰ ਦਾ ਪਾਰਖੂ ਸੀ, ਅੱਜ ਕਦੀ ਦੇਖੀਂ ਇਹ ਨਾਮ ਦਾ ਪਾਰਖੂ ਬਣ ਗਿਆ ਹੈ। ਬਾਬੇ ਨੇ ਕਿਹਾ, ਸਾਲਸਰਾਏ ! ਤੂੰ ਪੱਥਰ ਪਰਖਣ ਦੀ ਜਾਚ ਸਿਖਾਈ, ਇਹ ਕਈ ਸਾਲ ਤੇਰੇ ਸਾਹਮਣੇ ਝੁੱਕਿਆ ਹੈ। ਹੁਣ ਜੇ ਤੂੰ ਜ਼ਿੰਦਗੀ ਤੇ ਨਾਮ ਪਰਖਣ ਦੀ ਜਾਚ ਸਿੱਖਣੀ ਹੈ ਤਾਂ ਅਧਰਕੇ ਦੇ ਪੈਰਾਂ ਵਿਚ ਮੱਥਾ ਟੇਕ ਦੇ, ਤੈਨੂੰ ਵੀ ਜਾਚ ਆ ਜਾਏਗੀ। ਇਥੇ ਕਹਾਂਗੇ, ਕਿਉਂ ਜੀ ? ਅੱਜ ਤੱਕ ਸਾਲਸਰਾਏ ਕਿਸੇ ਅੱਗੇ ਝੁੱਕਿਆ ਨਹੀਂ ਸੀ, ਨੌਕਰ ਹੀ ਝੁੱਕਦੇ ਸਨ। ਹਜ਼ੂਰ ਕਹਿੰਦੇ ਹਨ ਕਿ ਪਰਖਣ ਦੀ ਜਾਚ ਸਿੱਖਣੀ ਹੈ ਤਾਂ ਝੁੱਕਣਾ ਪੈਣਾ ਹੈ, ਝੁੱਕਣ ਤੋਂ ਬਿਨਾਂ ਕੁਝ ਨਹੀਂ ਮਿਲਦਾ। ਕਹਿਣ ਲੱਗਾ, ਮਹਾਰਾਜ ! ਠੀਕ ਹੈ। ਹਜ਼ੂਰ ਕਹਿਣ ਲੱਗੇ, ਦੇਖ ਗੰਗਾ ਭਰ ਕੇ ਵੱਗਦੀ ਹੈ। ਪਿਆਸ ਲੱਗੀ ਹੋਵੇ ਤੇ ਗੰਗਾ ਦਾ ਜਲ ਨਿਰਮਲ ਵਹਿੰਦਾ ਹੈ। ਸੱਜਣਾ ! ਆਪਣੇ ਆਪ ਉੱਠ ਕੇ ਗੰਗਾ ਦੀ ਧਾਰ ਮੂੰਹ ਵਿਚ ਨਹੀਂ ਪੈਣੀ। ਜੇ ਪਾਣੀ ਪੀਣਾ ਹੋਵੇ ਤਾਂ ਬੁੱਕ ਬਣਾ ਕੇ ਇਸ ਦੇ ਕਿਨਾਰੇ 'ਤੇ ਵੀ ਝੁੱਕਣਾ ਪੈਂਦਾ ਹੈ। ਝੁੱਕਣ ਤੋਂ ਬਿਨਾਂ ਕੁਝ ਨਹੀਂ ਮਿਲਣਾ। ਪਿਆਸ ਸਰੀਰ ਦੀ ਬੁਝਾਉਣੀ ਹੈ ਤੇ ਝੁੱਕਣਾ ਹੈ ਤਾਂ ਪਾਤਰ ਬਣਾਉਣਾ ਪੈਣਾ ਹੈ। ਜੇ ਅੰਦਰ ਦੀ ਪਿਆਸ ਬੁਝਾਉਣੀ ਹੈ ਤਾਂ ਝੁੱਕ।

ਸਾਲਸਰਾਏ ਆਪਣੇ ਨੌਕਰ ਦੇ ਚਰਨਾਂ ਵਿਚ ਝੁੱਕਿਆ। ਝੁੱਕਣ ਦੀ ਦੇਰ ਸੀ ਕਿ ਦੀਪਕ-ਗੁਰੂ ਨੇ ਦੀਵਾ ਬਾਲਿਆ ਅਧਰਕੇ ਦੇ ਅੰਦਰ। ਅਧਰਕੇ ਨੇ ਬੁੱਝਿਆ ਹੋਇਆ ਦੀਵਾ ਬਾਲ ਦਿੱਤਾ ਸਾਲਸਰਾਏ ਦੇ ਅੰਦਰ। ਸਾਲਸਰਾਏ ਦਾ ਬੱਲਿਆ ਹੋਇਆ ਦੀਵਾ ਰਹਿੰਦੀ

ਦੁਨੀਆਂ ਤੱਕ ਸਾਰੇ ਪਰਿਵਾਰ ਵਿਚ ਬੱਲ ਗਿਆ। ਗੁਰੂ ਦੀਪਕ-ਗੁਰੂ ਹੈ। ਗੁਰੂ ਦੀਵੇ ਬਾਲਦਾ ਹੈ ਆਪਣੇ ਵਰਗੇ ਅੱਗੇ। ਇਸ ਲਈ ਮੇਰੇ ਗੁਰੂ ਅਰਜਨ ਸਾਹਿਬ ਨੇ ਕਿਹਾ-

*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*
*ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥*

(ਅੰਗ ੧੩੮੭)

ਧੰਨ ਗੁਰੂ ਨਾਨਕ ਸਾਹਿਬ ਦੀ ਸੇਵਾ ਕੀਤੀ। ਸਿੱਖ ਤਵਾਰੀਖ਼ ਕਹਿੰਦੀ ਹੈ ਕਿ ਮੇਰੇ ਬਾਬੇ ਨਾਨਕ ਨੇ ਪਾਟਲੀ ਪੁੱਤਰ ਦੀ ਧਰਤੀ 'ਤੇ ਚਾਰ ਮਹੀਨੇ ਬਤੀਤ ਕੀਤੇ। ਜਦੋਂ ਚੱਲੇ ਤਾਂ ਸਾਲਸਰਾਏ ਨੇ ਹੱਥ ਜੋੜ ਲਏ। ਹੇ ਦਾਤਾਰ ! ਕ੍ਰਿਪਾ ਕਰੋ, ਕੁਝ ਸਮਾਂ ਹੋਰ ਅਟਕੋ। ਹਜ਼ੂਰ ਨੇ ਕਿਹਾ, ਅਟਕਾਂਗੇ ਜ਼ਰੂਰ, ਕੁਝ ਮਹੀਨੇ ਨਹੀਂ, ਕਈ ਸਾਲ ਰਹਾਂਗੇ ਤੇ ਤੇਰੇ ਘਰ ਰਹਾਂਗੇ। ਮਹਾਰਾਜ ਕਦੋਂ ? ਕਹਿੰਦੇ ਹਨ, ਜਦੋਂ ਦਸਵਾਂ ਜਾਮਾ ਸਾਡਾ ਧਰਤੀ 'ਤੇ ਆਏਗਾ।

ਧੰਨ ਗੁਰੂ ਨਾਨਕ ਸਾਹਿਬ ਦੀ ਰਹਿਮਤ ਉਸ ਘਰ ਨੂੰ ਨਸੀਬ ਹੋਈ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤੱਕ, ਦੂਜੇ ਗੁਰੂ ਅੰਗਦ ਸਾਹਿਬ ਜੀ ਤੋਂ ਲੈ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਤੱਕ ਕਿਸੇ ਵੀ ਗੁਰੂ ਸਾਹਿਬ ਦੇ ਚਰਨ ਪਟਨੇ ਦੀ ਧਰਤੀ 'ਤੇ ਨਹੀਂ ਪਏ। ਜਦੋਂ ਹੁਕਮਨਾਮੇ ਪੜ੍ਹਦੇ ਹਾਂ ਤਾਂ ਇਸ ਤਰ੍ਹਾਂ ਲੱਗਦਾ ਹੈ ਕਿ ਪਟਨੇ ਦੀ ਸੰਗਤ ਕਦੀ ਗੁਰੂ ਨਾਨਕ ਦੇ ਘਰ ਤੋਂ ਟੁੱਟੀ ਨਹੀਂ। ਗੁਰੂ ਹਰਿਗੋਬਿੰਦ ਸਾਹਿਬ ਦੇ ਦੋ ਹੁਕਮਨਾਮੇ ਪੜ੍ਹੋ। ਅੱਜ ਇਕ ਗੱਲ ਹੋਰ ਸਪੱਸ਼ਟ ਹੋਈ। ਕੋਈ ਸੱਜਣ ਕਹਿੰਦੇ ਹਨ ਭਾਈ ਮਤੀ ਦਾਸ ਦੇ ਪਰਿਵਾਰ ਦੀ ਗੱਲ ਕਰਦਿਆਂ ਕਿ ਉਹਨਾਂ ਦੇ ਭਰਾ ਦੇ ਹੁਕਮਨਾਮੇ ਦੀ ਜਦੋਂ ਹਰ ਖੋਜ ਕੀਤੀ ਤਾਂ ਇਹ ਪਤਾ ਲੱਗਾ ਕਿ ਇਹ ਸਿੱਖ ਕੋਈ ਗੁਰੂ ਹਰਿਗੋਬਿੰਦ ਸਾਹਿਬ ਦੇ ਵੇਲੇ ਦਾ ਇਕ ਭਾਈ ਜਾਕੂ ਅਤੇ ਇਕ ਭਾਈ ਦਇਆਲ ਇਹ ਪਟਨੇ ਦੀ ਸੰਗਤ ਦੇ ਆਗੂ ਰਹੇ ਹਨ। ਜਦੋਂ ਗੁਰੂ ਨਾਨਕ ਸਾਹਿਬ ਦੇ ਚਰਨ ਪਏ ਸਨ ਤਾਂ ਉਸ ਤੋਂ ਬਾਅਦ ਅਧਰਕੇ ਨੂੰ ਮੰਜੀ ਦੇ ਗਏ ਸਨ। ਅਧਰਕੇ ਨੂੰ ਕਿਹਾ ਸੀ ਕਿ ਤੂੰ ਮੰਜੀ 'ਤੇ ਬੈਠ ਕੇ ਸੰਗਤ ਨੂੰ ਉਪਦੇਸ਼ ਦੇਣਾ ਹੈ। ਹਜ਼ੂਰ ਦੀ ਹਜ਼ੂਰੀ ਵਿਚ ਅਧਰਕੇ ਨੂੰ ਕ੍ਰਿਪਾ ਮਿਲੀ। ਅਧਰਕੇ ਤੋਂ ਬਾਅਦ ਸਾਲਸਰਾਏ। ਇਹਨਾਂ ਦੇ ਪਰਿਵਾਰ ਤੋਂ ਜੀਅ ਚੱਲਦੇ ਆਏ ਭਾਈ ਜਾਕੂ ਤੇ ਭਾਈ ਦਇਆਲਾ। ਗੁਰੂ ਹਰਿਗੋਬਿੰਦ ਸਾਹਿਬ ਹੁਕਮਨਾਮਾ ਲਿਖਦੇ ਹਨ ਤੇ ਕਿੰਨੇ ਸੋਹਣੇ ਸ਼ਬਦ ਵਰਤਦੇ ਹਨ-

*ਸਰੱਬਤ ਪਟਨੇ ਕੀ ਸੰਗਤ ਕੋ ਗੁਰੂ ਰੱਖੇਗਾ*
*ਭਾਈ ਦਇਆਲਾ ਭਾਈ ਜਾਕੂ ਇਕ ਦਾਸੀ ਹੋਏ ਰਹਿਣਾ।*

ਜਦੋਂ ਮੈਂ ਸ਼ਬਦ ਪੜ੍ਹਿਆ ਇਕ ਦਾਸੀ ਹੋਏ ਰਹਿਣਾ, ਤਾਂ ਇਸ ਦਾ ਮਤਲਬ ਕੀ ਹੈ ? ਉਸ ਹੁਕਮਨਾਮੇ ਦੀ ਵਿਆਖਿਆ ਕਰਦਿਆਂ ਸਮਝ ਪਈ ਕਿ ਇਕ ਦਾਸੀ ਦਾ ਮਤਲਬ ਹੈ ਇਕ ਰੱਬ ਤੋਂ ਬਿਨਾਂ ਕਿਸੇ ਹੋਰ ਦੀ ਪੂਜਾ ਨਾ ਕਰਨਾ। ਫਿਰ ਦੇਖੋ ਮੰਗਦੇ ਕੀ ਹਨ-

*ਇਕ ਦਾਸੀ ਹੋਏ ਰਹਿਣਾ ਗੁਰਬਾਣੀ ਕਾ ਅਭਿਆਸ ਕਰਨਾ*
*ਦੋਏ ਜੋੜੀਆਂ ਭੇਜਣੀਆਂ ਇਕ ਕੋਇਲ ਕੀ ਇਕ ਕਬੂਤਰਾਂ ਕੀ।*

ਇਸ ਦਾ ਮਤਲਬ ਹੈ ਕਿ ਧੰਨ ਗੁਰੂ ਹਰਿਗੋਬਿੰਦ ਸੱਚੇ ਪਾਤਿਸ਼ਾਹ ਪੰਛੀ ਰੱਖਣ ਦੇ ਬੜੇ ਸ਼ੌਕੀਨ ਹਨ। ਹੁਕਮਨਾਮਾ ਤਖ਼ਤ ਸਾਹਿਬ ਉੱਪਰ ਪਿਆ ਹੈ। ਦੂਜਾ ਹੁਕਮਨਾਮਾ ਫਿਰ ਹਰਿਗੋਬਿੰਦ ਸਾਹਿਬ ਉੱਪਰ ਹੈ। ਕਹਿਣ ਲੱਗੇ-

*ਸਰਬੱਤ ਪਟਨੇ ਕੀ ਸੰਗਤ ਗੁਰੂ ਕਾ ਖਾਲਸਾ ਹੈ।*

ਇਥੇ ਸਵਾਲ ਉੱਠਦਾ ਹੈ ਕਿ ਗੁਰੂ ਕਾ ਖਾਲਸਾ ਕਿਉਂ ਕਿਹਾ ? ਹਜ਼ੂਰ ਨੇ ਤਿੰਨ ਤਰ੍ਹਾਂ ਦੀ ਸੰਗਤ ਕਹੀ। ਇਕ ਸਨ ਮਸੰਦ ਵੱਡੇ। ਉਹ ਪ੍ਰਚਾਰ ਕਰਦੇ ਸਨ ਤੇ ਉਹ ਸੰਗਤ ਨੂੰ ਗੁਰੂ ਕੋਲ ਲੈ ਕੇ ਆਉਂਦੇ ਸਨ। ਇਹਨਾਂ ਮਸੰਦਾਂ ਨੇ ਅੱਗੇ ਆਪਣੇ ਮਸੰਦ ਥਾਪੇ ਹੋਏ ਸਨ। ਉਹ ਉਪ-ਮਸੰਦ ਸਨ। ਉਹ ਮਸੰਦ ਸੰਗਤ ਨੂੰ ਵੱਡੇ ਮਸੰਦ ਕੋਲ ਲੈ ਕੇ ਆਉਂਦੇ ਸਨ। ਜਿਹੜੀ ਤੀਜੀ ਤਰ੍ਹਾਂ ਦੀ ਸੰਗਤ ਸੀ, ਜਿਸ ਦਾ ਮਸੰਦ ਨਾਲ ਕੋਈ ਵਾਸਤਾ ਨਹੀਂ ਸੀ, ਉਹ ਸਿੱਧੀ ਗੁਰੂ ਨਾਲ ਜੁੜੀ ਹੁੰਦੀ ਸੀ। ਉਸ ਸੰਗਤ ਨੂੰ ਉਸ ਵੇਲੇ ਗੁਰੂ ਦਾ ਖਾਲਸਾ ਕਿਹਾ ਜਾਂਦਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਬਦ ਵਰਤੇ ਕਿ ਪਟਨੇ ਦੀ ਸੰਗਤ ਗੁਰੂ ਕਾ ਖਾਲਸਾ ਹੈ।

ਸਮਾਂ ਲੰਘਿਆ। ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨ ਨਹੀਂ ਪਏ। ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ ਪਾਟਲੀ ਪੁੱਤਰ ਪਟਨਾ ਸਾਹਿਬ ਦੀ ਧਰਤੀ 'ਤੇ ਪਹੁੰਚੇ। ਪਰਿਵਾਰ ਵਿਚ ਮਾਮਾ ਕ੍ਰਿਪਾਲ ਜੀ, ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ, ਗੁਰੂ ਤੇਗ਼ ਬਹਾਦਰ ਜੀ, ਭਾਈ ਦਇਆਲਾ ਜੀ ਆਦਿਕ ਇਹ ਗੁਰੂ ਦੇ ਸਿੱਖੋ ! ਪਟਨਾ ਸਾਹਿਬ ਜਿਸ ਦੇ ਤੁਸੀਂ ਦਰਸ਼ਨ ਕਰਦੇ ਹੋ ਅਤੇ ਜਿਸ ਨੂੰ ਗਊ ਘਾਟ ਵੀ ਕਿਹਾ ਜਾਂਦਾ ਹੈ, ਭਾਈ ਜੈਤ ਮੱਲ ਸ਼ੇਖ਼ ਦੇ ਘਰ ਗਏ। ਉਹ ਸੱਜਣ ਬੜੀ ਭਾਵਨਾ ਵਾਲਾ ਸੀ। ਮੇਰੇ ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਸੰਗਤਾਂ ਉਮੜ ਕੇ ਆਈਆਂ। ਸਾਰਾ ਪਟਨਾ ਸਾਹਿਬ ਅੱਜ ਗੁਰੂ ਦੇ ਦਰਸ਼ਨ ਕਰਨ ਲਈ ਉਮੜ ਆਇਆ। ਇਹ ਗੱਲ ਤਕਰੀਬਨ 1666 ਦੇ ਕਰੀਬ ਦੀ ਹੈ।

ਹਰ ਗੁਰੂ ਸਾਹਿਬ ਨੇ ਵੱਖ-ਵੱਖ ਰੰਗ ਭਰੇ ਹਨ ਇਸ ਖਾਲਸੇ ਦੀ ਮੰਜ਼ਿਲ ਵਿਚ। ਕਿਸੇ ਨੇ ਸੇਵਾ ਦਾ ਰੰਗ ਭਰਿਆ, ਕਿਸੇ ਨੇ ਵੀਰਤਾ ਦਾ ਰੰਗ ਭਰਿਆ, ਕਿਸੇ ਨੇ ਤਿਆਗ ਦਾ ਰੰਗ ਭਰਿਆ, ਕਿਸੇ ਨੇ ਹੁਕਮ ਮੰਨਣ ਦੇ ਰੰਗ ਭਰੇ। ਸਾਹਿਬ ਨੇ ਉਥੇ ਸ਼ਬਦ ਵਰਤੇ, ਮੈਂ ਪੰਥ ਦਾ ਪ੍ਰਚਾਰ ਕਰਨ ਆਇਆ ਹਾਂ। ਮਹਾਰਾਜ ! ਕਿਹੜਾ ਪ੍ਰਚਾਰ ਕਰਨ ਆਏ ਹੋ ? ਪੰਥ ਤਾਂ ਪਹਿਲਾਂ ਵੀ ਬੜੇ ਸਨ ? ਭਾਈ ਗੁਰਦਾਸ ਕਹਿਣ ਲੱਗੇ ਕਿ ਉਸ ਪੰਥ ਦਾ ਪ੍ਰਚਾਰ ਕਰਨ ਆਏ ਹਾਂ ਜਿਸ ਸਬੰਧੀ ਗੁਰੂ ਅਰਜਨ ਸਾਹਿਬ ਨੇ ਕਿਹਾ ਹੈ-

*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥*

(ਅੰਗ ੭੬੩)

ਧੰਨ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਪਟਨਾ ਸਾਹਿਬ ਦੀ ਧਰਤੀ 'ਤੇ ਪਹੁੰਚ ਗਏ। ਉਸ ਵੇਲੇ ਭਾਈ ਜੈਤ ਮੱਲ ਦੇ ਘਰ ਵਿਚ ਟਿੱਕੇ। ਪਰਤ ਕੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਆਉਂਦਾ ਹੈ ਕਿ ਇਕ ਹਵੇਲੀ ਦਿੱਤੀ ਗਈ। ਹਜ਼ੂਰ ਉਥੇ ਵੀ ਟਿੱਕੇ। ਮੇਰੇ ਹਜ਼ੂਰ ਸੱਚੇ ਪਾਤਿਸ਼ਾਹ ਨੇ ਉਸ ਘਰ ਵਿਚ ਵਸੇਬਾ ਕੀਤਾ ਜਿਸ ਨੂੰ ਅੱਜ ਅਸੀਂ ਆਪਣਾ ਦੂਜਾ ਤਖ਼ਤ ਕਹਿੰਦੇ ਹਾਂ। ਸਾਰਾ ਪਰਿਵਾਰ ਇਥੇ ਟਿੱਕਿਆ। ਗੁਰੂ ਤੇਗ਼ ਬਹਾਦਰ ਜੀ ਆਪ ਆਸਾਮ ਦੀ ਧਰਤੀ ਨੂੰ ਚੱਲੇ ਗਏ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਾਦੀ ਨੂੰ ਹੋਇਆਂ 32-33 ਸਾਲ ਤੋਂ ਵੱਧ ਸਮਾਂ ਹੋ ਗਿਆ ਹੈ। ਅਸੀਂ ਗ੍ਰਹਿਸਤੀ ਬੈਠੇ ਹਾਂ। ਸ਼ਾਦੀ ਤੋਂ 2-4 ਸਾਲ ਬਾਅਦ ਘਰ ਪੁੱਤਰ ਨਾ ਹੋਵੇ ਤਾਂ ਸਾਡੇ ਅੰਦਰ ਖੋਹ ਪੈਂਦੀ ਹੈ। ਜਿਸ ਗ੍ਰਹਿਸਤੀ ਦੇ ਘਰ ਅੰਦਰ 33 ਸਾਲ ਬਾਅਦ ਅੱਜ ਰੱਬ ਨੇ ਕੋਈ ਦਾਤ ਦੇਣੀ ਹੈ ਤਾਂ ਦੁਨੀਆਂ ਦਾ ਦੁੱਖ ਨਿਵਾਰਨ ਵਾਲਾ ਪਾਤਿਸ਼ਾਹ ਆਪਣੇ ਪਰਿਵਾਰ ਕੋਲ ਨਹੀਂ ਟਿੱਕਿਆ। ਸਿੱਖਾ ! ਚੇਤੇ ਰੱਖੀਂ, ਇਸ ਦਾ ਅਹਿਸਾਨ ਹਿੰਦੁਸਤਾਨ ਕਦੀ ਨਹੀਂ ਲਾਹ ਸਕਦਾ ਜੋ ਗੁਰੂ ਤੇਗ਼ ਬਹਾਦਰ ਜੀ ਨੇ ਮੇਹਰ ਕੀਤੀ।

ਔਰੰਗਜ਼ੇਬ ਨੇ ਜ਼ੁਲਮ ਦੀ ਹਨੇਰੀ ਝੁਲਾਈ ਹੈ। ਹਜ਼ੂਰ ਪਟਨਾ ਛੱਡ ਕੇ ਚਲੇ ਗਏ। ਪਟਨਾ ਸਾਹਿਬ ਦੀ ਸੰਗਤ 'ਤੇ ਕਿੰਨਾ ਭਰੋਸਾ ਹੋਵੇਗਾ ਜਿਸ ਕਰਕੇ ਉਹ ਆਪਣੇ ਪਰਿਵਾਰ ਨੂੰ ਉਥੇ ਛੱਡ ਕੇ ਚਲੇ ਗਏ। ਜਦੋਂ ਮਾਤਾ ਨੇ ਉਸ ਹਵੇਲੀ ਵਿਚ ਨਿਵਾਸ ਕੀਤਾ ਤਾਂ ਫਿਰ ਕਲਗੀਧਰ ਪਿਤਾ ਨੇ ਸ਼ਬਦ ਵਰਤਿਆ ਕਿ ਮੇਰੇ ਮਾਤਾ ਪਿਤਾ-

*ਮੁਰ ਪਿਤ ਪੂਰਬ ਕੀਯਸਿ ਪਯਾਨਾ॥*
*ਭਾਂਤਿ ਭਾਂਤਿ ਕੇ ਤੀਰਥਿ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥*
*ਪੁੰਨ ਦਾਨ ਦਿਨ ਕਰਤ ਬਿਤਏ॥ ੧॥*
*ਤਹੀਂ ਪ੍ਰਕਾਸ ਹਮਾਰਾ ਭਯੋ॥*
*ਪਟਨਾ ਸ਼ਹਿਰ ਬਿਖੈ ਭਵ ਲਯੋ॥*

ਧੰਨ ਗੁਰੂ ਕਲਗੀਧਰ ਜੀ ਦੀ ਆਮਦ 22 ਦਸੰਬਰ ਸੰਨ 1666 ਨੂੰ ਹੋਈ। ਗੁਰੂ ਤੇਗ਼ ਬਹਾਦਰ ਜੀ ਉਸ ਵੇਲੇ ਢਾਕੇ ਦੀ ਧਰਤੀ 'ਤੇ ਸਨ। ਪਿਛਾਂਹ ਨੂੰ ਨਹੀਂ ਮੁੜੇ। ਸੀਨੇ ਵਿਚ ਮਨੁੱਖਤਾ ਦਾ ਦਰਦ ਸਾਂਭ ਕੇ ਤੁਰਿਆ ਹੈ ਗੁਰੂ। ਸਾਰੀ ਰਾਤ ਉਸ ਦਿਨ ਵਿਸ਼ਰਾਮ ਨਹੀਂ ਕੀਤਾ। ਭਾਈ ਸਾਹਿਬ ਭਾਈ ਵੀਰ ਸਿੰਘ ਕਹਿੰਦੇ ਹਨ ਕਿ ਢਾਕੇ ਦੀ ਧਰਤੀ 'ਤੇ ਚੌਂਕੜਾ ਮਾਰ ਕੇ ਗੁਰੂ ਤੇਗ਼ ਬਹਾਦਰ ਸੱਚੀ ਸਰਕਾਰ ਬੈਠੇ ਰਹੇ। ਅੰਮ੍ਰਿਤ ਵੇਲੇ ਸਾਹਿਬਜ਼ਾਦੇ ਦੀ ਆਮਦ ਹੋਈ ਤਾਂ ਮੁਸਕੁਰਾਏ। ਨਾਲ ਦੇ ਸਿੱਖਾਂ ਨੇ ਪੁੱਛਿਆ, ਖ਼ਾਸ ਕਰਕੇ ਉਥੋਂ ਦਾ ਮਸੰਦ ਬਲਾਕੀ ਦਾਸ ਸੀ, ਪੁੱਛਦੇ ਹਨ ਕਿ ਸਤਿਗੁਰੂ ! ਸਾਰੀ ਰਾਤ ਵਿਸ਼ਰਾਮ ਨਹੀਂ ਕੀਤਾ। ਸਵੇਰੇ ਕਿਉਂ ਅੱਜ ਹੱਸੇ ? ਕਹਿਣ ਲੱਗੇ ਗੁਰੂ ਨਾਨਕ ਸਾਹਿਬ ਨੇ ਜਿਹੜੇ ਦਸਵੇਂ ਜਾਮੇ ਵਿਚ ਵਿਚਰਨਾ ਹੈ, ਉਹ ਦੁਸ਼ਮਣਾਂ ਦੀਆਂ ਜੜ੍ਹਾਂ ਹਿਲਾਉਣ ਵਾਲਾ ਪਟਨੇ ਦੀ ਧਰਤੀ 'ਤੇ ਆ ਗਿਆ ਹੈ।

ਗੁਰੂ ਬੜਾ ਸਮਰੱਥ ਹੈ। ਜੇ ਪੰਜਾਬ ਦੀ ਧਰਤੀ 'ਤੇ ਭੀਖਣ ਸ਼ਾਹ ਬੈਠਾ ਹੈ ਤੇ ਇਸ ਨੂੰ ਪਤਾ ਲੱਗਾ ਤਾਂ ਪੱਛਮ ਨੂੰ ਛੱਡ ਕੇ ਪੂਰਬ ਨੂੰ ਸਿਜਦੇ ਪਿਆ ਕਰਦਾ ਹੈ। ਗੁਰੂ ਤੇਗ਼ ਬਹਾਦਰ ਤਾਂ ਦੀਨ ਦੁਨੀ ਦਾ ਸਾਈਂ ਹੈ। ਹਜ਼ੂਰ ਨੂੰ ਖ਼ਬਰ ਪਹੁੰਚਦੀ ਹੈ ਤੇ ਨਾਮ ਰੱਖਿਆ ਜਾਂਦਾ ਹੈ ਗੋਬਿੰਦ। ਗੁਰੂ ਤੇਗ਼ ਬਹਾਦਰ ਜੀ ਫਿਰ ਮੇਹਰ ਕਰਦੇ ਹਨ ਤੇ ਇਕ ਹੁਕਮਨਾਮਾ ਪਟਨੇ ਦੀ ਸੰਗਤ ਨੂੰ ਪਿੱਛੇ ਲਿਖਦੇ ਹਨ। ਜਦੋਂ ਹੁਕਮਨਾਮਾ ਲਿਖਦੇ ਹਨ ਤੇ ਸ਼ਬਦ ਲਿਖਦੇ ਹਨ-

*ਗੋਬਿੰਦ ਜੀ ਦੀ ਬਧਾਈ ਹੋਵੇ।*
*ਸੰਗਤ ਨੇ ਜੋ ਰੁਪਈਆ ਧੇਲਾ ਕੌਡੀ ਜੋ ਵੀ ਖ਼ਰਚ ਕੀਤਾ ਹੈ,*
*ਗੁਰੂ ਦੀ ਦਰਗਾਹ ਵਿਚ ਪਏਗਾ।*
*ਸਰਬੱਤ ਪਟਨੇ ਕੀ ਸੰਗਤ ਕੋ ਗੁਰੂ ਰੱਖੇਗਾ।*

ਹਜ਼ੂਰ ਅੱਗੇ ਚੱਲੇ ਗਏ ਹਨ। ਮੇਰੇ ਕਲਗੀਧਰ ਸੱਚੇ ਪਿਤਾ ਇਹਨਾਂ ਦੀ ਪਾਲਣਾ ਸ਼ੁਰੂ ਹੋਈ ਹੈ। ਪਟਨੇ ਦੀ ਸੰਗਤ ਨੇ ਬੜੇ ਚਾਅ ਨਾਲ ਪਾਲਿਆ। ਮਾਮਾ ਕਿਰਪਾਲ ਚੰਦ ਜੀ ਗੋਬਿੰਦ ਰਾਏ ਜੀ ਦੀ ਪ੍ਰਵਰਿਸ਼ ਵਿਚ ਹਨ। ਭਾਈ ਦਇਆਲਾ ਦਾਸ ਜੀ ਨੂੰ ਫਿਰ ਹੁਕਮਨਾਮਾ ਆਉਂਦਾ ਹੈ। ਗੁਰੂ ਤੇਗ਼ ਬਹਾਦਰ ਜੀ ਲਿਖਦੇ ਹਨ-

*ਸਰਬੱਤ ਪਟਨੇ ਕੀ ਸੰਗਤ ਕੋ,*

ਸ਼ਬਦ ਮੈਂ ਸਿਰਫ਼ ਵਿਚੋਂ ਵਿਚੋਂ ਕਹਿ ਰਿਹਾ ਹਾਂ, ਵੈਸੇ ਹੈ ਕਾਫ਼ੀ ਵੱਡੇ। ਕਹਿਣ ਲੱਗੇ-

*ਭਾਈ ਦਇਆਲ ਦਾਸ ਇਹ ਜੋ ਕਹੇਗਾ ਸੋ ਗੁਰੂ ਕਾ ਕਿਹਾ ਹੋਇਆ ਮੰਨਣਾ।*

ਮੇਰੇ ਗੋਬਿੰਦ ਰਾਏ ਉਹਨਾਂ ਗਲੀਆਂ ਵਿਚ ਸਰੀਰਕ ਤੌਰ 'ਤੇ ਵੱਡੇ ਹੋਣ ਲੱਗੇ ਹਨ। ਉਹਨਾਂ ਪਟਨੇ ਦੀਆਂ ਗਲੀਆਂ ਨੂੰ ਸੁਭਾਗ ਪ੍ਰਾਪਤ ਹੈ। ਮੇਰੇ ਦਾਤਾ ਦੇ ਨਿੱਕੇ-ਨਿੱਕੇ ਚਰਨ ਉਸ ਦੇ ਵਿਚ ਦੌੜਦੇ ਰਹੇ ਹਨ। ਥੋੜ੍ਹੇ ਜਿਹੇ ਵੱਡੇ ਹੋਏ ਹਨ। ਅੱਜ ਮੇਰੇ ਬਾਲਾ ਪ੍ਰੀਤਮ ਦੇ ਹੱਥ ਵਿਚ ਗੁਲੇਲ ਆ ਗਈ ਹੈ। ਪਤਾ ਹੈ ਜ਼ਾਲਮ ਨਾਲ ਟੱਕਰ ਲੈਣੀ ਹੈ। ਲੈ ਕੇ ਉਥੇ ਭਾਂਡੇ ਭੰਨਣੇ ਸ਼ੁਰੂ ਕੀਤੇ ਹਨ। ਰੌਲਾ ਪੈ ਗਿਆ। ਮਾਤਾ ਨੇ ਅਨੇਕਾਂ ਤਰ੍ਹਾਂ ਦੀਆਂ ਗਾਗਰਾਂ ਦਿੱਤੀਆਂ। ਮੇਰੇ ਬਾਲਾ ਪ੍ਰੀਤਮ ਨੇ ਤੀਰ ਫੜੇ। ਅਖ਼ੀਰ ਵਿਚ ਜਿਹੜੀ ਖੂਹੀ ਅੱਜ ਵੀ ਤੁਸੀਂ ਤਖ਼ਤ ਪਟਨਾ ਸਾਹਿਬ ਵਿਚ ਦਰਸ਼ਨ ਕਰਦੇ ਹੋ, ਇਸ ਖੂਹੀ ਵਿਚੋਂ ਲੋਕ ਪਾਣੀ ਭਰਨ ਆਉਂਦੇ ਸਨ। ਉਸ ਸਮੇਂ ਜਦੋਂ ਕਈਆਂ ਨੇ ਰੋਸ ਪ੍ਰਗਟ ਕੀਤਾ ਤਾਂ ਉਸ ਖੂਹੀ ਦਾ ਪਾਣੀ ਖਾਰਾ ਹੋ ਗਿਆ। ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਆਸਾਮ ਦੀ ਧਰਤੀ 'ਤੇ ਗਏ। ਪਿੱਛੇ ਕਲਗੀ ਵਾਲੇ ਨੇ ਰੂਹਾਨੀਅਤ ਦੇ ਬੜੇ ਚੋਜ ਕੀਤੇ ਹਨ। ਅੱਜ ਗੰਗਾ ਦੇ ਕਿਨਾਰੇ ਆਏ ਹਨ। ਮੇਰੇ ਗੁਰੂ ਗੋਬਿੰਦ ਰਾਏ ਨੇ ਆਪਣੇ ਹੱਥ ਵਿਚ ਪਾਏ ਹੋਏ ਕੰਗਨ, ਇਕ ਕੰਗਨ ਲਾਹ ਕੇ ਗੰਗਾ ਦੇ ਪਾਣੀ ਵਿਚ ਸੁੱਟਿਆ ਤੇ ਘਰ ਆ ਗਏ। ਮਾਤਾ ਨਾਨਕੀ ਤੇ ਮਾਤਾ ਗੁਜਰੀ ਚੁੱਕ ਕੇ ਲੈ ਗਏ। ਲਾਲ ਜੀ ! ਸਿੱਖ ਨੇ ਭਾਵਨਾ ਨਾਲ ਕੰਗਨ ਦਿੱਤੇ ਸਨ ਤੇ ਤੁਸੀਂ ਸੁੱਟ ਦਿੱਤੇ ਹਨ ਪਾਣੀ ਵਿਚ। ਕਿੱਥੇ ਸੁੱਟੇ

ਹਨ ? ਦੂਜੇ ਦਿਨ ਸਵੇਰੇ ਪੁੱਛਿਆ ਤਾਂ ਦੂਜਾ ਵੀ ਲਾਹ ਕੇ ਭੁਆਂ ਕੇ ਮਾਰਿਆ ਕਿ ਮਾਂ, ਇਥੇ ਸੁੱਟੇ ਹਨ। ਕਹਿਣ ਲੱਗੇ ਲਾਲ ਜੀ ! ਪਹਿਲਾ ਸੁੱਟਿਆ ਤੇ ਅੱਜ ਫਿਰ ਦੂਜਾ ਨਾਲ ਸੁੱਟ ਦਿੱਤਾ। ਇਹ ਕਿਉਂ ? ਦਾਦੀ ਮਾਂ ਨੂੰ ਕਹਿਣ ਲੱਗੇ ਮਾਂ ! ਤੂੰਹੀ ਤਾਂ ਰਾਤ ਨੂੰ ਸ਼ਬਦ ਚੇਤੇ ਕਰਾਇਆ ਸੀ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਸੋਚਦਾ ਸੀ ਕਿ ਮਾਂ ਜੋ ਪੜ੍ਹਾਉਂਦੀ ਹੈ, ਕੀ ਉਹ ਮੇਰੀ ਜ਼ਿੰਦਗੀ 'ਤੇ ਵੀ ਢੱਲਦਾ ਹੈ ਜਾਂ ਨਹੀਂ। ਇਸ ਕੰਚਨ ਨੂੰ ਮੈਂ ਮਿੱਟੀ ਸਮਝ ਕੇ ਗੰਗਾ ਵਿਚ ਸੁੱਟ ਦਿੱਤਾ। ਵਾਕਿਆ ਹੀ ਸੋਨੇ ਪਾਉਣ ਵਾਲੇ ਲੁੱਟੇ ਜਾਂਦੇ ਹਨ, ਸਰਬ ਲੋਹ ਪਾਉਣ ਵਾਲੇ ਜ਼ਾਲਮਾਂ ਦਾ ਮੂੰਹ ਭੁਆਂ ਦਿੰਦੇ ਹਨ।

ਇਸ ਤੋਂ ਬਾਅਦ ਇਸੇ ਘਾਟ 'ਤੇ ਰੋਜ਼ ਇਕ ਸੱਜਣ ਬੈਠਦਾ ਹੈ ਪੰਡਿਤ ਸ਼ਿਵ ਦੱਤ। ਰਾਮ ਜੀ ਦਾ ਉਪਾਸ਼ਕ ਹੈ। ਬਾਲਾ ਪ੍ਰੀਤਮ ਜੀ ਆਉਂਦੇ ਹਨ ਤਾਂ ਗੰਗਾ ਦੇ ਪਾਣੀ 'ਤੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਆਉਣਾ। ਕਈ ਤਰ੍ਹਾਂ ਦੇ ਚੋਜ ਕਰਨੇ। ਅੱਜ ਅਚਨਚੇਤ ਪੰਡਿਤ ਜੀ ਚੌਂਕੜਾ ਮਾਰ ਕੇ ਨੇਤਰ ਬੰਦ ਕਰਕੇ ਬੈਠੇ ਹਨ। ਮੇਰੀ ਸੱਚੀ ਸਰਕਾਰ ਗਈ ਤੇ ਅਸਲ ਵਿਚ ਇਤਿਹਾਸ ਕਹਿੰਦਾ ਹੈ ਕਿ ਬਾਲਾ ਪ੍ਰੀਤਮ ਨਾਮ ਵੀ ਪੰਡਿਤ ਸ਼ਿਵ ਦੱਤ ਨੇ ਦਿੱਤਾ। ਹਜ਼ੂਰ ਗਏ। ਇਕੋ ਦੱਮ ਜਿਵੇਂ ਮੋਢਿਆਂ ਵਾਲੇ ਪਾਸੇ ਬੱਚੇ ਪੈਂਦੇ ਹਨ, ਦੌੜ ਕੇ ਘੁੱਟ ਕੇ ਗਲੇ ਤੋਂ ਫੜ ਕੇ ਕੰਨ ਕੋਲ ਆਪਣਾ ਮੁਖ ਲਾ ਕੇ ਕਹਿੰਦੇ ਹਨ ਪੰਡਿਤ ਜੀ ਝਾਤ। ਪੰਡਿਤ ਨੇ ਇਕੋ ਦੱਮ ਨੇਤਰ ਖੋਲ੍ਹੇ। ਦੇਖਿਆ ਕਿ ਜਿਹੜੇ ਰੱਬ ਨੂੰ ਪੂਜਦਾ ਪਿਆ ਹੈ, ਇਸ ਧਰਤੀ 'ਤੇ ਤਾਂ ਉਹ ਆ ਗਿਆ ਹੈ ਜਿਸ ਦੇ ਚਰਨਾਂ ਵਿਚ ਦੇਵੀ ਦੇਵਤੇ ਪੁਜਾਰੀ ਹਨ। ਮੇਰੇ ਗੁਰੂ ਕਲਗੀਧਰ ਜੀ ਨੇ ਗਲਵਕੜੀ ਪਾਈ ਉਸ ਸ਼ਿਵ ਦੱਤ ਨੂੰ ਤੇ ਕਹਿਣ ਲੱਗੇ, ਰੌਲਾ ਨਹੀਂ ਪਾਉਣਾ, ਇਸ ਥਾਂ 'ਤੇ ਰੋਜ਼ ਆ ਕੇ ਬੈਠਦਾ ਰਹੀਂ, ਅਸੀਂ ਰੋਜ਼ ਮਿਲਦੇ ਰਹਾਂਗੇ। ਹਜ਼ੂਰ ਰੋਜ਼ ਜਾਂਦੇ ਰਹੇ ਤੇ ਗਲਵਕੜੀ ਪਾ ਕੇ ਇਕੋ ਗੱਲ ਕਹਿਣੀ, ਪੰਡਿਤ ਜੀ ਝਾਤ। ਸ਼ਿਵ ਦੱਤ ਅਮਿਉ ਰੱਸ ਨਾਲ ਭਿੱਜ ਗਿਆ।

ਅੱਜ ਬੈਠਾ ਹੈ ਚੌਂਕੜਾ ਮਾਰ ਕੇ ਤਾਂ ਹਜ਼ੂਰ ਦੀ ਕ੍ਰਿਪਾ ਹੋਈ ਤੇ ਰਾਜਾ ਤੇ ਰਾਣੀ ਫ਼ਤਹਿ ਚੰਦ ਮੈਣੀ ਦੋਨੋਂ ਆਏ ਹਨ। ਸ਼ਿਵ ਦੱਤ ਮਹਾਨ ਤੇ ਪੰਡਿਤ ਬਜ਼ੁਰਗ ਸਨ। ਮੱਥਾ ਟੇਕ ਕੇ ਕਹਿੰਦੇ ਹਨ, ਪੰਡਿਤ ਜੀ ! ਕਈ ਦਿਨਾਂ ਤੋਂ ਤੁਹਾਡੇ ਜੀਵਨ ਵਿਚ ਬੜਾ ਵੱਡਾ ਪਲਟਾ ਆ ਗਿਆ ਹੈ। ਤੁਹਾਡੀ ਰਸਨਾ 'ਤੇ ਪ੍ਰਭੂ ਦਾ ਨਿਵਾਸ ਹੋ ਗਿਆ ਹੈ। ਤੁਹਾਡੇ ਕੋਲੋਂ ਇਕ ਮੰਗ ਮੰਗਣ ਆਇਆ ਹਾਂ। ਦੱਸੋ ? ਕਹਿਣ ਲੱਗੇ ਘਰ ਦਾਤ ਨਹੀਂ। ਪੁੱਤਰ-ਧੀ ਸੰਤਾਨ ਤੋਂ ਸੱਖਣੇ ਹਾਂ। ਤੁਹਾਡੀ ਰਸਨਾ 'ਤੇ ਪ੍ਰਮਾਤਮਾ ਬੈਠਾ ਹੈ ਤੇ ਸਾਨੂੰ ਸੰਤਾਨ ਮਿਲ ਜਾਏ। ਪੰਡਿਤ ਸ਼ਿਵ ਦੱਤ

ਕਹਿੰਦੇ ਹਨ ਕਿ ਸਤਿਗੁਰੂ ਤਾਂ ਇਹਨਾਂ ਗਲੀਆਂ ਵਿਚ ਤੁਰਿਆ ਫਿਰਦਾ ਹੈ। ਉਹਨਾਂ ਸਮਝਿਆ ਨਹੀਂ ਤਾਂ ਕਹਿਣ ਲੱਗਾ ਮੈਂ ਨਿਰਜਿੰਦ ਠਾਕੁਰ ਨਹੀਂ ਪੂਜਦਾ, ਮੈਂ ਪੱਥਰਾਂ ਨੂੰ ਨਹੀਂ ਪੂਜਦਾ, ਮੈਂ ਦੇਵੀ ਦੇਵਤਿਆਂ ਨੂੰ ਨਹੀਂ ਪੂਜਦਾ। ਹੁਣ ਠਾਕੁਰ ਮੇਰਾ ਉਹ ਭਾਗ ਆ ਗਿਆ ਹੈ ਜਿਹੜਾ ਸਦਿ ਬੁਲੰਦਾ ਹੈ। ਤੁਹਾਨੂੰ ਪਤਾ ਨਹੀਂ ਲੱਗਾ ਮੈਂ ਤਾਂ ਉਸ ਠਾਕੁਰ ਦਾ ਦਾਸ ਹਾਂ। ਕਹਿਣ ਲੱਗੇ, ਉਹ ਠਾਕੁਰ ਕਿਹੜਾ ਹੈ ? ਕਹਿਣ ਲੱਗੇ, ਘਰ ਜਾ ਕੇ ਪ੍ਰੇਮ ਨਾਲ ਚੇਤੇ ਕਰਿਉ ਤੇ ਮੇਰਾ ਠਾਕੁਰ ਤੁਹਾਡੇ ਘਰ ਵੀ ਜ਼ਰੂਰ ਆਏਗਾ।

ਫਤਹਿ ਚੰਦ ਮੈਣੀ ਤੇ ਰਾਣੀ ਦੋਨੋਂ ਵਾਪਿਸ ਘਰ ਆ ਗਏ। ਮੇਰੇ ਬਾਲਾ ਪ੍ਰੀਤਮ ਉਥੇ ਚੋਜ ਕਰਦੇ ਹਨ। ਰਾਣੀ ਦੇ ਅੰਦਰ ਇਕ ਲਿਵ ਸ਼ੁਰੂ ਹੋਈ ਹੈ। ਰੋਜ਼ ਯਾਦ ਕਰਦੀ ਹੈ ਕਿ ਪੰਡਿਤ ਨੇ ਕਿਹਾ ਹੈ ਕਿ ਮੇਰਾ ਬਾਲਾ ਪ੍ਰੀਤਮ ਠਾਕੁਰ ਹੈ, ਜ਼ਰੂਰ ਆਵੇਗਾ। ਪੰਜ ਸਾਲ ਦੀ ਉਮਰ ਵਿਚ ਚੋਜ ਪਏ ਕਰਦੇ ਹਨ। ਹਜ਼ੂਰ ਪਟਨੇ ਦੀਆਂ ਗਲੀਆਂ ਵਿਚ ਖੇਡਦੇ ਹਨ। ਰਾਣੀ ਦੇ ਅੰਦਰ ਲਿਵ ਲੱਗ ਗਈ। ਦੋਨੋਂ ਜੀਅ ਸਵੇਰੇ-ਸ਼ਾਮ ਗੁਰੂ ਦੀ ਯਾਦ ਵਿਚ ਜੁੜਨ ਲੱਗੇ। ਬਾਲਾ ਪ੍ਰੀਤਮ ਦੀ ਤਾਂਘ ਅੰਦਰ ਪੈਦਾ ਹੋਈ। ਭਾਈ ਵੀਰ ਸਿੰਘ ਲਿਖਦੇ ਹਨ ਕਿ ਇਕ ਦਿਨ ਰਾਜਾ ਰਾਣੀ ਨੂੰ ਕਹਿੰਦਾ ਹੈ ਕਿ ਅਸੀਂ ਪੁੱਤਰ ਦੀ ਵਾਸ਼ਨਾ ਕਰਕੇ ਗੁਰੂ ਨੂੰ ਚੇਤੇ ਨਾ ਕਰੀਏ। ਬਸ ਉਸ ਦਿਨ ਹੀ ਕਹਿ ਦਿੱਤਾ ਕਿ ਬਾਲਾ ਪ੍ਰੀਤਮ, ਪੁੱਤਰ ਨਹੀਂ ਚਾਹੀਦਾ, ਤੂੰ ਚਾਹੀਦਾ ਹੈਂ। ਕ੍ਰਿਪਾ ਕਰ ਜ਼ਿੰਦਗੀ ਸਫ਼ਲ ਕਰਨ ਦੀ ਦਾਤ ਬਖ਼ਸ਼।

ਅੱਜ ਸਵੇਰ ਤੋਂ ਰਾਣੀ ਕਿਸੇ ਬੈਰਾਗ ਵਿਚ ਆਈ ਹੈ। ਪੰਡਿਤ ਸ਼ਿਵ ਦੱਤ ਗਲੀ ਵਿਚੋਂ ਲੰਘੇ। ਇਕੋ ਦੱਮ ਬੂਹੇ ਵਿਚੋਂ ਝਾਤੀ ਮਾਰੀ ਤੇ ਰਾਜਾ-ਰਾਣੀ ਦੋਨੋਂ ਉੱਠ ਕੇ ਆਏ। ਬੈਠ ਗਏ ਪੰਡਿਤ ਜੀ ਥੱਕੇ ਸਨ। ਕਹਿਣ ਲੱਗੇ, ਹੁਣ ਬੜੀਆਂ ਤਹਿਮਤਾਂ ਹਨ ਬਸ ਬਾਲਾ ਪ੍ਰੀਤਮ ਚਾਹੀਦਾ ਹੈ। ਹੱਸ ਕੇ ਕਹਿੰਦੇ ਹਨ, ਜੇ ਭਾਵਨਾ ਬਣੀ ਹੈ, ਜੇ ਮੇਰੇ ਵਰਗੇ ਬੁੱਢੇ ਲੱਕੜ ਵਰਗੇ ਸਰੀਰ ਨੂੰ ਗਲਵਕੜੀ ਪਾ ਕੇ ਪੰਡਿਤ ਜੀ ਝਾਤ ਕਹਿੰਦਾ ਹੈ ਤਾਂ ਤੁਹਾਡੀ ਤਾਂ ਭਾਵਨਾ ਨੂੰ ਗੋਦ ਵਿਚ ਬੈਠ ਕੇ ਭਾਗ ਲਾ ਸਕਦਾ ਹੈ। ਇੰਨੀ ਗੱਲ ਕਹਿ ਕੇ ਪੰਡਿਤ ਜੀ ਚਲੇ ਗਏ। ਅੱਜ ਰਾਣੀ ਨੂੰ ਅੰਮ੍ਰਿਤ ਵੇਲੇ ਤੋਂ ਸਾਰੀ ਰਾਤ ਨੀਂਦ ਨਹੀਂ ਪਈ। ਕਿਸੇ ਅਗੰਮੀ ਰੰਗ ਵਿਚ ਰੰਗੀ ਹੋਈ ਹੈ। ਚੌਂਕੜਾ ਮਾਰ ਕੇ ਦੋਨੋਂ ਜੀਅ ਬੈਠੇ ਹਨ ਕਿ ਅਚਨਚੇਤ ਖਿੱਦੂ ਕੌਡੀ ਖੇਡਣ ਦੀ ਆਵਾਜ਼ ਆਈ। ਖੜਕਦੀ ਹੋਈ ਲੱਕੜ ਜ਼ਮੀਨ 'ਤੇ ਸੁਣਾਈ ਦਿੱਤੀ। ਛੋਟੇ ਬੱਚੇ ਗਲੀ ਵਿਚ ਖੇਡਦੇ ਪਏ ਹਨ। ਰਾਣੀ ਧਿਆਨ ਵਿਚ ਮਗਨ ਹੈ। ਉਹ ਖਿੱਦੂ ਅਚਨਚੇਤ ਘਰ ਡਿੱਗਾ ਹੈ। ਰਾਣੀ ਨੂੰ ਬੈਠਿਆਂ ਦੇਖ ਕੇ ਬਾਲੇ ਪ੍ਰੀਤਮ ਨੇ ਮੁੰਝੀ ਭੁਆਂ ਕੇ ਪਰ੍ਹਾਂ ਮਾਰੀ ਤੇ ਗੋਦ ਵਿਚ ਜਾ ਕੇ ਘੁੱਟ ਕੇ ਗਲਵਕੜੀ ਪਾ ਕੇ ਕੰਨ ਕੋਲ ਕਹਿੰਦੇ ਹਨ ਮਾਂ। ਜਦੋਂ ਸ਼ਬਦ ਕਿਹਾ ਮਾਂ ਤਾਂ ਰੋਮ ਰੋਮ ਖਿੜ ਗਿਆ। ਉਹ ਔਰਤ ਜਿਹੜੀ ਬੱਚੇ ਦੀ ਆਵਾਜ਼ ਲਈ ਤੜਪਦੀ ਹੋਵੇ, ਉਸ ਦੇ ਕੰਨਾਂ ਵਿਚ ਮਾਂ ਸ਼ਬਦ ਪੈ ਜਾਵੇ ਤਾਂ ਉਹ ਕਿੰਨੀ-ਕੁ ਅਨੰਦ ਵਿਚ ਹੋਵੇਗੀ। ਜਦੋਂ ਅੱਖਾਂ ਖੋਲ੍ਹ ਕੇ ਦੇਖਿਆ ਤਾਂ ਬਾਲਾ ਪ੍ਰੀਤਮ ਨੇ ਮਾਂ ਨੂੰ ਗਲਵਕੜੀ ਪਾਈ ਹੋਈ ਸੀ। ਰਾਣੀ ਚਰਨਾਂ ਨੂੰ ਹੱਥ ਲਾਉਣ ਲੱਗੀ ਤਾਂ ਬਾਲਾ ਪ੍ਰੀਤਮ ਕਹਿੰਦੇ ਹਨ, ਮਾਂ ! ਸੀਸ 'ਤੇ ਪਿਆਰ ਦੇ, ਪੈਰਾਂ ਨੂੰ ਹੱਥ ਨਹੀਂ।

ਰਾਜਾ ਫਤਹਿ ਚੰਦ ਦੌੜ ਕੇ ਆਇਆ। ਹਜ਼ੂਰ ਨੇ ਮੱਥਾ ਰੋਕ ਦਿੱਤਾ। ਕਹਿਣ ਲੱਗੇ ਤੁਹਾਨੂੰ ਪੁੱਤਰ ਚਾਹੀਦਾ ਹੈ। ਅੱਜ ਤੋਂ ਬਾਅਦ ਤੂੰ ਮੇਰੀ ਮਾਂ ਤੇ ਮੈਂ ਤੇਰਾ ਪੁੱਤਰ।

ਇਕੋ ਦੱਮ ਰਾਣੀ ਦੇ ਅੰਦਰ ਗੁਰੂ ਦੀ ਰਹਿਮਤ ਟਿੱਕ ਗਈ। ਕਹਿਣ ਲੱਗੇ ਭੁੱਖ ਲੱਗੀ ਹੈ। ਕੁਝ ਛੱਕਣ ਨੂੰ ਮਿਲੇਗਾ ? ਉਸੇ ਵੇਲੇ ਰਾਣੀ ਨੌਕਰ ਨੂੰ ਬਾਜ਼ਾਰ ਵੱਲ ਭੇਜਣ ਲੱਗੀ ਤਾਂ ਬਾਲਾ ਪ੍ਰੀਤਮ ਕਹਿੰਦੇ ਹਨ, ਮਾਂ ! ਦੇਖ ਮੈਂ ਫਿਰ ਨਹੀਂ ਆਉਣਾ, ਜੋ ਕੁਝ ਘਰ ਵਿਚ ਹੈ ਛਕਾ ਦੇ। ਪੂੜੀਆਂ ਚਨੇ ਤਿਆਰ ਕੀਤੇ। ਇਕੋ ਦੱਮ ਰਾਣੀ ਕੋਲ ਬੈਠ ਕੇ ਬਾਲਾ ਪ੍ਰੀਤਮ ਨੂੰ ਪੁੱਛਦੀ ਹੈ ਕਿ ਤੁਸੀਂ ਪੁੱਤਰ ਤੇ ਮੈਂ ਮਾਂ। ਪਰ ਮਨ ਵਿਚ ਆਉਂਦਾ ਹੈ ਪੁੱਤਰ ਇਕ ਤੇ ਮਾਵਾਂ ਦੋ, ਇਹ ਕਿਵੇਂ ਹੋਵੇਗਾ ? ਬਾਲਾ ਪ੍ਰੀਤਮ ਹੱਸ ਕੇ ਕਹਿੰਦੇ ਹਨ, ਮਾਂ ! ਜੇ ਅੱਖਾਂ ਦੋ ਹਨ ਤੇ ਜੋਤ ਇਕ ਹੋ ਸਕਦੀ ਹੈ ਤੇ ਦੋ ਮਾਵਾਂ ਤੇ ਪੁੱਤਰ ਵੀ ਇਕ ਹੋ ਸਕਦਾ ਹੈ। ਕਹਿਣ ਲੱਗੀ ਦੋਨਾਂ ਦੀ ਗੋਦ ਵਿਚ ਕਿਵੇਂ ਖੇਡੋਗੇ ? ਕਹਿਣ ਲੱਗੇ ਸਵੇਰੇ ਤੁਹਾਡੀ ਗੋਦ ਵਿਚ ਖੇਡਾਂਗਾ ਤੇ ਸ਼ਾਮ ਨੂੰ ਮਾਂ ਗੁਜਰੀ ਦੀ ਗੋਦ ਵਿਚ ਖੇਡਾਂਗਾ। ਲਾਲ ਜੀ ! ਇਹ ਕਿਵੇਂ ? ਹੱਸ ਕੇ ਕਹਿੰਦੇ ਹਨ, ਜਿਵੇਂ ਇਕ ਚੰਦਰਮਾ ਦੋ ਝੀਲਾਂ ਵਿਚ, ਗੰਗਾ ਵਿਚ ਵੀ ਖੇਡਦਾ ਹੈ, ਇਕ ਚੰਦਰਮਾ ਦੋ ਦਰਿਆਵਾਂ ਵਿਚ ਖੇਡਦਾ ਹੈ, ਇਸੇ ਤਰ੍ਹਾਂ ਮੈਂ ਦੋ ਗੋਦੀਆਂ ਵਿਚ ਖੇਡਾਂਗਾ। ਕਹਿੰਦੇ ਹਨ, ਉਸ ਦਿਨ ਸਾਰਾ ਦਿਨ ਰਾਣੀ ਪਾਸ ਬੈਠੇ। ਸ਼ਾਮ ਤੱਕ ਬੈਠੇ ਰਹੇ।

ਅੱਜ ਰਾਜਾ ਫਤਹਿ ਚੰਦ ਮੈਣੀ ਕ੍ਰਿਪਾ ਦਾ ਪਾਤਰ ਬਣ ਗਿਆ। ਹਜ਼ੂਰ ਨੇ ਰੋਜ਼ ਆਉਣਾ। ਉਥੇ ਆ ਕੇ ਪ੍ਰਸ਼ਾਦ ਪਾਣੀ ਛੱਕਣਾ। ਹਜ਼ੂਰ ਜਦੋਂ ਰਾਜਾ ਮੈਣੀ ਦੇ ਘਰ ਜਾਂਦੇ ਸਨ ਤਾਂ ਕਈ ਵਾਰੀ ਇਕ ਦੋ ਘੰਟੇ ਲੇਟ ਹੋ ਜਾਣਾ। ਇੱਧਰ ਜਿੱਥੇ ਤਖ਼ਤ ਹੈ, ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ, ਮਾਮਾ ਕ੍ਰਿਪਾਲ ਚੰਦ, ਸੰਗਤ ਰਹਰਾਸਿ ਦਾ ਪਾਠ ਨਹੀਂ ਸੀ ਕਰਦੀ, ਕਿਉਂਕਿ ਅਜੇ ਸਾਹਿਬਜ਼ਾਦਾ ਜੀ ਨਹੀਂ ਆਏ। ਬਾਲਾ ਪ੍ਰੀਤਮ ਨੇ ਜਾਣਾ ਤੇ ਸੋ ਦਰੁ ਦਾ ਪਾਠ ਸ਼ੁਰੂ ਹੋਣਾ। ਉਸ ਦਿਨ ਤੋਂ ਲੈ ਕੇ ਅੱਜ ਤੱਕ ਸਾਰੇ ਗੁਰੂ ਘਰਾਂ ਵਿਚ ਸੂਰਜ ਛਿੱਪਦਿਆਂ ਰਹਰਾਸਿ ਸ਼ੁਰੂ ਹੁੰਦੀ ਹੈ, ਪਰ ਤਖ਼ਤ ਸ੍ਰੀ ਪਟਨਾ ਸਾਹਿਬ 'ਤੇ ਇਕ ਘੜੀ ਰਾਤ ਗਈ ਰਹਰਾਸਿ ਸ਼ੁਰੂ ਹੁੰਦੀ ਹੈ। ਕਿਉਂਕਿ ਬਾਲਾ ਪ੍ਰੀਤਮ ਦੇ ਆਉਣ ਦਾ ਸਮਾਂ ਹੀ ਉਹ ਸੀ।

ਅੱਜ ਬਾਲਾ ਪ੍ਰੀਤਮ ਤਕਰੀਬਨ ਪੰਜ ਸਾਲ ਦੇ ਹੋ ਗਏ ਹਨ। ਨਵਾਬ ਕਰੀਮ ਬਖ਼ਸ਼ ਤੇ ਰਹੀਮ ਬਖ਼ਸ਼ ਰੋਜ਼ ਆਉਂਦੇ ਹਨ ਮੇਰੀ ਸੱਚੀ ਸਰਕਾਰ ਦੇ ਚਰਨ ਪਰਸਨ। ਪੰਜ ਸਿੱਖ ਕਦੀ ਨਾ ਭੁੱਲਿਉ ਪਟਨੇ ਦੇ। ਇਕ ਭਾਈ ਜੈਤ ਮੱਲ, ਦੂਜਾ ਫਤਹਿ ਚੰਦ ਮੈਣੀ, ਤੀਜਾ ਪੰਡਿਤ ਸ਼ਿਵ ਦੱਤ, ਚੌਥਾ ਨਵਾਬ ਕਰੀਮ ਬਖ਼ਸ਼ ਤੇ ਪੰਜਵਾਂ ਰਹੀਮ ਬਖ਼ਸ਼। ਪੰਜ ਸਾਲ ਦੀ ਉਮਰ ਹੋ ਗਈ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਅੰਦਰ ਸੱਚੇ ਪਿਤਾ ਜੀ ਦਾ ਸਰੀਰ ਪੰਜਾਂ ਤੱਤਾਂ ਦੀ ਗੱਲ ਕਰਾਂਗੇ ਤਾਂ ਕਦੀ ਨਾ ਮੋਹ ਨੇ ਉਬਾਲਾ ਖਾਧਾ ਕਿ ਅੱਜ ਮੇਰਾ ਲਾਲ ਪੰਜ ਸਾਲਾਂ ਦਾ ਹੋ ਗਿਆ ਹੈ, ਮੈਂ ਜਾ ਕੇ ਪੁੱਤਰ ਨੂੰ ਦੇਖ ਲਵਾਂ। ਕਿਉਂਕਿ ਇਸ ਦੇ ਘਰ ਉਹ ਪੁੱਤਰ ਆਇਆ ਹੈ ਜਿਸ ਨੇ ਆਪਣੇ ਮਰੇ ਹੋਏ ਪੁੱਤਰਾਂ ਦੀਆਂ ਲਾਸ਼ਾਂ ਨੂੰ ਦੇਖਕੇ ਵੀ ਹੰਝੂ ਨਹੀਂ ਕੇਰਨਾ। ਹਜ਼ੂਰ

ਰੋਜ਼ ਪੁੱਛਦੇ ਹਨ ਮਾਂ ! ਪਿਤਾ ਜੀ ਦੇ ਦਰਸ਼ਨ ਕਦੋਂ ਹੋਣਗੇ ?

ਸਤਿਗੁਰੂ ਆਸਾਮ ਦੀ ਧਰਤੀ ਤੋਂ ਵਾਪਿਸ ਮੁੜੇ ਹਨ। ਅੱਜ ਕਦੀ ਦੇਖਿਉ ਉਥੇ ਗੁਰਦੁਆਰਾ ਗੁਰੂ ਕਾ ਬਾਗ਼ ਹੈ। ਮੇਰੇ ਗੁਰੂ ਤੇਗ਼ ਬਹਾਦਰ ਜੀ ਉਸ ਬਾਗ਼ ਵਿਚ ਗਏ ਹਨ। ਉਹ ਬਾਗ਼ ਕਈ ਸਾਲਾਂ ਦਾ ਸੁੱਕ ਚੁੱਕਾ ਸੀ। ਗੁਰੂ ਤੇਗ਼ ਬਹਾਦਰ ਜੀ ਆ ਕੇ ਬੈਠੇ ਹਨ, ਇਹ ਬਾਗ਼ ਨਵਾਬ ਕਰੀਮ ਬਖ਼ਸ਼ ਤੇ ਰਹੀਮ ਬਖ਼ਸ਼ ਦਾ ਸੀ। ਘਰ ਸੁਨੇਹਾ ਪਹੁੰਚਿਆ। ਅੱਜ ਪਟਨੇ ਦੀ ਸੰਗਤ ਸਾਹਿਬਜ਼ਾਦੇ ਨੂੰ ਲੈ ਕੇ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨਾਂ ਲਈ ਜਾਂਦੀ ਪਈ ਹੈ। ਅੱਜ ਅਕਾਲ ਦਾ ਸੁੱਤ ਆਪਣੇ ਪਿਤਾ ਦੇ ਦੀਦਾਰ ਲਈ ਚੱਲਿਆ ਹੈ। ਕਹਿੰਦੇ ਹਨ, ਜਦੋਂ ਉਥੇ ਜਾ ਕੇ ਗੁਰੂ ਗੋਬਿੰਦ ਰਾਏ ਜੀ ਉਤਰੇ ਤਾਂ ਪੈਦਲ ਤੁਰ ਕੇ ਦੌੜ ਕੇ ਪਿਤਾ ਜੀ ਕੋਲ ਗਏ ਤੇ ਗੁਰੂ ਤੇਗ਼ ਬਹਾਦਰ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ। ਪੰਜ ਸਾਲ ਦੇ ਨੂੰ ਮਾਂ ਨੇ ਕਿਹਾ ਸੀ ਬੇਟਾ ! ਪਿਤਾ ਦੇ ਚਰਨਾਂ ਵਿਚ ਮੱਥਾ ਟੇਕੀਂ। ਪਹਿਲੇ ਦਿਨ ਸਾਹਿਬ ਨੇ ਸੀਨੇ ਨਾਲ ਲਾਇਆ। ਰਵਾਇਤ ਹੈ ਕਿ ਜਿਸ ਦਿਨ ਪਿਤਾ ਤੇ ਪੁੱਤਰ ਸੀਨੇ ਨਾਲ ਲੱਗੇ, ਉਸ ਦਿਨ ਸੁੱਕੇ ਬਾਗ਼ ਵੀ ਹਰੇ ਹੋ ਗਏ। ਜਿਸ ਦਿਨ ਬਾਗ਼ ਹਰਾ ਹੋਇਆ ਤਾਂ ਰਹੀਮ ਬਖ਼ਸ਼ ਨੇ ਸਦਾ ਲਈ ਕਹਿ ਦਿੱਤਾ ਕਿ ਇਹ ਨਵਾਬਾਂ ਦਾ ਬਾਗ਼ ਨਹੀਂ, ਇਹ ਗੁਰੂ ਦਾ ਬਾਗ਼ ਹੈ।

ਸਤਿਗੁਰੂ ਉਥੇ ਕੁਝ ਦਿਨ ਠਹਿਰੇ। ਕਹਿਣ ਲੱਗੇ, ਅਸੀਂ ਮਦਰ ਦੇਸ਼ ਚੱਲੇ ਹਾਂ। ਪੰਜਾਬ ਦੀ ਧਰਤੀ ਨੂੰ ਮਦਰ ਦੇਸ਼ ਕਿਹਾ। ਸਾਹਿਬਜ਼ਾਦਾ ਕਹਿਣ ਲੱਗੇ ਪਿਤਾ ਜੀ ! ਅਸਾਨੂੰ ਕੀ ਹੁਕਮ ਹੈ ? ਕਹਿਣ ਲੱਗੇ, ਲਾਲ ਜੀ ! ਅਸੀਂ ਸੁਨੇਹਾ ਭੇਜਾਂਗੇ, ਤੁਸੀਂ ਬਾਅਦ ਵਿਚ ਆਉਣਾ ਹੈ। ਰੋਜ਼ ਦਾਦੀ ਮਾਂ ਕੋਲੋਂ ਪੰਜਾਬ ਦੀ ਧਰਤੀ ਦੀਆਂ ਗੱਲਾਂ ਪੁੱਛਦੇ ਹਨ। ਸਾਹਿਬ ਨੇ ਗੁਰੂ ਕਾ ਚੱਕ ਨਾਨਕੀ ਚੱਕ ਵਸਾਇਆ। ਨਾਨਕੀ ਚੱਕ ਤੋਂ ਸੁਨੇਹਾ ਆ ਗਿਆ ਕਿ ਸਾਹਿਬਜ਼ਾਦਾ ਜੀ ਨੂੰ ਲੈ ਕੇ ਆ ਜਾਉ।

ਅੱਜ ਪੂਰੇ ਦਾ ਪੂਰਾ ਸ਼ਹਿਰ ਬਿਲਕੁਲ ਖ਼ਾਮੋਸ਼ ਹੋ ਗਿਆ। ਉਸ ਵੇਲੇ ਸਾਰੀ ਸੰਗਤ ਪਟਨੇ ਦੀ ਇਕੱਠੀ ਹੋ ਕੇ ਆਈ ਬਾਲਾ ਪ੍ਰੀਤਮ ਜੀ ਤੇ ਮਾਤਾ ਨਾਨਕੀ ਕੋਲ ਅਤੇ ਤਰਲੇ ਲੈਂਦੀ ਹੈ ਕਿ ਤੁਸੀਂ ਜਾਉ ਨਾ, ਅਸੀਂ ਸਾਰੀ ਜ਼ਿੰਦਗੀ ਤੁਹਾਡੀ ਸੇਵਾ ਕਰਨੀ ਚਾਹੁੰਦੇ ਹਾਂ। ਕਹਿੰਦੇ ਹਨ, ਨਹੀਂ ਗੁਰੂ ਦਾ ਹੁਕਮ ਹੈ, ਜਾਣਾ ਜ਼ਰੂਰ ਹੈ। ਗੋਬਿੰਦ ਰਾਏ ਜੀ ਦੀ ਤਿਆਰੀ ਹੋ ਗਈ। ਪੰਡਿਤ ਸ਼ਿਵ ਦੱਤ ਸੋਟੀ ਦਾ ਸਹਾਰਾ ਲੈ ਕੇ ਆਇਆ ਹੈ। ਗੰਗਾ ਦੇ ਕਿਨਾਰੇ ਬੈਠਾ ਹੈ। ਆਵਾਜ਼ ਅੱਜ ਵੀ ਕੰਨਾਂ ਵਿਚ ਪਈ ਹੈ-ਪੰਡਿਤ ਜੀ ਝਾਤ। ਪਰ ਰੋ ਕੇ ਕਹਿੰਦਾ ਹੈ, ਅੱਜ ਤੋਂ ਬਾਅਦ ਕਿੰਨੇ ਆਵਾਜ਼ ਮਾਰਨੀ ਹੈ। ਬਾਲਾ ਪ੍ਰੀਤਮ ਜੀ ਦੇ ਚਰਨਾਂ ਵਿਚ ਕਹਿਣ ਲੱਗਾ, ਮਹਾਰਾਜ ! ਇਸ ਪਿੰਜਰ ਵਿਚੋਂ ਜਿੰਦ ਕੱਢ ਕੇ ਆਪਣੇ ਨਾਲ ਲੈ ਜਾ। ਤੇਰੇ ਤੋਂ ਬਿਨਾਂ ਪਟਨਾ ਚੰਗਾ ਨਹੀਂ ਲੱਗਣਾ। ਹੱਸ ਕੇ ਪਿਆਰ ਨਾਲ ਫਿਰ ਗਲਵਕੜੀ ਪਾਈ। ਕੁੱਛੜ ਚੜ੍ਹ ਕੇ ਕਹਿੰਦੇ ਹਨ, ਪੰਡਿਤ ਜੀ ! ਤੁਸੀਂ ਫ਼ੁਰਨਾ ਬਣਾਇਆ ਤਾਂ ਕਦੀ ਆਵਾਜ਼ ਨਹੀਂ ਆਉਣੀ। ਜਿੰਨੀ ਦੇਰ ਤੱਕ ਤੁਸੀਂ ਰਹੋਗੇ, ਤੁਸੀਂ ਭਾਵਨਾ ਨਾਲ ਬੈਠਿਉ, ਮੈਂ ਰੋਜ਼ ਤੁਹਾਡੇ ਕੰਨਾਂ ਵਿਚ ਆਵਾਜ਼ ਵੀ

ਦੇਵਾਂਗਾ ਤੇ ਗਲਵਕੜੀ ਵੀ ਪਾਵਾਂਗਾ। ਪੰਡਿਤ ਸ਼ਿਵ ਦੱਤ ਨੇ ਭਰੋਸਾ ਕਰ ਲਿਆ।

ਕਰੀਮ ਬਖ਼ਸ਼ ਤੇ ਰਹੀਮ ਬਖ਼ਸ਼ ਆਏ। ਕਹਿਣ ਲੱਗੇ ਕੀ ਖ਼ਤਾ ਹੋ ਗਈ ਹੈ ਸਾਈਂ ? ਹੱਸ ਕੇ ਕਹਿਣ ਲੱਗੇ, ਜਪੁ ਜੀ ਇਕਾਗਰਤਾ ਨਾਲ ਪੜ੍ਹਿਆ ਜੇ। ਸੁਰਤ ਨਾਲ ਪੜ੍ਹਿਉ ਮੈਂ ਤੁਹਾਡੇ ਕੋਲ ਹੋਵਾਂਗਾ। ਜੈਤ ਮੱਲ ਆਇਆ। ਭਗਤੀ ਵਿਚ ਰੰਗਿਆ ਸੀ। ਚਰਨਾਂ ਵਿਚ ਜੁੜ ਕੇ ਕਹਿੰਦਾ ਹੈ ਮਹਾਰਾਜ ਮੈਂ ? ਕਹਿਣ ਲੱਗੇ, ਭਾਵਨਾ ਨਾਲ ਦੀਵਾਨ ਵਿਚ ਆਵੀਂ। ਗੁਰੂ ਦੀਵਾਨ ਵਿਚ ਵਰਤਦਾ ਹੁੰਦਾ ਹੈ। ਸਾਰਿਆਂ ਨੇ ਰਹਿਮਤਾਂ ਲੈ ਲਈਆਂ।

ਅੱਜ ਉਹ ਮਾਂ ਕੋਲ ਆਈ ਹੈ, ਜਿਸ ਦੇ ਅੰਦਰੋਂ ਪੁੱਤਰ ਦੀ ਵਾਸ਼ਨਾ ਖ਼ਤਮ ਕਰਕੇ ਮਾਂ ਦੀ ਪੱਦਵੀ ਦਿੱਤੀ ਸੀ। ਰਾਣੀ ਨੂੰ ਬੇਹੋਸ਼ੀ ਹੋ ਗਈ। ਬਾਲਾ ਪ੍ਰੀਤਮ ਨੇ ਜਦੋਂ ਹੋਸ਼ ਵਿਚ ਲਿਆਂਦਾ ਤਾਂ ਕਹਿਣ ਲੱਗੇ, ਮਾਂ ! ਮੈਂ ਸਦਾ ਤੇਰੇ ਕੋਲ ਹਾਂ। ਕਹਿਣ ਲੱਗੀ ਦੇਖੋ, ਮਾਂ ਕਹਿ ਕੇ ਚੱਲੇ ਹੋ, ਤੁਹਾਡੇ ਤੋਂ ਬਿਨਾਂ ਘਰ ਸੁੰਨਾ ਲੱਗਣਾ ਹੈ। ਹਜ਼ੂਰ ਕਹਿਣ ਲੱਗੇ, ਭਾਵਨਾ ਨਾਲ ਰੋਜ਼ ਛੋਲੇ ਪੂੜੀਆਂ ਤਿਆਰ ਕਰੀਂ, ਮੇਰੇ ਸਖਿਆਂ ਨੂੰ ਛਕਾਈਂ, ਮੈਂ ਉਸ ਸਮੇਂ ਆਪ ਤੇਰੇ ਘਰ ਵਿਚ ਆਵਾਂਗਾ। ਕਹਿਣ ਲੱਗੇ ਮਾਂ ! ਤੂੰ ਫੁਰਨਾ ਬਣਾਇਆ ਸੀ ਕਿ ਸਾਡੇ ਘਰ ਸੰਤਾਨ ਕੋਈ ਨਹੀਂ, ਸਾਡਾ ਕਿਸੇ ਨੇ ਨਾਮ ਨਹੀਂ ਲੈਣਾ। ਕਹਿਣ ਲੱਗੇ ਕਿ ਜੇ ਪੁੱਤਰ ਹੋ ਜਾਂਦਾ ਤਾਂ ਕਿਸੇ ਨੇ ਦੋ ਦਿਨ ਨਾਮ ਲੈਣਾ ਸੀ ਪਰ ਮਾਂ ! ਜਿੰਨੀ ਦੇਰ ਤੱਕ ਮੇਰੇ ਸਿੱਖ ਹੋਣਗੇ, ਤੇਰੇ ਘਰ ਵਿਚ ਆ ਕੇ ਜ਼ਰੂਰ ਮੱਥਾ ਟੇਕਣਗੇ। ਹਜ਼ੂਰ ਨੇ ਕਰੂੰਡਾ ਦਾ ਰੁੱਖ ਲਿਆ ਤੇ ਉਸ ਘਰ ਵਿਚ ਲਾਇਆ। ਕਹਿਣ ਲੱਗੇ ਇਸ ਰੁੱਖ ਨੇ ਕਦੀ ਸੁੱਕਣਾ ਨਹੀਂ। ਨਾਲ ਫਿਰ ਦਾਤਾਂ ਦੇ ਚੱਲੇ। ਕਹਿਣ ਲੱਗੇ, ਇਹ ਸਾਡਾ ਪੰਘੂੜਾ ਹੈ, ਭਾਵਨਾ ਨਾਲ ਦੇਖਿਉ, ਅਸੀਂ ਪੰਘੂੜਾ ਝੂਟਦੇ ਮਿਲਾਂਗੇ। ਪੁਸ਼ਾਕ ਸਾਂਭ ਕੇ ਰੱਖਿਉ। ਫ਼ਤਹ ਚੰਨ ਨੂੰ ਕਹਿਣ ਲੱਗੇ, ਮੇਰੇ ਕੋਲ ਕੇਸ ਰੱਖ ਕੇ ਪੰਜ ਕਕਾਰ ਪਾ ਕੇ ਆਈਂ ਕਿਉਂਕਿ ਮੈਂ ਤੇਰੇ ਨਾਲ ਵਰਤਣਾ ਹੈ।

ਪਹਿਲਾ ਪੜਾਅ ਹਜ਼ੂਰ ਨੇ ਦਾਨਾਪੁਰ ਵਿਚ ਕੀਤਾ। ਪਟਨਾ ਸਾਹਿਬ ਦੀ ਧਰਤੀ ਤੋਂ ਹਜ਼ੂਰ ਆਨੰਦਪੁਰ ਸਾਹਿਬ ਆਏ। ਪਟਨਾ ਸਾਹਿਬ ਨੂੰ ਸਿੱਖਾਂ ਨੇ ਕਾਇਮ ਕਰ ਲਿਆ ਜਿਹੜਾ ਤਖ਼ਤ ਹੈ। ਉਥੇ ਸਵੇਰੇ ਸ਼ਾਮ ਸੰਗਤ ਇਕੱਠੀ ਹੋਣੀ ਸ਼ੁਰੂ ਹੋ ਗਈ। ਫ਼ਤਹਿ ਚੰਦ ਮੈਣੀ ਰਾਣੀ ਸਮੇਤ ਤੁਰੇ ਆਨੰਦਪੁਰ ਸਾਹਿਬ ਲਈ। ਜਦੋਂ ਚੱਲੇ ਤਾਂ ਪੰਡਿਤ ਸ਼ਿਵ ਦੱਤ ਪਿੱਛੋਂ ਦੌੜ ਕੇ ਆਪਣੇ ਕੁਝ ਸਾਥੀਆਂ ਨੂੰ ਕਹਿੰਦਾ ਹੈ, ਮੈਨੂੰ ਪਹੁੰਚਾਉ। ਪਹੁੰਚਾਇਆ ਪਹਿਲੇ ਪੜਾਅ 'ਤੇ ਤਾਂ ਜਾ ਕੇ ਕਹਿੰਦਾ ਹੈ ਫ਼ਤਹਿ ਚੰਦਾ ! ਮੇਰੇ ਦਿਲ ਦੇ ਮੈਹਰਮਾ ! ਕੀ ਹੋਇਆ ਜੇ ਮੇਰੇ ਤਨ ਦਾ ਜ਼ੋਰ ਮੈਨੂੰ ਜਵਾਬ ਦੇ ਗਿਆ ਹੈ, ਪਰ ਮੇਰੇ ਅੰਦਰ ਦੇ ਨੇਹ ਨੇ ਜਵਾਬ ਨਹੀਂ ਦਿੱਤਾ। ਮੈਨੂੰ ਬਾਲਾ ਪ੍ਰੀਤਮ ਇਕ ਵਾਰੀਂ ਮਿਲਾ ਦੇ। ਪਟਨੇ ਦੀ ਧਰਤੀ ਨੂੰ ਕਰਕੇ ਸੱਜਦਾ ਕਹਿੰਦਾ ਹੈ ਕਿ ਤੇਰੇ 'ਤੇ ਮੇਰੇ ਬਾਲਾ ਪ੍ਰੀਤਮ ਆਏ ਹਨ। ਹੁਣ ਜਿੱਥੇ ਮੈਂ ਚੱਲਿਆ ਹਾਂ, ਇਸ ਧਰਤੀ 'ਤੇ ਪਰਤ ਕੇ ਮੈਂ ਨਹੀਂ ਆਉਣਾ। ਪੰਡਿਤ ਸ਼ਿਵ ਦੱਤ ਨੂੰ ਲੈ ਗਏ। ਇਹ ਪਰਿਵਾਰ ਬਾਲਾ ਪ੍ਰੀਤਮ ਕੋਲ ਪਹੁੰਚਿਆ। ਆਨੰਦਪੁਰ ਸਾਹਿਬ ਦੀ ਧਰਤੀ ਤੋਂ ਘੋੜੇ 'ਤੇ ਚੜ੍ਹ ਕੇ ਆਏ ਹਨ। ਪਰਦਾ ਚੁੱਕ

ਕਹਿੰਦੇ ਹਨ, ਪੰਡਿਤ ਜੀ ਝਾਤ। ਬਸ ਇਕੋ ਦੱਮ ਪੰਡਿਤ ਜੀ ਦਾ ਰੋਮ-ਰੋਮ ਖਿੜ ਗਿਆ। ਮੇਰੇ ਸਾਹਿਬ ਨੇ ਇਕੋ ਦੱਮ ਸੀਨੇ ਨਾਲ ਲਾ ਲਿਆ। ਦੌੜ ਕੇ ਗਏ, ਮਾਂ ਨੂੰ ਮਿਲੇ। ਫ਼ਤਹਿ ਚੰਦ ਮੈਣੀ ਤੇ ਰਾਣੀ ਮੱਥਾ ਟੇਕਣ ਲੱਗੇ ਤਾਂ ਕਹਿਣ ਲੱਗੇ ਮਾਂ ! ਇਕ ਵਾਰੀ ਸੀਨੇ ਨਾਲ ਲਾ ਕੇ ਪਿਆਰ ਦੇ ਦੇ, ਮੈਂ ਤੇਰਾ ਪੁੱਤਰ ਹਾਂ। ਖੇੜੇ ਵਿਚ ਰਹੇ। ਪੁਰਬ ਆਇਆ। ਸਾਰੀ ਸੰਗਤ ਨਿਵਾਜੀ ਗਈ। ਪਟਨੇ ਦੀ ਸੰਗਤ ਵਾਪਿਸ ਤੁਰਨ ਲੱਗੀ। ਕਲਗੀ ਵਾਲੇ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਆਪ ਦਸਤਖਤ ਕਰਕੇ ਦਿੱਤਾ ਤੇ ਕਿਹਾ ਅੱਜ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਕਰਨੀ। ਬਾਣੀ ਪੜ੍ਹਿਓ, ਮੇਰੇ ਦਰਸ਼ਨ ਇਸ ਦੇ ਵਿਚੋਂ ਹੋਣਗੇ।

ਸਮਾਂ ਲੰਘਿਆ। ਉਸ ਅਸਥਾਨ 'ਤੇ ਸੰਗਤ ਆਉਂਦੀ ਰਹੀ। ਪਟਨਾ ਸਾਹਿਬ ਦੀ ਧਰਤੀ ਨੂੰ ਕਲਗੀਧਰ ਨੇ ਭਾਗ ਲਾਏ। ਸਾਹਿਬ ਮੇਹਰ ਕਰੇ, ਤਖ਼ਤ ਦਾ ਸੇਵਾਦਾਰ ਤਖ਼ਤ ਦੇ ਮਾਲਕ ਦੀ ਸੇਵਾ ਕਰੇ। ਇਹ ਸੀ ਪਟਨਾ ਸਾਹਿਬ ਦਾ ਸੰਖੇਪ ਜਿਹਾ ਇਤਿਹਾਸ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਪੰਜਾਂ ਤਖ਼ਤਾਂ
# (ਤਖ਼ਤ ਸ੍ਰੀ ਕੇਸਗੜ੍ਹ ਸਾਹਿਬ)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਤੀਸਰੇ ਤਖ਼ਤ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਵਿਚਾਰ ਗੁਰੂ ਦੀ ਕ੍ਰਿਪਾ ਦੁਆਰਾ ਕਰਨੀ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਕ੍ਰਿਪਾ ਕੀਤੀ। ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਵਸਾਇਆ। ਗੁਰੂ ਕਲਗੀਧਰ ਪਿਤਾ ਨੇ ਕੀਤੀਆਂ ਮੇਹਰਾਂ। ਕੀਰਤਪੁਰ ਸਾਹਿਬ ਦੇ ਆਪ ਦਰਸ਼ਨ ਕਰਦੇ ਹੋ। ਧੰਨ ਗੁਰੂ ਹਰਿਗੋਬਿੰਦ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਭੇਜਿਆ ਕੀਰਤਪੁਰ ਸਾਹਿਬ ਵਸਾਉਣ ਲਈ। ਧੰਨ ਗੁਰੂ ਨਾਨਕ ਸਾਹਿਬ ਕੀਰਤਪੁਰ ਸਾਹਿਬ ਵਾਲੀ ਥਾਂ 'ਤੇ ਗਏ। ਇਕ ਫ਼ਕੀਰ ਉਥੇ ਰਹਿੰਦਾ ਸੀ। ਉਸ ਦਾ ਨਾਮ ਸੀ ਬੁੱਢਣ ਸ਼ਾਹ। ਗੁਰੂ ਨਾਨਕ ਸਾਹਿਬ ਦੇ ਚਰਨ ਪਏ ਖ਼ਾਲਸਾ ਤੇਰੀ ਵਾਸੀ ਦੇ ਨੇੜੇ। ਉਥੇ ਬੁੱਢਣ ਸ਼ਾਹ ਨੂੰ ਹਜ਼ੂਰ ਮਿਲੇ।

ਬੁੱਢਣ ਸ਼ਾਹ ਅੱਜ ਆਇਆ ਤੇ ਹਜ਼ੂਰ ਬੈਠੇ ਹਨ। ਭਾਈ ਸਾਹਿਬ ਭਾਈ ਮਰਦਾਨਾ ਜੀ ਨਾਲ ਹਨ। ਕੀਰਤਨ ਉਥੇ ਵੀ ਹੋਇਆ। ਬੁੱਢਣ ਸ਼ਾਹ ਨੇ ਸਤਿਗੁਰੂ ਦੇ ਦਰਸ਼ਨ ਕੀਤੇ। ਦਰਸ਼ਨ ਕਰਨ ਤੋਂ ਬਾਅਦ ਹਜ਼ੂਰ ਦੇ ਚਰਨਾਂ ਵਿਚ ਉਹ ਝੁੱਕ ਗਿਆ। ਸਾਹਿਬ ਨੇ ਜਦੋਂ ਨੇਤਰ ਬੰਦ ਕਰ ਲਏ ਤੇ ਭਾਈ ਮਰਦਾਨੇ ਕੋਲੋਂ ਪੁੱਛਦਾ ਹੈ ਕਿ ਇਹ ਫ਼ਕੀਰ ਕੌਣ ਹੈ ? ਭਾਈ ਸਾਹਿਬ ਭਾਈ ਮਰਦਾਨਾ ਜੀ ਨੇ ਇਸੇ ਕੀਰਤਪੁਰ ਦੀ ਪਹਾੜੀ 'ਤੇ ਕਿਹਾ ਕਿ ਇਹ ਹਨ ਮੇਰੇ ਗੁਰੂ ਨਾਨਕ ਨਿਰੰਕਾਰੀ। ਇਕੋ ਦੱਮ ਫਿਰ ਬੁੱਢਣ ਸ਼ਾਹ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਝੁੱਕ ਗਿਆ। ਜਦੋਂ ਸਾਹਿਬ ਦੇ ਨੇਤਰ ਖੁੱਲ੍ਹੇ ਤੇ ਦੇਖਿਆ ਕਿ ਬੁੱਢਣ ਸ਼ਾਹ ਦੇ ਹੱਥ ਜੁੜੇ ਹਨ।

ਨੇਤਰ ਖੁਲ੍ਹਦਿਆਂ ਪਹਿਲਾ ਸਵਾਲ ਕੀਤਾ ਸੀ ਫ਼ਕੀਰ ਬਾਬਾ ! ਕੀ ਕਰਦਾ ਹੈਂ ? ਉੱਤਰ ਸੀ ਜੋ ਕਰਾਉਂਦੇ ਪਏ ਹੋ। ਕਹਿਣ ਲੱਗੇ, ਇੰਨਾ ਸਮਾਂ ਹੋ ਗਿਆ ਹੈ ਬੈਠਿਆਂ ਤੇ ਮਿਲਿਆ ਕੀ ? ਇਕੋ ਦੱਮ ਹੱਸ ਕੇ ਕਹਿੰਦਾ ਹੈ ਕਿ ਕਰਮ ਉਨੇ ਨਹੀਂ ਜਿੰਨੀਆਂ ਦਾਤਾਂ ਮਿਲ

ਕੇ ਕਹਿੰਦੇ ਹਨ, ਪੰਡਿਤ ਜੀ ਝਾਤ। ਬਸ ਇਕੋ ਦੱਮ ਪੰਡਿਤ ਜੀ ਦਾ ਰੋਮ-ਰੋਮ ਖਿੜ ਗਿਆ। ਮੇਰੇ ਸਾਹਿਬ ਨੇ ਇਕੋ ਦੱਮ ਸੀਨੇ ਨਾਲ ਲਾ ਲਿਆ। ਦੌੜ ਕੇ ਗਏ, ਮਾਂ ਨੂੰ ਮਿਲੇ। ਫ਼ਤਹਿ ਚੰਦ ਮੈਣੀ ਤੇ ਰਾਣੀ ਮੱਥਾ ਟੇਕਣ ਲੱਗੇ ਤਾਂ ਕਹਿਣ ਲੱਗੇ ਮਾਂ ! ਇਕ ਵਾਰੀ ਸੀਨੇ ਨਾਲ ਲਾ ਕੇ ਪਿਆਰ ਦੇ ਦੇ, ਮੈਂ ਤੇਰਾ ਪੁੱਤਰ ਹਾਂ। ਖੇੜੇ ਵਿਚ ਰਹੇ। ਪੂਰਬ ਆਇਆ। ਸਾਰੀ ਸੰਗਤ ਨਿਵਾਜੀ ਗਈ। ਪਟਨੇ ਦੀ ਸੰਗਤ ਵਾਪਿਸ ਤੁਰਨ ਲੱਗੀ। ਕਲਗੀ ਵਾਲੇ ਨੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਆਪ ਦਸਤਖਤ ਕਰਕੇ ਦਿੱਤਾ ਤੇ ਕਿਹਾ ਅੱਜ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਕਰਨੀ। ਬਾਣੀ ਪੜ੍ਹਿਉ, ਮੇਰੇ ਦਰਸ਼ਨ ਇਸ ਦੇ ਵਿਚੋਂ ਹੋਣਗੇ।

ਸਮਾਂ ਲੰਘਿਆ। ਉਸ ਅਸਥਾਨ 'ਤੇ ਸੰਗਤ ਆਉਂਦੀ ਰਹੀ। ਪਟਨਾ ਸਾਹਿਬ ਦੀ ਧਰਤੀ ਨੂੰ ਕਲਗੀਧਰ ਨੇ ਭਾਗ ਲਾਏ। ਸਾਹਿਬ ਮੇਹਰ ਕਰੇ, ਤਖ਼ਤ ਦਾ ਸੇਵਾਦਾਰ ਤਖ਼ਤ ਦੇ ਮਾਲਕ ਦੀ ਸੇਵਾ ਕਰੇ। ਇਹ ਸੀ ਪਟਨਾ ਸਾਹਿਬ ਦਾ ਸੰਖੇਪ ਜਿਹਾ ਇਤਿਹਾਸ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਗਈਆਂ। ਆਮ ਬੰਦਾ ਸੋਚੇਗਾ ਕਿ ਕਿਹੜੀ ਚੀਜ਼ ਮਿਲ ਗਈ ਹੈ ? ਚਰਨ ਫੜ ਕੇ ਕਹਿੰਦਾ ਹੈ, ਸਤਿਗੁਰੂ ! ਤੁਹਾਡੇ ਵਰਗਾ ਮੁਰਸ਼ਦ ਮਿਲ ਗਿਆ ਤਾਂ ਮੈਂ ਜ਼ਿੰਦਗੀ ਵਿਚ ਸਭ ਕੁਝ ਖੱਟ ਲਿਆ। ਨਿਭਾਗਿਆਂ ਨੂੰ ਗੁਰੂ ਨਹੀਂ ਮਿਲਦਾ।

ਬੁੱਢਣ ਸ਼ਾਹ ਗੱਦ ਗੱਦ ਹੋ ਗਿਆ। ਉਸ ਵੇਲੇ ਬੁੱਢਣ ਸ਼ਾਹ ਨੇ ਆਪਣਾ ਬਾਟਾ ਦੁੱਧ ਨਾਲ ਭਰ ਕੇ ਲਿਆਂਦਾ। ਬੱਕਰੀਆਂ ਦਾ ਦੁੱਧ ਸੀ। ਕਹਿਣ ਲੱਗਾ, ਮਹਾਰਾਜ ! ਕ੍ਰਿਪਾ ਕਰਕੇ ਇਸ ਨੂੰ ਛਕੋ। ਸਤਿਗੁਰੂ ਕਹਿਣ ਲੱਗੇ, ਰੱਖ ਲੈ ਬੁੱਢਣ ਸ਼ਾਹ, ਅਸੀਂ ਛੇਵੇਂ ਜਾਮੇ ਆਪ ਮੰਗ ਕੇ ਪੀਵਾਂਗੇ। ਬੁੱਢਣ ਸ਼ਾਹ ਬੈਠ ਗਿਆ। ਹਜ਼ੂਰ ਉਸ ਸਮੇਂ ਰਹਿਮਤਾਂ ਕਰਕੇ ਚਲੇ ਗਏ।

ਕਈ ਸਾਲ ਬੁੱਢਣ ਸ਼ਾਹ ਬੈਠਾ ਰਿਹਾ। ਗੁਰੂ ਹਰਿਗੋਬਿੰਦ ਸਾਹਿਬ ਆਏ। ਪਹਿਲੇ ਜਾਮੇ ਵਿਚ ਕਿਹਾ ਤੇ ਛੇਵੇਂ ਜਾਮੇ ਵਿਚ ਕਿਹਾ ਮੇਰਾ ਦੁੱਧ। ਸਿਦਕ ਨਾਲ ਬੈਠੇ ਹਨ। ਕੰਬਦੇ ਹੱਥਾਂ ਨਾਲ ਕਿਹਾ ਕਿ ਉਸ ਸਮੇਂ ਤਾਂ ਚਿਹਰਾ ਹੋਰ ਸੀ ਤੇ ਅੱਜ ਕਲਗੀਆਂ ਲੱਗ ਗਈਆਂ ਤੇ ਦੋ ਕਿਰਪਾਨਾਂ ਪੈ ਗਈਆਂ। ਇਕੋ ਦੱਮ ਝਲਕ ਵੱਜੀ। ਇਹ ਉਹੀ ਹੈ ਜਿਹੜਾ ਮੋਏ ਹੋਏ ਨੂੰ ਜੀਵਾਲ ਕੇ ਅੰਮ੍ਰਿਤ ਦੀ ਬੂੰਦ ਬੁੱਕ ਵਿਚ ਪਾ ਗਿਆ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਕੀਰਤਪੁਰ ਨੂੰ ਭਾਗ ਲਾਏ। ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤੇ ਦੇ ਚੋਲੇ ਨਾਲ ਅੜ ਕੇ ਫੁੱਲ ਟੁੱਟਿਆ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਪੋਤੇ ਨੂੰ ਕਿਹਾ ਸੀ, ਬੇਟਾ ! ਜਦੋਂ ਚੋਲੇ ਵੱਡੇ ਪਾਏ ਹੋਣ ਤਾਂ ਦਾਮਨ ਸੰਕੋਚ ਕੇ ਚੱਲੋ, ਕਿਤੇ ਖਿੜੇ ਹੋਏ ਫੁੱਲ ਨਾ ਟੁੱਟ ਜਾਣ। ਸਾਰੀ ਜ਼ਿੰਦਗੀ ਨੇਮ ਬਣਾ ਲਿਆ। ਗੁਰੂ ਹਰਿਗੋਬਿੰਦ ਸਾਹਿਬ ਨੇ ਜਦੋਂ ਕਿਤੇ ਜਾਣਾ ਬਾਗ਼ ਵਿਚ ਤਾਂ ਹਰਿ ਰਾਏ ਜੀ ਚੋਲੇ ਨੂੰ ਸੰਕੋਚ ਕੇ ਲੈ ਕੇ ਜਾਂਦੇ ਸਨ। ਜੇ ਸਿੱਖ ਬਾਣੀ ਪੜ੍ਹਦੇ ਆਏ ਤਾਂ ਮੰਜੇ ਤੋਂ ਉੱਠੇ। ਗੋਡੇ ਨੂੰ ਸੱਟ ਵੱਜੀ ਤੇ ਪਰਤ ਕੇ ਮੰਜਾ ਵਰਤਣਾ ਬੰਦ ਕਰ ਦਿੱਤਾ। ਜ਼ਮੀਨ 'ਤੇ ਸੌਂਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਰਹਿਮਤਾਂ ਕੀਤੀਆਂ। ਇਸੇ ਧਰਤੀ 'ਤੇ ਮੇਰੇ ਗੁਰੂ ਹਰਿਗੋਬਿੰਦ ਸਾਹਿਬ ਦੀ ਆਮਦ ਹੋਈ। ਇਸੇ ਧਰਤੀ 'ਤੇ ਮੇਰੇ ਅਸ਼ਟਮ ਬਲਬੀਰਾ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਆਮਦ ਹੋਈ। ਗੁਰੂ ਹਰਿਗੋਬਿੰਦ ਸਾਹਿਬ ਨੇ ਸਰੀਰਕ ਚੋਲਾ ਤਿਆਗਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਗੱਦੀ ਆਪਣੇ ਪੋਤੇ ਨੂੰ ਦਿੱਤੀ।

ਗੁਰੂ ਹਰਿਰਾਇ ਸਾਹਿਬ ਤੋਂ ਬਾਅਦ ਗੁਰੂ ਹਰਿਕ੍ਰਿਸ਼ਨ ਸਾਹਿਬ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਗੁਰੂ ਬਣੇ। ਇਸੇ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਦਿੱਲੀ ਗਏ। ਦਿੱਲੀ ਵਿਚ ਹਜ਼ੂਰ ਨੇ ਚੋਲਾ ਬਦਲਿਆ। ਆਵਾਜ਼ ਦੇ ਦਿੱਤੀ-

*ਬਾਬਾ ਬਸੇ ਗਰਾਮ ਬਕਾਲੇ।*

ਸੰਗਤ ਬਾਬਾ ਬਕਾਲੇ ਆਈ। ਗੁਰੂ ਤੇਗ਼ ਬਹਾਦਰ ਜੀ ਨੂੰ ਪ੍ਰਗਟ ਕੀਤਾ। ਸਾਹਿਬ ਅੰਮ੍ਰਿਤਸਰ ਦੀ ਧਰਤੀ 'ਤੇ ਗਏ। ਪਰਤ ਕੇ ਕੀਰਤਪੁਰ ਸਾਹਿਬ ਆਏ। ਰਾਜਾ ਦੀਪ ਚੰਦ ਦੀ ਮੌਤ ਹੋਈ। ਉਸ ਦੀ ਰਾਣੀ ਦਾ ਨਾਮ ਸੀ ਚੰਪਾ ਦੇਵੀ। ਉਸ ਨੇ ਗੁਰੂ ਤੇਗ਼ ਬਹਾਦਰ ਜੀ ਨੂੰ

ਆਪਣੇ ਨਗਰ ਬੁਲਾਇਆ। ਗੁਰੂ ਤੇਗ਼ ਬਹਾਦਰ ਜੀ ਉਥੇ ਗਏ। ਪਤਾ ਲੱਗਾ ਗੁਰੂ ਤੇਗ਼ ਬਹਾਦਰ ਜੀ ਇਕ ਸ਼ਹਿਰ ਵਸਾਉਣਾ ਚਾਹੁੰਦੇ ਹਨ। ਉਸ ਰਾਣੀ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣੇ ਵੱਲੋਂ ਥਾਂ ਭੇਟ ਕਰਨ ਦੀ ਗੱਲ ਕਹੀ। 1665 ਨੂੰ ਸਤਿਗੁਰੂ ਨੇ ਇਸ ਨਗਰ ਦੀ ਧਰਤੀ ਨੂੰ ਖ਼ਰੀਦਿਆ। ਸਾਹਿਬ ਨੇ ਇਸ ਦਾ ਨਾਮ ਰੱਖਿਆ ਚੱਕ ਨਾਨਕੀ। ਹਜ਼ੂਰ ਜਦੋਂ ਇਥੇ ਟਿੱਕੇ ਹਨ ਤਾਂ ਪੂਰਬ ਦੀ ਸੰਗਤ ਆਈ ਸੀ। ਉਹਨਾਂ ਨੇ ਭੇਟਾਵਾਂ ਰੱਖ ਕੇ ਕਿਹਾ, ਦਾਤਾ ਜੀ ! ਤੁਸੀਂ ਕ੍ਰਿਪਾ ਕਰਕੇ ਪੂਰਬ ਦੀ ਸੰਗਤ ਨੂੰ ਨਿਹਾਲ ਕਰੋ। ਸ਼ਹਿਰ ਨਹੀਂ ਸੀ ਵਸਾਇਆ। ਮੇਰੇ ਗੁਰਦੇਵ ਸਾਹਿਬ ਕੁਝ ਕੁ ਉਸਾਰੀ ਕਰਾ ਪੂਰਬ ਦੀ ਧਰਤੀ ਨੂੰ ਚਲੇ ਗਏ। ਹਜ਼ੂਰ ਪਰਤ ਕੇ ਆਏ। ਗੁਰਮੁਖੋ ! ਇਹ ਚੱਕ ਨਾਨਕੀ ਵੱਸਿਆ। ਨਾਨਕੀ ਚੱਕ ਵਸਾਇਆ ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਮਾਤਾ ਜੀ ਦੇ ਨਾਮ 'ਤੇ। ਗੁਰੂ ਕਲਗੀਧਰ ਗੁਰੂ ਗੋਬਿੰਦ ਰਾਏ ਇਸ ਸ਼ਹਿਰ ਵਿਚ ਪ੍ਰਵੇਸ਼ ਕਰਨ ਲੱਗੇ ਤਾਂ ਉਥੇ ਕਹਿੰਦੇ ਹਨ ਅਨੰਦੁ ਸਾਹਿਬ ਦੀਆਂ ਪੰਜ ਪਉੜੀਆਂ ਗਾਇਨ ਕੀਤੀਆਂ ਗਈਆਂ। ਉਸ ਦਿਨ ਤੋਂ ਬਾਅਦ ਨਾਮ ਰੱਖਿਆ ਗਿਆ ਅਨੰਦਪੁਰ।

ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਇਸ ਧਰਤੀ 'ਤੇ ਆਪਣੇ ਪੁੱਤਰ ਨੂੰ ਗੱਦੀ ਦੇ ਕੇ ਇਸੇ ਅਨੰਦਪੁਰ ਤੋਂ ਚਾਲੇ ਪਾਏ। ਗੁਰੂ ਤੇਗ਼ ਬਹਾਦਰ ਜੀ ਤੁਰੇ ਹਨ। ਪੰਜ ਸਿੱਖ ਨਾਲ ਤੁਰੇ ਹਨ। ਸਤਿਗੁਰੂ ਨੂੰ ਅਨੰਦਪੁਰ ਦੀ ਧਰਤੀ ਤੋਂ ਪਰਿਵਾਰ ਨੇ ਵਿਦਾ ਕੀਤਾ। ਇਥੇ 9 ਸਾਲ ਦੀ ਉਮਰ ਵਿਚ ਕਲਗੀ ਵਾਲੇ ਨੇ ਪਿਤਾ ਦਾ ਸੀਸ ਦੇ ਕੇ ਹਿੰਦੂ ਧਰਮ ਦੇ ਡੁੱਬਦੇ ਹੋਏ ਬੇੜੇ ਨੂੰ ਸਹਾਰਾ ਦਿੱਤਾ। ਇਸ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਮੇਰੀ ਸੱਚੀ ਸਰਕਾਰ ਦਾ ਸੀਸ ਆਇਆ। ਜਦੋਂ ਸੀਸ ਆਇਆ ਤਾਂ ਭਾਈ ਜੈਤਾ ਅੱਜ ਪੰਜਵੇਂ ਪੜਾਅ 'ਤੇ ਜਦੋਂ ਕੀਰਤਪੁਰ ਸਾਹਿਬ ਕਈ ਦਿਨਾਂ ਦਾ ਥੱਕਿਆ ਹੋਇਆ ਉਥੇ ਪਹੁੰਚਿਆ ਤਾਂ ਸੀਸ ਰੱਖ ਕੇ ਸੰਗਤ ਨੂੰ ਕਿਹਾ ਕਿ ਗੁਰੂ ਕਲਗੀਧਰ ਜੀ ਨੂੰ ਬੁਲਾ ਕੇ ਲਿਆਉ। ਗੋਬਿੰਦ ਰਾਏ ਪਾਤਿਸ਼ਾਹ, ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੂੰ ਬੁਲਾਉ। ਗੁਰੂ ਗੋਬਿੰਦ ਰਾਏ ਆਏ ਤੇ ਭਾਈ ਜੈਤੇ ਨੂੰ ਘੁੱਟ ਕੇ ਸੀਨੇ ਨਾਲ ਲਾਇਆ। ਸੀਸ ਨੂੰ ਕੀਰਤਨ ਕਰਦਿਆਂ ਆਨੰਦਪੁਰ ਸਾਹਿਬ ਲੈ ਗਏ। ਗੁਰੂ ਗੋਬਿੰਦ ਰਾਏ ਨੇ ਉਥੇ ਇਕ ਅਕਾਲ ਬੁੰਗਾ ਹੈ, ਉਥੇ ਪਿਤਾ ਜੀ ਦੇ ਸੀਸ ਦੇ ਸਸਕਾਰ ਤੋਂ ਬਾਅਦ ਐਲਾਨ ਕੀਤਾ, ਜੈਤਿਆ ! ਹੁਣ ਦੇਖੀਂ, ਦਿੱਲੀ ਵਿਚੋਂ ਤਾਂ ਕੋਈ ਵੀ ਨਾ ਨਿਕਲਿਆ ਤੇ ਦਿੱਲੀ ਇੰਨੀ ਢਿੱਲੀ ਪੈ ਗਈ। ਨਾਲ ਕਿਹਾ ਕਿ ਮੈਂ ਇਹੋ ਜਿਹਾ ਸਿੱਖ ਸਿਰਜਾਂਗਾ ਜਿਹੜਾ ਕਰੋੜਾਂ ਵਿਚ ਖਲੋਤਾ ਹੋਇਆ ਇਕੱਲਾ ਆਪਣੇ ਆਪ ਵਿਚ ਪਹਿਚਾਣਿਆ ਜਾਵੇਗਾ।

ਗੁਰੂ ਗੋਬਿੰਦ ਰਾਏ ਜੀ ਨੇ ਕ੍ਰਿਪਾ ਕੀਤੀ। ਅਨੰਦਪੁਰ ਸਾਹਿਬ ਦੀ ਧਰਤੀ 'ਤੇ ਰਹੇ। ਇਥੇ ਰਾਜਾ ਭੀਮ ਚੰਦ ਨੇ ਵਿਰੋਧ ਵੀ ਕੀਤੇ। ਫਿਰ ਹਜ਼ੂਰ ਅਨੰਦਪੁਰ ਸਾਹਿਬ ਤੋਂ ਪਉਂਟਾ ਸਾਹਿਬ ਦੀ ਧਰਤੀ 'ਤੇ ਗਏ। ਪਉਂਟਾ ਸਾਹਿਬ ਤੋਂ ਫਿਰ ਵਾਪਿਸ ਆਏ। ਮੇਰੇ ਸਾਹਿਬ ਦੀਆਂ ਇਥੇ ਪਹਾੜੀਆਂ ਨਾਲ ਝਪਟਾਂ ਵੀ ਹੋਈਆਂ ਹਨ। ਭੰਗਾਣੀ ਦਾ ਯੁੱਧ ਜਿੱਤਣ ਤੋਂ ਬਾਅਦ ਸਤਿਗੁਰੂ ਜੀ ਦਾ ਦਬਦਬਾ ਬੈਠ ਗਿਆ ਪਹਾੜੀਆਂ 'ਤੇ।

ਮੇਰੇ ਸਤਿਗੁਰੂ ਨੇ ਆਨੰਦਪੁਰ ਸਾਹਿਬ ਦੀ ਧਰਤੀ 'ਤੇ ਛੇ ਕਿਲ੍ਹੇ ਬਣਾਏ। ਮੇਰੇ ਸਾਹਿਬ ਨੇ ਪਹਿਲਾ ਕਿਲ੍ਹਾ ਬਣਾਇਆ ਨਿਰਮੋਹ ਗੜ੍ਹ। ਫਿਰ ਬਣਾਇਆ ਹੋਲਗੜ੍ਹ, ਫਿਰ ਲੋਹਗੜ੍ਹ, ਫਿਰ ਫਤਹਿਗੜ੍ਹ, ਫਿਰ ਕੇਸਗੜ੍ਹ ਤੇ ਕੇਸਗੜ੍ਹ ਤੋਂ ਬਾਅਦ ਸਿੱਖ ਜਾਂਦਾ ਹੈ ਆਨੰਦਗੜ੍ਹ। ਸਿੱਖਾ ! ਤੂੰ ਆਨੰਦਪੁਰ ਦਾ ਵਾਸੀ ਹੋਣਾ ਹੈ। ਮੇਰੇ ਕਲਗੀਧਰ ਜੀ ਨੇ ਕੇਸਗੜ੍ਹ ਸਾਹਿਬ ਦੀ ਧਰਤੀ 'ਤੇ ਕ੍ਰਿਪਾ ਕੀਤੀ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਇਸੇ ਪੁਰੀ ਆਨੰਦ ਵਿਚ ਹੋਲੇ ਮਹੱਲੇ ਕੱਢੇ ਗਏ। ਨੀਵਿਆਂ ਨੂੰ ਉੱਚਿਆਂ ਕੀਤਾ ਮੇਰੇ ਗੋਬਿੰਦ ਨੇ। ਕੇਸਗੜ੍ਹ ਦੀ ਧਰਤੀ 'ਤੇ ਹਜ਼ੂਰ ਨੇ ਨੰਗੀ ਕਿਰਪਾਨ ਕੱਢ ਕੇ ਪੰਜ ਸੀਸ ਦੀ ਮੰਗ ਕੀਤੀ। ਪੰਜ ਸਿੱਖਾਂ ਨੇ ਸਿਰ ਦਿੱਤੇ। ਦਇਆ ਆਈ, ਧਰਮ ਆਇਆ, ਹਿੰਮਤ ਆਈ, ਮੋਹਕਮ ਆਇਆ ਤੇ ਸਾਹਿਬ ਆਇਆ। ਹਜ਼ੂਰ ਨੇ ਕਿਹਾ, ਮੈਂ ਚਾਹੁੰਦਾ ਹਾਂ ਜਿਸ ਨੂੰ ਲੋਕ ਨੀਚ ਕਹਿੰਦੇ ਹਨ, ਮੈਂ ਨੀਚ ਨੂੰ ਸਾਹਿਬ ਬਣਾਉਣਾ ਚਾਹੁੰਦਾ ਹਾਂ। ਸਾਹਿਬ ਦਾ ਅੱਖਰੀ ਅਰਥ ਹੁੰਦਾ ਹੈ ਮਾਲਕ। ਰੱਬ ਲਈ ਵੀ ਸ਼ਬਦ ਵਰਤੇ-

*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥*

(ਅੰਗ ੧੫੬)

*ਤਉ ਕਾਰਣਿ ਸਾਹਿਬਾ ਰੰਗ ਰਤੇ॥*

(ਅੰਗ ੩੫੮)

ਕਹਿਣ ਲੱਗੇ ਅੱਜ ਤੱਕ ਲੋਗ ਤੈਨੂੰ ਜ਼ਮੀਨ ਦਾ ਕੀੜਾ ਸਮਝ ਕੇ ਲਤਾੜਦੇ ਰਹੇ ਹਨ, ਮੈਂ ਤੈਨੂੰ ਨੌਕਰ ਨਹੀਂ ਰਹਿਣ ਦੇਣਾ ਚਾਹੁੰਦਾ। ਮੈਂ ਕੇਸਗੜ੍ਹ ਦੀ ਧਰਤੀ 'ਤੇ ਆਨੰਦਪੁਰ ਦਾ ਤੈਨੂੰ ਵਾਸੀ ਬਣਾਉਣਾ ਚਾਹੁੰਦਾ ਹਾਂ। ਸੱਚ ਜਾਣੀਂ, ਅੱਜ ਤੋਂ ਬਾਅਦ ਤੂੰ ਨੀਚ ਨਹੀਂ, ਅੱਜ ਤੋਂ ਬਾਅਦ ਤੂੰ ਸੰਸਾਰ 'ਤੇ ਸਾਹਿਬ ਬਣ ਕੇ ਰਹਿ। ਸਾਹਿਬ ਐਵੇਂ ਨਹੀਂ ਬਣਿਆ ਜਾਂਦਾ। ਪਹਿਲਾਂ ਤੇਰੇ ਅੰਦਰ ਦਇਆ ਹੋਵੇ। ਦੂਜੀ ਗੱਲ ਜਿੰਨੀ ਦੇਰ ਤੱਕ ਦਇਆ ਨਹੀਂ ਉੱਨੀ ਦੇਰ ਧਰਮ ਨਹੀਂ। ਜਿਸ ਦਿਨ ਤੇਰੇ ਕੋਲ ਧਰਮ ਹੋ ਗਿਆ ਤਾਂ ਹਿੰਮਤ ਨੂੰ ਕਾਇਮ ਕਰਕੇ ਧਰਮ ਉੱਪਰ ਪਹਿਰਾ ਦੇਵੀਂ। ਇਹਨਾਂ ਚੀਜ਼ਾਂ ਨੂੰ ਮੋਹਕਮ ਬਣ ਕੇ ਪੱਕਿਆਂ ਕਰ ਲਵੀਂ। ਸੱਜਣਾ ! ਜਿਸ ਦਿਨ ਤੇਰੇ ਕੋਲ ਇਹ ਚਾਰ ਚੀਜ਼ਾਂ ਹੋ ਗਈਆਂ, ਤੈਨੂੰ ਸਾਹਿਬੀ ਮੰਗਣ ਦੀ ਲੋੜ ਨਹੀਂ, ਤੂੰ ਸਾਰੀ ਧਰਤੀ ਦਾ ਸਾਹਿਬ ਬਣ ਜਾਵੇਂਗਾ।

ਸਾਹਿਬ ਨੇ ਕੇਸਗੜ੍ਹ ਦੀ ਧਰਤੀ 'ਤੇ ਕਰਤਾਰਪੁਰ ਦੀ ਗੱਲ ਦੁਹਰਾ ਦਿੱਤੀ। ਸਿੱਖ ਨੂੰ ਅੰਮ੍ਰਿਤ ਦੇ ਪੰਜ ਚੁਲੇ ਦਿੱਤੇ ਤੇ ਕਿਹਾ ਕਿ ਤੇਰੇ ਅੰਦਰ ਅੰਮ੍ਰਿਤ ਦਾ ਕੁੰਡ ਹੈ ਤੇ ਉਸ ਅੰਮ੍ਰਿਤ ਤੱਕ ਇਹ ਅੰਮ੍ਰਿਤ ਪਹੁੰਚਿਆ ਤਾਂ ਅੰਦਰ ਅੰਮ੍ਰਿਤ ਦਾ ਸੰਚਾਰ ਹੋਵੇਗਾ। ਸਾਹਿਬ ਕਹਿੰਦੇ ਹਨ, ਅੱਜ ਤੱਕ ਤੂੰ ਜ਼ਾਲਮ ਸਾਹਮਣੇ ਅੱਖ ਨੀਵੀਂ ਕਰਕੇ ਆਪਣੀ ਪੱਤ ਲੁਟਾਉਂਦਾ ਰਿਹਾ ਹੈਂ। ਮੈਂ ਤੇਰੇ ਨੇਤਰਾਂ ਵਿਚ ਅੰਮ੍ਰਿਤ ਦੇ ਛੱਟੇ ਮਾਰਾਂਗਾ। ਅਣਖ ਨਾਲ ਅੱਖ ਚੁੱਕ ਕੇ ਤੁਰੀਂ ਤੇ ਜਦੋਂ ਕਿਸੇ

ਦੀ ਧੀ ਭੈਣ ਦੇਖੇਂਗਾ ਤਾਂ ਅੰਮ੍ਰਿਤ ਵਾਲੀ ਅੱਖ ਕਦੀ ਮੈਲੀ ਨਹੀਂ ਹੋ ਸਕੇਗੀ। ਪਰਤ ਕੇ ਕਿਹਾ, ਮੈਂ ਤੇਰੇ ਕੇਸਾਂ ਵਿਚ ਅੰਮ੍ਰਿਤ ਪਾਉਣਾ ਹੈ। ਕਿਉਂਕਿ ਤੈਨੂੰ ਕੇਸਗੜ੍ਹ ਦਾ ਵਾਸੀ ਬਣਾਉਣਾ ਚਾਹੁੰਦਾ ਹਾਂ।

ਮੇਰੇ ਸਤਿਗੁਰੂ ਨੂੰ ਸਭ ਤੋਂ ਪਿਆਰੀ ਚੀਜ਼ ਤੇਰੇ ਕੇਸ ਲੱਗਦੇ ਹਨ। ਆਨੰਦਗੜ੍ਹ ਪਹੁੰਚਣਗੇ ਉਹ, ਜਿਹੜੇ ਪਹਿਲਾਂ ਕੇਸਗੜ੍ਹ ਤੋਂ ਹੋ ਕੇ ਆਉਣਗੇ। ਸਤਿਗੁਰੂ ਨੇ ਪੰਜ ਚੁਲੇ ਅੰਮ੍ਰਿਤ ਦੇ ਛਕਾਏ। ਪੰਜ ਨੇਤਰਾਂ ਵਿਚ ਪਾਏ। ਪੰਜ ਸੀਸ ਵਿਚ ਪਾਏ। ਪੰਜ ਬਾਣੀਆਂ ਦਿੱਤੀਆਂ। ਪੰਜ ਰਹਿਤਾਂ ਦਿੱਤੀਆਂ। ਸਾਨੂੰ ਕ੍ਰਿਪਾ ਕਰਕੇ ਕੁਰਹਿਤਾਂ ਤੋਂ ਬਚਾਇਆ। ਜਦੋਂ ਅੰਮ੍ਰਿਤ ਦੀ ਦਾਤ ਦੇ ਦਿੱਤੀ ਤਾਂ ਪਰਤ ਕੇ ਕਰਤਾਰਪੁਰ ਦੀ ਮਰਿਆਦਾ ਦੁਹਰਾਈ ਗਈ। ਇਸ ਗੁਰੂ ਨੇ ਅੰਮ੍ਰਿਤ ਦੇ ਕੇ ਪਰਤ ਕੇ ਹੱਥ ਜੋੜ ਕੇ ਬੀਰ ਆਸਣ ਬੈਠ ਕੇ ਕਹਿ ਦਿੱਤਾ ਕਿ ਮੈਨੂੰ ਵੀ ਅੰਮ੍ਰਿਤ ਦੇ ਦਿਉ। ਉਥੇ ਕਵੀ ਸੰਤੋਖ ਸਿੰਘ ਨੇ ਇਕ ਗੱਲ ਕਹੀ ਹੈ। ਪਿਆਰੇ ਭਾਈ ਦਇਆ ਸਿੰਘ ਕਹਿੰਦੇ ਹਨ, ਦਾਤਾ ! ਤੁਹਾਨੂੰ ਅੰਮ੍ਰਿਤ ? ਕਵੀ ਜੀ ਕਹਿਣ ਲੱਗੇ-

*ਖਾਲਸਾ ਗੁਰੂ ਗੁਰੂ ਖਾਲਸਾ ਕਰਹੁੰ ਮੈ ਅਬ।*
*ਜੈਸੇ ਗੁਰੂ ਨਾਨਕ ਜੀ ਅੰਗਦ ਕੌ ਕੀਨਿਉ।*

ਕਰਤਾਰਪੁਰ ਦੀ ਧਰਤੀ 'ਤੇ 7 ਸਾਲ ਘਾਲਣਾ ਘਾਲੀ ਤੇ ਬਾਬੇ ਨਾਨਕ ਨੇ ਮੱਥਾ ਟੇਕ ਕੇ ਕਿਹਾ-

*ਗੁਰ ਚੇਲੇ ਰਹਰਾਸਿ ਕੀਈ ਨਾਨਕ ਸਲਾਮਤ ਥੀਮਦੇ॥*

(ਅੰਗ ੯੬੬)

ਗੁਰੂ ਨੇ ਚੇਲੇ ਨੂੰ ਲਹਿਣੇ ਤੋਂ ਅੰਗਦ ਬਣਾ ਦਿੱਤਾ।

ਮੇਰੇ ਕਲਗੀ ਵਾਲੇ ਨੇ ਅੰਮ੍ਰਿਤ ਦੀ ਦਾਤ ਪੰਜਾਂ ਪਿਆਰਿਆਂ ਤੋਂ ਲਈ। ਕੇਸਗੜ੍ਹ ਬਣ ਗਿਆ ਹੈ। ਦਾਤਾਰ ਨੇ ਹੋਲਗੜ੍ਹ ਕਿਲ੍ਹਾ ਬਣਾਇਆ। ਉਥੇ ਬਚਨ ਕਿਹਾ, ਖ਼ਾਲਸਾ ! ਅੱਜ ਤੋਂ ਬਾਅਦ ਰਣਜੀਤ ਨਗਾਰਾ ਵੱਜੇ। ਹਰ ਇਕ ਸਿੱਖ ਇਕ ਅਕਾਲ ਤੋਂ ਬਿਨਾਂ ਕਿਸੇ ਨੂੰ ਪੂਜੇ ਨਾ।

ਕੁਝ ਸਮਾਂ ਬਾਅਦ ਜਿਸ ਦਿਨ ਮਾਂ ਸਾਹਿਬ ਕੌਰ ਆਏ ਹਨ ਤੇ ਗੁਰੂ ਕਲਗੀਧਰ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ। ਕਲਗੀਧਰ ਕਹਿਣ ਲੱਗੇ—ਐ ਖ਼ਾਲਸਾ ! ਇਹ ਆਨੰਦਪੁਰ ਸਾਹਿਬ ਦੀ ਧਰਤੀ ਹੈ। ਜਿਸ ਦਿਨ ਅਸਾਂ ਤੈਨੂੰ ਮਾਤਾ ਸਾਹਿਬ ਕੌਰ ਦੀ ਝੋਲੀ ਵਿਚ ਪਾਇਆ ਸੀ, ਤਾਂ ਉਸ ਦਿਨ ਤੇਰਾ ਯਤੀਮਪੁਣਾ ਖ਼ਤਮ ਹੋ ਗਿਆ ਸੀ। ਜਿਸ ਦਿਨ ਸਿੱਖ ਅੰਮ੍ਰਿਤ ਛੱਕ ਕੇ ਬਾਹਰ ਨਿਕਲਦਾ ਹੈ ਤਾਂ ਉਸ ਦਿਨ ਉਸ ਦੇ ਕੰਨਾਂ ਵਿਚ ਆਵਾਜ਼ ਪੈਂਦੀ ਹੈ ਕਿ ਪਹਿਲਾਂ ਤੇਰੀ ਮੌਤ ਹੋਈ ਹੈ ਤੇ ਗੁਰੂ ਦੇ ਘਰ ਜਨਮ ਹੋਇਆ ਹੈ। ਆਵਾਜ਼ ਆਈ, ਅੱਜ ਤੋਂ ਬਾਅਦ ਤੇਰਾ ਪਿਤਾ ਗੁਰੂ ਗੋਬਿੰਦ ਸਿੰਘ ਹੈ ਅਤੇ ਤੇਰੀ ਮਾਂ ਮਾਤਾ

ਸਾਹਿਬ ਕੌਰ ਹੈ। ਤੇਰੇ ਨਾਂ ਦੇ ਪਿੱਛੇ ਸਿੰਘ ਲੱਗਾ ਹੈ। ਅੱਜ ਤੋਂ ਬਾਅਦ ਤੂੰ ਅਨੰਦਪੁਰ ਦਾ ਵਾਸੀ ਹੈਂ। ਉਸ ਦਿਨ ਤੋਂ ਬਾਅਦ ਇਸ ਧਰਤੀ ਨੂੰ ਕਹਿਣ ਲੱਗ ਪਏ ਖ਼ਾਲਸੇ ਦੀ ਵਾਸੀ। ਇਥੇ ਜੰਗ-ਯੁੱਧ ਵੀ ਹੋਏ। ਕਹਿਣ ਲੱਗੇ ਸਿੱਖ ਦਾ ਮੁਕਾਮ ਆਨੰਦਪੁਰ ਹੈ। ਸਿੱਖਾ ! ਤੇਰੇ ਕੋਲ 40 ਪਉੜੀਆਂ ਆਨੰਦੁ ਸਾਹਿਬ ਦੀਆਂ ਹਨ।

ਸੰਨ 1699 ਦੀ ਵਿਸਾਖੀ ਤੋਂ ਲੈ ਕੇ ਅੱਜ ਤੱਕ ਮੇਰੇ ਬਾਪੂ ਦੇ ਦਿੱਤੇ ਨਾਮ ਨੂੰ ਦੁਨੀਆਂ ਦੀ ਕੋਈ ਤਾਕਤ ਖ਼ਤਮ ਨਹੀਂ ਕਰ ਸਕੀ। ਅਨੰਦਗੜ੍ਹ ਤੱਕ ਪਹੁੰਚਣ ਵਾਲਿਆ ! ਪਹਿਲੀ ਗੱਲ ਨਿਰਮੋਹ ਗੜ੍ਹ ਦੇ ਕਿਲ੍ਹੇ ਨੂੰ ਦੇਖ ਕੇ ਲੰਘੀਂ। ਜਿੰਨੀ ਦੇਰ ਤੇਰੇ ਅੰਦਰ ਮੋਹ ਹੈ, ਉੱਨੀ ਦੇਰ ਤੱਕ ਆਨੰਦ ਪੈਦਾ ਨਹੀਂ ਹੋਣਾ। ਕਹਿਣ ਲੱਗੇ ਨਿਰਮੋਹ ਗੜ੍ਹ ਤੋਂ ਬਿਨਾਂ ਹੋਲਗੜ੍ਹ ਨਹੀਂ ਲੱਭਣਾ। ਸਾਹਿਬ ਨੇ ਕਿਹਾ ਸੀ ਕੇਸ ਨਾ ਕਾਲੇ ਕਰਿਆ ਕਰੋ। ਕੇਸ ਕਾਲੇ ਕਰਨ ਵਾਲਾ ਤਨਖ਼ਾਹੀਆ ਹੁੰਦਾ ਹੈ। ਅੰਮ੍ਰਿਤ ਦੀ ਦਾਤ ਲਈਏ। ਜਿਸ ਦਿਨ ਤੂੰ ਨਿਰਮੋਹ ਗੜ੍ਹ ਨੂੰ ਜਿੱਤੇਂਗਾ ਤੇ ਨਿਰਮੋਹ ਗੜ੍ਹ ਵਿਚ ਰਹਿਣ ਵਾਲਾ ਹੀ ਵਿਕਾਰਾਂ ਨਾਲ ਟਾਕਰਾ ਕਰ ਸਕਦਾ ਹੈ। ਨਿਰਮੋਹ ਗੜ੍ਹ ਜਾਣ ਤੋਂ ਬਿਨਾਂ ਵਿਕਾਰਾਂ 'ਤੇ ਹੱਲਾ ਨਹੀਂ ਹੋ ਸਕਦਾ। ਕਹਿਣ ਲੱਗੇ, ਹੋਲਗੜ੍ਹ ਜਿੱਥੇ ਹਮਲੇ ਹੋਣੇ ਹਨ ਤੇ ਚੇਤੇ ਰੱਖੀਂ, ਤੈਨੂੰ ਹਮਲਾ ਰੋਕਣ ਦੀ ਜਾਚ ਵੀ ਆਉਂਦੀ ਹੋਵੇ ਤੇ ਹਮਲਾ ਕਰਨ ਦੀ ਵੀ ਜਾਚ ਆਉਂਦੀ ਹੋਵੇ। ਜਦੋਂ ਤੂੰ ਹੋਲਗੜ੍ਹ ਜਾਂਦਾ ਹੈਂ, ਫਿਰ ਤੈਨੂੰ ਲੋੜ ਪੈਣੀ ਹੈ ਲੋਹਗੜ੍ਹ ਦੀ।

ਲੋਹਗੜ੍ਹ ਵਿਚ ਮੇਰੇ ਦਾਤੇ ਨੇ ਸ਼ਸਤਰ ਤਿਆਰ ਕਰਾਏ। ਲੱਕੜ ਦੀਆਂ ਬੰਦੂਕਾਂ ਬਣੀਆਂ, ਗੰਡਾਸੇ ਬਣੇ, ਤੀਰ ਬਣੇ, ਕਮਾਨ ਬਣੇ। ਗੁਰੂ ਸਾਹਿਬ ਨੇ ਕਿਹਾ ਲੋਹਗੜ੍ਹ ਅਤੀ ਜ਼ਰੂਰੀ ਹੈ। ਜੇ ਬਾਹਰ ਦੇ ਦੁਸ਼ਮਣਾਂ ਨੂੰ ਜਿੱਤਣਾ ਹੈ ਤਾਂ ਤੈਨੂੰ ਲੋਹੇ ਦੇ ਸ਼ਸਤਰਾਂ ਦੀ ਲੋੜ ਹੈ। ਮੈਂ ਚਾਹੁੰਦਾ ਹਾਂ, ਕੱਚ ਦੀਆਂ ਚੂੜੀਆਂ ਲਾਹ ਕੇ ਤੂੰ ਸਰਬ ਲੋਹ ਦਾ ਕੜਾ ਪਾਵੇਂ। ਤੇਰੇ ਬਾਟੇ ਸਰਬ ਲੋਹ ਦੇ ਹੋ ਜਾਣ। ਕਹਿਣ ਲੱਗੇ ਕਿ ਜਿਸ ਦੇ ਮੈਂ ਤੈਨੂੰ ਲੜ ਲਾਇਆ ਹੈ, ਉਹ ਵੀ ਸਾਰੰਗ ਪਾਣੀ ਹੈ। ਸਾਰੰਗ ਪਾਣੀ ਦਾ ਅਰਥ ਹੀ ਇਹ ਹੁੰਦਾ ਹੈ ਕਿ ਜਿਸ ਨੇ ਸ਼ਸਤਰ ਧਾਰਨ ਕੀਤਾ ਹੈ।-

*ਖੜਗ ਕੇਤ ਮੈ ਸਰਣਿ ਤਿਹਾਰੀ॥*

(ਚੌਪਈ ਸਾਹਿਬ)

ਤੇਰੇ ਕੋਲ ਇੰਨਾ ਕੁ ਨਾਮ ਦਾ ਸ਼ਸਤਰ ਹੋਵੇ, ਜਿਸ ਨਾਲ ਤੂੰ ਮੋਹ ਤੋਂ ਰਹਿਤ ਹੋਵੇਂ, ਹਮਲਿਆਂ ਤੋਂ ਬੱਚ ਸਕੇਂ। ਤੇਰੇ ਕੋਲ ਨਾਮ ਦਾ ਸ਼ਸਤਰ ਹੋਵੇ ਤੇ ਅਗਲਾ ਕਿਲ੍ਹਾ ਮੈਂ ਤੈਨੂੰ ਦਿੰਦਾ ਹਾਂ ਫ਼ਤਹਿ ਗੜ੍ਹ। ਕਹਿੰਦੇ ਹਨ, ਪਰਤ ਕੇ ਫ਼ਤਹਿ ਤੇਰੇ ਪੈਰ ਚੁੰਮੇਗੀ। ਜਦੋਂ ਫ਼ਤਹਿ ਪੈਰ ਚੁੰਮਣ ਲੱਗ ਪਵੇ ਅਤੇ ਤੂੰ ਅੰਦਰ ਵੀ ਫ਼ਤਹਿ ਪਾ ਲਵੇਂ ਤਾਂ ਅਗਲਾ ਮੈਂ ਤੇਰਾ ਨਿਵਾਸ ਕੇਸਗੜ੍ਹ ਵਿਚ ਕਰਾਂਗਾ। ਜਿਸ ਦੇ ਸਿਰ ਉੱਪਰ ਕੇਸ ਹੋਣਗੇ, ਉਸ ਦੇ ਕੋਲ ਮੋਹ ਨਹੀਂ ਹੋਵੇਗਾ। ਜਿਸ ਦੇ ਸਿਰ ਉੱਪਰ ਕੇਸ ਹੋਣਗੇ, ਉਹ ਅੰਦਰੋਂ ਜਿੱਤਿਆ ਹੋਵੇਗਾ। ਜਿਸ ਦੇ ਸਿਰ ਉੱਪਰ ਕੇਸ

ਹੋਣਗੇ, ਉਹ ਅੰਦਰੋਂ ਪੱਕਾ ਪੀਢਾ ਹੋਵੇਗਾ। ਸਾਹਿਬ ਕਹਿਣ ਲੱਗੇ, ਉਸ ਤੋਂ ਬਾਅਦ ਮੈਂ ਤੈਨੂੰ ਕੇਸਗੜ੍ਹ ਦਾ ਵਾਸੀ ਬਣਾਉਣਾ ਚਾਹੁੰਦਾ ਹਾਂ ਤੇ ਚੇਤੇ ਰੱਖੀਂ, ਜਿੰਨੀ ਦੇਰ ਤੱਕ ਕੇਸ ਕਾਇਮ ਰਹਿਣਗੇ, ਉੱਨੀ ਦੇਰ ਤੱਕ ਕਿਲ੍ਹੇ ਕਾਇਮ ਰਹਿਣਗੇ। ਜਿਸ ਦਿਨ ਕੇਸ ਨਿਕਲ ਗਏ, ਤੇਰੇ ਕਿਲ੍ਹੇ ਵੀ ਚਲੇ ਜਾਣਗੇ। ਖ਼ਾਲਸੇ ਨੂੰ ਕੇਸਗੜ੍ਹ ਦਾ ਵਾਸੀ ਕੀਤਾ।

ਜਦੋਂ ਤੁਸੀਂ ਕੇਸਗੜ੍ਹ ਸਾਹਿਬ ਜਾਂਦੇ ਹੋ ਤਾਂ ਕੇਸਗੜ੍ਹ ਤੋਂ ਸਾਹਮਣੇ ਉੱਚੀ ਪਹਾੜੀ 'ਤੇ ਅਨੰਦਗੜ੍ਹ ਦਿੱਸਦਾ ਪਿਆ ਹੈ। ਤੇਰਾ ਮੁਕਾਮ ਆਨੰਦਪੁਰ ਹੈ। ਤੈਨੂੰ ਮੈਂ ਅਨੰਦ ਦੇ ਕਿਲ੍ਹੇ ਦਾ ਵਾਸੀ ਬਣਾਉਣਾ ਚਾਹੁੰਦਾ ਹਾਂ। ਹਜ਼ੂਰ ਨੇ ਕਿਹਾ, ਤੂੰ ਅਨੰਦਗੜ੍ਹ ਤੱਕ ਪਹੁੰਚ ਜਾਈਂ। ਚੇਤੇ ਰੱਖੀਂ, ਅਨੰਦਗੜ੍ਹ ਉਹੀ ਪਹੁੰਚਦੇ ਹਨ ਜਿਸ ਦੀ ਜ਼ਬਾਨ 'ਤੇ ਇਹ ਸ਼ਬਦ ਹੋਵੇ-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*

(ਅਨੰਦੁ ਸਾਹਿਬ)

ਜੇ ਅਨੰਦਗੜ੍ਹ ਦਾ ਵਾਸੀ ਬਣਨਾ ਹੈ ਤਾਂ ਫਿਰ ਕਹਿਣਾ ਪਵੇਗਾ-

*ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ॥*

(ਅਨੰਦੁ ਸਾਹਿਬ)

ਕਹਿਣ ਲੱਗੇ ਕਿ ਜੇ ਅਨੰਦਗੜ੍ਹ ਦੇ ਕਿਲ੍ਹੇ ਤੱਕ ਪਹੁੰਚਣਾ ਹੈ ਤਾਂ ਚੇਤੇ ਰੱਖੀਂ ਇਸ ਕਿਲ੍ਹੇ ਵਿਚ ਗੁਫਾਵਾਂ ਬੜੀਆਂ ਹਨ। ਜਿਸ ਦਿਨ ਅਨੰਦਗੜ੍ਹ ਕਿਲ੍ਹਾ ਬਣਾਇਆ ਤਾਂ ਇਸ ਦੇ ਨਾਲ ਇਕ ਬਉਲੀ ਬਣਾਈ ਸੀ। ਇਸ ਦੇ ਥੱਲੇ ਕਹਿੰਦੇ ਹਨ, ਛੋਟੀਆਂ-ਛੋਟੀਆਂ ਗੁਫਾਵਾਂ ਸਨ।-

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*
*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥*
*ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥*
*ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*

(ਅਨੰਦੁ ਸਾਹਿਬ)

ਜਿਸ ਦੇ ਅੰਦਰ ਦੇ ਦਸਮ ਦੁਆਰ ਖੁੱਲ੍ਹੇ ਹਨ, ਉਹ ਫਿਰ ਅਨੰਦਗੜ੍ਹ ਦੇ ਨੇੜੇ ਪਹੁੰਚ ਗਿਆ। ਉਸ ਨੇ ਫਿਰ ਗਾਉਣਾ ਸ਼ੁਰੂ ਕਰ ਦਿੱਤਾ-

*ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ॥*
*ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ॥*

(ਅਨੰਦੁ ਸਾਹਿਬ)

ਕਹਿਣ ਲੱਗੇ ਜਦੋਂ ਉਸ ਨੇ ਸੱਚਾ ਗੀਤ ਗਾਇਆ ਫਿਰ ਉਸ ਦਾ ਰੋਮ-ਰੋਮ

ਕਹਿੰਦਾ ਹੈ-

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*

ਮੇਰੇ ਮਨੋਰਥ ਪੂਰੇ ਹੋ ਗਏ। ਕਿਉਂਕਿ ਬੰਦੇ ਦਾ ਮਨੋਰਥ ਹੀ ਆਨੰਦ ਦੀ ਪ੍ਰਾਪਤੀ ਹੈ ਤੇ ਜਿਸ ਦਿਨ ਗੁਰੂ ਨੇ ਅਨੰਦਗੜ੍ਹ ਪੁਚਾ ਦਿੱਤਾ, ਉਸ ਦਿਨ ਸਾਰੀਆਂ ਮੰਜ਼ਿਲਾਂ ਤਹਿ ਕਰ ਲਈਆਂ।

*ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥*
*ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥*

ਅਨੰਦਗੜ੍ਹ ਵਿਚ ਬੈਠਾ ਕਹਿੰਦਾ ਹੈ-

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥*

(ਅਨੰਦੁ ਸਾਹਿਬ)

ਸਮਾਂ ਆਇਆ ਇਹਨਾਂ ਕਿਲ੍ਹਿਆਂ ਨੂੰ ਘੇਰਾ ਪਿਆ। ਸਾਹਿਬ ਨੇ ਅਨੰਦਪੁਰ ਛੱਡਿਆ, ਪਰਿਵਾਰ ਛੱਡਿਆ। ਪੁੱਤਰ, ਮਾਂ, ਮਹਿਲ ਤੁਰੇ ਹਨ ਅਨੰਦਪੁਰ ਨੂੰ ਛੱਡ ਕੇ ਸਦਾ ਲਈ। ਚੇਤੇ ਰੱਖੀਂ, ਸਰੀਰਕ ਤੌਰ 'ਤੇ ਛੱਡਿਆ ਹੈ ਪਰ ਤੇਰੀ ਵਾਸੀ ਸਦਾ ਲਈ ਕਾਇਮ ਕਰ ਦਿੱਤੀ। ਤੁਰਨ ਲੱਗੇ, ਸਾਰਾ ਅਨੰਦਪੁਰ ਖ਼ਾਲੀ ਹੋ ਗਿਆ। ਸਿਰਫ਼ ਇਕ ਉਦਾਸੀ ਰਹਿ ਗਿਆ ਸੀ। ਉਸ ਦਾ ਨਾਮ ਸੀ ਭਾਈ ਗੁਰਬਖ਼ਸ਼। ਭਾਈ ਗੁਰਬਖ਼ਸ਼ ਸਾਹਮਣੇ ਆਇਆ। ਗੁਰੂ ਕਲਗੀਧਰ ਕਹਿੰਦੇ ਹਨ ਕਿ ਤੁਸੀਂ ਜਾਣਾ ਨਹੀਂ। ਹਜ਼ੂਰ ਜਿਵੇਂ ਤੁਹਾਡਾ ਹੁਕਮ। ਸਤਿਗੁਰੂ ! ਤੁਹਾਡੇ ਦੀਦਾਰ ਕਿਵੇਂ ਕਰਾਂਗਾ ? ਕਹਿਣ ਲੱਗੇ, ਭਾਈ ਗੁਰਬਖ਼ਸ਼, ਭਾਵਨਾ ਨਾਲ ਆਪਣਾ ਚਿਹਰਾ ਦੇਖੀਂ, ਤੇਰੇ ਚਿਹਰੇ ਵਿਚੋਂ, ਤੇਰੇ ਦਾੜ੍ਹੇ ਵਿਚੋਂ ਸਾਡੇ ਦੀਦਾਰ ਹੋਇਆ ਕਰਨਗੇ। ਮਹਾਰਾਜ ! ਮੇਰੇ ਲਈ ਹੁਕਮ ? ਇਕ ਗੱਲ ਕਰੀਂ, ਜਿੱਥੇ ਪਿਤਾ ਜੀ ਦੇ ਸੀਸ ਦਾ ਸਸਕਾਰ ਕੀਤਾ ਹੈ, ਇਥੇ ਦੀਵਾ ਬੱਲਦਾ ਰਹੇ। ਸਦਾ ਲਈ ਆਨੰਦਪੁਰ ਸਾਹਿਬ ਛੱਡ ਦਿੱਤਾ।

ਮੇਰੇ ਕਲਗੀਧਰ ਪਾਤਿਸ਼ਾਹ ਸਰਸਾ ਨਦੀ ਪਾਰ ਕਰਕੇ ਅੱਗੇ ਨਿਕਲ ਗਏ। ਪਰ ਕਸਮਾਂ ਖਾ ਕੇ ਮੁਕਰਨ ਵਾਲੇ, ਨਮਕ ਖਾ ਕੇ ਮੁਕਰਨ ਵਾਲੇ ਪਹਾੜੀ ਰਾਜਿਆਂ ਨੇ ਮੇਰੇ ਬਾਬੇ ਦੇ ਕਿਲ੍ਹਿਆਂ 'ਤੇ ਵਾਰ ਕੀਤਾ। ਉਹਨਾਂ ਨੇ ਕਿਲ੍ਹੇ ਢਾਹੇ। ਉਹਨਾਂ ਨੇ ਗੁਰੂ ਧਾਮ ਢਾਹੇ। ਕੇਵਲ ਇਕੋ ਇਕ ਜਿਸ ਨੂੰ ਆਨੰਦਗੜ੍ਹ ਕਹਿੰਦੇ ਹਨ, ਉਹ ਰਹਿ ਗਿਆ ਸੀ। ਅਸਲ ਵਿਚ ਉਸ ਨੂੰ ਵੀ ਢਾਹ ਦਿੱਤਾ ਗਿਆ ਸੀ। ਪਰਤ ਕੇ ਸੀਸ ਗੰਜ ਰਹਿ ਗਿਆ। ਗੁਰਬਖਸ਼ ਉਦਾਸੀ ਉਥੇ ਦੀਵਾ ਬਾਲਦਾ ਰਿਹਾ।

ਸੱਜਣੋਂ ! ਆਉ ਅਸੀਂ ਸਾਰੇ ਕੇਸਗੜ੍ਹ ਦੇ ਵਾਸੀ ਹਾਂ ਤੇ ਕੇਸਾਂ ਦੀ ਬੇਅਦਬੀ ਨਾ ਕਰੀਏ। ਕੇਸ ਗੁਰੂ ਦੀ ਮੋਹਰ ਹਨ। ਕੇਸਗੜ੍ਹ ਦੀ ਸੇਵਾ ਬਾਬਾ ਸੇਵਾ ਸਿੰਘ ਜੀ ਹੋਰਾਂ ਨੇ ਕਰਾਈ।

ਇਹਨਾਂ ਤੋਂ ਬਾਅਦ ਸੰਤ ਬਾਬਾ ਹਰੀ ਸਿੰਘ ਜੀ ਕਹਾੜਪੁਰੀਏ ਉਹਨਾਂ ਨੇ ਕਰਾਈ। 1920 ਤੱਕ ਇਥੇ ਮਹੰਤਾਂ ਦਾ ਕਬਜ਼ਾ ਰਿਹਾ। ਪਰਤ ਕੇ 1920 ਤੋਂ ਬਾਅਦ ਜਦੋਂ ਸ਼੍ਰੋਮਣੀ ਕਮੇਟੀ ਹੋਂਦ ਵਿਚ ਆਉਂਦੀ ਹੈ ਫਿਰ ਜੱਥੇਦਾਰ ਨਿਯੁਕਤ ਕੀਤੇ ਗਏ। ਅਨੇਕਾਂ ਜੱਥੇਦਾਰ ਸੇਵਾ ਕਰਦੇ ਰਹੇ। ਇਹ ਸੀ ਕੇਸਗੜ੍ਹ ਸਾਹਿਬ ਦਾ ਸੰਖੇਪ ਜਿਹਾ ਇਤਿਹਾਸ। ਸਤਿਗੁਰੂ ਮੇਹਰ ਕਰੇ, ਅਸੀਂ ਵੀ ਕੇਸਗੜ੍ਹ ਸਾਹਿਬ ਤੇ ਆਨੰਦਗੜ੍ਹ ਕਿਲ੍ਹੇ ਦੇ ਵਸਨੀਕ ਬਣੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਪੰਜਾਂ ਤਖ਼ਤਾਂ
# (ਤਖ਼ਤ ਸ੍ਰੀ ਦਮਦਮਾ ਸਾਹਿਬ)

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਅਸੀਂ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਵਿਆਖਿਆ ਕਰਨੀ ਹੈ। ਇਹ ਉਹ ਤਖ਼ਤ ਹੈ ਜਿਥੋਂ ਬਾਬਾ ਦੀਪ ਸਿੰਘ ਜੀ ਅਰਦਾਸ ਕਰਕੇ ਚੱਲੇ ਸਨ। ਇਹ ਉਹ ਤਖ਼ਤ ਹੈ ਜੋ ਕੁਝ ਅੱਜ ਮਾਲਵੇ ਵਿਚ ਪੈਦਾ ਪਿਆ ਹੁੰਦਾ ਹੈ ਉਹ ਕਲਗੀ ਵਾਲੇ ਦੀਆਂ ਰਹਿਮਤਾਂ ਹਨ। ਗੁਰੂ ਕਲਗੀਧਰ ਪਾਤਿਸ਼ਾਹ ਜੀ ਮੁਕਤਸਰ ਦੀ ਜੰਗ ਤੋਂ ਬਾਅਦ ਸਾਬੋ ਕੀ ਤਲਵੰਡੀ ਵੱਲ ਨੂੰ ਜਾਂਦੇ ਹਨ। ਮਹਾਰਾਜ ਨੂੰ ਇਥੇ ਚੌਧਰੀ ਡੱਲਾ ਮਿਲਿਆਆ। ਇਕ ਵਿਦਵਾਨ ਕਹਿੰਦਾ ਹੈ, ਇਹ ਦੋ ਭਰਾ ਸਨ। ਇਕ ਦਾਮ ਨਾਮ ਸੀ ਡੱਲਾ ਤੇ ਦੂਜੇ ਦਾ ਨਾਮ ਸੀ ਮੱਲਾ। ਡੱਲਾ ਤੇ ਮੱਲਾ ਸੱਕੇ ਭਰਾ ਹਨ। ਚੌਧਰੀ ਡੱਲੇ ਨੇ ਧੰਨ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਬੇਨਤੀ ਕਰਕੇ ਕਿਹਾ, ਮਹਾਰਾਜ ! ਤੁਸੀਂ ਕ੍ਰਿਪਾ ਕਰੋ ਤੇ ਮੇਰੀ ਇਸ ਤਲਵੰਡੀ ਵਿਚ ਆਪਣੇ ਚਰਨ ਪਾਉ।

ਗੁਰੂ ਜੀ ਉਸ ਦੀ ਬੇਨਤੀ ਸੁਣ ਕੇ ਤਲਵੰਡੀ ਗਏ। ਇਥੇ ਉਸ ਨੇ ਉੱਚੀ ਥਾਂ ਬਣਾਈ ਹੈ। ਮੇਰੇ ਕਲਗੀਧਰ ਜੀ ਲਈ ਜਦੋਂ ਮੰਜੀ ਤਿਆਰ ਕੀਤੀ ਤਾਂ ਸਤਿਗੁਰੂ ਨੇ ਉਥੇ ਕਮਰ-ਕੱਸਾ ਖੋਲ੍ਹਿਆ। ਕਮਰ-ਕੱਸਾ ਖੋਲ੍ਹ ਕੇ ਜਿੱਥੇ ਦਮ ਲਿਆ, ਉਸ ਧਰਤੀ ਦਾ ਨਾਮ ਰੱਖਿਆ ਗਿਆ ਦਮਦਮਾ ਸਾਹਿਬ। ਗੁਰੂ ਕਲਗੀਧਰ ਡੱਲੇ ਦੇ ਮਹਿਲਾਂ ਵਿਚ ਨਹੀਂ ਗਏ। ਹਜ਼ੂਰ ਜੀ ਦਾ ਵੱਖਰਾ ਕੈਂਪ ਲਾਇਟਾ। ਕੁਝ ਦਿਨ ਡੱਲੇ ਦੇ ਘਰੋਂ ਲੰਗਰ ਪਾਣੀ ਤਿਆਰ ਹੁੰਦਾ ਰਿਹਾ। ਪਰ ਗੁਰੂ ਕਲਗੀਧਰ ਪਾਤਿਸ਼ਾਹ ਜੀ ਦੇ ਸਿੱਖਾਂ ਨੇ ਵੱਖਰਾ ਆਪਣਾ ਲੰਗਰ ਸ਼ੁਰੂ ਕਰ ਦਿੱਤਾ। ਇਥੇ ਵਰਤਦਿਆਂ ਮੇਰੇ ਹਜ਼ੂਰ ਦੇ ਚਰਨਾਂ ਵਿਚ ਸੰਗਤ ਆਈ।

ਜਦੋਂ ਖ਼ਬਰ ਮਿਲੀ ਹੈ ਕਿ ਗੁਰੂ ਕਲਗੀਧਰ ਪਾਤਿਸ਼ਾਹ ਲੱਖੀ ਜੰਗਲ ਵਿਚ ਆਏ ਹਨ, ਤਾਂ ਪਿੰਡਾਂ ਵਿਚੋਂ, ਘਰਾਂ ਵਿਚੋਂ ਲੋਕ ਇਸ ਤਰ੍ਹਾਂ ਦੌੜ ਕੇ ਆਏ ਜਿਵੇਂ ਕਹਿੰਦੇ ਮਾਹੀ ਦੀ ਸਦ ਸੁਣ ਕੇ ਮੱਝਾਂ ਗਾਵਾਂ ਸਭ ਕੁਝ ਭੁੱਲ ਜਾਂਦੀਆਂ ਹਨ। ਕਲਗੀ ਵਾਲੇ ਦੇ ਆਉਣ ਦੀ ਸਦ ਸੁਣੀ, ਕੀ ਬਜ਼ੁਰਗ, ਕੀ ਬੱਚਾ, ਕੀ ਨੌਜਵਾਨ ਇਕ ਦੂਜੇ ਤੋਂ ਅੱਗੇ ਦੌੜਦੇ ਹਨ। ਉਥੇ ਹਜ਼ੂਰ

ਨੇ ਬਚਨ ਕਹੇ-

*ਲੱਖੀ ਜੰਗਲ ਖਾਲਸਾ, ਆਏ ਦੀਦਾਰ ਲਗੋ ਨੇ॥*
*ਸੁਣ ਕੈ ਸੱਦ ਮਾਹੀ ਦਾ, ਮੇਂਹੀ ਪਾਣੀ ਘਾਹੁ ਮਤੋ ਨੇ॥*
*ਕਿਸੇ ਨਾਲ ਨ ਰਲੀਆ ਕਾਈ, ਕੋਈ ਸਉਕ ਪਿਯੋ ਨੇ॥*
*ਗਿਆ ਫਿਰਾਕ ਮਿਲਿਆ ਮਿਤ ਮਾਹੀ, ਤਾਹੀ ਸ਼ੁਕਰ ਕਿਤੋ ਨੇ॥*

(ਸ੍ਰੀ ਮੁਖਵਾਕ ਪਾ: ੧੦)

ਕਲਗੀ ਵਾਲਾ ਮਿਲਿਆ ਤੇ ਸਿੱਖ ਸੰਗਤਾਂ ਨੇ ਸ਼ੁਕਰ ਕੀਤਾ। ਜਦੋਂ ਆਏ ਦਮਦਮਾ ਸਾਹਿਬ ਦੀ ਧਰਤੀ 'ਤੇ ਤਾਂ ਇਥੇ ਦੀਵਾਨ ਵਿਚ ਡੱਲਾ ਵੀ ਆਉਂਦਾ ਸੀ। ਇਸ ਦੇ ਸਿਪਾਹੀ ਵੀ ਆਉਂਦੇ ਸਨ। ਇਕ ਦਿਨ ਬੈਠਿਆਂ ਇਥੇ ਇਹ ਵੀ ਸ਼ਬਦ ਵਰਤੇ ਸਨ। ਗੁਰਮੁਖੋ ! ਇਹ ਉਹੀ ਧਰਤੀ ਹੈ ਜਿਥੋਂ ਦਾ ਮੁਸਲਮਾਨ ਇਬਰਾਹੀਮ ਕਲਗੀ ਵਾਲੇ ਦੀ ਕੁਰਬਾਨੀ ਨੂੰ ਦੇਖ ਕੇ ਕਹਿੰਦੇ ਹਨ ਇਸ ਨੇ ਅੰਮ੍ਰਿਤ ਦੀ ਦਾਤ ਲਈ ਤੇ ਇਬਰਾਹੀਮ ਤੋਂ ਬਾਅਦ ਇਸ ਦਾ ਨਾਮ ਰੱਖਿਆ ਗਿਆ ਸੀ ਅਜਮੇਰ ਸਿੰਘ। ਇਸੇ ਦਾ ਨਾਮ ਬਾਅਦ ਵਿਚ ਸਿੱਖਾਂ ਨੇ ਪਾਇਆ ਮਹਿਮਾ ਸਿੰਘ। ਗੁਰੂ ਕਲਗੀਧਰ ਇਥੇ ਟਿੱਕੇ।

ਅੱਜ ਦੀਵਾਨ ਸੱਜਿਆ ਤੇ ਡੱਲਾ ਆਇਆ। ਦੀਵਾਨ ਵਿਚ ਗੱਲਾਂ ਚੱਲ ਪਈਆਂ ਗੁਰੂ ਦੇ ਲਾਲਾਂ ਦੀਆਂ। ਡੱਲੇ ਨੇ ਇਕ ਸ਼ਬਕ ਕਿਹਾ। ਕਹਿਦਾ ਹੈ, ਮਹਾਰਾਜ ! ਦੇਖੋ ਰੱਬ ਨੇ ਸਬੱਬ ਬਣਾਇਆ ਹੈ। ਸਤਿਗੁਰੂ ਕਹਿੰਦੇ ਹਨ, ਕਾਹਦਾ ? ਕਹਿਣ ਲੱਗਾ, ਜੇ ਕਿਤੇ ਤੁਸਂ ਮੈਨੂੰ ਯਾਦ ਕਰ ਲੈਂਦੇ ਤੇ ਮੇਰੇ ਕੋਲ ਇੰਨੇ ਸਿਪਾਹੀ ਹਨ ਕਿ ਜੇ ਮੈਂ ਹੁੰਦਾ ਤਾਂ ਕਦੀ ਚਮਕੌਰ ਦੀ ਗੜ੍ਹੀ ਵਿਚ ਤੁਹਾਡੇ ਪੁੱਤਰ ਸ਼ਹੀਦ ਹੁੰਦੇ ? ਜੇ ਮੇਰੇ ਸਿਪਾਹੀ ਹੁੰਦੇ ਤਾਂ ਗੁਰੂ ਗੋਬਿੰਦ ਸਿੰਘ ਜੀ ! ਕਿਤੇ ਤੇਰੇ ਲਾਲ ਸਰਹੰਦ ਦੀਆਂ ਨੀਹਾਂ ਵਿਚ ਖਲੋਂਦੇ ? ਗੱਲ ਗੱਲ ਵਿਚ ਕਹਿੰਦਾ ਹੈ ਕਿ ਕਦੀ ਮੈਨੂੰ ਚੇਤੇ ਕਰਦੇ। ਸਤਿਗੁਰੂ ਕਹਿੰਦੇ ਹਨ ਕਿ ਜਿਹੜਾ ਬੰਦਾ ਜਵਾਨੀ ਦਾ ਮਾਣ ਕਰਦਾ ਹੈ-

*ਜਿਸ ਕੈ ਅੰਤਰਿ ਰਾਜ ਅਭਿਮਾਨੁ॥*
*ਸੋ ਨਰਕਪਤੀ ਹੋਵਤ ਸੁਆਨੁ॥*
*ਜੋ ਜਾਨੈ ਮੈ ਜੋਬਨਵੰਤੁ॥*
*ਸੋ ਹੋਵਤ ਬਿਸਟਾ ਕਾ ਜੰਤੁ॥*

(ਅੰਗ ੨੭੮)

ਇੰਨੀ ਦੇਰ ਨੂੰ ਲਾਹੌਰ ਤੋਂ ਇਕ ਸਿੱਖ ਆਇਆ। ਉਸ ਨੇ ਬੜੀ ਸੋਹਣੀ ਇਕ ਬੰਦੂਕ ਬਣਾਈ ਸੀ। ਜਿੱਥੇ-ਜਿੱਥੇ ਗੁਰੂ ਕਲਗੀਧਰ ਗਏ ਸਨ, ਉਥੋਂ ਉਥੋਂ ਲੱਭਦਾ ਆਇਆ ਤੇ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਰੱਖ ਕੇ ਬੰਦੂਕ ਮੱਥਾ ਟੇਕਿਆ ਦਾਤਿਆ ! ਜਿਸ ਨੇ ਤੇਰੇ

ਪੁੱਤਰਾਂ ਨੂੰ ਕੋਹ ਕੇ ਸ਼ਹੀਦ ਕੀਤਾ ਹੈ, ਮੈਂ ਕਾਰੀਗਰ ਹਾਂ, ਬੰਦੂਕ ਬਣਾਈ ਹੈ। ਇਸ ਦੇ ਵਿਚੋਂ ਨਿਕਲਿਆ ਹੋਇਆ ਬਰੂਦ ਲੋਕਾਂ ਦੀਆਂ ਜੜ੍ਹਾਂ ਨੂੰ ਹਿਲਾ ਕੇ ਰੱਖ ਦਿੰਦਾ ਹੈ। ਕਹਿੰਦਾ ਹੈ, ਮਹਾਰਾਜ ! ਨਿਸ਼ਾਨਾ ਬਣਾਇਆ ਜੇ। ਹਜ਼ੂਰ ਕਹਿਣ ਲੱਗੇ ਡੱਲਿਆ ! ਤੇਰੇ ਆਦਮੀਆਂ ਵਿਚੋਂ ਅੱਜ ਇਕ ਬੰਦਾ ਚਾਹੀਦਾ ਹੈ, ਅਸੀਂ ਆਪਣੀ ਬੰਦੂਕ ਪਰਖਣੀ ਹੈ। ਉਹ ਗਿਆ ਤੇ ਕਹਿੰਦਾ ਹੈ, ਇਕ ਬੰਦਾ ਉਠੋ। ਗੁਰੂ ਗੋਬਿੰਦ ਸਿੰਘ ਜੀ ਨੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ। ਤੁਸੀਂ ਕ੍ਰਿਪਾ ਕਰੋ ਇਕ ਬੰਦਾ ਜਾ ਕੇ ਸਾਹਮਣੇ ਖਲੋ ਜਾਉ। ਅੱਗੋਂ ਉਸ ਦੇ ਸਿਪਾਹੀ ਆਵਾਜ਼ ਦਿੰਦੇ ਹਨ, ਡੱਲਿਆ ! ਮਰਵਾਉਣ ਲੱਗਾ ਹੈਂ ਐਵੇਂ ਬੇਵਜ਼ਾ। ਜੇ ਮਰਵਾਉਣਾ ਹੈ ਤਾਂ ਕਿਸੇ ਲੜਾਈ ਵਿਚ ਮਰਵਾਈਂ। ਅਸੀਂ ਐਵੇਂ ਗੁਰੂ ਦੀਆਂ ਬੰਦੂਕਾਂ ਅੱਗੇ ਖਲੋ ਕੇ ਨਹੀਂ ਮਰਨਾ ਚਾਹੁੰਦੇ।

ਡੱਲਾ ਆ ਗਿਆ ਨੀਵੀਂ ਪਾ ਕੇ। ਹਜ਼ੂਰ ਕਹਿੰਦੇ ਹਨ, ਡੱਲਿਆ ! ਕਿੱਥੇ ਗਈਆਂ ਫ਼ੌਜਾਂ ਜਿਨ੍ਹਾਂ ਦਾ ਮਾਨ ਕਰਦਾ ਸੀ। ਕਹਿਣ ਲੱਗਾ, ਮਹਾਰਾਜ ! ਸਾਰੇ ਮੁਕਰ ਗਏ ਹਨ। ਕਿਤੇ ਲੜਾਈ ਹੋਵੇਗੀ ਫਿਰ ਦੇਖ ਲਵਾਂਗੇ, ਮੈਂ ਤਾਂ ਤੁਹਾਡਾ ਸ਼ਰਧਾਲੂ ਹਾਂ। ਹਜ਼ੂਰ ਕਹਿੰਦੇ ਹਨ ਕਿ ਤੂੰ ਸ਼ਰਧਾਲੂ ਹੈਂ ਤਾਂ ਸਾਹਮਣੇ ਖਲੋ, ਤੇਰੇ 'ਤੇ ਪਰਖਣਾ ਹੈ। ਜਦੋਂ ਇੰਨੇ ਸ਼ਬਦ ਕਹੇ ਤਾਂ ਉਸੇ ਵੇਲੇ ਡੱਲੇ ਦਾ ਅੰਦਰ ਘਬਰਾ ਗਿਆ।

ਹਜ਼ੂਰ ਕਹਿੰਦੇ ਹਨ ਕਿ ਜਦੋਂ ਸਿੱਖ ਗੁਰੂ ਨੂੰ ਆਪਣਾ ਆਪ ਭੇਟ ਕਰ ਦਿੰਦਾ ਹੈ ਤਾਂ ਉਹ ਨਹੀਂ ਦੇਖਦਾ ਕੇਸਗੜ੍ਹ ਹੈ, ਉਹ ਨਹੀਂ ਦੇਖਦਾ ਚਮਕੌਰ ਦੀ ਗੜ੍ਹੀ ਹੈ, ਉਹ ਨਹੀਂ ਦੇਖਦਾ ਭੰਗਾਣੀ ਦਾ ਯੁੱਧ ਹੈ, ਉਹ ਨਹੀਂ ਦੇਖਦਾ ਮਾਛੀਵਾੜਾ ਹੈ, ਉਹ ਆਪਣਾ ਆਪ ਗੁਰੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੰਦਾ ਹੈ। ਜਦੋਂ ਡੱਲੇ ਨੇ ਇਹ ਗੱਲ ਸੁਣੀ ਤਾਂ ਨੀਵੀਂ ਦਾ ਲਈ। ਹਜ਼ੂਰ ਨੇ ਉਸੇ ਵੇਲੇ ਪੁਕਾਰ ਕੇ ਕਿਹਾ ਕਿ ਬਾਹਰ ਦੋ ਸਿੰਘ ਹਨ ਉਹਨਾਂ ਨੂੰ ਆਵਾਜ਼ ਦਿਉ। ਆਵਾਜ਼ ਦੇਣੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬੰਦੂਕ ਦਾ ਨਿਸ਼ਾਨਾ ਪਰਖਣਾ ਹੈ।

ਕਹਿੰਦੇ ਹਨ, ਕਿ ਦੋ ਸਿੱਖ ਦਸਤਾਰ ਸਜਾਉਂਦੇ ਪਏ ਸਨ ਭਾਈ ਧੀਰ ਸਿੰਘ ਤੇ ਭਾਈ ਵੀਰ ਸਿੰਘ। ਆਵਾਜ਼ ਸੁਣ ਕੇ ਦਸਤਾਰ ਦਾ ਲੜ ਫੜ ਕੇ ਦੋਨੋਂ ਭੱਜ ਪਏ। ਸਾਹਮਣੇ ਆਪ ਕੇ ਖਲੋ ਗਏ। ਇਕ ਦੂਸਰੇ ਨੂੰ ਧੱਕੇ ਮਾਰਨ। ਇਕ ਕਹੇ ਮੈਂ ਅੱਗੇ ਖਲੋਣਾ ਹੈ ਤੇ ਦੂਜਾ ਕਹੇ ਮੈਂ ਅੱਗੇ ਖਲੋਣਾ ਹੈ। ਡੱਲਾ ਦੇਖਕੇ ਹੈਰਾਨ ਹੈ। ਕਹਿੰਦਾ ਹੈ, ਇਹ ਕੀ ਮਾਜਰਾ ਹੈ। ਹਜ਼ੂਰ ਕਹਿਣ ਲੱਗੇ ਕਿ ਇਕ ਬੰਦਾ ਖੜਾ ਹੋ ਜਾਉ, ਦੋਨੋਂ ਕਿਉਂ ? ਅਗਲਾ ਕਹਿੰਦਾ ਹੈ, ਬਾਬਾ ! ਪਹਿਲਾਂ ਮੇਰੇ ਕੰਨਾਂ ਵਿਚ ਆਵਾਜ਼ ਪਈ ਹੈ। ਪਹਿਲਾਂ ਮੇਰੇ 'ਤੇ ਨਿਸ਼ਾਨਾ ਬਣਾਉ। ਪਿਛਲਾ ਕਹਿੰਦਾ ਹੈ, ਦਾਤਾ ! ਇਹ ਸੱਚ ਨਹੀਂ ਕਹਿੰਦਾ। ਪਹਿਲਾਂ ਮੇਰੇ 'ਤੇ ਨਿਸ਼ਾਨਾ ਬਣਾਉ। ਹਜ਼ੂਰ ਨੇ ਫ਼ਾਇਰ ਕੀਤਾ ਤੇ ਗੋਲੀ ਉਤੋਂ ਨਿਕਲ ਗਈ। ਹਜ਼ੂਰ ਕਹਿੰਦੇ ਹਨ, ਡੱਲਿਆ ! ਚੇਤੇ ਰੱਖੀਂ, ਜਿਹੜੇ ਜੰਗ ਵਿਚ ਜੂਝੇ, ਇਹੋ ਜਿਹੇ ਸਿੱਖ ਸਨ ਨਾ ਕਿ ਤੇਰੇ ਸਿਪਾਹੀਆਂ ਵਰਗੇ।

ਇਥੇ ਇਕ ਸੱਜਣ ਨੇ ਸ਼ਬਦ ਵਰਤੇ। ਗੁਰੂ ਸਾਹਿਬ ਇਕੱਲੇ ਬੈਠੇ ਹਨ। ਡੱਲਾ ਚੱਲਾ ਗਿਆ ਮਾਯੂਸ ਹੋ ਕੇ। ਕਹਿਣ ਲੱਗੇ-

*ਨਾ ਡੱਲਾ ਨਾ ਮੱਲਾ।*
*ਗੁਰੂ ਗੋਬਿੰਦ ਸਿੰਘ ਇਕੱਲਾ।*

ਹਜ਼ੂਰ ਹੱਸ ਕੇ ਕਹਿਣ ਲੱਗੇ ਕਿ ਇਹ ਸ਼ਬਦ ਕਹਿ-

*ਨਾ ਡੱਲਾ ਨਾ ਮੱਲਾ।*
*ਗੁਰੂ ਗੋਬਿੰਦ ਨਾਲ ਅੱਲ੍ਹਾ।*

ਸਮਾਂ ਲੰਘਿਆ। ਅੱਜ ਦਿੱਲੀ ਦੀ ਧਰਤੀ ਤੋਂ ਮਾਤਾ ਸੁੰਦਰੀ ਜੀ ਆਏ। ਭਾਈ ਮਨੀ ਸਿੰਘ ਜੀ ਨਾਲ ਹਨ। ਆ ਕੇ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਜੀ ਨੇ ਸੰਗਤ ਵਿਚ ਅੱਖ ਟਿਕਾਅ ਕੇ ਦੇਖਿਆ ਕਿ ਮੇਰਾ ਅਜੀਤ ਵੀ ਕਿਤੇ ਬੈਠਾ ਹੋਣਾ ਹੈ। ਮੇਰਾ ਜੁਝਾਰ ਵੀ ਕਿਤੇ ਬੈਠਾ ਹੋਣਾ ਹੈ। ਸਾਡੇ ਜੋਰਾਵਰ ਕਿਤੇ ਦਿੱਸਣਗੇ। ਮਾਤਾ ਸੁੰਦਰੀ ਜੀ ਆਪਣੇ ਲਾਲਾਂ ਨੂੰ ਲੱਭਦੀ ਪਈ ਹੈ ਤੇ ਗੁਰੂ ਕਲਗੀਧਰ ਆਪਣੇ ਖ਼ਾਲਸਿਆਂ ਨੂੰ ਦੇਖਦੇ ਪਏ ਹਨ। ਮਾਤਾ ਸੁੰਦਰੀ ਜੀ ਨੇ ਸੜੇ ਪਿਆਰ ਨਾਲ ਨਜ਼ਦੀਕ ਹੋ ਕੇ ਗੱਲ ਪੁੱਛੀ। ਸਾਹਿਬ ਜੀਉ ! ਮੇਰੇ ਬੱਚੇ ? ਸਤਿਗੁਰੂ ਨੇ ਇਕੋ ਦੱਮ ਡੂੰਘੀ ਨਜ਼ਰ ਟਿਕਾਅ ਕੇ ਖ਼ਾਲਸੇ ਦੇ ਸਰੂਪ ਵੱਲ ਦੇਖਿਆ ਤੇ ਨਾਲ ਸ਼ਬਦ ਕਹੇ, ਦੇਖ ਕਿਹੜੇ ਪੁੱਤਰ ਲੱਭਣ ਆਈ ਹੈਂ ? ਮੇਰਾ ਅਜੀਤ, ਜੁਝਾਰ, ਜੋਰਾਵਰ, ਫਤਹਿ ਕਿੱਥੇ ਹਨ।

ਕਦੀ ਅੱਲ੍ਹਾ ਯਾਰ ਖ਼ਾਂ ਜੋਗੀ ਨੂੰ ਪੜ੍ਹੋ। ਕਹਿੰਦੇ ਹਨ ਜਦੋਂ ਛੋਟੇ ਸਾਹਿਬਜ਼ਾਦੇ ਵਿਛੜ ਗਏ ਤਾਂ ਉਹ ਆਪਸ ਵਿਚ ਗੱਲ ਕਰਦੇ ਸਨ ਕਿ ਜਦੋਂ ਰਣ ਜਿੱਤ ਕੇ ਸਾਡੇ ਵੱਡੇ ਭਰਾ ਤੇ ਮਾਤਾਵਾਂ ਮਿਲਣਗੀਆਂ, ਅਸੀਂ ਉਹਨਾਂ ਦੇ ਕੁੱਛੜ ਨਹੀਂ ਚੜ੍ਹਨਾ। ਉਹਨਾਂ ਕੋਲੋਂ ਇਕਰਾਰ ਲੈਣਾ ਹੈ ਕਿ ਪਰਤ ਕੇ ਸਾਨੂੰ ਇਕੱਲਿਆਂ ਨਾ ਛੱਡ ਕੇ ਜਾਣਾ। ਮਾਤ ਸੁੰਦਰ ਨੇ ਪੁੱਛਿਆ, ਸਾਹਿਬ ਜੀ ! ਮੇਰੇ ਲਾਲ ?

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, ਐ ਖ਼ਾਲਸਾ ! ਤੈਨੂੰ ਇਕ ਪੱਦਵੀ ਦਿੱਤੀ ਹੈ। ਅੱਜ ਤੱਕ ਲੋਕ ਆਪਣੇ ਪੁੱਤਰ ਬਚਾਉਂਦੇ ਹਨ। ਕਹਿਣ ਲੱਗੇ-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥*

ਸੀਸ ਉਤੋਂ ਵਾਰ ਦਿੱਤੇ, ਇਸ ਦਾ ਅਰਥ ਕੀ ਹੈ ? ਇਸ ਸਮਾਜ ਦੀ ਰੀਤ ਹੈ ਕਿ ਜਦੋਂ ਕਿਸੇ ਬੱਚੇ ਨੂੰ ਮਾਈਆਂ ਘਰ ਲੈ ਕੇ ਆਉਂਦੀਆਂ ਹਨ ਤਾਂ ਉਹ ਪਹਿਲਾ ਕੰਮ ਕੀ ਕਰਦੀਆਂ ਹਨ ਕਿ ਜ਼ਮੀਨ ਤੋਂ ਮਿੱਟੀ ਲੈ ਕੇ ਬੱਚੇ ਤੋਂ ਵਾਰ ਕੇ ਸੁੱਟ ਦਿੰਦੀਆਂ ਹਨ। ਪਰਤ ਕੇ ਕਈ ਵਾਰੀ ਬੱਚਾ ਬੀਮਾਰ ਹੋ ਜਾਏ ਤਾਂ ਸਾਡੇ ਲੋਕਾਂ ਦਾ ਇਕ ਭਰਮ ਹੈ ਕਿ ਮਿਰਚਾਂ ਵਾਰ ਕੇ ਸੁੱਟਦੀਆਂ ਹਨ। ਜਿਸ ਦਿਨ ਪੁੱਤਰ ਵਿਆਹਿਆ ਜਾਂਦਾ ਹੈ ਤਾਂ ਮਾਈ ਪਾਣੀ ਵਾਰ ਕੇ ਪੀਂਦੀ ਹੈ। ਪਿਉ ਉਸ ਦੇ ਉਤੋਂ ਰੁਪਈਏ ਵਾਰਦਾ ਹੈ। ਧਰਤੀ ਪਵਿੱਤਰ ਹੈ। ਮਾਂ ਕਹਿੰਦੀ ਹੈ ਤੇਰੇ ਕੋਲਅ ਧਰਤੀ ਵਰਗੀ ਸਹਿਣਸ਼ੀਲਤਾ ਹੈ, ਮੈਂ ਧਰਤੀ ਵਰਗੀ ਤਾਕਤ ਵੀ ਤੇਰੇ ਕੋਲੋਂ ਵਾਰਦੀ ਹਾਂ।

ਰੁਪਈਆ ਵੀ ਤੇਰੇ ਤੋਂ ਵਾਰਿਆ। ਮੈਂ ਪਾਣੀ ਵੀ ਤੇਰੇ ਤੋਂ ਵਾਰਿਆ। ਦੁਨੀਆਂ ਦੀ ਮਾਂ ਤਾਂ ਮਿਰਚਾਂ ਵਾਰ ਕੇ ਕਹਿੰਦੀ ਹੈ ਕਿ ਮੇਰੇ ਬੱਚੇ ਨੂੰ ਕਦੀ ਨਜ਼ਰ ਨਾ ਲੱਗੇ ਤੇ ਕਲਗੀ ਵਾਲਾ ਕਹਿੰਦਾ ਹੈ ਐ ਖ਼ਾਲਸਾ ! ਮੈਂ ਮਿਰਚਾਂ ਨਹੀਂ, ਮੈਂ ਪੈਸੇ ਨਹੀਂ, ਮੈਂ ਪਾਣੀ ਨਹੀਂ, ਮੈਂ ਚਾਰੇ ਪੁੱਤਰ ਤੇਰੇ ਤੋਂ ਵਾਰ ਕੇ ਕਹਿੰਦਾ ਹਾਂ ਕਿ ਤੈਨੂੰ ਕਦੀ ਵੀ ਨਜ਼ਰ ਨਾ ਲੱਗੇ। ਮਾਤਾ ਸੁੰਦਰੀ ਜੀ ਨੇ ਜਦੋਂ ਇਹ ਸ਼ਬਦ ਸੁਣੇ-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥*
*ਚਾਰ ਮੂਏ ਤੋਂ ਕਿਆ ਹੂਆ ਜੀਵਤ ਕਈ ਹਜ਼ਾਰ॥*

ਗੁਰਮੁਖੋ ! ਇਹ ਪੱਦਵੀ ਖ਼ਾਲਸੇ ਨੂੰ ਮਿਲੀ। ਅੱਜ ਡੱਲਾ ਮੇਰੇ ਸਾਹਿਬ ਦੇ ਚਰਨਾਂ ਵਿਚ ਬੈਠਾ ਹੈ। ਸਤਿਗੁਰੂ ਨੇ ਉਥੇ ਡੱਲੇ ਨੂੰ ਇਕ ਸ਼ਬਦ ਕਿਹਾ। ਬਾਹਰ ਨਿਕਲੇ ਥੋੜਾ ਜਿਹਾ ਸੈਰ ਕਰਨ ਲਈ। ਸਾਹਿਬ ਕਹਿਣ ਲੱਗੇ, ਡੱਲਿਆ ! ਸਾਹਮਣੇ ਦੇਖ, ਦਰਿਆ ਪਾਣੀ ਦੇ ਆ ਗਏ ਮਾਲਵੇ ਵਿਚ। ਨਦੀਆਂ ਮਾਲਵੇ ਨੂੰ ਆ ਗਈਆਂ ਹਰਿਆਂ ਕਰਨ ਲਈ। ਹੱਸ ਕੇ ਕਹਿੰਦਾ ਹੈ, ਮਹਾਰਾਜ ! ਇਹ ਤਾਂ ਰੇਤ ਚਮਕਦੀ ਪਈ ਹੈ, ਪਾਣੀ ਦੇ ਦਰਿਆ ਨਹੀਂ। ਸਤਿਗੁਰੂ ਨੇ ਫਿਰ ਕਿਹਾ, ਦੇਖ ਉਏ ਮਾਲਵੇ ਦੀ ਧਰਤੀ ਨੂੰ ਭਾਗ ਲੱਗ ਗਏ ਨਦੀਆਂ ਤੇ ਦਰਿਆਵਾਂ ਦੇ ਪਾਣੀ ਨਾਲ। ਕਹਿੰਦਾ ਹੈ, ਨਹੀਂ ਮਹਾਰਾਜ ! ਇਹ ਚਮਕਦੀ ਰੇਤ ਹੈ। ਦੂਜੀ ਵਾਰੀ ਕਿਹਾ ਡੱਲਿਆ ! ਦੇਖ, ਅੰਬਾਂ ਦੇ ਰੁੱਖ ਸਾਹਮਣੇ, ਕਿੰਨੇ ਸੋਹਣੇ ਫਲ ਲੱਗੇ ਹਨ। ਕਹਿੰਦਾ ਹੈ, ਭੁਲੇਖਾ ਨਾ ਖਾਇਉ ਸਾਹਿਬ ਜੀ ! ਅੱਕਾਂ ਨੂੰ ਕਕੜੀਆਂ ਲੱਗੀਆਂ ਹਨ। ਕਹਿਣ ਲੱਗੇ, ਦੇਖ ਡੱਲਿਆ ! ਕਿੰਨੇ ਕਮਲਾ ਦੇ ਹਨ ਗੰਨਿਆਂ ਦੇ ਖੇਤ। ਕਹਿੰਦਾ ਹੈ, ਦਾਤਾ ! ਗੰਨੇ ਨਹੀਂ, ਸੁੱਕੇ ਕਾਨੇ ਖਲੋਤੇ ਹਨ। ਕਹਿਣ ਲੱਗੇ, ਦੇਖ ਉਏ ਡੱਲਿਆ ! ਮਾਲਵੇ ਦੀ ਧਰਤੀ ਵਿਚ ਕਣਕ, ਝੋਨਾ, ਚਣੇ ਸਭ ਕੁਝ ਪੈਦਾ ਹੋ ਗਏ। ਕਹਿੰਦਾ ਹੈ, ਨਹੀਂ ਦਾਤਿਆ ! ਇਹ ਕੁਝ ਵੀ ਨਹੀਂ। ਹੱਸ ਕੇ ਕਹਿਣ ਲੱਗੇ, ਡੱਲਿਆ ! ਤੂੰ ਉਂਝ ਦੇਖੇਂਗਾ ਮਾਲਵੇ ਵਿਚ ਸਭ ਕੁਝ ਆਵੇਗਾ। ਇਥੇ ਲਹਿਰਾਂ ਵੀ ਹੋਣਗੀਆਂ। ਇਥੇ ਅੰਬਾਂ ਦੇ ਬਾਗ਼ ਵੀ ਹੋਣਗੇ। ਇਥੇ ਕਣਕ ਵੀ ਹੋਵੇਗੀ। ਝੋਨਾ ਵੀ ਹੋਵੇਗਾ, ਪਰ ਤੂੰ ਸਤਿ ਬਚਨ ਕਰੀ ਜਾ। ਸਤਿਗੁਰੂ ਨੇ ਕ੍ਰਿਪਾ ਕੀਤੀ ਤੇ ਇਸ ਧਰਤੀ ਉੱਪਰ ਬਖ਼ਸ਼ਿਸ਼ਾਂ ਦੀ ਝੜੀ ਲਾ ਦਿੱਤੀ।

ਅੱਜ ਦੇਖੋ ਦਮਦਮਾ ਸਾਹਿਬ ਦੀ ਧਰਤੀ 'ਤੇ ਹੋਰ ਕ੍ਰਿਪਾ ਹੋਈ। ਪੁੱਤਰਾਂ ਦੇ ਸਿਰ ਵਾਰੇ। ਇਕੋ ਗੱਲ ਕਹੀ ਕਿ ਇਹਨਾਂ ਵਿਚੋਂ ਮੇਰੇ ਅਜੀ ਨੂੰ ਦੇਖੀਂ, ਜੁਝਾਰ ਨੂੰ ਦੇਖੀਂ। ਨਿੱਕੇ-ਨਿੱਕੇ ਖੇਡਦੇ ਬੱਚਿਆਂ ਵਿਚ ਫਤਹਿ ਸਿੰਘ ਤੇ ਜੋਰਾਵਰ ਸਿੰਘ ਦੇਖੀਂ। ਜਦੋਂ ਤੂੰ ਆਪਣੇ ਬੱਚਿਆਂ ਦੇ ਕੇਸ ਤੇ ਆਪਣੇ ਕੇਸ ਕਟਾ ਕੇ ਆਉਂਦਾ ਹੈਂ ਤਾਂ ਕੀ ਤੇਰੇ ਬੱਚੇ ਵਿਚੋਂ ਫਤਹਿ ਸਿੰਘ ਦੀ ਮੂਰਤ ਨਜ਼ਰ ਆਵੇਗੀ ? ਕੀ ਤੇਰੇ ਪੁੱਤਰ ਵਿਚੋਂ ਅਜੀਤ ਸਿੰਘ ਤੇ ਜੁਝਾਰ ਸਿੰਘ ਦਿੱਸੇਗਾ ?

ਮੈਂ ਅਰਜ਼ ਕਰਾਂ, ਦਮਦਮਾ ਸਾਹਿਬ ਉਹ ਪਾਵਨ ਧਰਤੀ ਹੈ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਸੰਪੂਰਨਤਾ ਹੋਈ। ਡੱਲੇ ਨੇ ਹਜ਼ੂਰ ਦੇ ਚਰਨਾਂ ਵਿਚ ਹੱਥ ਜੋੜ ਕੇ ਬੇਨਤੀ ਕੀਤੀ। ਹਜ਼ੂਰ ਨੂੰ

ਕਹਿੰਦਾ ਹੈ, ਦਾਤਾ ! ਇਕ ਕ੍ਰਿਪਾ ਕਰੋ। ਮਹਾਰਾਜ ਕਹਿੰਦੇ ਹਨ, ਦੱਸ ? ਕਹਿੰਦਾ ਹੈ ਜੇ ਤਰੁੱਠੇ ਹੋ ਤਾਂ ਆਪਣੇ ਚਰਨਾਂ ਵਿਚ ਪੀੜੀ ਜਿੰਨੀ ਥਾਂ ਦੇ ਦਿਉ। ਇਥੇ ਉਸ ਨੇ ਇਕ ਸਵਾਲ ਕੀਤਾ। ਕਹਿਣ ਲੱਗਾ, ਮਹਾਰਾਜ ! ਤੁਸੀਂ ਵਾਹਿਗੁਰੂ ਜੀ ਦਾ ਖਾਲਸਾ ਕਹਿੰਦੇ ਹੋ, ਇਸ ਦੇ ਅਰਥ ਕੀ ਹਨ ? ਦਾਤਾਰ ਨੂੰ ਕਹਿਣ ਲੱਗਾ ਕਿ ਵਾਹਿਗੁਰੂ ਜੀ ਕਾ ਖਾਲਸਾ ਇਸ ਤਰ੍ਹਾਂ ਹੈ, ਜਿਵੇਂ ਮੇਰੀ ਜ਼ਮੀਨ, ਜਿਵੇਂ ਮੇਰੇ ਕਿਲ੍ਹੇ, ਜਿਵੇਂ ਮੇਰਾ ਪਰਿਵਾਰ, ਜਿਵੇਂ ਮੇਰੇ ਹਾਥੀ ਘੋੜੇ, ਜਿਵੇਂ ਮੇਰਾ ਪੈਸਾ, ਹਜ਼ੂਰ ਕਹਿਣ ਲੱਗੇ, ਨਹੀਂ ਇਸ ਤਰ੍ਹਾਂ ਨਹੀਂ। ਦਾਤਾਰ ਕਹਿਣ ਲੱਗੇ ਵਾਹਿਗੁਰੂ ਜੀ ਕਾ ਖਾਲਸਾ ਇਸ ਤਰ੍ਹਾਂ ਨਹੀਂ। ਕਹਿਣ ਲੱਗਾ, ਹੋਰ ਫਿਰ ਲੋਕੀਂ ਕਹਿੰਦੇ ਹਨ, ਡੱਲੇ ਦੀ ਜ਼ਮੀਨ, ਡੱਲੇ ਦੇ ਮਹਿਲ, ਡੱਲੇ ਦਾ ਪਰਿਵਾਰ, ਡੱਲੇ ਦੇ ਘੋੜੇ, ਕੀ ਇਸ ਤਰ੍ਹਾਂ ਹੈ ?

ਮੇਰੇ ਸਾਈਂ ਨੇ ਤਿੰਨ ਉਦਾਹਰਨਾਂ ਦਿੱਤੀਆਂ। ਕਹਿਣ ਲੱਗੇ, ਡੱਲਿਆ ! ਤੇਰੇ ਲਈ ਸ਼ਬਦ ਵਰਤੇ ਜਾਂਦੇ ਹਨ ਡੱਲੇ ਦੀ ਜ਼ਮੀਨ ਪਰ ਜਿਸ ਦਿਨ ਤੂੰ ਮਰ ਗਿਆ, ਉਸ ਦਿਨ ਜ਼ਮੀਨ ਨੇ ਤੇਰੇ ਨਾਲ ਨਹੀਂ ਮਰਨਾ। ਇਸ ਦਾ ਮਾਲਕ ਕੋਈ ਹੋਰ ਬਣੇਗਾ। ਤੇਰੀ ਮੌਤ ਹੋ ਗਈ ਤਾਂ ਤੇਰੇ ਮਹਿਲਾਂ ਵਿਚ ਕਿਸੇ ਹੋਰ ਨੇ ਰਹਿਣਾ ਹੈ। ਤੇਰੇ ਹਾਥੀ ਘੋੜੇ ਤੇਰੇ ਤੋਂ ਬਾਅਦ ਕਿਸੇ ਹੋਰ ਦੇ ਹਨ। ਇਹ ਤੇਰੇ ਤੋਂ ਬਿਨਾਂ ਵੀ ਜ਼ਿੰਦਾ ਰਹਿ ਸਕਦੇ ਹਨ। ਪਰ ਖ਼ਾਲਸਾ ਇਸ ਤਰ੍ਹਾਂ ਨਹੀਂ ਜਿਵੇਂ ਤੇਰੇ ਤੋਂ ਬਿਨਾਂ ਤੇਰੇ ਹਾਥੀ ਘੋੜੇ ਹਨ, ਤੇਰੀ ਜ਼ਮੀਨ ਹੈ। ਮਹਾਰਾਜ ! ਖ਼ਾਲਸੋ ਕਿਵੇਂ ਹੈ ? ਮਹਾਰਾਜ ਕਹਿਣ ਲੱਗੇ ਕਿ ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਸੂਰਜ ਤੇ ਸੂਰਜ ਦੀ ਕਿਰਨ ਹੈ। ਕਹਿਣ ਲੱਗੇ, ਸੂਰਜ ਹੋਵੇਗਾ ਤਾਂ ਕਿਰਨ ਦਾ ਜਨਮ ਹੋਣਾ ਹੈ। ਜੇ ਸੂਰਜ ਨਹੀਂ ਤਾਂ ਕਿਰਨ ਕਿਥੋਂ ਪੈਦਾ ਹੋ ਜਾਣੀ ਹੈ। ਡ਼ੱਲੇ ਦੇ ਖੇਤ ਜ਼ਰੂਰ ਹਨ, ਪਰ ਡੱਲਾ ਨਾ ਵੀ ਹੋਵੇ ਤਾਂ ਖੇਤ ਫਿਰ ਵੀ ਹੋਣਗੇ। ਪਰ ਵਾਹਿਗੁਰੂ ਹੋਵੇ ਤਾਂ ਖ਼ਾਲਸਾ ਰਹੇਗਾ। ਜੇ ਵਾਹਿਗੁਰੂ ਨਹੀਂ ਤਾਂ ਸੱਚ ਜਾਣੀ, ਖ਼ਾਲਸਾ ਵੀ ਨਹੀਂ।

ਵਾਹਿਗੁਰੂ ਦਾ ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਪਾਣੀ ਦੀ ਝੀਲ ਤੇ ਦਰਿਆ ਹਨ। ਝੀਲ ਹੈ ਤੇ ਦਰਿਆ ਹੈ। ਵਾਹਿਗੁਰੂ ਜੀ ਦਾ ਖ਼ਾਲਸਾ ਇਸ ਤਰ੍ਹਾਂ ਹੈ ਜਿਵੇਂ ਟਾਹਣੀ ਤੇ ਟਾਹਣੀ ਨਾਲ ਲੱਗਾ ਹੋਇਆ ਫਲ ਹੈ। ਕੀ ਫਲ ਟਾਹਣੀ ਤੋਂ ਬਿਨਾਂ ਪੈਦਾ ਹੋ ਸਕੇਗਾ ? ਕਿੰਨੀ ਕੁ ਦੇਰ ਤੱਕ ਰਹਿ ਸਕੇਗਾ ? ਹਜ਼ੂਰ ਨੇ ਕਿਹਾ ਕਿ ਵਾਹਿਗੁਰੂ ਜੀ ਕਾ ਖ਼ਾਲਸਾ ਤਾਂ ਹੈ ਜੇ ਖ਼ਾਲਸੇ ਦੇ ਅੰਦਰ ਵਾਹਿਗੁਰੂ ਵਰਤਦਾ ਹੈ। ਸੱਚ ਜਾਣੀਂ, ਵਾਹਿਗੁਰੂ ਤੋਂ ਬਿਨਾਂ ਖ਼ਾਲਸਾ ਨਹੀਂ।

ਗੁਰਮੁਖੋ ! ਫਿਰ ਡੱਲੇ ਨੇ ਅਖ਼ੀਰ 'ਤੇ ਕਿਹਾ, ਮਹਾਰਾਜ ! ਕ੍ਰਿਪਾ ਕਰੋ, ਪੀੜੀ ਜਿੰਨੀ ਥਾਂ ਦੇ ਦਿਉ। ਗੁਰੂ ਕਲਗੀਧਰ ਪਾਤਿਸ਼ਾਹ ਚੁੱਪ ਕਰ ਗਏ। ਡੱਲਾ ਫਿਰ ਕਹਿੰਦਾ ਹੈ ਦਾਤਾ ਜੀ ! ਮੈਂ ਬੇਨਤੀ ਕਰਦਾ ਹਾਂ ਕਿ ਪੀੜੀ ਜਿੰਨੀ ਥਾਂ ਦੇ ਦਿਉ। ਸਤਿਗੁਰੂ ਕਹਿੰਦੇ ਹਨ ਕਿ ਪੀੜੀ ਜਿੰਨੀ ਕਹਿੰਦਾ ਹੈਂ, ਸੂਈ ਜਿੰਨੀ ਵੀ ਨਹੀਂ ਮਿਲਣੀ। ਕਿਉਂ ? ਕਹਿਣ ਲੱਗੇ ਨਫ਼ਰਤ ਨਹੀਂ, ਇਹ ਘਰ ਤੇਰਾ ਆਪਣਾ ਹੈ। ਚੇਤੇ ਰੱਖੀਂ, ਪੀੜੀ ਜਿੰਨੀ ਥਾਂ ਮੰਗਣ ਵਾਲਿਆ ! ਮੈਂ ਸਾਰਾ ਗੁਰੂ ਦਾ ਘਰ ਹੀ ਤੈਨੂੰ ਦੇ ਦਿਆਂਗਾ, ਪਰ ਦਾਨ ਸਿੰਘ ਨੇ ਅੰਮ੍ਰਿਤ ਛੱਕ ਲਿਆ ਹੈ, ਤੂੰ ਵੀ

ਕਰਮ ਕਾਂਡ ਨੂੰ ਛੱਡ ਕੇ ਅੰਮ੍ਰਿਤ ਦੀ ਦਾਤ ਲੈ ਲੈ। ਜਿਸ ਦਿਨ ਤੂੰ ਅੰਮ੍ਰਿਤ ਦੀ ਦਾਤ ਲੈ ਕੇ ਵਾਹਿਗੁਰੂ ਜੀ ਕਾ ਖ਼ਾਲਸਾ ਬਣੇਂਗਾ, ਉਸ ਦਿਨ ਮੈਂ ਤੈਨੂੰ ਕਹਾਂਗਾ ਕਿ-

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥*
*ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥*
*ਖ਼ਾਲਸਾ ਮੇਰੋ ਸਤਿਗੁਰੁ ਪੂਰਾ॥*
*ਖ਼ਾਲਸਾ ਮੇਰਾ ਸ੍ਵਜਨ ਸੂਰਾ॥*
*ਖ਼ਾਲਸਾ ਮੇਰੋ ਇਸ਼ਟ ਸੁਹਿਰਦ॥*
*ਖ਼ਾਲਸਾ ਮੇਰਾ ਕਹੀਅਤ ਬਿਰਦ॥*

ਉਦੋਂ ਤੈਨੂੰ ਮੈਂ ਕਹਾਂਗਾ-

*ਰੋਮ ਰੋਮ ਰਸਨਾ ਜੌ ਪਾਵਹੁਂ॥*
*ਤਦਜਪਿ ਨ ਖਾਲਸ ਜਸਹਿ ਤਰਾਵਹੁਂ॥*
*ਯਾ ਮਹਿ ਰੰਚਿ ਨ ਮਿਥਜਾ ਭਾਖੀ॥*
*ਪਾਰਬ੍ਰਹਮ ਗੁਰੁ ਨਾਨਕ ਸਾਖੀ॥*

(ਸਰਬ ਲੋਹ ਗ੍ਰੰਥ)

ਤੂੰ ਸੂਈ ਜਿੰਨੀ ਥਾਂ ਮੰਗਦਾ ਹੈ, ਮੈਂ ਤਾਂ ਕਹਿ ਕੇ ਚੱਲਿਆ ਹਾਂ-

*ਹੌਂ ਖ਼ਾਲਸਹਿ ਕਹੁ ਖ਼ਾਲਸਾ ਮੇਰੋ॥*
*ਓਤਪੋਤ ਸਾਗਰ ਬੂੰਦੇ ਰੋ॥*

ਜਿਵੇਂ ਪਾਣੀ ਦੀ ਬੂੰਦ ਤੇ ਸਮੁੰਦਰ ਇਕ ਹਨ, ਖ਼ਾਲਸਾ ਮੇਰਾ ਆਪਣਾ ਰੂਪ ਹੈ। ਭਾਈ ਡੱਲੇ ਨੇ ਉਥੇ ਅੰਮ੍ਰਿਤ ਦੀ ਦਾਤ ਲਈ। ਮੇਰੇ ਸਤਿਗੁਰੂ ਨੇ ਕ੍ਰਿਪਾ ਕਰਕੇ ਉਸ ਡੱਲੇ ਤੋਂ ਭਾਈ ਡੱਲਾ ਸਿੰਘ ਨਾਮ ਰੱਖਿਆ। ਇਹਨਾਂ ਦੇ ਪਰਿਵਾਰ ਨੇ ਅੰਮ੍ਰਿਤ ਦੀਆਂ ਦਾਤਾ ਲਈਆਂ। ਹਜ਼ੂਰ 9 ਮਹੀਨੇ 9 ਪਲ 9 ਘੜੀਆਂ ਦਮਦਮਾ ਸਾਹਿਬ ਦੀ ਧਰਤੀ 'ਤੇ ਵਿਸ਼ਰਾਮ ਕਰਕੇ ਗਏ। ਇਥੋਂ ਦਮਦਮਾ ਸਾਹਿਬ ਤੋਂ ਦੱਖਣ ਨੂੰ ਤੁਰਨ ਲੱਗਿਆਂ ਕ੍ਰਿਪਾ ਕਰਕੇ ਬਾਬਾ ਦੀਪ ਸਿੰਘ ਜੀ 'ਤੇ ਇਕ ਰਹਿਮਤ ਕੀਤੀ। ਜਿਸ ਦਿਨ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਲਿਖਿਆ, ਉਸ ਦਿਨ ਕਲਮਾਂ ਘੜੀਆਂ। ਹਜ਼ੂਰ ਨੇ ਕਿਹਾ, ਅੱਜ ਤੋਂ ਬਾਅਦ ਇਹ ਗੁਰੂ ਕੀ ਕਾਂਸ਼ੀ ਹੋਵੇਗੀ। ਕਿਉਂ ਜੀ ? ਕਹਿਣ ਲੱਗੇ, ਇਸ ਧਰਤੀ ਤੋਂ ਕਲਮਾਂ ਦੇ ਧਨੀ ਵੀ ਉੱਠਣਗੇ ਤੇ ਸਿਰਾਂ ਦੇ ਧਨੀ ਵੀ ਉੱਠਣਗੇ। ਇਥੇ ਗੁਣੀ ਗਿਆਨੀ ਵਿਸ਼ਰਾਮ ਕਰਨਗੇ, ਵਿਦਵਾਨ ਹੋਣਗੇ, ਬ੍ਰਹਮ ਗਿਆਨੀ ਹੋਣਗੇ। ਹੱਥਾਂ ਨਾਲ ਕਲਮ ਚਲਾ ਕੇ ਬਾਣੀ ਲਿਖਣਗੇ। ਲੋੜ ਪਵੇਗੀ ਤੇ ਹੱਥ ਵਿਚ ਖੰਡਾ ਫੜ ਕੇ ਆਪਣਾ ਸਿਰ ਤਲੀ 'ਤੇ ਰੱਖ ਕੇ ਜ਼ਾਲਮ ਦਾ ਟਾਕਰਾ ਵੀ ਕਰਨਗੇ।

ਬਾਬਾ ਦੀਪ ਸਿੰਘ ਜੀ ਸਭ ਕੁਝ ਸੁਣਦੇ ਪਏ ਹਨ। ਹਜ਼ੂਰ ਦਮਦਮਾ ਸਾਹਿਬ ਦੀ ਧਰਤੀ ਤੋਂ ਦੱਖਣ ਨੂੰ ਕੂਚ ਕਰ ਗਏ। ਪਿੱਛੋਂ ਬਾਬਾ ਦੀਪ ਸਿੰਘ ਜੀ ਨੇ ਕ੍ਰਿਪਾ ਕੀਤੀ। ਉਹਨਾਂ ਨੇ ਤਖ਼ਤ ਦੀ ਸੰਭਾਲ ਆਰੰਭ ਕਰ ਦਿੱਤੀ। ਜਿਹੜੀ ਦਮਦਮਾ ਸਾਹਿਬ ਦੀ ਬੀੜ ਹੈ, ਇਹ ਮੰਨਿਆ ਜਾਂਦਾ ਹੈ ਕਿ ਵੱਡੇ ਘਲੂਘਾਰੇ ਵਿਚ ਬੀੜ ਜਾਂਦੀ ਰਹੀ। ਪਰਤ ਕੇ ਮਿਲੀ ਨਹੀਂ। ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਦੀ ਧਰਤੀ 'ਤੇ ਆਪਣੇ ਹੱਥ ਵਿਚ ਕਲਮ ਫੜੀ ਤੇ ਚਾਰ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਆਪਣੇ ਹੱਥੀਂ ਗੁਰੂ ਦੀ ਕਾਂਸ਼ੀ ਵਿਚ ਲਿਖੇ। ਇਥੇ ਖ਼ਬਰ ਮਿਲੀ ਸੀ ਕਿ ਅਬਦਾਲੀ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਹੈ।

ਗੁਰੂ ਦੀ ਕਾਂਸ਼ੀ ਵਿਚ ਕਲਮ ਚਲਾਉਣ ਵਾਲਾ ਬਾਬਾ ਦੀਪ ਸਿੰਘ ਜੀ ਇਥੋਂ ਇਕ ਪ੍ਰਣ ਕਰਕੇ ਤੁਰੇ ਸਨ ਕਿ ਮਰਨਾ ਜ਼ਰੂਰ ਹੈ ਪਰ ਹਰਿਮੰਦਰ ਸਾਹਿਬ ਪਹੁੰਚਣ ਤੋਂ ਪਹਿਲਾਂ ਨਹੀਂ ਮਰਨਾ। ਉਹਨਾਂ ਨੇ ਸ਼ਹਾਦਤ ਦਾ ਜਾਮ ਪੀਤਾ। ਬਾਬਾ ਦੀਪ ਸਿੰਘ ਜੀ ਤੋਂ ਬਾਅਦ ਭਾਈ ਕਰਮ ਸਿੰਘ ਜੀ ਨੇ ਇਥੋਂ ਦੀ ਸੰਭਾਲ ਕੀਤੀ। ਸਮਾਂ ਲੰਘਿਆ ਤੇ ਅਖ਼ੀਰ ਵਿਚ ਭਾਈ ਜੀਵਨ ਸਿੰਘ ਦੇ ਹੱਥ ਵਿਚ ਦਮਦਮਾ ਸਾਹਿਬ ਦੀ ਸੇਵਾ ਆਈ। ਪਟਿਆਲਾ ਰਿਆਸਤ ਵਿਚ ਦਮਦਮਾ ਸਾਹਿਬ ਪੈਂਦਾ ਸੀ। ਮਹਾਰਾਜਾ ਪਟਿਆਲਾ ਰਜਿੰਦਰ ਸਿੰਘ ਨੇ ਆਪਣੀ ਭੈਣ ਦਾ ਰਿਸ਼ਤਾ ਕਰ ਦਿੱਤਾ ਜੀਵਨ ਸਿੰਘ ਨਾਲ। ਉਸ ਨੇ ਪਹਿਲਾਂ ਹੀ ਦਮਦਮਾ ਸਾਹਿਬ ਨੂੰ ਆਪਣੀ ਜਗੀਰਦਾਰੀ ਸਮਝਿਆ ਸੀ। ਉਥੇ ਕਈ ਚਿੱਠੀਆਂ ਮਿਲਦੀਆਂ ਹਨ ਜਿਹੜੀਆਂ ਪਟਿਆਲੇ ਰਾਜੇ ਨੂੰ ਪਾਈਆਂ ਹਨ ਕਿ ਇਥੇ ਸ਼ਰਾਬ ਦੇ ਦੌਰ ਚੱਲਦੇ ਹਨ, ਇਥੇ ਬਹੁਤ ਕੁਕਰਮ ਹੋ ਰਹੇ ਹਨ। ਗੁਰਮੁਖੋ ! ਕਈ ਸਮਾਂ ਇਸ ਜਗੀਰਦਾਰ ਨੇ ਰਿਸ਼ਤੇਦਾਰੀ ਕਰਕੇ ਗੱਲ ਚੱਲਣ ਨਾ ਦਿੱਤੀ। ਅਖ਼ੀਰ ਵਿਚ ਸੰਤ ਬਾਬਾ ਅਤਰ ਸਿੰਘ ਜੀ ਵੀ ਸੇਵਾ ਲੈਣ ਗਏ ਤੇ ਸੇਵਾ ਉਹਨਾਂ ਨੂੰ ਵੀ ਨਾ ਦਿੱਤੀ। 1965 ਦੇ ਨੇੜੇ ਇਸ ਤਖ਼ਤ ਦੀ ਸੇਵਾ ਪੰਥ ਨੂੰ ਸੌਂਪੀ ਗਈ। ਸੰਤ ਬਾਬਾ ਹਰਚਰਨ ਸਿੰਘ ਲੌਂਗੋਵਾਲ ਨੂੰ ਜੱਥੇਦਾਰ ਥਾਪਿਆ। ਉਸ ਤੋਂ ਬਾਅਦ ਭਾਈ ਲੱਖਾ ਸਿੰਘ ਆਏ। ਭਾਈ ਹਾਕਮ ਸਿੰਘ ਆਏ। ਉਸ ਤੋਂ ਬਾਅਦ ਹੁਣ ਅੱਗੇ ਚੱਲਦਾ ਪਿਆ ਹੈ। ਇਹ ਹੈ ਸਾਡਾ ਚੌਥਾ ਤਖ਼ਤ, ਜਿਸ ਨੂੰ ਹਜ਼ੂਰ ਨੇ ਗੁਰੂ ਦੀ ਕਾਂਸ਼ੀ ਕਿਹਾ ਹੈ, ਜਿਸ ਨੂੰ ਅੱਜ ਵੀ ਅਦਬ ਨਾਲ ਸੀਸ ਝੁਕਾਉਂਦੇ ਹਨ।

ਗੁਰਮੁਖੋ ! ਉਸ ਤਖ਼ਤ ਨੂੰ ਅਸੀਂ ਰੋਜ਼ਾਨਾ ਆਪਣੇ ਪੰਜਾਂ ਤਖ਼ਤਾਂ ਦੀ ਅਰਦਾਸ ਵਿਚ ਬਕਾਇਦਾ ਸ਼ਾਮਿਲ ਕੀਤਾ। ਜਿਹੜੇ ਪਹਿਲੇ ਚਾਰ ਤਖ਼ਤ ਹਨ, ਉਸ ਨੂੰ ਗੁਰੂ ਕਲਗੀਧਰ ਜੀ ਆਪਣੀ ਹਜ਼ੂਰੀ ਵਿਚ ਬਣਾ ਕੇ ਗਏ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਪੰਜਾਂ ਤਖ਼ਤਾਂ
# (ਤਖ਼ਤ ਸ੍ਰੀ ਹਜ਼ੂਰ ਸਾਹਿਬ)

ਪਰਮ ਸਨਮਾਨ ਯੋਗ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਅਸੀਂ ਚਾਰ ਤਖ਼ਤਾਂ ਤੱਕ ਵਿਚਾਰ ਕੀਤੀ ਸੀ। ਪਹਿਲਾ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਜਿਸ ਦੇ ਲਈ ਅਸੀਂ ਸ਼੍ਰੋਮਣੀ ਸ਼ਬਦ ਵਰਤਦੇ ਹਾਂ। ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਬਾਬਾ ਬੁੱਢਾ ਸਾਹਿਬ, ਭਾਈ ਸਾਹਿਬ ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਤਖ਼ਤ ਦੀ ਰਚਨਾ ਕੀਤੀ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਬਾਅਦ ਸ੍ਰੀ ਪਟਨਾ ਸਾਹਿਬ ਜਿਸ ਲਈ ਸ਼ਬਦ ਵਰਤੇ ਜਾਂਦੇ ਹਨ ਸ੍ਰੀ ਦਰਬਾਰ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ। ਗੁਰੂ ਕਲਗੀਧਰ ਸਾਹਿਬ ਦੀ ਆਮਦ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਦੇ ਉਸ ਨਗਰ ਵਿਚ ਪਏ ਚਰਨ, ਗੁਰੂ ਤੇਗ ਬਹਾਦਰ ਜੀ ਦੀਆਂ ਰਹਿਮਤਾਂ ਨਾਲ ਨਿਵਾਜਿਆ ਹੋਇਆ ਉਹ ਸ਼ਹਿਰ। ਤੀਸਰਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ। ਇਥੇ ਹਜ਼ੂਰ ਨੇ ਅਨੋਖੀ ਦਾਤ ਦਿੱਤੀ। ਸਿੱਖ ਨੂੰ ਖ਼ਾਲਸਾ ਨਾਮ ਨਾਲ ਸਨਮਾਨਿਤ ਕੀਤਾ।

ਚੌਥਾ ਤਖ਼ਤ ਸ੍ਰੀ ਦਮਦਮਾ ਸਾਹਿਬ ਜਿੱਥੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੰਪੂਰਨਤਾ ਹੋਈ। ਸਭ ਤੋਂ ਪਹਿਲਾਂ ਲਿਖਾਈ ਰਾਮਸਰ ਦੇ ਕਿਨਾਰੇ ਭਾਈ ਗੁਰਦਾਸ ਜੀ ਨੇ ਕੀਤੀ। ਪ੍ਰਕਾਸ਼ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਕੀਤਾ। ਗ੍ਰੰਥੀ ਬਾਬਾ ਬੁੱਢਾ ਸਾਹਿਬ ਜੀ ਨੂੰ ਥਾਪਿਆ। ਧੰਨ ਗੁਰੂ ਕਲਗੀਧਰ ਜੀ ਨੇ ਦਮਦਮਾ ਸਾਹਿਬ ਦੀ ਧਰਤੀ 'ਤੇ ਸੰਪੂਰਨਤਾ ਕੀਤੀ। ਸੰਪੂਰਨਤਾ ਤੋਂ ਭਾਵ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਦਰਜ ਕੀਤੀ ਗਈ। ਲਿਖਾਰੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਸਨ। ਇਸ ਤੋਂ ਬਾਅਦ ਹਜ਼ੂਰ ਨੰਦੇੜ ਦੀ ਧਰਤੀ 'ਤੇ ਗਏ। ਉਹ ਸਾਡਾ ਪੰਜਵਾਂ ਤਖ਼ਤ ਹੈ। ਇਸ ਪੰਜਵੇਂ ਤਖ਼ਤ ਨੂੰ ਸਾਹਿਬ ਗੁਰੂ ਕਲਗੀਧਰ ਪਿਤਾ ਜੀ ਨੇ ਜਿੱਥੇ ਇਕ ਬੈਰਾਗੀ ਨੂੰ ਬੰਦਾ ਬਹਾਦਰ ਬਣਾ ਕੇ ਤੋਰਿਆ ਪੰਜਾਬ ਦੀ ਧਰਤੀ 'ਤੇ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ ਜੋਤ ਗੁਰੂ ਗ੍ਰੰਥ ਸਾਹਿਬ ਵਿਚ ਤੇ ਵਡਿਆਈ ਪੰਥ ਨੂੰ ਦੇ ਦਿੱਤੀ। ਉਹ ਤਖ਼ਤ ਜਿਸ ਦੀ ਸ਼ੇਰੇ ਪੰਜਾਬ ਨੇ ਉਸਾਰੀ ਕਰਾਈ। ਜਿਥੋਂ ਦੀ ਅਜੇ ਵੀ ਮਰਿਆਦਾ ਬਾਕੀ ਤਖ਼ਤਾਂ ਨਾਲ ਮੇਲ ਨਹੀਂ ਖਾਂਦੀ।

ਗੁਰੂ ਗੋਬਿੰਦ ਸਿੰਘ ਜੀ ਦਮਦਮਾ ਸਾਹਿਬ ਦੀ ਧਰਤੀ ਤੋਂ ਨੰਦੇੜ ਦੀ ਧਰਤੀ 'ਤੇ ਪਹੁੰਚੇ। ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਉਸ ਕਾਦਰ ਦੀ ਰਚੀ ਹੋਈ ਕੁਦਰਤ ਨੂੰ ਪਿਆਰ ਕਰਦੇ ਹਨ। ਇਕ ਗੱਲ ਕਦੀ ਵੀ ਅਸੀਂ ਭੁੱਲੀਏ ਨਾ ਕਿ ਸਿੱਖ ਨੇ ਕਾਦਰ ਦੀ ਰਚੀ ਹੋਈ ਕੁਦਰਤ ਵਿਚੋਂ ਹੀ ਕਾਦਰ ਨੂੰ ਲੱਭਣਾ ਹੈ ਤੇ ਜਦੋਂ ਅਸੀਂ ਕੁਦਰਤ ਵਿਚੋਂ ਕਾਦਰ ਨੂੰ ਵੱਖ ਕਰ ਦੇਵਾਂਗੇ ਤਾਂ ਸੱਚ ਜਾਣੋ, ਉਦੋਂ ਕੇਵਲ ਮਾਇਆ ਦਾ ਝੰਮੇਲਾ ਬਣ ਜਾਵੇਗਾ। ਹਜ਼ੂਰ ਕਹਿੰਦੇ ਹਨ ਕਿ ਉਸ ਨੇ ਆਪ ਇਹ ਸਭ ਕੁਝ ਰਚਿਆ ਹੈ। ਬਾਬਾ ਨਾਮਦੇਵ ਜੀ ਨੇ ਸ਼ਬਦ ਕਹੇ ਸਨ ਕਿ-

*ਅਸਗਾ ਅਸ ਉਸਗਾ॥*
*ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥*

(ਅੰਗ ੬੯੩)

ਉਸ ਨੇ ਇਕ ਸੋਹਣਾ ਬਾਗ਼ ਬਣਾ ਦਿੱਤਾ ਹੈ।

ਗੁਰੂ ਕਲਗੀਧਰ ਪਾਤਿਸ਼ਾਹ ਜੇ ਪਟਨਾ ਸਾਹਿਬ ਦੀ ਧਰਤੀ 'ਤੇ ਹਨ ਤਾਂ ਉਹਨਾਂ ਨੇ ਗੰਗਾ ਦੇ ਕਿਨਾਰੇ ਕੌਤਕ ਕੀਤੇ ਹਨ। ਗੰਗਾ ਦੇ ਕਿਨਾਰੇ ਅਣਖ ਬੀਰਤਾ ਦਾ ਸੰਦੇਸ਼ ਦਿੱਤਾ। ਜੇ ਹਜ਼ੂਰ ਪਉਂਟਾ ਸਾਹਿਬ ਦੀ ਧਰਤੀ 'ਤੇ ਗਏ ਹਨ ਤਾਂ ਦਸਮ ਗ੍ਰੰਥ ਦੀ ਬਾਣੀ ਵਿਚ ਇਕ ਸ਼ਬਦ ਕਲੰਦਰੀ ਵਰਤਿਆ ਹੈ। ਹਜ਼ੂਰ ਉਸ ਜਮਨਾ ਦੇ ਕਿਨਾਰੇ ਬੈਠ ਕੇ ਅਕਾਲ ਪੁਰਖ ਦੀ ਉਸਤਤ ਕਰਦੇ ਹਨ। ਸਾਈਂ ਦੀ ਸਿਫਤੋ-ਸਾਲਾਹ ਕੀਤੀ। ਵਿਦਵਾਨਾਂ ਨੂੰ ਉਸੇ ਜਮਨਾ ਦੇ ਕਿਨਾਰੇ ਭਰਪੂਰ ਸਨਮਾਨ ਦਿੱਤਾ। ਜੇ ਪਉਂਟਾ ਸਾਹਿਬ ਆਏ ਤਾਂ ਉਥੇ ਜਮਨਾ ਦਾ ਕਿਨਾਰਾ ਚੁਣਿਆ। ਜੇ ਆਨੰਦਪੁਰ ਸਾਹਿਬ ਦੀ ਧਰਤੀ ਵਸਾਈ ਹੈ ਤਾਂ ਮੇਰੇ ਸਤਿਗੁਰੂ ਨੇ ਇਸ ਧਰਤੀ ਉੱਪਰ ਸਤਲੁਜ ਦੇ ਨਜ਼ਾਰੇ ਨੂੰ ਦੇਖਿਆ।

ਹਜ਼ੂਰ ਪਹੁੰਚੇ ਹਨ ਨੰਦੇੜ ਦੀ ਧਰਤੀ 'ਤੇ। ਗੋਦਾਵਰੀ ਦਾ ਕਿਨਾਰਾ ਹੈ। ਇਥੋਂ ਦੇ ਇਤਿਹਾਸ ਵਿਚ ਹਜ਼ੂਰ ਮਾਧੋ ਦਾਸ ਬੈਰਾਗੀ ਦੇ ਡੇਰੇ ਵਿਚ ਗਏ। ਮਾਧੋ ਦਾਸ ਬੈਰਾਗੀ ਜਿਨ੍ਹਾਂ ਨੂੰ ਅਸੀਂ ਬਾਬਾ ਬੰਦਾ ਸਿੰਘ ਬਹਾਦਰ ਕਹਿੰਦੇ ਹਾਂ। ਉਸ ਇਲਾਕੇ ਵਿਚ ਇਹਨਾਂ ਦਾ ਜਨਮ ਹੋਇਆ। ਸ਼ਿਕਾਰ ਖੇਡਦਿਆਂ ਹਿਰਨੀ ਤੇ ਉਸ ਦੇ ਪੇਟ ਵਿਚੋਂ ਨਿਕਲੇ ਹੋਏ ਬੱਚਿਆਂ ਦੀ ਤੜਪ ਕੇ ਮੌਤ ਹੁੰਦੀ ਦੇਖਕੇ ਅੰਦਰ ਬੈਰਾਗ ਪੈਦਾ ਹੋਇਆ। ਤਿੰਨ ਗੁਰੂ ਇਹਨਾਂ ਨੇ ਆਪਣੀ ਜ਼ਿੰਦਗੀ ਵਿਚ ਧਾਰਨ ਕੀਤੇ ਹਨ। ਪਹਿਲਾ ਰਾਮ ਦਾਸ, ਜਾਨਕੀ ਪ੍ਰਸ਼ਾਦ ਤੇ ਤੀਜਾ ਜੋਗੀ ਓਘੜ ਨਾਥ। ਜੋਗੀ ਓਘੜ ਨਾਥ ਨੇ ਇਸ ਬੈਰਾਗੀ ਨੂੰ ਕਰਾਮਾਤਾਂ, ਰਿੱਧੀਆਂ-ਸਿੱਧੀਆਂ ਸਬੰਧੀ ਆਪਣੇ ਵੱਲੋਂ ਬਹੁਤ ਖ਼ਜ਼ਾਨਾ ਦਿੱਤਾ। ਅਭਿਆਸ ਇਸ ਨੇ ਕੀਤਾ। ਇਕਾਗਰਤਾ ਇਸ ਦੇ ਕੋਲ ਹੈ।

ਧੰਨ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਜਦੋਂ ਦਾਦੂ ਦਵਾਰੇ ਕੋਲ ਗਏ ਹਨ ਤਾਂ ਇਥੋਂ ਖ਼ਬਰ ਮਿਲ ਗਈ ਸੀ ਕਿ ਨੰਦੇੜ ਦੀ ਧਰਤੀ 'ਤੇ ਇਕ ਬੈਰਾਗੀ ਹੈ ਜਿਸ ਦੇ ਕੋਲ ਤਾਕਤਾਂ ਹਨ, ਅਜ਼ਮਤਾਂ ਹਨ ਪਰ ਆਏ ਗਏ ਦਾ ਮਜ਼ਾਕ ਉਡਾਉਂਦਾ ਹੈ। ਜਿਹੜਾ ਉਸ ਦੇ ਕੋਲ ਆ ਜਾਏ, ਉਸ ਦਾ ਮਜ਼ਾਕ ਉਡਾਉਣ ਤੋਂ ਬਾਜ਼ ਨਹੀਂ ਆਉਂਦਾ। ਗੁਰੂ ਕਲਗੀਧਰ ਪਾਤਿਸ਼ਾਹ

ਨੇ ਦੇਖਿਆ ਕਿ ਇਸ ਬੰਦੇ ਕੋਲ ਇਕਾਗਰਤਾ ਬਹੁਤ ਹੈ। ਕਹਿ ਭਾਵੇਂ ਅਸੀਂ ਦਿੰਦੇ ਹਾਂ ਕਿ ਰਿੱਧੀਆਂ ਸਿੱਧੀਆਂ ਐਵੇਂ ਹਨ। ਮੈਂ ਕਹਿੰਦਾ ਹਾਂ ਕਿ ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਗੁਰਮਤਿ ਨੇ ਇਹਨਾਂ ਨੂੰ ਰਾਹ ਦੀਆਂ ਗੱਲਾਂ ਹੀ ਕਿਹਾ ਹੈ ਪਰ ਰਿੱਧੀ ਸਿੱਧੀ ਵੀ ਜਣੇ-ਖਣੇ ਬੰਦੇ ਕੋਲ ਨਹੀਂ ਆਉਂਦੀ। ਅਭਿਆਸ ਤੋਂ ਬਿਨਾਂ, ਸਾਧਨਾ ਤੋਂ ਬਿਨਾਂ ਕਦੀ ਸਿੱਧਤਾ ਨਹੀਂ ਮਿਲਦੀ। ਉਸ ਦੇ ਕੋਲ ਇਕਾਗਰਤਾ ਹੈ। ਹਜ਼ੂਰ ਨੇ ਦੇਖਿਆ ਕਿ ਇਸ ਬੰਦੇ ਕੋਲ ਤਾਕਤ ਹੈ, ਇਸ ਬੰਦੇ ਕੋਲ ਦੱਮ ਹੈ। ਹਜ਼ੂਰ ਨੇ ਸੋਚਿਆ ਕਿ ਜੇ ਇਸ ਤਾਕਤ ਦੀ ਵਰਤੋਂ ਭਗਤੀ ਲਈ ਕੀਤੀ ਜਾਏ ਤਾਂ ਦੁਨੀਆਂ ਪਲਟ ਸਕਦੀ ਹੈ। ਹਜ਼ੂਰ ਨੇ ਦੇਖਿਆ ਕਿ ਕੌਡੇ ਵਰਗਾ ਰਾਕਸ਼ ਹੈ ਪਰ ਸੋਚਦੇ ਹਨ ਕਿ ਜੇ ਇਸ ਦੇ ਅੰਦਰ ਨੂੰ ਤਬਦੀਲ ਕੀਤਾ ਜਾਏ ਤਾਂ ਜਿਹੜਾ ਇਹ ਲੋਕਾਂ ਨੂੰ ਮਾਰਨ ਦੀ ਗੱਲ ਕਰਦਾ ਹੈ, ਇਦ ਲੋਕਾਂ ਨੂੰ ਸਵਾਰਨ ਦੀ ਗੱਲ ਕਰੇਗਾ।

ਹਜ਼ੂਰ ਨੇ ਕਦੀ ਵੀ ਕਿਸੇ ਬੰਦੇ ਨੂੰ ਮਾਰਿਆ ਨਹੀਂ। ਹਜ਼ੂਰ ਨੇ ਉਸ ਦੀ ਜ਼ਿੰਦਗੀ ਪਲਟ ਕੇ ਲੋਕਾਂ ਦਾ ਜੀਵਨ ਪਲਟਣ ਲਈ ਇਕ ਨਿਯਮ ਬਣਾ ਦਿੱਤਾ। ਸਾਹਿਬ ਨੇ ਦੇਖਿਆ ਕਿ ਮਾਧੋ ਦਾਸ ਕੋਲ ਇਕਾਗਰਤਾ ਹੈ। ਉਸ ਬੰਦੇ ਕੋਲ ਸਾਧਨਾ ਹੈ। ਕਿਉਂ ਨਾ ਇਸ ਬੰਦੇ ਨੂੰ ਮਿਲਿਆ ਜਾਏ। ਆਖ਼ਿਰ ਸਾਧਨਾ ਤੋਂ ਪਹਿਲਾਂ ਉਹ ਬਹਾਦਰ ਸੂਰਮਾ ਵੀ ਹੈ। ਸੂਰਮਗਤੀ ਤੇ ਸ਼ਸਤਰ ਵਿੱਦਿਆ ਦਾ ਵੀ ਉਸ ਦੇ ਕੋਲ ਗਿਆਨ ਹੈ। ਜੇ ਇਕਾਗਰਤਾ ਨੂੰ ਉਹ ਰੱਬ ਦੀ ਭਗਤੀ ਵਾਲੇ ਪਾਸੇ ਲਾ ਦੇਵੇ ਤਾਂ ਕੁਝ ਕੁ ਦਿਨਾਂ ਨੂੰ ਉਹ ਸਾਈਂ ਦੇ ਘਰ ਵਿਚ ਪਹੁੰਚ ਸਕਦਾ ਹੈ।

ਹਜ਼ੂਰ ਉਸ ਦੇ ਅਸਥਾਨ 'ਤੇ ਗਏ ਹਨ। ਆਪ ਸਭ ਨੂੰ ਪਤਾ ਹੈ ਕਿ ਉਸ ਦੇ ਪਲੰਘ 'ਤੇ ਬੈਠੇ ਹਨ। ਮਾਧੋ ਦਾਸ ਦੇ ਚੇਲਿਆਂ ਵਿਚੋਂ ਇਕ ਬ੍ਰਾਹਮਣ ਆਇਆ ਹੈ। ਉਸ ਨੇ ਆਪਣੇ ਯੰਤਰ ਮੰਤਰ ਰਾਹੀਂ ਯਤਨ ਕੀਤਾ ਕਿ ਕਿਸੇ ਤਰੀਕੇ ਨਾਲ ਇਹਨਾਂ ਨੂੰ ਪਲੰਘ ਤੋਂ ਉਲਟਾ ਦਿੱਤਾ ਜਾਏ। ਪਰ ਇਕ ਗੱਲ ਕਦੀ ਭੁੱਲੀਦੇ ਨਾ ਕਿ ਇਹ ਚੀਜ਼ਾਂ ਹੁੰਦੀਆਂ ਜ਼ਰੂਰ ਹਨ। ਇਹ ਨਾ ਸਮਝੀਏ ਕਿ ਇਹ ਤਾਕਤਾਂ ਨਹੀਂ। ਤਾਕਤਾਂ ਹਨ ਜ਼ਰੂਰ, ਪਰ ਜਿਸ ਕੋਲ ਪ੍ਰਮਾਤਮਾ ਦਾ ਨਾਮ ਹੋਵੇ, ਰੱਬ ਦੀ ਭਗਤੀ ਹੋਵੇ, ਉਸ ਉੱਪਰ ਅਸਰ ਨਹੀਂ ਕਰਦੀਆਂ, ਕਿਉਂਕਿ ਗੁਰੂ ਅਰਜਨ ਸਾਹਿਬ ਨੇ ਬਿਲਾਵਲ ਰਾਗ ਵਿਚ ਇਕ ਬਚਨ ਕਿਹਾ ਹੈ-

*ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ॥*
*ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ॥ ੧॥*
*ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥*
*ਤੰਤੁ ਮੰਤ ਨਹ ਜੋਹਈ ਤਿਤੁ ਚਾਖੁ ਨ ਲਾਗੈ॥*

(ਅੰਗ ੮੧੭)

ਗੁਰੂ ਨੇ ਸਾਨੂੰ ਯੰਤਰ ਦੇ ਦਿੱਤਾ, ਮੰਤਰ ਦੇ ਦਿੱਤਾ। ਹਜ਼ੂਰ ਕਹਿੰਦੇ ਹਨ ਕਿ ਮੈਂ ਤੈਨੂੰ ਜੰਤਰ ਮੰਤਰ, ਸ਼ਸਤਰ ਸਭ ਕੁਝ ਦਿੰਦਾ ਹਾਂ, ਪਰ ਸਾਰੀਆਂ ਤਾਕਤਾਂ ਪ੍ਰਮਾਤਮਾ ਦੇ ਨਾਮ ਲਿਖ ਦੇਈਂ। ਨਾਮ ਵਾਲਾ ਸਿਮਰਨ ਭਜਨ ਵਾਲੇ ਸਾਹਮਣੇ ਕੋਈ ਨਹੀਂ ਆ ਸਕਦਾ। ਤਾਂ

ਹੀ ਮੇਰੇ ਹਜ਼ੂਰ ਨੇ ਬਾਣੀ ਵਿਚ ਬਚਨ ਕੀਤੇ ਹਨ-

*ਗੁਰਿ ਪੂਰੈ ਮੇਰੀ ਰਾਖਿ ਲਈ॥*
*ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ*
*ਜਨਮ ਜਨਮ ਕੀ ਮੈਲੁ ਗਈ॥ ੧॥ ਰਹਾਉ॥*
*ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ॥*
*ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ॥੧॥*

(ਅੰਗ ੮੨੩)

ਨਾਮ ਵਿਚ ਇੰਨੀ ਤਾਕਤ ਹੈ ਕਿ-

*ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ॥*

(ਅੰਗ ੮੧੧)

*ਸੁਣ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ॥*

(ਅੰਗ ੯੬੨)

ਉਥੇ ਰਿੱਧੀਆਂ ਸਿੱਧੀਆਂ ਹਨ। ਇਹਨਾਂ ਅਜ਼ਮਤਾਂ ਨੇ ਕੰਮ ਨਹੀਂ ਸੀ ਕਰਨਾ, ਪਰ ਜਿਹੜਾ ਆਪ ਅੰਦਰੋਂ ਥੋਥਾ ਤੇ ਖ਼ਾਲੀ ਹੋਵੇ, ਉਹ ਕਦੀ ਭੁੱਲੇ ਨਾ ਕਿ ਉਸ ਨੂੰ ਕੋਈ ਵੀ ਤਾਕਤ ਆਪਣਾ ਗ਼ੁਲਾਮ ਬਣਾ ਸਕਦੀ ਹੈ।

ਅੱਜ ਮਾਧੋ ਦਾਸ ਬੈਰਾਗ ਜਦੋਂ ਹਜ਼ੂਰ ਦੇ ਕੋਲ ਆਇਆ ਤਾਂ ਦਾਤਾਰ ਜੀ ਨੂੰ ਜਾਂਦਿਆਂ ਸਾਰ ਮਾਧੋ ਦਾਸ ਬੈਰਾਗੀ ਨੇ ਪੁੱਛਿਆ ਕਿ ਤੁਸੀਂ ਕੌਣ ਹੋ ? ਹਜ਼ੂਰ ਨੇ ਉੱਤਰ ਦਿੱਤਾ ਕਿ ਤੂੰ ਚੰਗੀ ਤਰ੍ਹਾਂ ਮੈਨੂੰ ਜਾਣਦਾ ਹੈਂ। ਸਾਹਿਬ ਨੂੰ ਕਹਿਣ ਲੱਗਾ ਕਿ ਮੈਂ ਤੁਹਾਨੂੰ ਕਿਵੇਂ ਜਾਣਦਾ ਹਾਂ ? ਹਜ਼ੂਰ ਕਹਿਣ ਲੱਗੇ, ਆਪਣੇ ਗਿਰੀਵਾਨ ਵਿਚ ਝਾਤੀ ਮਾਰ ਕੇ ਦੇਖ, ਤੂੰ ਮੈਨੂੰ ਜਾਣਦਾ ਹੈਂ। ਸਿੱਖ ਵਿਦਵਾਨ ਕਹਿੰਦੇ ਹਨ ਕਿ ਇਸ ਤੋਂ ਪਹਿਲਾਂ ਦਾਦੂ ਦਵਾਰੇ ਵਾਲਾ ਮਹੰਤ ਜੈਤ ਰਾਮ ਇਸ ਦੇ ਕੋਲ ਆਇਆ ਸੀ। ਜਦੋਂ ਉਸ ਦਾ ਮਜ਼ਾਕ ਮਾਧੋ ਦਾਸ ਨੇ ਉਡਾਇਆ ਸੀ ਤਾਂ ਉਸ ਨੇ ਇਕ ਗੱਲ ਕਹੀ ਸੀ ਕਿ ਮਾਨ ਨਾ ਕਰੀਂ, ਰੱਬ ਨੇ ਤੇਰੇ ਤੋਂ ਵੱਡਾ ਵੀ ਕੋਈ ਤਾਕਤ ਵਾਲਾ ਬਣਾਇਆ ਹੈ ਤੇ ਜਿਸ ਦਿਨ ਕਿਤੇ ਗੁਰੂ ਗੋਬਿੰਦ ਸਿੰਘ ਨਾਲ ਟੱਕਰ ਹੋ ਗਈ ਤਾਂ ਤੈਨੂੰ ਝੁੱਕਣਾ ਜ਼ਰੂਰ ਪਵੇਗਾ। ਜਦੋਂ ਦਾਤਾਰ ਨੇ ਕਿਹਾ ਤੂੰ ਮੈਨੂੰ ਜਾਣਦਾ ਹੈਂ, ਆਪਣੇ ਗਿਰੀਵਾਨ ਵਿਚ ਝਾਤੀ ਮਾਰ। ਕੰਨ ਵਿਚ ਆਵਾਜ਼ ਪਈ ਕਿ ਤੇਰੇ ਨਾਲ ਕੋਈ ਮੁਕਾਬਲਾ ਕਰ ਸਕਦਾ ਹੈ ਸਮਰੱਥ ਗੁਰੂ। ਕਹਿਣ ਲੱਗਾ, ਤੁਸੀਂ ਗੁਰੂ ਗੋਬਿੰਦ ਸਿੰਘ ਹੋ ? ਹਜ਼ੂਰ ਨੇ ਕਿਹਾ, ਹਾਂ। ਅੱਗੇ ਸਾਹਿਬ ਨੇ ਸ਼ਬਦ ਵਰਤਿਆ, ਤੂੰ ਕੌਣ ਹੈਂ ? ਚਰਨਾਂ ਵਿਚ ਡਿੱਗ ਕੇ ਕਹਿੰਦਾ ਹੈ, ਮੈਂ ਤੇਰਾ ਬੰਦਾ। ਅਸਲ ਵਿਚ ਬੰਦੇ ਦਾ ਅੱਖਰੀ ਅਰਥ ਹੈ ਗ਼ੁਲਾਮ। ਬੰਦੇ ਦਾ ਅਰਥ ਹੈ ਬੰਦਗੀ ਕਰਨ ਵਾਲਾ। ਬੰਦੇ ਦਾ ਅਰਥ ਹੈ ਬੰਦੀ ਵਿਚ ਰਹਿਣ ਵਾਲਾ। ਇਸ ਲਈ ਸਾਹਿਬ ਨੇ ਬਾਣੀ ਵਿਚ ਕਿਹਾ-

*ਫੁਰਮਾਨ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥*
*ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥ ੧॥*
*ਬੰਦੇ ਬੰਦਗੀ ਇਕਤੀਆਰ॥*
*ਸਾਹਿਬੁ ਰੋਸੁ ਧਰਉ ਕਿ ਪਿਆਰੁ॥ ੧॥ ਰਹਾਉ॥* (ਅੰਗ ੩੩੮)

ਬੰਦਾ ਉਹ ਹੈ ਜੇ ਗੁਰੂ ਖ਼ੁਸ਼ ਹੋ ਜਾਏ ਤਾਂ ਵੀ ਉਸ ਦਾ ਤੇ ਜੇ ਗਿਲਾ ਕਰ ਲਵੇ ਤਾਂ ਵੀ ਉਸ ਦਾ। ਕੌਣ ਹੈ ਬੰਦਾ ? ਸਾਹਿਬ ਨੇ ਬੰਦੇ ਦੀ ਪਰਿਭਾਸ਼ਾ ਦਿੱਤੀ ਹੈ ਕਿ ਬੰਦਾ ਅਸਲ ਵਿਚ ਉਹ ਹੈ ਜੋ ਗੁਰੂ ਦੇ ਦਰ 'ਤੇ ਬੈਠ ਕੇ ਰੋਜ਼ ਦਿਲ ਨੂੰ ਖੋਜੇ। ਸਾਹਿਬ ਕਹਿਣ ਲੱਗੇ-

*ਕੁਦਰਤਿ ਕੀਮ ਨਾ ਜਾਣੀਐ ਵਡਾ ਵੇਪਰਵਾਹੁ॥*
*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥* (ਅੰਗ ੭੨੪)

ਕਹਿਣ ਲੱਗਾ, ਮਹਾਰਾਜ ! ਮੈਂ ਤੇਰਾ ਬੰਦਾ ਹਾਂ। ਹਜ਼ੂਰ ਨੇ ਕਿਹਾ, ਜੇ ਬੰਦਾ ਹੈ ਤਾਂ ਬੰਦਿਆਂ ਵਾਲੇ ਕਰਮ ਕਰ। ਉਥੇ ਚਰਨ ਫੜੇ। ਭਾਈ ਵੀਰ ਸਿੰਘ ਜੀ ਹਰ ਗੱਲ ਨੂੰ ਪ੍ਰਮਾਰਥ ਨਾਲ ਢੁਕਾਉਂਦੇ ਹਨ। ਉਹ ਕਹਿੰਦੇ ਹਨ, ਜਦੋਂ ਦਾਤਾਰ ਜੀ ਦੇ ਚਰਨਾਂ 'ਤੇ ਬੰਦੇ ਦਾ ਸਿਰ ਝੁੱਕਿਆ ਤਾਂ ਬਸ ਕਲਗੀ ਵਾਲੇ ਦੇ ਚਰਨਾਂ ਨਾਲ ਮੱਥਾ ਸਪਰਸ਼ ਕਰਨ ਦੀ ਦੇਰ ਸੀ ਕਿ ਇੰਝ ਲੱਗਾ ਜਿਵੇਂ ਰੋਮ ਰੋਮ ਵਿਚ ਝਰਟਾਹਟ ਛਿੜ ਪਈ ਹੈ। ਇਸ ਦਾ ਅੰਦਰ ਜਾਗਿਆ। ਅੱਗੇ ਰਿੱਧੀਆਂ ਸਿੱਧੀਆਂ ਵੱਲ ਜਾਂਦਾ ਸੀ, ਹੁਣ ਝੁੱਕਿਆ ਤਾਂ ਇਕਾਗਰਤਾ ਬਣੀ। ਉਹ ਇਕਾਗਰਤਾ ਆਤਮ ਰੱਸ ਬਣੀ।

ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਇਹ ਸ਼ਬਦ ਕਿਉਂ ਕਹਿੰਦੇ ਹਾਂ ਕਿ ਗੁਰੂ ਦੇ ਚਰਨਾਂ ਵਿਚ ਝੁੱਕਿਆ ਤੇ ਉਸ ਦੇ ਅੰਦਰ ਬਖ਼ਸ਼ਿਸ਼ ਹੋ ਗਈ। ਆਸਾ ਦੀ ਵਾਰ ਅਸੀਂ ਰੋਜ਼ ਪੜ੍ਹਦੇ ਹਾਂ। ਸਾਹਿਬ ਕਹਿੰਦੇ ਹਨ ਕਿ ਭਾਵੇਂ ਮੱਥਾ ਗੁਰੂ ਦੇ ਚਰਨਾਂ ਵਿਚ ਰੱਖਿਆ ਹੈ ਤੇ ਭਾਵੇਂ ਮੱਥੇ ਉੱਪਰ ਗੁਰੂ ਦਾ ਹੱਥ ਹੋ ਜਾਏ, ਦੋਨੋਂ ਕਰਮਾਂ ਨਾਲ ਜਗਿਆਸੂ ਦੇ ਅੰਦਰ ਦੇ ਭਰਮ ਕੱਟੇ ਜਾਂਦੇ ਹਨ।

*ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥*
(ਅੰਗ ੪੭੩)

ਗੁਰੂ ਰਾਮਦਾਸ ਕਹਿੰਦੇ ਹਨ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥*
(ਅੰਗ ੬੯੬)

ਸਾਹਿਬ ਨੇ ਬੰਦੇ ਨੂੰ ਅੰਮ੍ਰਿਤ ਦੀ ਦਾਤ ਦਿੱਤੀ। ਹਜ਼ੂਰ ਨੇ ਸੀਸ 'ਤੇ ਹੱਥ ਰੱਖਿਆ ਤੇ ਇਕ ਇਕ ਦ੍ਰਿਸ਼ ਉਸ ਨੂੰ ਦਿੱਸਿਆ ਹੈ। ਫਿਰ ਕਹਿੰਦੇ ਹਨ ਕਿ ਅੰਮ੍ਰਿਤ ਦੀ ਦਾਤ ਲੈ ਕੇ ਬੰਦਾ ਸਿੰਘ ਬਹਾਦਰ ਬਣਿਆ ਹੈ।

ਹਜ਼ੂਰ ਨੇ ਪੰਜਾਬ ਦੀ ਧਰਤੀ ਵੱਲ ਬੰਦੇ ਨੂੰ ਤੋਰਿਆ। ਬੰਦਾ ਸਿੰਘ ਬਹਾਦਰ ਨੂੰ ਤੁਰਨ ਤੋਂ ਪਹਿਲਾਂ ਪੰਜ ਤੀਰ ਦਿੱਤੇ ਹਨ, ਨਿਸ਼ਾਨ ਦਿੱਤਾ ਹੈ, ਪੰਜ ਸਿੱਖ ਨਾਲ ਦਿੱਤੇ ਹਨ। ਨੰਦੇੜ ਦੀ ਧਰਤੀ ਤੋਂ ਅੱਜ ਇਕ ਬੈਰਾਗੀ ਰਿੱਧੀਆਂ ਸਿੱਧੀਆਂ ਨੂੰ ਹਾਸਿਲ ਕਰਨ ਵਾਲਾ ਅੱਜ ਇਕ ਸਿਪਾਹੀ ਬਣ ਕੇ ਤੁਰਿਆ ਹੈ। ਤੁਰਨ ਲੱਗਿਆਂ ਕਹਿਣ ਲੱਗਾ, ਹੇ ਮੇਰੇ ਕਲਗੀ ਵਾਲੇ ਸਤਿਗੁਰੂ ! ਇਸ ਚਮਕੌਰ ਦੀ ਗੜ੍ਹੀ ਮੂਹਰੇ ਕਿਲ੍ਹਾ ਦਿੱਲੀ ਦਾ ਅਸੀਂ ਝੁਕਾ ਦੇਵਾਂਗੇ।

*ਮਾਛੀਵਾੜੇ ਦੇ ਸੱਥਰ ਵਿਚੋਂ ਅਸੀਂ ਉਠਾਂਗੇ ਚੰਡੀ ਦੀ ਵਾਰ ਬਣ ਕੇ।*
*ਜਿਨ੍ਹਾਂ ਕੰਡਿਆਂ ਦਿੱਤਾ ਨਾ ਸੌਣ ਤੈਨੂੰ ਛਾਂਟ ਦੇਵਾਂਗੇ ਖੰਡੇ ਦੀ ਧਾਰ ਬਣ ਕੇ।*

ਬਾਬਾ ਬੰਦਾ ਸਿੰਘ ਬਹਾਦਰ ਉਸ ਧਰਤੀ ਤੋਂ ਚੱਲੇ ਹਨ।

ਗੁਰੂ ਕਲਗੀਧਰ ਜੀ ਨੇ ਉਸੇ ਨੰਦੇੜ ਦੀ ਧਰਤੀ 'ਤੇ ਟਿਕਾਣਾ ਕੀਤਾ ਹੈ। ਅਨੇਕਾਂ ਕੌਤਕ ਕੀਤੇ ਹਨ। ਸਤਿਗੁਰੂ ਨੇ ਇਸੇ ਧਰਤੀ 'ਤੇ ਰਹਿੰਦਿਆਂ ਮਾਤਾ ਸਾਹਿਬ ਕੌਰ ਨੂੰ ਵਾਪਿਸ ਦਿੱਲੀ ਦੀ ਧਰਤੀ 'ਤੇ ਭੇਜਿਆ। ਨਾਲ ਸ਼ਸਤਰ ਦਿੱਤੇ। ਕਹਿਣ ਲੱਗੇ, ਸ਼ਸਤਰ ਸਾਡੀ ਨਿਸ਼ਾਨੀ ਹਨ। ਇਹਨਾਂ ਦਾ ਸਤਿਕਾਰ ਕਰਿਉ, ਸਾਡੇ ਦੀਦਾਰ ਹੋਇਆ ਕਰਨਗੇ। ਮਾਤਾ ਸਾਹਿਬ ਕੌਰ ਜੀ ਵਾਪਿਸ ਆ ਗਏ ਹਨ। ਜਦੋਂ ਸੂਬਾ ਸਰਹੰਦ ਨੂੰ ਪਤਾ ਲੱਗਾ ਕਿ ਬਹਾਦਰ ਸ਼ਾਹ ਨੂੰ ਗੁਰੂ ਕਲਗੀਧਰ ਜੀ ਦੀ ਮੇਹਰ ਨਾਲ ਤਖ਼ਤ ਮਿਲਿਆ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਉਸ ਦੀ ਮਿੱਤਰਤਾ ਪੈਂਦੀ ਪਈ ਹੈ ਤਾਂ ਅੰਦਰੋਂ ਮਨ ਨੂੰ ਖਟਕ ਗਈ ਕਿ ਜੇ ਕਿਤੇ ਆਪਿਸ ਵਿਚ ਮਿਲ ਗਏ ਤਾਂ ਮੇਰੀ ਖ਼ੈਰ ਨਹੀਂ। ਗੁਰੂ ਦੇ ਲਾਲ ਮੈਂ ਕੋਹ ਕੇ ਸ਼ਹੀਦ ਕੀਤੇ ਹਨ। ਕਿੰਨਾ ਚੰਗਾ ਹੋਵੇ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਤਮ ਕੀਤਾ ਜਾਏ।

ਗੁਲ ਖ਼ਾਂ ਤੇ ਜਮਸ਼ੇਦ ਖ਼ਾਂ ਹਜ਼ੂਰ ਦੇ ਕੋਲ ਨੰਦੇੜ ਦੀ ਧਰਤੀ 'ਤੇ ਆਏ ਹਨ। ਵਜ਼ੀਰ ਖ਼ਾਂ ਨੇ ਇਹਨਾਂ ਨੂੰ ਭੇਜਿਆ ਗੁਰੂ ਕਲਗੀਧਰ ਜੀ ਨੂੰ ਖ਼ਤਮ ਕਰਨ ਲਈ। ਇਕ ਦਿਨ ਸ਼ਾਮ ਨੂੰ ਇਹਨਾਂ ਨੇ ਖ਼ੰਜਰ ਦਾ ਵਾਰ ਕੀਤਾ ਹੈ ਤੇ ਗੁਰੂ ਜੀ ਨੇ ਉਸ ਨੂੰ ਇਕੋ ਵਾਰ ਨਾਲ ਝਟਕਾਇਆ ਹੈ। ਪ੍ਰਿੰਸੀਪਲ ਸਤਬੀਰ ਸਿੰਘ ਕਹਿੰਦੇ ਹਨ ਕਿ ਜਦੋਂ ਹਜ਼ੂਰ ਨੇ ਵਾਰ ਕੀਤਾ ਤਾਂ ਉਸ ਦੀ ਜ਼ਬਾਨ ਤੋਂ ਸ਼ਬਦ ਸੀ ਹਏ ਅੰਮਾ ਤੇ ਗੁਰੂ ਕਲਗੀਧਰ ਜੀ ਨੇ ਕਿਹਾ, ਪਠਾਨ ਕੇ ਬੇਟੇ, ਯੇਹ ਅੰਮਾ ਕਹਿਣੇ ਕਾ ਵਕਤ ਨਹੀਂ, ਬੇਟਾ ਅੱਲ੍ਹਾ ਕਹੋ।

ਮੇਰੇ ਸਮਰੱਥ ਗੁਰੂ ਜੇ ਤੇਰੇ ਤੀਰ ਚੱਲਦੇ ਹਨ ਤਾਂ ਉਹਨਾਂ ਨਾਲ ਸੋਨਾ ਲੱਗਾ ਹੈ। ਦੁਸ਼ਮਣ ਤੇਰੇ ਉਸ ਵੱਜੇ ਹੋਏ ਤੀਰ ਦੇ ਸੋਨੇ ਵਿਚੋਂ ਹੀ ਆਪਣਾ ਇਲਾਜ ਪਿਆ ਕਰਦਾ ਹੈ ਤੇ ਜਿਹੜਾ ਤੈਨੂੰ ਮਾਰਨ ਆਉਂਦਾ ਹੈ ਉਸ ਦਾ ਵੀ ਦਰਗਾਹ ਵਿਚ ਸਵਾਰਨ ਲਈ ਕਹਿੰਦਾ ਹੈ। ਅੰਮਾ ਨਹੀਂ ਰੱਬ ਨੂੰ ਚੇਤੇ ਕਰ। ਗੁਰੂ ਕਲਗੀਧਰ ਜੀ ਦੇ ਉਥੇ ਜ਼ਖ਼ਮ ਸੀਤੇ ਗਏ ਹਨ। ਜ਼ਖ਼ਮ ਸੀਣ ਤੋਂ ਕੁਝ ਕੁ ਸਮੇਂ ਤੋਂ ਬਾਅਦ ਉਹ ਹਰੇ ਵੀ ਹੋਏ ਹਨ।

ਸਿੱਖ ਵਿਦਵਾਨ ਲਿਖਦੇ ਹਨ ਕਿ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚੋਂ ਸਿੱਖ ਇਥੇ

ਰਹਿਮਤਾਂ ਲੈਂਦੇ ਰਹੇ। ਪਰ ਕੁਝ ਦਿਨਾਂ ਤੋਂ ਬਾਅਦ ਇਹ ਟਾਂਕੇ ਟੁੱਟ ਗਏ। ਜਦੋਂ ਅੱਜ ਟਾਂਕੇ ਟੁੱਟੇ ਹਨ ਤਾਂ ਸਿੱਖਾਂ ਨੇ ਫਿਰ ਯਤਨ ਕੀਤਾ ਕਿ ਕਿਸੇ ਤਰੀਕੇ ਨਾਲ ਸੀਤੇ ਜਾਣ। ਸਾਹਿਬ ਨੇ ਕਿਹਾ, ਹੁਣ ਸੀਣ ਦਾ ਯਤਨ ਨਾ ਕਰੋ, ਉਸ ਅਕਾਲ ਦੇ ਆਏ ਹੋਏ ਹੁਕਮ ਸਾਹਮਣੇ ਸਾਨੂੰ ਆਪਣਾ ਸੀਸ ਝੁਕਾ ਦੇਣਾ ਚਾਹੀਦਾ ਹੈ।

ਜਿਹੜੀ ਸਭ ਤੋਂ ਵੱਡੀ ਕ੍ਰਿਪਾ ਉਸ ਧਰਤੀ 'ਤੇ ਗੁਰੂ ਦੇ ਸਿੱਖੋ ! ਹੋਈ ਹੈ, ਉਸ ਨੂੰ ਅੱਜ ਵੀ ਅਸੀਂ ਮਾਣਦੇ ਪਏ ਹਾਂ। ਗੁਰੂ ਕਲਗੀਧਰ ਜੀ ਦੇ ਉਸ ਵੇਲੇ ਪੰਜਾਂ ਪਿਆਰਿਆਂ ਵਿਚੋਂ ਦੋ ਪਿਆਰੇ ਨਾਲ ਸਨ। ਆਪ ਨੂੰ ਗਿਆਤ ਹੋਵੇ ਕਿ ਤਿੰਨ ਪਿਆਰਿਆਂ ਨੇ ਗੁਰੂ ਕਲਗੀਧਰ ਜੀ ਦੀ ਨਜ਼ਰ ਦੇ ਸਾਹਮਣੇ ਚਮਕੌਰ ਦੀ ਗੜ੍ਹੀ ਵਿਚ ਸ਼ਹਾਦਤ ਦਾ ਜਾਮ ਪੀਤਾ ਸੀ। ਪਿਆਰੇ ਭਾਈ ਹਿੰਮਤ ਸਿੰਘ, ਪਿਆਰੇ ਭਾਈ ਮੋਹਤਕ ਸਿੰਘ, ਪਿਆਰੇ ਭਾਈ ਸਾਹਿਬ ਸਿੰਘ। ਇਹਨਾਂ ਨੂੰ ਪਿਆਰੇ ਸ਼ਬਦ ਨਾਲ ਮੁਖ਼ਾਤਿਬ ਕੀਤਾ ਹੈ। ਹਜ਼ੂਰ ਦੇ ਨਾਲ ਨੰਦੇੜ ਦੀ ਧਰਤੀ ਤੱਕ ਦੋ ਪਿਆਰੇ ਗਏ ਹਨ। ਪਿਆਰੇ ਭਾਈ ਦਇਆ ਸਿੰਘ ਪਿਆਰੇ ਭਾਈ ਧਰਮ ਸਿੰਘ। ਜਾਣ ਤੋਂ ਪਹਿਲਾਂ ਕਿਹਾ ਕਿ ਅਸੀਂ ਤੁਹਾਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਕੇ ਜਾਣਾ ਹੈ। ਅੱਜ ਨੰਦੇੜ ਦੀ ਧਰਤੀ 'ਤੇ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਲਿਆਂਦਾ ਗਿਆ। ਮਹਿਮਾ ਪ੍ਰਕਾਸ਼ ਵਾਰਤਕ ਵਿਚ ਲਿਖਿਆ ਹੈ ਕਿ-

*ਮੇਰੀ ਜਗ੍ਹਾ ਗ੍ਰੰਥ ਸਾਹਿਬ ਕੋ ਗੁਰੂ ਜਾਣਨਾ।*
*ਜੋ ਜਾਣਗੇ ਤਿਸ ਕੀ ਘਾਲ ਥਾਏਂ ਪਏਗੀ।*

ਜਦੋਂ ਅਸੀਂ ਬੰਸਾਵਲੀ ਨਾਮਾ ਪੜ੍ਹਦੇ ਹਾਂ ਤਾਂ ਕੇਸਰ ਸਿੰਘ ਛਿੱਬਰ ਲਿਖਦਾ ਹੈ ਕਿ ਜਦੋਂ ਸਿੱਖ ਪੁੱਛਦੇ ਹਨ ਕਿ ਦਾਤਾਰ !

*ਇਹ ਸਿੱਖ ਸੰਗਤ ਜੋ ਤੇਰੀ ਤਿਸ ਕਾ ਕੌਣ ਹਵਾਲ ?*

ਬਚਨ ਕੀਤਾ-

*ਗ੍ਰੰਥ ਹੈ ਗੁਰੂ ਲੜ ਪਕੜੋ ਆਕਾਰ।*

ਨਾਲ ਬਚਨ ਕੀਤਾ-

*ਗੁਰੂ ਖਾਲਸਾ ਖਾਲਸਾ ਗੁਰੂ।*
*ਸ੍ਰੀ ਸਾਹਿਬ ਕੌਰ ਤੇਰੀ ਮਾਤਾ ਕੀ ਗੋਦ ਪਾਏ ਭਜਨ ਕਰਨਾ ਸ਼ੁਰੂ।*

ਕਹਿਣ ਲੱਗੇ-

*ਆਪਸ ਵਿਚ ਰੱਖਣਾ ਪਿਆਰ ਤੇ ਪੰਥ ਦੇ ਵਾਧੇ ਨੂੰ ਲੋਚਣਾ।*

ਇਕ ਕੰਮ ਕਰੋ ਕਰਿਉ-

*ਆਗਿਆ ਗ੍ਰੰਥ ਸਾਹਿਬ ਦੀ ਕਰਨੀ ਤੇ ਸ਼ਬਦ ਦੀ ਖੋਜਨਾ ਕਰਨੀ॥*

ਜਦੋਂ ਇਥੇ ਪੁੱਛਿਆ ਕਿ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਕੇ ਚੱਲੇ ਹੋ ਤਾਂ ਹੁਕਮ ? ਸਤਿਗੁਰੂ ਨੇ ਕਿਹਾ ਹੁਕਮ ਉਸ ਤੋਂ ਪੁੱਛੋ, ਜਿਸ ਦੇ ਸਾਹਮਣੇ ਸੀਸ ਝੁਕਾ ਦਿੱਤਾ ਹੈ। ਜਦੋਂ ਅਰਦਾਸ ਕੀਤੀ ਤੇ ਹੁਕਮਨਾਮਾ ਆਇਆ-

ਮਾਰੂ ਮਹਲਾ ੫॥

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥ ੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*
*ਸਦਿ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥*

(ਅੰਗ ੧੦੦੦)

ਸਿੱਖਾਂ ਨੂੰ ਵਿਸ਼ਵਾਸ ਹੋ ਗਿਆ ਕਿ ਗੁਰੂ ਹਾਜ਼ਿਰ ਨਾਜ਼ਿਰ ਹੈ। ਸਤਿਗੁਰੂ ਨੇ ਪ੍ਰਭ-ਪੁਰ-ਪਿਆਨਾ ਕੀਤਾ। ਸਿੱਖਾਂ ਨੇ ਜੋ ਮਰਿਆਦਾ ਸੀ, ਉਸ ਨੂੰ ਨਿਭਾਇਆ। ਦਾਤਾਰ ਤੋਂ ਬਾਅਦ ਇਥੇ ਇਕ ਜਗ੍ਹਾ ਕਾਇਮ ਕੀਤੀ ਗਈ। ਪਿਆਰੇ ਭਾਈ ਦਇਆ ਸਿੰਘ ਨੇ ਇਥੇ ਸੇਵਾ ਕੀਤੀ, ਪਿਆਰੇ ਭਾਈ ਧਰਮ ਸਿੰਘ ਇਥੇ ਸੇਵਾ ਕਰਦੇ ਰਹੇ।

ਸਮਾਂ ਆਇਆ ਮੁਗ਼ਲਾਂ ਦਾ। ਚਾਰ ਚੁਫੇਰੇ ਦੌਰ ਚੱਲਿਆ ਹਕੂਮਤ ਦਾ। ਸਮੇਂ ਨੇ ਕਰਵਟ ਲਈ, ਉਦਾਸੀ ਤੇ ਨਿਰਮਲਿਆਂ ਨੇ ਇਥੋਂ ਦਾ ਕੁਝ ਸਮਾਂ ਪ੍ਰਬੰਧ ਕੀਤਾ। ਜਦੋਂ 1829 ਤੇ 30 ਦਾ ਸਮਾਂ ਆਇਆ ਤਾਂ ਇੱਧਰ ਸ਼ੇਰੇ ਪੰਜਾਬ ਸੀ ਲਾਹੌਰ ਦੇ ਤਖ਼ਤ 'ਤੇ ਪੰਜਾਬ ਦਾ ਹਾਕਮ। ਉੱਧਰ ਹੈਦਰਾਬਾਦ ਦੇ ਨਵਾਬ ਦੇ ਆਪਣੇ ਘਰ ਬਗ਼ਾਵਤ ਪੈਦਾ ਹੋਈ। ਉਸ ਨੇ ਸ਼ੇਰੇ ਪੰਜਾਬ ਤੋਂ ਸਿੱਖ ਸਿਪਾਹੀ ਮੰਗੇ। ਜਦੋਂ ਸਿੱਖ ਫ਼ੌਜ ਹੈਦਰਾਬਾਦ ਗਈ ਤਾਂ ਸ਼ੇਰੇ ਪੰਜਾਬ ਨੇ ਤੁਰਦਿਆਂ ਕਿਹਾ ਜਿਹੜਾ ਉਸ ਥਾਂ ਦੀ ਸੇਵਾ ਕਰੇਗਾ, ਉਸ ਦੇ ਪਰਿਵਾਰ ਨੂੰ ਸਰਕਾਰ ਵੱਲੋਂ ਇਨਾਮ ਦਿੱਤਾ ਜਾਏਗਾ।

ਸਮਾਂ ਆਇਆ ਇਥੇ ਉਦਾਸੀ ਆਪਣਾ ਸਨਾਤਨ ਮੱਤ ਦਾ ਪ੍ਰਚਾਰ ਕਰਦੇ ਰਹੇ। 1956 ਤੱਕ ਇਹ ਤਖ਼ਤ ਸਰਕਾਰ ਦੇ ਅਧੀਨ ਚੱਲਦਾ ਸੀ। ਜਦੋਂ ਗੁਰੂ ਦੇ ਸਿੱਖਾਂ ਨੂੰ ਜਾਗ੍ਰਿਤੀ ਆਈ ਤਾਂ ਉਹਨਾਂ ਕਿਹਾ ਕਿ ਤਖ਼ਤ ਦਾ ਪ੍ਰਬੰਧ ਸਿੱਖਾਂ ਨੂੰ ਦਿੱਤਾ ਜਾਏ। ਪੰਜਾਂ ਤਖ਼ਤਾਂ ਵਿਚੋਂ ਇਹ ਸਾਡਾ ਪੰਜਵਾਂ ਤਖ਼ਤ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

